



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

## ਵਿਦਵਾਨਾਂ ਦੀਆਂ ਰਾਵਾਂ

ਅਸਲ ਵਿਚ "ਬੀਤੇ ਦੀਆਂ ਪੈੜਾਂ"... ਜਨਮ ਸਾਖੀ, ਜੀਵਨੀ ਤੇ ਇਤਿਹਾਸ ਤੋਂ ਇਕ ਵੱਖਰੀ ਤਰ੍ਹਾਂ ਦੀ ਵਿਧਾ ਬਣ ਗਈ ਹੈ...(ਇਹ) ਮਲਫ਼ੂਜ਼ (ਰਚਨਾਵਲੀ) ਦਾ ਕੰਮ ਵੀ ਸਾਰਦੀ ਹੈ ਤੇ "ਨਾਮੇ" ਦਾ ਵੀ। ਬਲਕਿ ਇਹ ਕਹਿਣਾ ਅਸਲੀਅਤ ਦੇ ਵਧੇਰੇ ਨੇੜੇ ਹੋਵੇਗਾ ਕਿ ਲੇਖਕ ਇਸ ਪੁਸਤਕ ਰਾਹੀਂ, ਪੰਜਾਬੀ ਵਿਚ ਇਕ ਅਸਲੋਂ ਨਵਾਂ ਗੱਦ-ਰੂਪ ਵਿਕਸਿਤ ਕਰਨ ਵਿਚ ਸਫ਼ਲ ਹੋਇਆ ਹੈ, ਜਿਸ ਲਈ ਉਹ ਵਧਾਈ ਦਾ ਹੱਕਦਾਰ ਹੈ।

— ਪ੍ਰੀਤਮ ਸਿੰਘ (ਪ੍ਰੋ:)

"ਬੀਤੇ ਦੀਆਂ ਪੈੜਾਂ" ਦੇ ਕਰਤਾ ਨੇ ਵਰਤਮਾਨ ਕਾਲ ਵਿਚ ਇਸ ਅਦੁੱਤੀ ਅਧਿਆਤਮਿਕ ਤੇ ਸਮਾਜਿਕ ਪ੍ਰਕਿਰਿਆ ਦੇ ਵਿਅਕਤੀਗਤ ਤੇ ਸੰਗਤੀ ਸਰੂਪ ਦੇ ਵਿਵਿਧ ਪੱਖਾਂ ਨੂੰ ਬੜੇ ਕਲਾਤਮਿਕ ਢੰਗ ਨਾਲ ਨਿਰੂਪਤ ਕੀਤਾ ਹੈ।...ਵਾਸਤਵ ਵਿਚ ਇਹ ਸਮੁੱਚੇ ਨਾਮਧਾਰੀ ਇਤਿਹਾਸ ਦੇ ਬਹੁਤ ਸਾਰੇ ਪੱਖਾਂ ਉਤੇ ਪ੍ਰਕਾਸ਼ ਪਾਉਣ ਵਾਲੀ ਰਚਨਾ ਹੈ।

— ਕ੍ਰਿਪਾਲ ਸਿੰਘ ਕਸੇਲ (ਪ੍ਰੋ:)

...ਸਾਰੇ ਵੇਰਵੇ ਇਕ ਸੂਤ ਪ੍ਰੋਏ ਧਾਗੇ ਵਿਚ ਵੱਖੋ ਵੱਖ ਮਣਕੇ ਵੀ ਹਨ ਤੇ ਇਕ ਮਾਲਾ ਵੀ। ਜ਼ਾਹਿਰ ਹੈ, ਇਹ ਰਚਨਾ ਮਿਸ਼ਰਤ ਸ਼ੈਲੀ ਦਾ ਉੱਤਮ ਨਮੂਨਾ ਹੈ। ਇਸ ਵਿਚ ਜੀਵਨ ਦਾ ਅਪਾਰ ਸੁਹਜ ਹੈ।

— ਮਹਿੰਦਰ ਕੌਰ ਗਿੱਲ (ਡਾ:)

ਕਵੀ ਜੀ ਭਵਿੱਖੀ ਨਾਮਧਾਰੀ ਇਤਿਹਾਸਕਾਰੀ ਲਈ ਮੂਲ ਸਮੱਗਰੀ ਬੜੇ ਸੁਚੱਜੇ ਢੰਗ ਨਾਲ ਅਤੇ ਵਿਧੀ ਬੱਧ ਰੂਪ ਵਿਚ ਪੇਸ਼ ਕਰ ਰਹੇ ਹਨ...ਇਹਨਾਂ ਪੰਨਿਆਂ ਉੱਤੇ ਮਨੁੱਖੀ ਜੀਵਨ ਸੰਬੰਧੀ ਸਤਿਗੁਰੂ ਜੀ ਦੇ ਗਹਿਰ-ਗੰਭੀਰ ਉਪਦੇਸ਼ ਵੀ ਅੰਕਿਤ ਹਨ।...ਇਹਨਾਂ ਪੰਨਿਆਂ ਉੱਤੇ ਅਸਾਧਾਰਨ ਅਰਥਾਂ ਵਾਲੇ ਉਹਨਾਂ ਦੇ ਸਾਧਾਰਣ ਕਾਰਜਾਂ ਦਾ ਵੇਰਵਾ ਵੀ ਹੈ।

— ਗੁਰਬਚਨ ਸਿੰਘ ਭੁੱਲਰ

ਇਹ ਪੁਸਤਕ (ਖੰਡ 1-2-3-4-5-6-7) ਇਕ ਅਜਿਹੀ ਦਸਤਾਵੇਜ਼ ਹੈ ਜਿਸ ਦੀ ਪ੍ਰਮਾਣੀਕਤਾ ਸਵੈ-ਸਿੱਧ ਹੈ। ਸਮਕਾਲੀ ਘਟਨਾਵਾਂ ਨੂੰ ਆਪਣੇ ਜੀਵਨ ਕਾਲ ਵਿਚ ਲਿਖੇ ਜਾਣ ਕਾਰਣ ਸਾਰੇ ਵੇਰਵੇ ਪ੍ਰਮਾਣਿਕ ਹੋ ਨਿੱਬੜਦੇ ਹਨ।

— ਡਾ: ਈਸ਼ਰ ਸਿੰਘ 'ਤਾਂਘ'
'ਚੜ੍ਹਦੀ ਕਲਾ' ਵਿਚ

**ਏਸੇ ਕਲਮ ਤੋਂ :**

1. ਸਿਮਰਨ (ਕਵਿਤਾ)
2. ਸ੍ਰੀ ਜੀਵਨ ਨਗਰ
3. ਸ੍ਰੀ ਭੈਣੀ ਸਾਹਿਬ (ਹਿੰਦੀ ਵੀ)
4. ਸਤਿਗੁਰੂ ਜਗਜੀਤ ਸਿੰਘ — ਇਕ ਪਰਿਵਰਤਨ
5. ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ
6. ਸੂਬਾ ਸਾਹਿਬ ਸਿੰਘ (ਹਿੰਦੀ ਵੀ)
7. ਸੂਬਾ ਚਰਨ ਸਿੰਘ
8. ਬੀਤੇ ਦੀਆਂ ਪੈੜਾਂ – 1, 2, 3, 4, 5, 6, 7, 8, ...., 10

ਮਿਲਣ ਦਾ ਪਤਾ : 'ਸਤਿਜੁਗ' ਨਾਮਧਾਰੀ ਧਰਮਸਾਲਾ, ਰਮੇਸ਼ ਨਗਰ, ਨਵੀਂ ਦਿੱਲੀ

[illegible] : ਗਿਆਨੀ [illegible], ਸ੍ਰੀ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ (ਪੰਜਾਬ)

# ਬੀਤੇ ਦੀਆਂ ਪੈੜਾਂ–10

**ਅੱਖੀਂ ਡਿੱਠੀ, ਕੰਨੀਂ ਸੁਣੀ ਰੌਚਿਕ ਗੁਰੂ ਗਾਥਾ**
**ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ ਅਤੇ ਹੋਰ ਨੇੜਿਓਂ ਤੱਕੇ**
**ਅਲੌਕਿਕ ਚਰਿਤਰਾਂ ਦਾ ਮਨ ਮੱਲਵਾਂ ਵਰਣਨ**

**ਸਮਾਂ 1982 ਜੂਨ ਤੋਂ ਅੰਤ ਦਸੰਬਰ 1982**

**ਪ੍ਰੀਤਮ ਸਿੰਘ ਕਵੀ**

**ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ**
**ਨਵੀਂ ਦਿੱਲੀ**

**BEETE DIAN PAIRAN-10**
**by**
**Pritam Singh Kavi**

ਕਵਰ ਡੀਜ਼ਾਈਨ :
ਸ. ਸੁਖਵੰਤ ਸਿੰਘ, ਜਲੰਧਰ

1997

ਪਹਿਲੀ ਵਾਰ : 1100 ਕਾਪੀਆਂ
ਸਾਧਾਰਨ : 85/- ਰੁਪਏ
ਲਾਇਬਰੇਰੀ : 185/- ਰੁਪਏ

ਪ੍ਰਕਾਸ਼ਕ :
ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਡੀ-3/199 ਏ, ਰਾਜੌਰੀ ਗਾਰਡਨ,
ਨਵੀਂ ਦਿੱਲੀ-110027
ਫ਼ੋਨ : 5438202

ਛਾਪਕ :
[illegible] ਪ੍ਰਿੰਸ
[illegible]
[illegible]-110006
[illegible]

ਪਰਮ ਸਤਿਕਾਰ ਨਾਲ ਹਿਰਦਿਓਂ

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 78ਵੇਂ**

**ਪ੍ਰਕਾਸ਼ ਪਰਬ ਸਮੇਂ ਭੇਟ**

**ਸੇਵਾਦਾਰ : ਸੰਤ ਸੰਤੋਖ ਸਿੰਘ ਛਾਨੀ ਜੀਵ-ਬੀਬੀ ਮਹਿੰਦਰ ਕੌਰ (ਸੂਬਾ ਜੀ ਬੈਂਕੋਕ)**

**ਸ. ਮਹਿਤਾਬ ਸਿੰਘ ਗੰਭੀਰ-ਬੀਬੀ ਕੰਵਲਜੀਤ ਕੌਰ (ਰਾਣੀ)**

ਸ. ਪ੍ਰੀਤਮ ਸਿੰਘ ਕਵੀ ਰਚਿਤ 'ਬੀਤੇ ਦੀਆਂ ਪੈੜਾਂ' ਖੰਡ 10 ਆਪਣੇ ਆਪ ਵਿਚ ਇਕ ਨਵੇਕਲੀ ਰਚਨਾ ਹੈ। ਆਪਣੀ ਬਣਤਰ ਵਿਚ ਇਸ ਰਚਨਾ ਨੂੰ ਡਾਇਰੀ ਕਿਹਾ ਜਾ ਸਕਦਾ ਹੈ, ਪਰ ਇਹ ਉਸ ਢੰਗ ਦੀ ਡਾਇਰੀ ਨਹੀਂ ਜਿਸ ਵਿਚ ਵਿਅਕਤੀ ਆਪਣੀਆਂ ਨਿੱਤ ਦੀਆਂ ਘਟਨਾਵਾਂ ਨੂੰ ਅੰਕਿਤ ਕਰਦਾ ਹੈ। ਇਸ ਡਾਇਰੀ ਦਾ ਸਿੱਧਾ ਸੰਬੰਧ ਨਾਮਧਾਰੀ ਪੰਥ, ਉਸ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਅਤੇ ਉਨ੍ਹਾਂ ਦੇ ਕਾਰਜ-ਕਲਾਪਾਂ ਨਾਲ ਜੁੜਿਆ ਹੋਇਆ ਹੈ।

ਇਕ ਸਾਹਿਤਕ ਵਿਧਾ ਦੇ ਰੂਪ ਵਿਚ ਡਾਇਰੀ ਨੂੰ ਲੇਖਕ ਦੇ ਆਪਾ ਪ੍ਰਗਟਾਵੇ ਦਾ ਸਭ ਤੋਂ ਵੱਧ ਪ੍ਰਮਾਣਿਕ ਮਾਧਿਅਮ ਮੰਨਿਆ ਜਾਂਦਾ ਹੈ। ਪ੍ਰਮਾਣਿਕ ਇਸ ਅਰਥ ਵਿਚ ਕਿ ਆਮ ਤੌਰ ਤੇ ਡਾਇਰੀ ਵਿਚ ਲੇਖਕ ਆਪਣੇ ਨਿੱਜੀ ਭਾਵਾਂ-ਵਿਚਾਰਾਂ ਨੂੰ ਲਿਖਦਾ ਹੈ ਅਤੇ ਉਹੋ ਕੁਝ ਲਿਖਦਾ ਹੈ ਜਿਸ ਨੂੰ ਉਹ ਪੂਰੀ ਤਰ੍ਹਾਂ ਨਿੱਜੀ ਮੰਨਦਾ ਹੈ।

ਕਵੀ ਜੀ ਦੀ ਇਹ ਰਚਨਾ ਉਸ ਅਰਥ ਵਿਚ ਡਾਇਰੀ ਨਹੀਂ। ਇਸ ਵਿਚ ਉਨ੍ਹਾਂ ਨੇ ਆਪਣੇ ਨਿੱਜੀ ਜੀਵਨ ਦੀ ਅੰਤਰੰਗਤਾ ਨੂੰ ਨਹੀਂ ਉਲੀਕਿਆ ਹੈ। ਇਸ ਵਿਚ ਸਿਰਫ ਉਹੋ ਪ੍ਰਸੰਗ ਹਨ ਜਿਹੜੇ ਨਾਮਧਾਰੀ ਪੰਥ ਨਾਲ ਸੰਬੰਧ ਰਖਦੇ ਹਨ।

ਨਾਮਧਾਰੀ ਪੰਥ ਅਤੇ ਇਸ ਦੇ ਆਗੂਆਂ ਦਾ ਆਪਣਾ ਇਕ ਪੂਰਾ ਸੰਸਾਰ ਹੈ। ਸਤਿਗੁਰੂ ਰਾਮ ਸਿੰਘ ਤੋਂ ਇਸ ਸੰਸਾਰ ਨੂੰ ਅਜਿਹਾ ਚਾਨਣ ਮਿਲਦਾ ਹੈ ਜਿਹੜਾ ਇਸ ਪੰਥ ਨੂੰ ਇਕ ਵਿਆਪਕ ਲਹਿਰ ਵਿਚ ਬਦਲ ਦਿੰਦਾ ਹੈ। ਫਿਰ ਇਹ ਲਹਿਰ ਕਿਸੇ ਸੰਪ੍ਰਦਾਇ ਦੀ ਲਹਿਰ ਨਾ ਰਹਿ ਕੇ ਪੂਰੇ ਦੇਸ਼ ਦੀ ਆਜ਼ਾਦੀ ਦੀ ਲਹਿਰ ਬਣ ਜਾਂਦੀ ਹੈ। ਸਮੁੱਚੀ ਸਿੱਖ ਲਹਿਰ ਲਈ ਵੀ ਇਹੋ ਗੱਲ ਕਹੀ ਜਾ ਸਕਦੀ ਹੈ। ਸਾਡੇ ਦੇਸ਼ ਵਿਚ ਨੌਂਵੀਂ-ਦਸਵੀਂ ਸਦੀ ਤੋਂ ਲੈ ਕੇ ਉੱਨੀਵੀਂ ਸਦੀ ਤੀਕ ਜਿਹੜੀਆਂ ਧਾਰਮਿਕ ਲਹਿਰਾਂ ਉਭਰੀਆਂ ਉਨ੍ਹਾਂ ਦਾ ਮੂਲ ਸੁਰ ਇਹ ਸੀ ਕਿ ਇਹ ਦ੍ਰਿਸ਼ਮਾਨ ਸੰਸਾਰ ਉੱਕਾ ਹੀ ਝੂਠ ਹੈ। ਇਹ ਲੋਕ ਤਿਆਗਣ ਯੋਗ ਹੈ ਅਤੇ ਪਰਲੋਕ ਦੀ ਚਿੰਤਾ ਕਰਨੀ ਅਤੇ ਉਸ ਨੂੰ ਸੰਵਾਰਨਾ ਹੀ ਇਕ ਮਾਤਰ ਮਨੁੱਖੀ ਕਰਤਵ ਹੈ — ਧਰਮ ਹੈ। ਪਰ ਗੁਰੂ ਨਾਨਕ ਨੇ ਇਸ ਵਿਚਾਰ ਨੂੰ ਨਵਾਂ ਅਰਥ ਦਿੱਤਾ। ਉਨ੍ਹਾਂ ਕਿਹਾ ਕਿ ਸੰਸਾਰ ਉਸੇ ਹਾਲਤ ਵਿਚ ਝੂਠ ਤੇ ਮਾਇਆ ਦਾ ਪਸਾਰ ਹੈ ਜਦੋਂ ਉਹ ਪ੍ਰਭੂ ਨਾਲ ਜੁੜਨ ਦੇ ਰਾਹ ਵਿਚ ਔਕੜਾਂ ਪੈਦਾ ਕਰਦਾ ਹੈ। ਪਰ ਜਦੋਂ ਸੱਚ ਦਾ ਅਨੁਭਵ ਹੋ ਜਾਏ ਤਾਂ ਇਹ ਸੋਝੀ ਆ ਜਾਂਦੀ ਹੈ ਕਿ ਇਹ ਦ੍ਰਿਸ਼ਮਾਨ ਸੰਸਾਰ ਵੀ ਸੱਚ ਹੈ ਕਿਉਂਕਿ ਇਸ ਵਿਚ ਸੱਚੇ ਪ੍ਰਭੂ ਦਾ ਵਾਸ ਹੈ —

ਇਹੁ ਜਗੁ ਸਚੈ ਕੀ ਹੈ ਕੋਠੜੀ
ਸਚੇ ਕਾ ਵਿਚਿ ਵਾਸੁ।

ਗੁਰੂ ਸਾਹਿਬਾਨ ਨੇ ਸੰਸਾਰ ਤੋਂ ਪੂਰੀ ਤਰ੍ਹਾਂ ਉਪਰਾਮ ਹੁੰਦੇ ਜਾ ਰਹੇ ਲੋਕਾਂ ਨੂੰ ਸੰਸਾਰ ਨਾਲ, ਉਸ ਦੇ ਦੁਖ-ਦਰਦ ਨਾਲ, ਉਸਦੀਆਂ ਸਮੱਸਿਆਵਾਂ ਨਾਲ ਜੁੜਿਆ ਅਤੇ ਉਨ੍ਹਾਂ ਨੂੰ ਸ੍ਵੈਮਾਣ ਭਰੇ ਜੀਵਨ ਨੂੰ ਜੀਉਣ ਲਈ ਪ੍ਰੇਰਿਆ।

ਨਾਮਧਾਰੀ ਲਹਿਰ ਨੇ ਇਸ ਵਿਚਾਰ ਦਾ ਵਿਸਥਾਰ ਕੀਤਾ। ਇਹੋ ਕਾਰਨ ਸੀ ਕਿ ਉਹ ਆਪਣੇ ਵੇਲੇ ਦੀ ਸਿਰਫ ਇਕ ਧਾਰਮਿਕ ਲਹਿਰ ਨਾ ਰਹਿ ਕੇ ਦੇਸ਼ ਦੀ

ਅੰਗਰਾਈ, ਉਸ ਦੇ ਮਾਣ-ਸਤਿਕਾਰ ਅਤੇ ਉਸਦੀਆਂ ਸਮੂਹਿਕ ਰੀਤਾਂ ਨਾਲ ਜੁੜ ਗਈ ਅਤੇ ਇਸ ਲਈ ਉਸ ਨੇ ਵੱਡੀ ਤੋਂ ਵੱਡੀ ਕੁਰਬਾਨੀ ਦਿੱਤੀ।

ਸ. ਪ੍ਰੀਤਮ ਸਿੰਘ ਕਵੀ ਦੀ ਇਸ ਰਚਨਾ ਵਿਚ ਅਜਿਹੇ ਪ੍ਰਸੰਗ ਆਉਂਦੇ ਹਨ ਜਦੋਂ ਸਤਿਗੁਰੂ ਜਗਜੀਤ ਸਿੰਘ ਨੇ ਆਮ ਲੋਕਾਂ ਦੇ ਦੁਖ-ਦਰਦ ਨਾਲ ਆਪਣਾ ਡੂੰਘਾ ਸਰੋਕਾਰ ਦਰਸਾਇਆ — "ਦੀਵਾਨ ਵਿਚ ਇਕ ਮਾਈ ਨੇ ਆਪਣਾ ਜਵਾਨ ਪੁੱਤਰ ਸ੍ਰੀ ਹਜ਼ੂਰ ਦੇ ਪੇਸ਼ ਕਰਕੇ ਅਰਜ਼ ਕੀਤੀ ਕਿ ਇਹਨੂੰ ਕੋਈ ਨਾ ਕੋਈ ਰੋਗ ਲੱਗਾ ਹੀ ਰਹਿੰਦਾ ਹੈ, ਕਿਰਪਾ ਕਰੋ। ਸਤਿਗੁਰੂ ਜੀ ਵਲੋਂ 4 ਮਹੀਨੇ ਭੈਣੀ ਸਾਹਿਬ ਰਹਿ ਕੇ ਸੇਵਾ ਕਰਨ ਦੀ ਆਗਿਆ ਹੋਈ।" (ਪੰਨਾ 185)

ਇਸ ਪੁਸਤਕ ਵਿਚ ਇਕ ਗੱਲ ਬੜੇ ਪੁਸ਼ਟ ਢੰਗ ਨਾਲ ਉਭਰਦੀ ਹੈ ਕਿ ਨਾਮਧਾਰੀ ਪੰਥ ਵਿਚ ਆਪਸੀ ਪਿਆਰ, ਇਕ-ਦੂਜੇ ਲਈ ਸਤਿਕਾਰ ਅਤੇ ਆਪਣੇ ਮੁਖੀ ਲਈ ਅਪਾਰ ਸ਼ਰਧਾ ਦਾ ਭਾਵ ਹੈ। ਇਸ ਪੁਸਤਕ ਰਾਹੀਂ ਨਾਮਧਾਰੀ ਸਿੰਘਾਂ ਦੇ ਅੰਦਰ ਦੀ ਭਾਤ ਧ੍ਰਪੱੜ ਹੁੰਦੀ ਹੈ, ਜਿਹੜੀ ਸਿਰਫ ਉਨ੍ਹਾਂ ਵਿਚ ਰਹਿ ਕੇ ਜਾਣੀ ਤੇ ਅਨੁਭਵ ਕੀਤੀ ਜਾ ਸਕਦੀ ਹੈ।

ਗੁਰੂ ਨਾਨਕ ਨੇ ਸਾਰੇ ਸਮਾਜ ਨੂੰ ਪੰਡਤਾਂ ਵੱਲੋਂ ਪਾਏ ਵਹਿਮਾਂ-ਭਰਮਾਂ ਵਿਚੋਂ ਕੱਢ ਕੇ ਸੁੱਚੇ-ਸੁੱਚੇ ਜੀਵਨ ਦੀ ਜਾਚ ਅਪਨਾਉਣ ਲਈ ਪ੍ਰੇਰਿਆ ਸੀ। ਪਰ ਇਹ ਅਫ਼ਸੋਸ ਤੇ ਚਿੰਤਾ ਦੀ ਗੱਲ ਹੈ ਕਿ ਉਨ੍ਹਾਂ ਦੇ ਨਾਮਲੇਵਾ ਮੁੜ ਉਸੇ ਤਰ੍ਹਾਂ ਦੇ ਵਹਿਮਾਂ-ਭਰਮਾਂ ਦਾ ਸ਼ਿਕਾਰ ਹੁੰਦੇ ਚਲੇ ਜਾ ਰਹੇ ਹਨ। ਕਵੀ ਜੀ ਨੇ ਇਸ ਪੁਸਤਕ ਵਿਚ ਇਸ ਗੱਲ ਦਾ ਜ਼ਿਕਰ ਕੀਤਾ ਹੈ — "ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਸ੍ਰੀ ਸਤਿਗੁਰੂ ਜੀ ਸ਼ਗਨ-ਅਪਸ਼ਗਨ ਜਾਂ ਦਿਨ-ਵਾਰ, ਚੇਤਰ-ਕੁਚੇਤਰ ਦੀ ਵਿਚਾਰ ਨਹੀਂ ਕਰਦੇ। ਆਮ ਆਦਮੀ ਅਜਿਹੇ ਵਹਿਮਾਂ ਦਾ ਸ਼ਿਕਾਰ ਰਹਿੰਦਾ ਹੈ। ਜੀਵਨ ਨਗਰ ਦੇ ਇਲਾਕੇ ਵਿਚ ਆਪ ਵੱਲੋਂ ਇਹ ਐਲਾਨ ਹੈ ਕਿ ਜਿਨ੍ਹਾਂ ਪਰਿਵਾਰਾਂ ਦੇ ਵਿਆਹੁਣਯੋਗ ਬੱਚੇ ਪੋਹ ਦੇ ਮਹੀਨੇ ਵਿਚ ਵਿਆਹ ਕਰਵਾਣ ਤੋਂ ਡਰਨਗੇ ਅਰਥਾਤ ਉਨ੍ਹਾਂ ਦੇ ਮਾਪੇ ਇਹਨੀਂ ਦਿਨੀਂ ਬੱਚਿਆਂ ਦੇ ਵਿਆਹ ਨਹੀਂ ਕਰਵਾਣਗੇ, ਉਹ ਮਨਮਤ ਹੀ ਕਰਨਗੇ। ਪੰਡਤਾਂ ਤੋਂ ਸਾਹੇ ਕਢਵਾਉਣੇ, ਸ਼ੁਭ ਵਾਰ ਲੱਭਣੇ ਗੁਰਮਤ ਤੋਂ ਉਲਟ ਹੈ। ਚੇਤੇ ਰਖੋ ਗੁਰਮਤ ਵਿਚ ਸਾਰੇ ਥਿਤੀ ਵਾਰ ਇਕੋ ਪ੍ਰਭੂ ਦੇ ਬਣਾਏ ਹੋਏ ਹਨ ਤੇ ਇਕੋ ਜਿਹੇ ਹਨ" (ਪੰਨਾ 472)।

ਸ. ਪ੍ਰੀਤਮ ਸਿੰਘ ਕਵੀ ਦੀ ਰਚਨਾ 'ਬੀਤੇ ਦੀਆਂ ਪੈੜਾਂ' ਨਾ ਸਿਰਫ ਨਾਮਧਾਰੀ ਜੀਵਨ-ਜਾਚ ਦਾ ਅੰਤਰੰਗ ਪਰੀਚੈ ਦਿੰਦੀ ਹੈ, ਸਗੋਂ ਸਾਨੂੰ ਸਭ ਨੂੰ ਅਜਿਹਾ ਚਾਨਣ ਦਿੰਦੀ ਹੈ, ਜਿਸ ਤੋਂ ਅਸੀਂ ਆਪਣਾ ਜੀਵਨ ਪ੍ਰਕਾਸ਼ਮਾਨ ਕਰ ਸਕਦੇ ਹਾਂ।

ਅਜਿਹੀ ਸੁੰਦਰ ਰਚਨਾ ਲਈ ਮੈਂ ਸ. ਪ੍ਰੀਤਮ ਸਿੰਘ ਕਵੀ ਨੂੰ ਵਧਾਈ ਦਿੰਦਾ ਹਾਂ।

ਮਹੀਪ ਸਿੰਘ

ਐਚ-108, ਸ਼ਿਵਾਜੀ ਪਾਰਕ
ਨਵੀਂ ਦਿੱਲੀ-110026

# ਬੀਤੇ ਦੀਆਂ ਪੈੜਾਂ – ਖੰਡ 10

## 3 ਜੂਨ 1982, ਵੀਰਵਾਰ
## ਸ੍ਰੀ ਭੈਣੀ ਸਾਹਿਬ

### ਗੱਲਾਂ ਜੋ ਸਿੰਘ ਪਹਾੜੀਏ ਦੀਆਂ

ਮੈਂ ਭੁੰਤਰ ਵਿਚ ਹੀ ਪ੍ਰੋਗਰਾਮ ਬਣਾ ਲਿਆ ਸੀ ਕਿ ਜੇ ਸਤਿਗੁਰੂ ਜੀ ਨੇ ਮਹੀਨਾ ਭਰ ਭੈਣੀ ਸਾਹਿਬ ਰਹਿਣਾ ਹੈ ਤਾਂ ਮੈਂ ਪਹਾੜਾਂ ਤੋਂ ਵਾਪਸੀ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰ ਕੇ ਹੀ ਜਾਵਾਂਗਾ। ਇਸ ਤਰ੍ਹਾਂ ਮੈਂ ਉਨ੍ਹਾਂ ਦੀ ਸਿਹਤ ਬਾਰੇ ਜਾਣਕਾਰੀ ਵੀ ਲੈ ਸਕਾਂਗਾ। ਭੁੰਤਰ ਦੇ ਹਮਰਾਹੀ ਪਰਿਵਾਰ ਵਿਚ, ਜਿਨ੍ਹਾਂ ਤੋਂ ਮੈਂ ਪਿਛਲੇ ਮਹੀਨੇ ਦੀ 8 ਤਾਰੀਖ ਤੋਂ ਨਿਰੰਤਰ ਸੇਵਾ ਲੈ ਰਿਹਾ ਸਾਂ, ਐਲਾਨ ਕਰ ਦਿੱਤਾ ਸੀ ਕਿ 2 ਜੂਨ ਨੂੰ ਮੈਂ ਏਥੋਂ ਚਲਾ ਜਾਵਾਂਗਾ। ਮੇਰੀ ਹੋਂਦ ਦਾ ਲਾਭ ਉਠਾਣ ਹਿਤ ਹਮਰਾਹੀ ਨੇ ਇਕ ਹਫ਼ਤੇ ਦਾ ਬਿਜ਼ਨਸ ਟੂਰ ਮਾਰ ਲਿਆ।

ਤੁਰਨ ਲਗਿਆਂ ਉਮੀਦ ਨਹੀਂ ਸੀ ਕਿ ਮੇਰਾ ਦਾਮਾਦ ਹਮਰਾਹੀ ਸਾਨੂੰ ਮਿਲ ਸਕੇ, ਪਰ ਜਿਧਰ ਨੂੰ ਅਸਾਂ ਜਾਣਾ ਸੀ (ਮੈਂ ਅਤੇ ਮੇਰੀ ਛੋਟੀ ਲੜਕੀ ਜਸਕਿਰਨ) ਓਧਰੋਂ ਆਈ ਬੱਸ ਤੇ ਹਮਰਾਹੀ ਵੀ ਆ ਗਿਆ। ਅਤੇ ਅਸੀਂ ਸਾਰੇ ਹੀ [ਮੈਂ, ਜਸਕਿਰਨ, ਕੁੱਕੂ, ਟਾਸ਼ਾ (ਭੁੰਤਰ ਵਾਲੇ) ਅਤੇ ਹਮਰਾਹੀ] ਭੁੰਤਰ ਅੱਡੇ ਤੇ ਮਨਾਲੀ-ਚੰਡੀਗੜ੍ਹ ਵਾਲੀ ਬੱਸ ਉਡੀਕਣ ਲਗੇ।

ਮਨਾਲੀ ਦਾ ਨਾਮ ਲਿਆਂ ਮਨਾਲੀ ਦੀ ਇਕ ਗੱਲ ਚੇਤੇ ਆ ਗਈ ਏ। ਮੈਂ ਆਪਣੀਆਂ ਦੋਹਾਂ ਲੜਕੀਆਂ, ਦੋਹਾਂ ਦੋਹਤੀਆਂ ਅਤੇ ਇਕ ਦੋਹਤੇ ਨਾਲ 25.5.82 ਨੂੰ ਮਨਾਲੀ ਜਾ ਰਹੇ ਸਾਂ, ਰੁਹਤਾਂਗ ਇਲਾਕੇ ਦੀ ਬਰਫ਼ ਦਾ ਨਜ਼ਾਰਾ ਲੈਣ ਲਈ। ਪਰ ਮੇਰੀਆਂ ਧੀਆਂ ਘਰੋਂ ਗਰਮ ਸ਼ਾਲ, ਕੰਬਲ ਅਤੇ ਸਵੈਟਰ ਲਿਆਣਾ ਭੁੱਲ ਗਈਆਂ। ਮਨਾਲੀ ਦੀ ਠੰਢ ਬੜੀ ਜ਼ਾਲਿਮ ਹੈ। ਜ਼ਰਾ ਕੁ ਹਵਾ ਵਗੇ ਤਾਂ ਪਿੰਡੇ ਨੂੰ ਚੀਰਦੀ ਜਾਂਦੀ ਹੈ। ਜ਼ਰਾ ਕੁ ਬੱਦਲ ਇਕੱਠੇ ਹੋਣ ਤਾਂ ਬਰਸਾਤ ਪੈਣੋਂ ਰੁਕ ਨਹੀਂ ਸਕਦੀ।

ਅਸਾਂ ਮਨਾਲੀ ਵਿਚ ਸਤਿਗੁਰੂ ਜੀ ਦੀ ਕੋਠੀ ਵਿਚ ਜਾ ਪਨਾਹ ਲਈ। ਸ੍ਰੀ ਜੋ ਸਿੰਘ ਲਾਹੁਲਾ ਜੁ ਏਥੋਂ ਦੀ ਕੋਠੀ ਦੀ ਦੇਖ ਰੇਖ ਕਰਨ ਵਾਲਾ ਹੈ, ਉਸ ਨੇ ਅਤੇ ਉਹਦੇ ਬੱਚਿਆਂ ਨੇ ਸਾਡੀਆਂ ਲੋੜਾਂ ਪੂਰੀਆਂ ਕਰ ਦਿੱਤੀਆਂ। ਪਰਾਉਠੇ ਪਕਾ ਕੇ ਅਸੀਂ ਨਾਲ ਲਿਆਂਦੇ ਹੋਏ ਸਨ।

ਅਗਲੇ ਦਿਨ ਗੁਲਾਬੇ ਜਾਂ ਮੜ੍ਹੀ ਤਕ ਬੱਸ ਚਲਣੀ ਸੀ। ਜਾਂ ਅਸੀਂ ਕੁੱਲੂ ਤੋਂ

ਅੱਗੇ ਲੰਘ ਗਏ ਤਾਂ ਅਸੀਂ ਬੱਸ ਦੇ ਨਿੱਘ 'ਚੋਂ ਨਿਕਲ ਕੇ ਨਹਾਣ ਧੋਣ ਲਗੇ। ਮੌਸਮ ਦੇ ਸੰਭਵ ਖਰਾਬੇ ਨੂੰ ਮੁਖ ਰਖ, ਸ੍ਰੀ ਜੈ ਸਿੰਘ ਦੇ ਨਿੱਜੀ ਮਕਾਨ, ਜੋ ਉਸ ਨੇ ਪਿਛਲੇਰੇ ਸਾਲ 22,000/- ਖਰਚ ਕਰ ਕੇ ਬਣਵਾਇਆ ਸੀ, ਪ੍ਰਸ਼ਾਦ ਪਾਣੀ ਦੀ ਸੇਵਾ 'ਬਖਸ਼ਣ' ਦੇ ਖਿਆਲ ਨਾਲ, ਮਨਾਲੀ ਦੇ ਬਿਆਸ ਪੁਲ ਤੋਂ ਪਾਰ ਦੋ ਫਰਲਾਂਗ ਉਪਰ ਕਰ ਕੇ ਉਹਦੇ ਘਰ ਜਾ ਪਹੁੰਚੇ। ਲੱਕੜੀ ਦਾ, ਸੁਹਣੀਆਂ ਟੀਨ ਦੀਆਂ ਚੱਦਰਾਂ ਨਾਲ ਜੜਦਾ ਬਣਦਾ ਸੀ। ਉਹਦੀ ਮਦਦ ਕਰਨ ਦੇ ਖਿਆਲ ਨਾਲ, ਪਹਿਲਾਂ ਮੈਂ ਅਤੇ ਪੁੱਤਰੀ ਕੁਲਵੰਤ ਕੁੱਕੂ ਨੇ ਕਿਲਟਾ ਭਰ ਆਲੂਆਂ ਦਾ ਬੀਜ ਲੈ ਕੇ, ਉਸ ਦੇ ਦੜ੍ਹਾਈ ਵਾਲੇ ਖੇਤਾਂ ਵਿਚ ਲਿਆਏ।

ਪਰ ਜੈ ਸਿੰਘ ਉਤਸਾਹ ਭਰਪੂਰ ਫਲਾਂ ਦਾ ਇਕ ਥਾਲ ਲਿਆ ਕੇ ਸਾਡੇ ਅੱਗੇ ਰਖ ਕਹਿਣ ਲੱਗਾ: ਜਦੋਂ ਮੇਰੇ ਘਰ ਨਾਮਧਾਰੀ ਚਰਨ ਪਾਉਣ ਤਾਂ ਸਤਿਗੁਰੂ ਜੀ ਹੀ ਆਏ ਲਗਦੇ ਹਨ। ਇਹ ਮੇਰੀ ਤੁਛ ਭੇਟਾ ਪਰਵਾਨ ਕਰੋ। ਉਸਦਾ ਇਹ ਪਿਆਰ ਸਤਿਕਾਰ ਤਕ ਸਾਡੇ ਤਾਂ ਤੌਰ ਭੁੱਲ ਗਏ। ਮੌਨੇ, ਲਾਹੁਲੇ, ਕੋਠੀ ਦੇ ਰਖਵਾਲੇ ਜੈ ਸਿੰਘ ਵਿਚ ਏਨੀ ਪਹੁੰਚ ਸਤਿਗੁਰਾਂ ਨੇ ਬੀਜ ਦਿੱਤੀ।

ਉਸ ਨੇ ਆਪਣੀ ਕਹਾਣੀ ਸੁਣਾਈ: 22 ਸਾਲ ਪਹਿਲਾਂ, ਮੈਂ ਨੌਕਰੀ ਜਾਂ ਕੰਮ ਦੀ ਭਾਲ ਵਿਚ ਆਪਣਾ ਇਲਾਕਾ ਲਾਹੁਲ ਛੱਡ ਕੇ ਮਨਾਲੀ ਆ ਗਿਆ। ਕੋਈ 5 ਸਾਲ ਪਹਿਲਾਂ, ਸ. ਰਣਧੀਰ ਸਿੰਘ ਪਟਵਾਰੀ ਜੁ ਉਦੋਂ ਸੇਠਾਂ ਦੀ ਕੋਠੀ ਦਾ ਪ੍ਰਬੰਧਕ ਸੀ, ਮੈਨੂੰ ਮਿਲਿਆ ਅਤੇ 16/- ਮਹੀਨਾ ਉਤੇ ਉਸ ਮੈਨੂੰ ਕੋਠੀ ਦਾ ਇਨਚਾਰਜ ਬਣਾ ਦਿੱਤਾ।

"ਮੈਂ ਅਤੇ ਮੇਰੀ ਸੁਪਤਨੀ ਵਸੰਤੀ ਨੇ ਥੋੜ੍ਹੇ ਦਿਨਾਂ ਵਿਚ ਹੀ, ਕੋਠੀ ਤੇ ਇਸ ਦੇ ਪਾਰ ਸੇਬਾਂ ਦੇ ਬਗੀਚੇ ਨੂੰ ਚਮਕਾ ਦਿੱਤਾ। ਸਤਿਗੁਰੂ ਜੀ ਏਥੇ ਆਏ ਤਾਂ ਕੋਠੀ ਅਤੇ ਲਾਗ ਬਾਗ ਵੇਖ ਕੇ ਬਹੁਤ ਪ੍ਰਸੰਨ ਹੋਏ, ਮੈਨੂੰ ਸ਼ਾਬਾਸ਼ ਦਿੱਤੀ।

"ਸਾਲ ਕੁ ਪਿਛੋਂ ਮੈਂ ਭੁੰਤਰ ਦੀ ਮੰਡੀਓਂ ਇਕ ਗਊ ਖ਼ਰੀਦ ਲਿਆਇਆ। ਏਸ ਜਕੋ ਤਕੇ ਵਿਚ ਕਿ ਪਤਾ ਨਹੀਂ ਮਾਲਿਕ ਪਸੰਦ ਕਰਨ ਜਾਂ ਨਾ। ਗਊ ਲੈ ਕੇ ਆਇਆ ਤਾਂ ਸਤਿਗੁਰੂ ਜੀ ਕੋਠੀ ਦਰਸ਼ਨ ਦੇ ਰਹੇ ਸਨ। ਬੜਾ ਡਰਿਆ ਮਤਾਂ ਗਊ ਵੇਖ ਸਤਿਗੁਰੂ ਜੀ ਨਾਰਾਜ਼ ਹੋਣ। ਤਾਂ ਹੀ ਖ਼ਬਰ ਕਿ ਸਤਿਗੁਰੂ ਜੀ ਨੇ ਮੈਨੂੰ ਬੁਲਾ ਲਿਆ। ਮੇਰੇ ਨਾਲ ਗਊ ਦੀ ਕੀਮਤ, ਦੁੱਧ, ਸੰਤਾਨ, ਕੁਲ ਆਦਿ ਪੁੱਛ ਕੇ ਮੈਨੂੰ ਤੋਰ ਦਿੱਤਾ। ਮੇਰੇ ਸਾਹ ਵਿਚ ਸਾਹ ਆਇਆ ਕਿ ਮੇਰੀ ਗਊ ਪ੍ਰਵਾਨ ਹੈ।

"ਜਦੋਂ ਲਉਂਦੇ ਪਹਿਰ ਸਤਿਗੁਰੂ ਜਗਜੀਤ ਸਿੰਘ ਜੀ ਜਾਣ ਲਗੇ ਤਾਂ ਪੁਲ ਕੋਲ ਜਾ ਕੇ, ਫੇਰ ਪਰਤ ਆਏ। ਕੋਠੀ ਜਾ, ਖਜ਼ਾਨਚੀ ਨੂੰ ਹੁਕਮ ਕੀਤੇ ਨੇ: ਜੈ ਸਿੰਘ ਨੂੰ 300/- ਦੇ ਦਿਓ। ਮੈਨੂੰ ਕਹਿਓ ਨੇ, ਤੈਨੂੰ ਧੇਲਾ ਨਾ ਖਰਚਣਾ ਪਏ, ਗਾਂ ਦੀ ਕੀਮਤ ਦਿੱਤੀ ਹੈ। ਇਹਦੀ ਧਿਆਨ ਨਾਲ ਸੇਵਾ ਕਰੀਂ। ਮੈਨੂੰ ਉਹ ਗਾਂ, ਸਮਝੋ, ਸਤਿਗੁਰੂ ਜੀ ਨੇ ਮੁਫ਼ਤ ਦੇ ਦਿੱਤੀ। 10 ਕਿਲੋ ਰੋਜ਼ਾਨਾ ਦੁੱਧ ਉਸ ਨੇ ਤਿੰਨ ਸੂਏ ਦਿੱਤਾ। ਫਿਰ ਮੈਂ ਉਹ ਕਿਸੇ ਨੂੰ ਉਂ ਹੀ ਦੇ ਦਿੱਤੀ।" ਫਿਰ ਜੈ ਸਿੰਘ ਨੇ ਆਪਣੇ ਕਮਰੇ ਨਾਲ, ਹੇਠਲੇ ਥੋੜ੍ਹੇ ਜਿਹੇ ਪੱਧਰੇ ਥਾਂ ਤੇ ਬੱਝੀਆਂ ਦੋ ਗਾਵਾਂ ਵਲ ਮੇਰਾ ਧਿਆਨ ਪਵਾ ਕੇ ਕਿਹਾ:

ਇਹਨਾਂ 'ਚੋਂ ਇਕ ਗਾਂ ਸਾਡੇ ਪਾਸ ਪਹਿਲਾ ਸੂਆ ਚੂਆ ਹਟੀ ਹੈ। 10 ਕਿਲੋ ਦੁੱਧ ਇਹ ਵੀ ਦਿੰਦੀ ਰਹੀ ਏ। ਆਹ ਜਿਹੜੀ ਦੂਜੀ ਡੱਬੀ ਗਊ ਵੇਖਦੇ ਓ, ਇਹ ਵੀ ਰੋਜ਼ਾਨਾ 10 ਕਿਲੋ ਦੇ ਰਹੀ ਹੈ। ਹੁਣ ਦੋਵੇਂ ਹੀ ਇੰਜੈਕਸ਼ਨ ਨਾਲ ਸੂਣ ਵਾਲੀਆਂ ਹਨ, ਤਾਂ ਵੀ 6 ਕਿਲੋ ਘਰ ਦਾ ਰੋਜ਼ਾਨਾ ਦੁੱਧ ਵਰਤਦੇ ਹਾਂ।"

ਅਸਾਂ ਘਰ ਵਿਚ ਵੇਖਿਆ, 300/- ਦਾ ਲੋਹੇ ਦਾ ਚੁੱਲ੍ਹਾ, ਦੋ ਪ੍ਰੈਸ਼ਰ ਕੁੱਕਰ, ਲੁੜੀਂਦੇ ਸਟੀਲ ਬਰਤਨ, ਸਟੀਰੀਓ, ਰੇਡੀਓ, ਟੇਪ ਰਿਕਾਰਡਰ। ਸਾਰੀਆਂ ਚੀਜ਼ਾਂ ਸੂਹਜ, ਸ਼ੌਕ ਅਤੇ ਸਫ਼ਾਈ ਨਾਲ ਰਖੀਆਂ ਹੋਈਆਂ ਸਨ।

ਅਤੇ 5-7 ਦਿਨ ਪਹਿਲਾਂ ਹੀ, ਉਹਦਾ ਵੱਡਾ ਜੁਆਈ ਸੰਤ ਗੁਰਮੁਖ ਸਿੰਘ ਲੁਹਾਰਾਂ ਉਸਦੀ ਵੱਡੀ ਧੀ ਰਾਮਨੰਦੀ ਦਾ ਇਮਤਿਹਾਨ ਦਿਵਾਣ ਆਇਆ ਸੀ ਬੀ. ਏ. ਦਾ। ਮੈਂ ਪੁੱਛਿਆ : ਜੈ ਸਿੰਘ, ਜਵਾਈ ਚੰਗਾ ਮਿਲਿਆ ? ਜੈ ਸਿੰਘ ਬੋਲਿਆ : ਵੇਖੋ ਜੀ, ਮੈਂ ਸਤਿਗੁਰੂ ਜੀ ਦਾ ਸੇਵਕ ਹਾਂ। ਮੈਂ ਜੁਆਈ ਪਹਿਲਾਂ ਨਹੀਂ ਵੇਖਿਆ। ਜੋ ਕੁਝ ਸਤਿਗੁਰੂ ਜੀ ਨੇ ਪਸੰਦ ਕੀਤਾ, ਮੇਰੀ ਪਸੰਦ ਦਾ ਈ ਏ। ਮੈਂ ਲਾਹੁਲਾ ਹਾਂ। ਮੈਨੂੰ ਪਤਾ ਹੈ, ਸਤਿਗੁਰੂ ਜੀ ਮੇਰੀ ਮਦਦ ਕਰਨਾ ਚਾਹੁੰਦੇ ਹਨ। ਮੈਂ ਕੌਣ ਹੋਵਾਂ ਸਤਿਗੁਰੂ ਜੀ ਤੇ ਟੀਕਾ ਟਿੱਪਣੀ ਕਰਨ ਵਾਲਾ। ਉਂਜ ਵੀ ਕੋਈ ਗੱਲ ਸ਼ਿਕਾਇਤ ਵਾਲੀ ਹੈ ਹੀ ਨਹੀਂ। ਮੇਰਾ ਦਾਮਾਦ ਸਾਊ, ਸੁਣੱਖਾ ਅਤੇ ਉੱਦਮੀ ਹੈ। ਜੇ ਰਾਮ ਨੰਦੀ ਸਾਡੇ ਸਮਾਜ ਵਿਚ ਵਿਆਹੀ ਜਾਂਦੀ ਤਾ ਪਹਾੜਾਂ ਦੀਆਂ ਢਲਵਾਨਾਂ ਵਿਚ ਆਲੂ ਤੇ ਹੋਰ ਫ਼ਸਲਾਂ ਸੰਭਾਲਦੀ ਫਿਰਦੀ। ਹੁਣ ਉਹ ਇਕ ਗੁਰਸਿੱਖ ਨਾਲ ਵਿਆਹੀ ਗਈ ਹੈ। ਮੇਰੀ ਤਾਂ ਉਸ ਨੂੰ ਇਹੋ ਨਸੀਹਤ ਹੈ ਕਿ ਜਿਸ ਨਾਲ ਵਿਆਹੀ ਗਈ ਹੈ, ਹੁਣ ਉਸੇ ਦਾ ਧਿਆਨ, ਸੇਵਾ, ਪ੍ਰੇਮ ਤੇ ਸਿਦਕ ਰਖੇ। ਹਸਦੀ ਹਸਦੀ ਆਵੇ ਤੇ ਹਸਦੀ ਹਸਦੀ ਜਾਵੇ।"

ਇਸੇ ਜੈ ਸਿੰਘ ਦੀਆਂ ਦੋ ਲੜਕੀਆਂ ਹੋਰ ਅਤੇ ਅਮਤ ਸਿੰਘ ਨਾਮ ਦਾ ਇਕ ਲੜਕਾ ਹੈ। ਮੇਰੇ ਪਾਸ ਇਕ ਐਲਬਮ ਵਿਚ ਰਾਮ ਨੰਦੀ ਅਤੇ ਸ਼੍ਰੀਮਾਨ ਗੁਰਮੁਖ ਸਿੰਘ ਲੁਹਾਰਾਂ ਦੀਆਂ ਫੋਟੋ ਸਨ, ਉਸ ਨੇ ਪਛਾਣੀਆਂ ਅਤੇ ਫਿਰ ਆਪਣੀ ਸਾਬਣ ਵਸੰਤੀ ਤੇ ਹੋਰ ਰਿਸ਼ਤੇਦਾਰਾਂ ਨੂੰ ਵਿਖਾਉਂਦਾ ਫਿਰੇ।

## ਚੰਡੀਗੜ੍ਹ ਵਿਖੇ ਮਿੱਤਰਾਂ ਨਾਲ

ਅਤੇ ਅਸੀਂ 6.00 ਸ਼ਾਮ ਦੇ ਭੁੰਤਰੋਂ ਚਲੇ ਹੋਏ ਸਵੇਰੇ 4 ਵਜੇ ਤਕ ਚੰਡੀਗੜ੍ਹ ਆ ਪਹੁੰਚੇ। ਏਥੇ ਕਾਮਰੇਡ ਸਾਂਬਰ-ਮਹਿੰਦਰ ਹੋਰਾਂ ਨੂੰ ਸਵਖਤੇ ਹੀ ਜਗਾ ਕੇ ਡੇਰਾ ਕੀਤਾ। ਦਿਨ ਚੜ੍ਹੇ ਮੈਂ 'ਸਾਡਾ ਜੁਗ' (ਕਮਿਊਨਿਸਟ ਪਾਰਟੀ ਦਾ ਹਫਤੇਵਾਰੀ ਵਿਚਾਰਧਾਰਕ ਅਖ਼ਬਾਰ) ਦੇ ਸੰਪਾਦਕ ਕਾਮਰੇਡ ਭੁਪਿੰਦਰ ਸਾਂਬਰ ਨੂੰ ਆਪਣਾ ਪਿਛਲੇ ਦਿਨੀਂ ਪਹਾੜ ਵਿਚ ਕੀਤਾ ਹੋਇਆ ਕੰਮ ਵਿਖਾਇਆ। (ਭਾਰਤ ਵਿਚ ਸੁਤੰਤਰਤਾ ਦੀ ਪਹਿਲੀ ਕਿਸਾਨੀ ਲਹਿਰ : ਨਾਮਧਾਰੀ ਲਹਿਰ) ਕਾਮਰੇਡ ਸਾਂਬਰ 15 ਸਫ਼ੇ ਅੰਦਰੋਂ ਬਾਹਰੋਂ ਪੜ੍ਹ ਗਾਇ ਦਿੱਤੀ : ਮਾ: ਹਰੀ ਸਿੰਘ ਉਹ ਪੁਸਤਕ ਲਿਖ ਰਹੇ ਹਨ, ਜਿਸ ਵਿਚ ਇਹ ਸਮੱਗਰੀ ਜਾਣੀ ਚਾਹੀਦੀ ਹੈ। ਤੁਹਾਡੇ ਬਰੀਕ ਅੱਖਰਾਂ ਨਾਲ ਲਿਖੇ ਇਹ 67 ਸਫ਼ੇ 80 ਸਫ਼ਿਆਂ ਤੋਂ ਵੱਧ ਦੀ ਪੁਸਤਕ ਬਣਾਣਗੇ। ਗੁਰੂਆਂ ਨੂੰ ਕਹੋ, ਇਹ ਵੱਖਰੀ ਪੁਸਤਕ

ਛਾਪਣ, ਫਿਰ ਮਾਸਟਰ ਜੀ ਨੂੰ ਦੇ ਦੇਣੀ। ਜਿੰਨਾ ਜੀ ਕਰੇ ਉਹ ਵਰਤ ਲੈਣਗੇ। ਤੁਹਾਡੀ ਮਿਹਨਤ ਸਲਾਹੁਣਯੋਗ ਹੈ।

## 'ਨਾਮਧਾਰੀ ਲਹਿਰ' ਦੇ ਖਰੜੇ ਬਾਰੇ

ਸੁਭਾਵਕ ਸੀ ਆਪਣੀ ਮਿਹਨਤ ਨੂੰ ਦਾਦ ਮਿਲਦੀ ਵੇਖ ਮੈਂ ਪ੍ਰਸੰਨ ਹੁੰਦਾ। ਏਥੇ ਪੰਜਾਬ ਬੁਕ ਸੈਂਟਰ ਦੇ ਇਕ ਮਾਰਕਸੀ ਵਿਦਵਾਨ ਕਾਮਰੇਡ ਸੁਰਜੀਤ ਖ਼ੁਰਸ਼ੀਦੀ ਨੂੰ 9 ਵਜੇ ਜਾ ਮਿਲਿਆ। ਇਸ ਵੇਲੇ ਉਹ ਪੰਜਾਬ ਬੁਕ ਸੈਂਟਰ ਦਾ ਅਮਲੀ ਤੌਰ ਤੇ ਮੈਨੇਜਰ ਹੈ। ਕਾਮਰੇਡ ਸੁਰਜੀਤ ਖ਼ੁਰਸ਼ੀਦੀ ਨੇ ਸਤਿਕਾਰ ਪੂਰਬਕ ਮਿਲ ਕੇ ਕਿਹਾ : ਦਰਬਾਰਾ ਸਿੰਘ (ਮੁੱਖ ਮੰਤਰੀ) ਨੇ ਇਹ ਕੋਈ ਸਿਆਣਪ ਨਹੀਂ ਕੀਤੀ ਹੈ, ਸਤਿਗੁਰਾਂ ਨੂੰ ਪੰਜਾਬ ਦੀ ਏਕਤਾ-ਇਤਹਾਦ ਕਮੇਟੀ ਵਿਚ ਲਿਆ ਸੂ ਅਤੇ ਆਪ ਉਸਦੀ ਪ੍ਰਧਾਨਗੀ ਕਰੇਗਾ। ਸਤਿਗੁਰਾਂ ਨੂੰ ਉਸ ਨੇ ਕੀ ਸਮਝਿਆ ਹੈ ? ਸਤਿਗੁਰੂ ਪ੍ਰਧਾਨ ਹੁੰਦੇ ਫਿਰ ਤਾਂ ਕੋਈ ਗੱਲ ਸੀ।

ਉਹਦਾ ਸੁੱਚਾ ਰੋਹ ਵੇਖ ਕੇ ਮੈਂ ਕਿਹਾ : ਤੂੰ ਚਿਠੀ ਲਿਖ ਸਤਿਗੁਰਾਂ ਨੂੰ !

ਅਤੇ ਏਨੇ ਚਿਰ ਨੂੰ ਠਾਕੁਰ ਗੋਪਾਲ ਸਿੰਘ ਆ ਗਏ। ਫਿਰ ਮੈਂ ਆਪਣੀ ਕਿਰਤ ਦੇ ਖਰੜੇ ਦੇ ਕੁਝ ਸਫ਼ੇ ਦੁਹਾਂ ਕਾਮਰੇਡਾਂ ਨੂੰ ਸੁਣਾਏ। ਮੇਰੀ ਮਿਹਨਤ ਦੀ ਪ੍ਰਸੰਸਾ ਬਾਰ ਬਾਰ ਮਿਲੀ। ਮੈਂ ਸੁਣਾਣੋਂ ਹਟਾਂ, ਉਹ ਹੋਰਾਂ ਲਈ ਆਗ੍ਰਹਿ ਕਰਨ। ਇਸ ਤਰ੍ਹਾਂ 11 ਵਜ ਗਏ। ਖ਼ੁਰਸ਼ੀਦੀ ਅਤੇ ਠਾਕੁਰ ਜੀ ਦਾ ਜ਼ੋਰ ਲਾ ਕੇ ਕਹਿਣਾ ਸੀ ਕਿ ਸਤਿਗੁਰੂ ਜੀ ਨੂੰ ਆਖ ਕੇ ਇਸ ਖਰੜੇ ਨੂੰ ਜਿਉਂ ਦਾ ਤਿਉਂ ਪ੍ਰਕਾਸ਼ਤ ਕਰਵਾਵਾਂ। ਇਹ ਬਹੁਤ ਕੰਮ ਦੀ ਤੇ ਵਿਗਿਆਨਕ ਸ਼ੈ ਹੈ।

## ਪ੍ਰੋਗਰਾਮ ਸਤਿਗੁਰੂ ਜੀ ਦਾ

ਇਕ ਵਜੇ ਤਪਦੀ ਦੁਪਹਿਰੇ ਅਸੀਂ ਭੈਣੀ ਸਾਹਿਬ ਆ ਗਏ — ਮੈਂ ਅਤੇ ਮੇਰੀ ਪੁੱਤਰੀ ਜਸਕਿਰਣ। ਪੂਰਬਾ ਦੇ ਘਰ ਜਾ ਸਤਿਗੁਰੂ ਜੀ ਦਾ ਪਤਾ ਕੀਤਾ। ਪੂਰਬਾ ਪਤਨੀ ਸੁਖਵਿੰਦਰ ਨੇ ਦੱਸਿਆ : ਸਤਿਗੁਰੂ ਜੀ ਸਵੇਰੇ ਆਸਾ ਦੀ ਵਾਰ ਦਾ ਭੋਗ ਪਾ ਕੇ (ਕਰੀਬ 5 ਵਜੇ) ਕੋਠੀ ਵਿਚ ਚਲੇ ਜਾਂਦੇ ਹਨ ਜਿਥੇ ਕੁਝ ਯੋਗ ਆਸਣ ਕਰਦੇ ਹਨ। ਇਕ ਘੰਟਾ ਇਸ ਤਰ੍ਹਾਂ ਬੀਤਦਾ ਹੈ ਫਿਰ ਮਾਲਿਸ਼ ਕਰਵਾਂਦੇ ਹਨ। 9 ਵਜੇ ਨਹਿਰ ਦੇ ਡੇਰੇ ਚਲੇ ਜਾਂਦੇ ਹਨ। ਮਾਤਾ ਜੀ, ਬੀਬਾ ਜੀ, ਸੰਤ ਜਗਤਾਰ ਸਿੰਘ ਜੀ, ਸਕੱਤਰ ਰਰਸੇਮ ਸਿੰਘ, ਬਲਦੇਵ ਸਿੰਘ ਤੇ ਪੂਰਬਾ ਹੋਰੀਂ ਅਤੇ ਨਾਲ ਹੀ ਅੰਗ-ਰਖਿਅਕਾਂ ਦੀ ਟੋਲੀ ਵੀ ਜਾਂਦੀ ਹੈ। ਪ੍ਰਸ਼ਾਦ ਨਹਿਰ ਤੇ ਹੀ ਛਕਿਆ ਜਾਂਦਾ ਹੈ। ਡੇਢ, ਦੋ ਵਜੇ ਨੂੰ ਫਿਰ ਭੈਣੀ ਸਾਹਿਬ ਆਉਂਦੇ ਹਨ। 2 ਤੋਂ 3 ਤਕ ਕਥਾ — ਉਪਰੰਤ ਇਕ ਘੰਟਾ ਨਾਮ ਸਿਮਰਨ ਅਤੇ ਫਿਰ ਕੀਰਤਨ ਹੁੰਦਾ ਹੈ। ਕਥਾ ਵਿਚ ਮਨ ਮੰਨੇ ਤੇ ਆਉਣਾ ਹੁੰਦਾ ਹੈ, ਨਿਤਨੇਮ ਵਿਚ ਦਰਸ਼ਨ ਜ਼ਰੂਰੀ ਹਨ।

1.45 ਤੇ ਸ੍ਰੀ ਜੇ ਸਿੰਘ ਦਾ ਦਾਮਾਦ ਗੁਰਮੁਖ ਸਿੰਘ ਲੋਹਾਰਾਂ ਤੇ ਸਤਿਗੁਰੂ ਜੀ ਦਾ ਬਸਤਰ ਸੇਵਕ ਨਜ਼ਰ ਆਏ। ਗੁਰਮੁਖ ਸਿੰਘ ਨਾਲ ਉਸ ਦੇ ਸਹੁਰੇ ਘਰ ਦੀ

ਚਰਚਾ ਕਰਕੇ ਸਤਿਗੁਰਾਂ ਬਾਰੇ ਪੁੱਛਿਆ। ਕਹਿਣ ਲੱਗਾ : ਸੱਚੇ ਪਾਤਸ਼ਾਹ ਬਿਰਧਾਂ ਨੂੰ ਦਰਸ਼ਨ ਦੇ ਕੇ ਆ ਰਹੇ ਹਨ। ਅਸੀਂ ਪਿਉ ਧੀ ਦਰਸ਼ਨ ਕਰਨ ਗਏ। ਸਤਿਗੁਰੂ ਜੀ ਦਾ ਸਰੀਰ ਕਮਜ਼ੋਰ, ਚਿਹਰਾ ਸਉਲੇਰਾ ਅਤੇ ਬੋਲਚਾਲ ਧੀਮਾ। ਨਮਸਕਾਰ ਕਰ ਸੁਖ ਸਾਂਦ ਪੁੱਛੀ : "ਸਤਿਗੁਰਾਂ ਦੀ ਬੜੀ ਕਿਰਪਾ ਹੈ। ਭੁੱਖ ਬਹੁਤ ਲਗਦੀ ਹੈ। ਖਾਈ ਪੀਈ ਦਾ ਥੋੜ੍ਹਾ ਹੈ। ਉਂਜ ਅਰੋਗ ਹਾਂ।" ਅਤੇ ਛੇਤੀ ਹੀ ਮੈਨੂੰ ਛਕਣ-ਛਕਾਣ ਬਾਰੇ ਕਹਿ ਕੇ ਆਪ ਪੁਰਾਣੀ ਕੋਠੀ ਦੀ ਡਿਉਢੀ ਲੰਘ ਤੁਰੇ। ਸਕੱਤਰ ਤਰਸੇਮ ਸਿੰਘ ਹੀ ਕੋਲ ਖਲੋਤਾ ਸੀ।

## ਕਠਿਨ ਤਪ ਅਤੇ ਜ਼ਮੀਨ ਦੀ ਖ਼ਰੀਦ

ਸੰਤ ਮਹਿੰਦਰ ਸਿੰਘ ਪੂਰਬਾ ਘਰ ਆਇਆ ਤਾਂ ਮੈਂ ਕਿਹਾ : ਸਤਿਗੁਰੂ ਜੀ ਕਮਜ਼ੋਰ ਦਿੱਸਦੇ ਹਨ। ਉਹ ਬੋਲਿਆ : ਕਮਜ਼ੋਰ ਕਮਜ਼ੂਰ ਕੋਈ ਨਹੀਂ। ਤੁਸੀਂ ਵੇਖ ਲੈਣਾ, ਕਿੰਨਾ ਤੇਜ਼ ਤੁਰਦੇ ਹਨ। ਦੀਵਾਨ ਵਿਚੋਂ ਉਠ ਡੇਢ ਘੰਟਾ ਕਾਹਲੇ ਕਦਮੀਂ ਤੁਰਦੇ ਹਨ। ਲੰਗਰ ਪਾਣੀ ਸਮੇਂ ਸਿਰ, ਪਰ ਘੱਟ। ਅਲਪ ਆਹਾਰ ਚਲ ਰਿਹਾ ਹੈ। ਨਹਿਰ ਵਿਚ ਜਾ ਕੇ ਨਹਾਣਾ ਤੇ ਧੁੱਪੇ ਫਿਰਨਾ ਵੀ ਰੋਜ਼ ਦਾ ਕੰਮ ਹੈ, ਤਾਂ ਹੀ ਤੁਹਾਨੂੰ ਸਾਉਲੇ-ਸਾਉਲੇ ਲਗਦੇ ਹਨ।

ਪੂਰਬੇ ਨੇ ਦੱਸਿਆ : ਅੱਜਕਲ੍ਹ ਸਤਿਗੁਰਾਂ ਦਾ ਧਿਆਨ ਭੈਣੀ ਸਾਹਿਬ ਡੇਰੇ ਲਈ ਕੁਛ ਜ਼ਮੀਨ ਖ਼ਰੀਦਣ ਵਲ ਹੈ। ਭੈਣੀ ਸਾਹਿਬੋਂ ਜਾਂਦੀ ਸੜਕ ਤੇ ਚੰਡੀਗੜ੍ਹ ਲੁਧਿਆਣਾ ਸੜਕ ਤੇ, ਜਿਥੇ ਭੈਣੀ ਸਾਹਿਬੋਂ ਸੜਕ ਆ ਕੇ ਮਿਲਦੀ ਹੈ, ਲਹਿੰਦੀ ਨੁੱਕਰੇ 10 ਏਕੜ ਥਾਂ 45000/– ਪ੍ਰਤੀ ਏਕੜ ਤੋਂ ਮਿਲਣੀ ਹੈ, ਉਸ ਦਾ ਬਿਆਨਾ ਦਿੱਤਾ ਹੈ। ਲੁਧਿਆਣਾ ਖਤੀਬਾੜੀ ਯੂਨੀਵਰਸਿਟੀ ਪਾਸ 14 ਏਕੜ, 75000/– ਪ੍ਰਤੀ ਏਕੜ ਤੇ ਸੌਦੇ ਹੋ ਰਹੇ ਹਨ। ਉਹ ਜ਼ਮੀਨ ਲਾਭਦਾਇਕ ਰਹੇਗੀ। ਇਹ ਕੰਮ ਗੁਰਦੇਵ ਸਿੰਘ ਪਟਵਾਰੀ ਕਰ ਰਿਹਾ ਹੈ। ਉਹਦਾ ਜ਼ੋਰ ਹੈ, ਗੁਰੂ ਕੇ ਲੰਗਰ ਪਾਸ ਖੁੱਲ੍ਹੀ ਜ਼ਮੀਨ ਚਾਹੀਦੀ ਹੈ ਤਾਕਿ ਖਰਚ ਵਰਚ ਦੀ ਕਦੇ ਚਿੰਤਾ ਨ ਹੋਵੇ।

ਪੂਰਬੇ ਨੇ ਇਹ ਵੀ ਦੱਸਿਆ ਕਿ ਸਿਮ੍ਰਤੀ ਮੰਦਰ ਦੇ ਦੁਆਲੇ ਵੀ ਜ਼ਮੀਨ ਜੁ ਗੁਰਮੇਲ ਸਿੰਘ ਜੱਟ ਦੀ ਚਾਚੀ ਦੀ ਹੈ, ਉਹ ਵੀ ਖਰੀਦ ਲੈਣ ਦੇ ਜਤਨ ਜਾਰੀ ਹਨ। ਸੰਤ ਉਦੇ ਸਿੰਘ ਚੂੰਨ੍ਹੀ ਦੇ ਜ਼ਿੰਮੇ ਇਹ ਕਾਰਜ ਹੈ।

ਪੂਰਬਾ ਨੇ ਦੱਸਿਆ : ਸੱਚੇ ਪਾਤਸ਼ਾਹ ਕਿਤੇ ਜਾ–ਆ ਨਹੀਂ ਰਹੇ।

ਸਤਿਗੁਰੂ ਜੀ ਨੂੰ ਨਮਸਕਾਰ ਕਰਨ ਲੱਗੇ ਤਾਂ ਸਕੱਤਰ ਤਰਸੇਮ ਸਿੰਘ ਨੇ ਦੱਸਿਆ : ਸੱਚੇ ਪਾਤਸ਼ਾਹ, ਅੱਜਕਲ੍ਹ ਕਿਧਰੇ ਨਹੀਂ ਜਾਂਦੇ। ਏਥੋਂ ਤਕ ਕਿ ਕਟਾਣੀ (3 ਕਿਲੋ–ਮੀਟਰ) ਵਿਚ ਭੋਗ ਪੁਆਣ ਦੀ ਸਿੱਖਾਂ ਅਰਜ਼ ਕੀਤੀ ਸੀ, ਉਹ ਵੀ ਪਰਵਾਨ ਨਹੀਂ ਹੋਈ। ਸਤਿਗੁਰੂ ਜੀ ਬਚਨ ਕੀਤਾ : ਮੇਰੇ ਜ਼ਿੰਮੇ ਲਗਦਾ ਸੀ ਕਿ ਮੈਂ ਚੈਨ ਨਾਲ ਬਹਿੰਦਾ ਨਹੀਂ, ਆਰਾਮ ਨਹੀਂ ਕਰਦਾ। ਮੈਂ ਕਿਹਾ ਆਰਾਮ ਕਰਕੇ ਵੀ ਵਿਖਾ ਦੇਈਏ। ਸਚਮੁੱਚ ਸਤਿਗੁਰਾਂ ਹੱਦ ਕਰ ਦਿੱਤੀ ਆਪ ਪਹਿਲੀ ਮਈ ਤੋਂ 3 ਜੁਲਾਈ ਤਕ ਅਸਲੋਂ ਕਿਧਰੇ ਆ-ਜਾ ਨਹੀਂ ਰਹੇ। ਜੂਨ ਜੁਲਾਈ ਵਿਚ ਯੂ. ਕੇ. ਦਾ ਦੌਰਾ ਸੀ,

ਉਹ ਵੀ ਤਿਆਗ ਦਿੱਤਾ ਏ ।

ਸ. ਗੁਰਚੇਨ ਸਿੰਘ ਫਲੋਰਾ, ਹ. ਸ. ਹੰਸਪਾਲ ਅਤੇ ਸੇਠ ਤਰਲੋਕ ਸਿੰਘ ਆਦਿ ਕੁਛ ਨੇੜੇ ਦੇ ਵਿਅਕਤੀ ਸਮਝਦੇ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਕਿਤੇ ਟਿਕ ਕੇ ਬੈਠ ਨਹੀਂ ਸਕਦੇ । ਹੁਣ ਸਤਿਗੁਰੂ ਸਭਨਾਂ ਨੂੰ ਜਵਾਬ ਦੇ ਰਹੇ ਹਨ । ਪਰ ਇਸ ਸਮੇਂ ਵਿਚ ਸਤਿਗੁਰੂ ਜੀ ਲੱਖਾਂ ਰੁਪਿਆਂ ਦੀ ਜ਼ਮੀਨ ਖ਼ਰੀਦਣ ਬਾਰੇ ਵੀ ਸੋਚ ਰਖਿਆ ਹੈ ਅਤੇ ਸੂਤ ਵੀ ਬੰਦ ਕਰ ਰਖੇ ਹਨ ।

ਪਤਾ ਲਗਾ ਹੈ ਕਿ ਦਿੱਲੀ ਵਿਚ 6 ਜੂਨ ਨੂੰ ਸਮੂਹਿਕ ਸ਼ਾਦੀਆਂ ਦਾ ਮੇਲਾ ਹੈ । ਬਹੁਤ ਸਾਰੇ ਨਾਮਧਾਰੀ ਯੁਵਕ ਤੇ ਯੁਵਤੀਆਂ ਵਿਆਹੇ ਜਾ ਰਹੇ ਹਨ । ਇਹਨਾਂ ਵਿਚ ਸ. ਸੁਲੱਖਣ ਸਿੰਘ ਪ੍ਰੈਜ਼ੀਡੈਂਟ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਪੁੱਤਰੀ ਦਾ ਵੀ ਅਨੰਦ ਕਾਰਜ ਹੋਣਾ ਹੈ । ਹੰਸਪਾਲ ਐਮ. ਪੀ. ਤੇ ਸ. ਸੁਲੱਖਣ ਸਿੰਘ ਨੇ ਕੱਲ੍ਹ ਰਾਤ ਸਤਿਗੁਰੂ ਜੀ ਦੇ ਚਰਨਾਂ ਵਿਚ ਬਿਨੈ ਕੀਤੀ ਕਿ 6 ਜੂਨ ਨੂੰ ਦਿੱਲੀ ਜ਼ਰੂਰ ਦਰਸ਼ਨ ਦੇਣ, ਪਰ ਇਹ ਅਰਜ਼ ਵੀ ਅਪਰਵਾਨ ਹੋ ਗਈ ਹੈ ।

ਸ. ਸੁਰਿੰਦਰ ਸਿੰਘ ਰਮੇਸ਼ ਨਗਰ ਆਪਣੇ ਪਿਤਾ ਜੀ ਦੀ ਕਾਰ ਲੈ ਕੇ 8 ਦਿਨਾਂ ਦਾ ਹਾਜ਼ਰ ਹੈ । ਕਾਰ ਦੀ ਵਰਤੋਂ ਸਤਿਗੁਰੂ ਜੀ ਦੀ ਇੱਛਾ ਮੁਤਾਬਕ ।

## ਦੀਵਾਨ ਵਿਚ ਦਰਸ਼ਨ

ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਹੋ ਰਹੇ ਹਨ । ਏਥੇ ਹੀ ਪੰ: ਗੋਪਾਲ ਸਿੰਘ, ਸੰਤ ਆਤਮਾ ਸਿੰਘ ਸਨਖਤਰਾ ਸਤਿਜੁਗ ਦੇ ਸੰਪਾਦਕ, ਗਿਆਨੀ ਸੰਤ ਮੇਹਰ ਸਿੰਘ ਕਾਨਪੁਰ ਆਦਿ ਕੁਝ ਹੋਰ ਮਹੱਤਵਪੂਰਣ ਸੱਜਣ ਬੈਠੇ ਹਨ ।

ਮੇਰੇ ਪਾਸ ਹੀ ਬੈਠੇ ਸੰਤ ਰਾਜਿੰਦਰ ਸਿੰਘ ਨਿਰਾਲਾ, ਭਗਵੇ ਵਸਤਰ ਧਾਰੀ ਨੇ ਮੇਰੇ ਕੰਨ ਵਿਚ ਦੱਸਿਆ ਹੈ : ਸਤਿਗੁਰੂ ਜੀ ਨੇ ਹੌਲੀ ਸਹਿਜੇ ਮੈਨੂੰ 3000/– ਜੋੜ ਦਿੱਤਾ ਹੈ । ਹੁਣ ਮੈਂ ਕੱਲ੍ਹ ਅੰਮ੍ਰਿਤਸਰ ਜਾਵਾਂਗਾ ਅਤੇ ਆਪਣੀ ਪੁਸਤਕ ਛਪਵਾਵਾਂਗਾ ।

## ਨਾਮ ਸਿਮਰਨ ਦੇ ਅਵਸਰ ਤੇ

ਚਾਰ ਵਜੇ ਨਾਲ ਜਦੋਂ ਪੂਰਬਾ ਨੇ ਨਾਮ ਸਿਮਰਨ ਦੀ ਅਰਦਾਸ ਕਰ ਲਈ ਤਾਂ ਤੁਰਤ ਹੀ ਇਕ ਦੋ ਸਰੀਰ ਅਰਜ਼ਾਂ ਕਰਨ ਵਾਲੇ ਆ ਗਏ । ਤਰਸੇਮ ਸਿੰਘ ਦੇ ਧਿਆਨ ਵਿਚ ਲਿਆ ਕੇ ਸਤਿਗੁਰੂ ਜੀ ਨੇ ਸਿੱਖਾਂ ਨੂੰ ਛੇਤੀ ਹੀ ਵਿਹਲਿਆਂ ਕਰ ਦਿੱਤਾ ।

ਸਮਾਂ ਵੇਖ ਕੇ, ਮੈਂ ਅੱਜੇ ਜਾਣ ਦੀ, ਆਗਿਆ ਲਈ, ਫੇਰ 10 ਕੁ ਦਿਨਾਂ ਤਕ ਆਉਣ ਦਾ ਇਕਰਾਰ ਦੇ ਕੇ ।

ਦੀਵਾਨ ਵਿਚ ਜਦੋਂ ਬੀਬਾ ਜੀ ਆਏ — ਸੰਤ ਕਰਤਾਰ ਸਿੰਘ ਤਾਂ ਪਹਿਲਾਂ ਹੀ ਸਤਿਗੁਰੂ ਜੀ ਪਾਸ ਬੈਠੇ ਹੋਏ ਸਨ — ਤਾਂ ਬੀਬਾ ਜੀ ਨਾਲ ਉਨ੍ਹਾਂ ਦੇ ਕਾਕਾ ਜੀ ਨਿੱਕੀਆਂ ਨਿੱਕੀਆਂ ਖੜਾਵਾਂ ਘਸੀਟਦੇ, ਗਲ ਵਿਚ ਪਤਲੀ ਤੰਦ ਦੇ ਕਪੜੇ ਦਾ ਲੰਮਾ ਕੁਰਤਾ, ਰਣੀਆਂ ਮੋਢਿਆਂ ਤੇ ਵਾਲਾ ਪਹਿਨੀਂ, ਸਿਰ ਤੇ ਜੂੜੀ ਕੀਤੀ ਹੋਈ, ਨਿੱਕੇ-ਨਿੱਕੇ ਪੈਰ ਪੁੱਟਦੇ ਆਏ । ਪਤਲੀ ਚਿੱਟੀ ਚਮੜੀ ਜਿਸ 'ਚੋਂ ਪੀਲੀਆਂ ਨਸਾਂ ਤੇ

ਲਹੂ ਦਾ ਚੱਕਰ ਵੀ ਦਿਸਦਾ ਹੋਵੇ, ਮੋਟੀਆਂ ਮੋਟੀਆਂ ਅੱਖਾਂ ਦੀ ਨਜ਼ਰ ਨੀਵੀਂ ਕੀਤੀ ਹੋਈ ਸੀ, ਸਤਿਗੁਰੂ ਜੀ ਨੂੰ ਮੱਥਾ ਟੇਕ ਪਰਤ ਆਏ ।

## ਹਜ਼ੂਰੀਆ ਲੇਖਕ

ਮੈਨੂੰ ਜਾਪਦਾ ਹੈ, ਸਤਿਗੁਰੂ ਜੀ ਦਾ ਨਿੱਜੀ ਸਕੱਤਰ, ਸੰਤ ਤਰਸੇਮ ਸਿੰਘ ਵੀ ਸਤਿਗੁਰੂ ਜੀ ਦੀ ਦਿਨਚਰਯਾ ਲਿਖਦਾ ਹੋਵੇ ! ਇਹ ਸਚਮੁੱਚ ਹੀ ਕੀਮਤੀ ਦਸਤਾਵੇਜ਼ ਹੋਵੇਗੀ । ਕਿਉਂਕਿ ਅੱਠੇ ਪਹਿਰ ਨਾਲ ਰਹਿੰਦਿਆਂ, ਤੇ ਅਸਲੋਂ ਨੇੜੇ ਦੇ ਵਿਅਕਤੀ ਵਲੋਂ ਜਾਣਕਾਰੀ ਭਰੇ ਹਾਲਾਤ ਲਿਖਣੇ, ਪਿਛਲੇ ਆਉਣ ਵਾਲਿਆਂ ਦੀ ਬੜੀ ਮਦਦ ਕਰਨਗੇ । ਮੇਰਾ ਵਿਚਾਰ ਹੈ ਕਿ ਕਿਸੇ ਗੁਰੂ ਨੂੰ ਵੀ ਐਸਾ ਸਮਾਂ ਨਹੀਂ ਮਿਲਿਆ ਹੋਵੇਗਾ ਕਿ ਉਸ ਦੇ ਸੇਵਕ ਵਰਤਮਾਨ ਨੂੰ ਨੇਮਬੱਧ ਲਿਖ ਰਹੇ ਹੋਣ, ਮੇਰਾ ਲਿਖਣਾ ਇਤਿਹਾਸ ਨਹੀਂ, ਇਹ ਤਾਂ ਕੇਵਲ ਝਲਕਾਂ ਹਨ । ਹਾਂ, ਇਨ੍ਹਾਂ ਦੇ ਪੜ੍ਹਿਆਂ ਵੱਖ ਵੱਖ ਚਰਿੱਤਰ ਜ਼ਰੂਰ ਸਪੱਸ਼ਟ ਹੋ ਜਾਣਗੇ । ਮੈਂ ਆਪਣੀਆਂ ਲਿਖਤਾਂ ਵਿਚ ਝੂਠ ਨਹੀਂ ਆਉਣ ਦਿੱਤਾ । ਐਸੀ ਗੱਲ ਤਾਂ ਕੋਈ ਹੋ ਸਕਦੀ ਹੈ ਜਿਸ ਦੀ ਜਾਣਕਾਰੀ ਹੀ ਗ਼ਲਤ ਮਿਲ ਗਈ ਹੋਵੇ ।

## ਇਕ ਰੁੱਕਾ ਮੈਨੂੰ ਵੀ

ਜਦੋਂ ਮੈਂ ਸ੍ਰੀ ਭੈਣੀ ਸਾਹਿਬੋਂ ਵਿਦਾ ਹੋਣ ਲੱਗਾ ਤਾਂ ਹੇਠ ਲਿਖਿਆ ਰੁੱਕਾ ਸ੍ਰੀ ਸਤਿਗੁਰੂ ਜੀ ਵਲੋਂ ਮੈਨੂੰ ਗੁਰਮੁਖ ਸਿੰਘ ਲੁਹਾਰਾਂ ਨੇ ਲਿਆ ਫੜਾਇਆ । ਉਸ ਦੇ ਸ਼ਬਦ ਸਨ :

ਆਦਿ ਕੈ ਅਨਾਦ ਅਰੁ ਅੰਤ ਕੈ ਅਨੰਤ
ਸੁਧ ਸਾਰੰਗ 4 ਤਾਰ ਉ: ਹਰਨਾਮ ਸਿੰਘ
ਜੀ ਵਾਲਾ ਹੋ ਸਕੇ ਤਾਂ ਯਾਦ ਕਰਕੇ ਔਣਾ ਜੀ
21 ਜੇਠ 2039
ਗੁ: ਭੈ: ਸਾ:

## ਸੰਤ ਤਾਰਾ ਸਿੰਘ ਰਾਗੀ

ਅੱਜ, ਦੀਵਾਨ ਵਿਚ ਕੀਰਤਨ ਦੇ ਸਮੇਂ ਸਤਿਗੁਰੂ ਜੀ, ਰਾਗੀ ਤਾਰਾ ਸਿੰਘ, ਸ੍ਰੀ ਹਰਬੰਸ ਸਿੰਘ ਘੁੱਲਾ ਦਿਲਰੁਬਾ ਲੈ ਕੇ ਬੈਠੇ ਸਨ ਜਦੋਂ ਕਿ ਸ੍ਰੀ ਬਲਜੀਤ ਸਿੰਘ ਹੱਥ ਤਾਰ ਸ਼ਹਿਨਾਈ ਅਤੇ ਸ੍ਰੀ ਹਰਜਿੰਦਰ ਸਿੰਘ ਹੱਥ ਸੰਤੂਰ ਫੜਿਆ ਹੋਇਆ ਸੀ ।

ਤਾਰਾ ਸਿੰਘ ਰਾਗੀ ਤਰਨਤਾਰਨ ਦੇ ਪੁਜਾਰੀ ਭਾਈ ਸੁੰਦਰ ਸਿੰਘ ਦਾ ਸਪੁੱਤਰ ਹੈ । ਇਹ ਖ਼ਾਨਦਾਨ ਗੁਰੂ ਰਾਮ ਸਿੰਘ ਜੀ ਦੇ ਸਮੇਂ ਦਾ ਨਾਮਧਾਰੀਆਂ ਨਾਲ ਸੰਬੰਧਿਤ ਹੈ । ਤਾਰਾ ਸਿੰਘ, ਸ੍ਰੀ ਸਤਿਗੁਰੂ ਜੀ ਅਤੇ ਸਾਡੇ ਨਾਲ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸਥਾਪਿਤ ਪਹਿਲੇ ਨਾਮਧਾਰੀ ਮਹਾਂ ਵਿਦਿਆਲਾ ਦਾ ਵਿਦਿਆਰਥੀ ਹੈ । ਉਸਤਾਦ ਹਰਨਾਮ ਸਿੰਘ ਜੀ ਤੋਂ ਰਾਗ ਸਿੱਖਿਆ ਹੋਇਆ

ਸੀ। ਦਿਲਰੁਬਾ ਵੀ ਇਸ ਨੇ ਭਾਈ ਹਰਨਾਮ ਸਿੰਘ ਜੀ ਤੋਂ ਹੀ ਸਿੱਖਿਆ। ਬਿਰਧ ਉਮਰੇ ਇਸ ਨੇ ਕਿਸੇ ਗੁਰਦੁਆਰੇ ਵਿਚ ਦਿਲਰੁਬਾ ਵਜਾਣ ਦੀ ਨੌਕਰੀ ਕਰ ਲਈ ਸੀ, ਜਿਸ ਵਿਚੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਪ੍ਰੇਰਣਾ ਅਤੇ ਪੈਸੇ ਦੇ ਛੇਣੀ ਸਾਹਿਬ ਲੈ ਆਂਦਾ ਹੈ। ਇਹ ਏਥੇ ਬੱਚਿਆਂ ਨੂੰ ਰਾਗ ਸਿਖਾਣ ਦੇ ਨਾਲ ਨਾਲ ਦਿਲਰੁਬਾ ਵਜਾਣ ਵਿਚ ਵੀ ਸੁਸਿੱਖਿਅਤ ਕਰਿਆ ਕਰੇਗਾ।

ਵਾਪਸੀ ਸਮੇਂ ਸੰਤ ਤਰਸੇਮ ਸਿੰਘ ਨੇ ਸਾਨੂੰ ਸੁਰਿੰਦਰ ਸਿੰਘ ਦਿੱਲੀ ਨੂੰ ਕਹਿ ਕੇ ਕਾਰ ਦੁਆਰਾ ਕਟਾਣੀ ਤਕ ਪੁਚਾ ਦਿੱਤਾ, ਜਿਸ ਨਾਲ ਅਸੀਂ ਸ਼ਾਮੀਂ ਵੇਲੇ ਸਿਰ ਕੰਗ ਅਰਾਈਆਂ ਪਹੁੰਚ ਗਏ।

## 6 ਜੂਨ 1982, ਐਤਵਾਰ
## ਹਰਖੋਵਾਲ (ਹੁਸ਼ਿਆਰਪੁਰ)

### ਗ਼ੈਰ ਨਾਮਧਾਰੀ ਵਿਆਹ

ਆਪਣੀ ਪਤਨੀ ਦੇ ਛੋਟੇ ਭਾਈ ਚੰਨਣ ਸਿੰਘ ਦੇ ਵੱਡੇ ਲੜਕੇ ਸਤਨਾਮ ਸਿੰਘ ਦੀ ਜੰਞ ਤੇ ਆਏ ਕੋਈ 25 ਕੁ ਜਣੇ ਅਸੀਂ ਹਰਖੋਵਾਲ ਜ਼ਿ: ਹੁਸ਼ਿਆਰ ਪੁਰ ਪਹੁੰਚੇ। ਹਰਖੋਵਾਲ ਵਿਚ ਸੰਤ ਜੁਆਲਾ ਸਿੰਘ ਨਾਮ ਦੇ ਇਕ ਮਹਾਪੁਰਸ਼ ਦਾ ਡੇਰਾ ਹੈ। ਜੁਆਲਾ ਸਿੰਘ ਜੀ ਦੇ ਉਤਰਾਧਿਕਾਰੀ ਸੰਤ ਆਤਮਾ ਸਿੰਘ ਜੀ ਨੇ ਮੈਨੂੰ ਹੈਰਾਨ ਕਰ ਦਿੱਤਾ, ਜਦੋਂ ਏਨੇ ਪਦਵੀ ਧਾਰੀ ਸੰਤ ਨੇ ਮੇਰੇ ਪੈਰੀਂ ਹੱਥ ਲਾਇਆ। ਮੇਰਾ ਧਿਆਨ ਕਿਸੇ ਦੂਜੇ ਪਾਸੇ ਸੀ। ਮੇਰੇ ਬਾਰੇ ਕੁਛ ਜਾਣਕਾਰੀ ਕਾਮਰੇਡ ਗੁਰਦੀਪ ਸਿੰਘ ਅਣਖੀ ਨੇ ਦਿੱਤੀ ਹੋਵੇਗੀ, ਜੋ ਇਸ ਵਿਆਹ ਦਾ ਵਿਚੋਲਾ ਸੀ।

### ਜ਼ਿਕਰ ਸਤਿਗੁਰੂ ਜੀ ਦਾ

ਜਦੋਂ ਲਾਵਾਂ ਹੋਣ ਲੱਗੀਆਂ ਤਾਂ ਮੈਂ ਵੇਖਿਆ ਕਿ ਇਸ ਡੇਰੇ ਦੇ ਆਗੂ ਨੇ ਸਾਰੇ ਵਿਆਹ ਪ੍ਰਬੰਧ ਅਤੇ ਸਮਾਗਮ ਨੂੰ ਆਪ ਅਗਵਾਈ ਦਿੱਤੀ। ਏਥੇ ਸ੍ਰੀ ਗ੍ਰੰਥ ਸਾਹਿਬ ਜੀ ਅਤੇ ਉਸ ਦੀ ਤਾਬਿਆ ਬੈਠੇ ਸਰੀਰ ਦੁਆਲੇ ਵਿਆਹਯੋਗ ਜੋੜੇ ਨੇ ਪਰਕਰਮਾਂ ਲਈਆਂ। ਇਹ ਸੰਤ ਲਾਵਾਂ ਦਾ ਦੂਹਰਾ ਪਾਠ ਕਰਦੇ। ਇਕ ਲਾਂਵ ਦਾ ਬੈਠਿਆਂ-ਬੈਠਿਆਂ ਪਾਠ ਕਰਦੇ ਫਿਰ ਉਠ ਕੇ ਫੇਰਿਆਂ ਵੇਲੇ ਜਾਂ ਪਹਿਲਾ ਪਾਠ ਜੋੜੇ ਦੇ ਤੁਰਦਿਆਂ ਕਰਦੇ ਫਿਰ ਬੈਠਿਆਂ।

ਤਕਰੀਰ ਕਰਦਿਆਂ ਮੈਨੂੰ ਨਾਮਧਾਰੀਆਂ ਵਰਗਾ ਵੇਖ ਸੰਤ ਆਤਮਾ ਸਿੰਘ ਜੀ ਨੇ ਸਰੋਤਿਆਂ ਨੂੰ ਪਹਿਲਾਂ ਤਾਂ ਮੇਰੇ ਬਾਰੇ ਬੜਾ ਵਧੀਆ-ਵਧੀਆ ਕਿਹਾ, ਫਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸੰਤ ਜੁਆਲਾ ਸਿੰਘ ਜੀ ਮਹਾਰਾਜ ਦੇ ਪਰਸਪਰ ਪ੍ਰੇਮ ਦਾ ਚਰਚਾ ਕਰਦਿਆਂ ਦੱਸਿਆ : ਇਕ ਵਾਰ ਮੈਂ ਵੀ ਸੰਤ ਮਹਾਰਾਜ ਜੀ ਨਾਲ ਦਿੱਲੀ ਵੱਲ ਨੂੰ ਜਾ ਰਿਹਾ ਸਾਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਸੰਤਾਂ ਨੂੰ ਜਾਂਦਿਆਂ ਪਛਾਣ ਕੇ ਗੱਡੀ ਰੋਕ ਲਈ। ਦੋਹਾਂ ਮਹਾਨ ਹਸਤੀਆਂ ਦੀ ਮਿਲਣੀ ਜੁੜੀ ਆਤਮਾ ਦੀ ਪਛਾਣ ਦੀ ਝਲਕ ਸੀ।

ਸੰਤ ਆਤਮਾ ਸਿੰਘ ਜੋ ਕਿ ਸਫ਼ੇਦ ਚੋਗਾ, ਪਜਾਮਾ, ਸੰਧੂਰੀ ਦਸਤਾਰ ਤੇ ਤੇਜ਼ ਅਗਨੀ ਰੰਗੇ ਸਾਫ਼ੇ ਨੂੰ ਗਲ ਵਿਚ ਲਟਕਾਈ, ਖੁੱਲ੍ਹੀ ਕਰੜ-ਬਰੜੀ ਦਾਹੜੀ ਵਾਲੇ 55-60 ਸਾਲ ਦੇ ਲਗਭਗ ਉਮਰ ਦੇ ਸਨ, ਉਨ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਵੀ ਪਬਲਿਕ ਨੂੰ ਦੱਸਿਆ : ਮੈਂ ਭਾਵੇਂ ਸਤਿਗੁਰੂ ਬਾਬਾ ਜਗਜੀਤ ਸਿੰਘ ਜੀ ਦੇ ਦਰਸ਼ਨ ਨਹੀਂ ਕੀਤੇ ਪਰ ਉਨ੍ਹਾਂ ਦੇ ਸੁਜਸ ਬਾਰੇ ਬਹੁਤ ਕੁਝ ਕੰਨੀਂ ਪੈਂਦਾ ਰਹਿੰਦਾ ਹੈ, ਸਮਾਂ ਪੁੱਜਣ ਤੇ ਦਰਸ਼ਨ ਵੀ ਹੋ ਜਾਣਗੇ ।

### ਡੇਰਾ ਹਰਖੋਵਾਲ

ਲਾਵਾਂ ਉਪਰੰਤ ਅਸੀਂ ਜਾਂਢੀਂ ਲੋਕਾਂ ਵਾਂਗ ਡੇਰਾ ਹਰਖੋਵਾਲ ਵੇਖਣ ਲਈ ਗਏ । ਸੁਹਣੀਆਂ, ਸੁਚੱਜੀਆਂ ਬਿਲਡਿੰਗਾਂ, ਲੰਗਰ, ਰਿਹਾਇਸ਼ੀ ਕਮਰੇ, ਪਬਲਿਕ ਲੰਗਰ, ਤਾਲਾਬ, 50 ਸਾਲ ਤੋਂ ਚਲਦੀ ਜਪੁ ਦੇ ਪਹਿਲੇ ਸ਼ਬਦਾਂ ਦੀ ਵਰਨੀ ਜੁ ਜੋਤ ਜਗਾ ਕੇ ਜਾਰੀ ਰਖੀ ਗਈ ਹੈ । ਇਹ ਸਭ ਥਾਵਾਂ ਅਸਾਂ ਵੇਖੀਆਂ । ਅੰਬਾਂ ਦੇ ਜਮਘਟਿਆਂ ਵਿਚ ਇਹ ਆਸ਼ਰਮ ਸੁਖਦਾਈ ਨਿਵਾਸ ਜਾਪਿਆ ।

ਸੰਤ ਆਤਮਾ ਸਿੰਘ ਜੀ ਨੇ ਦੱਸਿਆ : ਅੰਬਾਂ ਦੀ ਰੁੱਤੇ ਏਥੇ ਦੇਸ਼ ਭਰ 'ਚੋਂ ਬਹੁਤ ਸਾਧੂ ਆਪਣਾ ਨਿਵਾਸ ਰਖਦੇ ਹਨ ਅਤੇ ਰੱਜ ਰੱਜ ਕੇ ਅੰਬ ਚੂਪਦੇ ਹਨ । ਇਸ ਡੇਰੇ ਨਾਲ 5 ਮੁਰੱਬੇ ਜ਼ਮੀਨ ਤਾਂ ਸਾਨੂੰ ਸੰਤਾਂ ਨੇ ਗਿਣ ਕੇ ਸੁਣਾਈ, ਪਰ ਜ਼ਮੀਨ ਹੋਰ ਵੀ ਹੋ ਸਕਦੀ ਹੈ । ਵਲਾਇਤ ਵਿਚ ਗਏ ਇਹਨਾਂ ਪਿੰਡਾਂ ਨਗਰਾਂ ਦੇ ਲੋਕ ਵੀ ਖੁੱਲ੍ਹੀਆਂ ਰਕਮਾਂ ਭੇਜਦੇ ਹਨ । ਏਥੇ ਰਹਿਣ ਵਾਲੇ ਸਾਰੇ ਸਰੀਰ ਕੋਈ ਨ ਕੋਈ ਕਿਰਤ ਕਰਦੇ ਹਨ । ਅਪਟੂਡੇਟ ਮਸ਼ੀਨਰੀ ਡੇਰੇ ਦੀ ਮਦਦ ਕਰਦੀ ਹੈ ।

ਸੰਤ ਆਤਮਾ ਸਿੰਘ ਜੀ ਦਾ ਸੁਭਾਅ ਮਿਲਾਪੜਾ, ਉਦਾਰ, ਸਨਿੰਮਰ ਅਤੇ ਭਰੋਸੇ ਭਰਿਆ ਹੈ । ਸਾਡੇ ਇਸ ਸਾਕ ਵਿਚ ਮੁੱਢਲਾ ਸਹਿਯੋਗ ਸੰਤਾਂ ਦਾ ਹੀ ਸੀ ।

## 8 ਜੂਨ 1982, ਮੰਗਲਵਾਰ
## ਨਵੀਂ ਦਿੱਲੀ

### ਇਕ ਨਾਮਧਾਰੀ ਨਾਲ ਮੇਲ

ਥੋੜੇ ਦਿਨਾਂ ਤੋਂ, ਮੇਰੇ ਸਹੁਰੇ ਪਿੰਡ ਕੰਗ ਅਰਾਈਆਂ (ਜਲੰਧਰ) ਤੋਂ ਹੀ ਇਕ ਬਸ ਪਾਸਲਾ-ਲੁਧਿਆਣਾ ਨਾਂ ਵਾਲੀ, ਸਵਾਰੀਆਂ ਲੈ ਕੇ ਚਲਦੀ ਹੈ । ਮੇਰਾ ਛੋਟਾ ਲੜਕਾ ਸੁਖਬੀਰ ਸਿੰਘ, ਲੜਕੀ ਜਸਕਿਰਨ, ਪੋਤਰੀ ਪ੍ਰਤਿਭਾ ਅਤੇ ਮੈਂ ਏਸ ਬਸ ਲਈ ਕੰਗ ਅਰਾਈਆਂ ਦੇ ਸਰਕਾਰੀ ਟੁੱਟੇ ਫੁੱਟੇ ਹਸਪਤਾਲ ਵਿਚ ਸਵੇਰੇ 8.30 ਤੋਂ ਇੰਤਜ਼ਾਰ ਕਰਦੇ ਰਹੇ । ਸਵਾਰ ਹੋਏ ਤਾਂ ਮਸਾਂ ਲੁਧਿਆਣੇ 9.20 ਵਜੇ ਪਹੁੰਚੀ । ਏਥੇ ਦਿੱਲੀ ਨੂੰ ਜਾਣ ਵਾਲੀਆਂ ਸਵਾਰੀਆਂ ਦੀ ਟਿਕਟ ਖਿੜਕੀ ਦੀ ਲਾਈਨ ਵਿਚ ਖਲੋਤਾ ਸਾਂ ਕਿ ਦਿੱਲੀ ਦੇ ਸੰਤ ਦਿਆਲ ਸਿੰਘ ਮਾਹੂੰਵਾਲ ਨੇ ਆ ਬਾਹੋਂ ਫੜਿਆ ਤੇ ਕਿਊ (ਖਿੜਕੀ ਪਾਸ ਖਲੋਤੀ ਲਾਈਨ) 'ਚੋਂ ਬਾਹਰ ਕੱਢਿਆ : ਆਉ, ਮੇਰੇ ਵਾਲੀ ਬਸ ਵਿਚ ਥਾਂ ਬਣਾ ਲਵਾਂਗੇ ।

10 ਵਜੇ ਬਸ ਚੱਲੀ। ਤਦ ਤਕ ਸੰਤਾਂ ਸਾਨੂੰ ਚਹੁੰਆਂ ਨੂੰ ਐਡਜਸਟ (ਬਹਾ) ਕਰ ਲਿਆ। ਸੰਤ ਦਿਆਲ ਸਿੰਘ ਨਾਲ ਦਿੱਲੀ ਦੇ ਰਾਹ ਵਿਚ ਬਹੁਰੰਗੀ ਵਾਰਤਾ ਹੋਈ। ਅੱਜ ਇਕ ਨਵੀਂ ਗੱਲ ਇਕ ਇਹ ਦੱਸੀ ਕਿਕੱਲ੍ਹ ਅਰਥਾਤ 7 ਜੂਨ ਨੂੰ ਸ੍ਰੀ ਭਗਵਤ ਦਿਆਲ ਦਾ ਲੜਕਾ, ਐਮ. ਸੀ. ਏ. ਹਰਿਆਣਾ ਅਸੈਂਬਲੀ, ਜੋ ਕਿ ਜਗਾਧਰੀਓਂ ਜਿੱਤ ਕੇ ਹੁਣ ਚੌ: ਭਜਨ ਲਾਲ ਵਜ਼ਾਰਤ ਦਾ ਇਕ ਮੰਤਰੀ ਬਣਿਆ ਹੈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਨੂੰ ਭੈਣੀ ਸਾਹਿਬ ਆਇਆ ਸੀ। ਸਤਿਗੁਰੂ ਜੀ ਨਾਲ ਗੱਲਬਾਤ ਕਿਹੜੇ ਵਿਸ਼ੇ ਤੇ ਹੋਈ, ਇਹ ਤਾਂ ਪਤਾ ਨਹੀਂ, ਪਰ ਕ੍ਰਿਤਗਤਾ ਪੇਸ਼ ਕਰਨ ਹੀ ਆਇਆ ਲਗਦਾ ਸੀ। ਕਿਉਂਕਿ, ਜਗਾਧਰੀ ਦੀ ਨਾਮਧਾਰੀ ਸੰਗਤ ਨੇ ਸਤਿਗੁਰੂ ਜੀ ਦੀ ਕਿਰਪਾ ਨਾਲ ਸੱਚੇ ਦਿਲੋਂ ਉਹਦੀ ਮਦਦ ਕੀਤੀ ਸੀ।

## 9 ਜੂਨ 1982, ਬੁੱਧਵਾਰ
## ਨਵੀਂ ਦਿੱਲੀ

ਡਾ. ਅਮਰ ਭਾਰਤੀ ਨੂੰ ਮਿਲਣ ਗਿਆ ਤਾਂ ਉਸ ਨੇ ਮੈਨੂੰ ਇਕ ਕੇਸਟ ਟੇਪ ਰਿਕਾਰਡ ਤੇ ਚਾੜ੍ਹ ਕੇ ਸੁਣਾਈ। ਇਹ ਕੈਸਟ ਸ੍ਰੀ ਮਹਾਦੇਉ ਦੇ ਵਡੇ ਭਾਈ ਦੇ ਲੜਕੇ ਦੀ ਸੀ ਜਿਸ ਨੇ ਆਪਣੀ ਲੜਕੀ ਦੀ ਨ੍ਰਿਤ ਸ੍ਰੀ ਮ੍ਰਿਤੂਅੰਜੈ (ਭਾਰਤੀ ਦਾ ਜੋਗ ਗੁਰੂ) ਦੇ ਆਸ਼ਰਮ ਹਰੀਦਵਾਰ ਵਿਚ ਕਰਵਾਈ। ਗਾਉਣ ਵਾਲਾ ਆਦਮੀ ਵੀ ਸੁਰ ਵਿਚ ਸੀ। ਉਸ ਦੇ ਬੋਲੇ ਤਬਲੇ ਅਤੇ ਨ੍ਰਿਤ ਦੇ ਬੋਲ ਵੀ ਸਾਫ਼ ਤੇ ਸਪੱਸ਼ਟ ਸਨ। ਇਹ ਸੁਣਾਂਦਿਆਂ ਭਾਰਤੀ ਜੀ ਨੇ ਦੱਸਿਆ ਕਿ ਇਸ ਕਲਾਕਾਰ ਨੇ ਗੁਰਭਜਨ ਸਿੰਘ ਦੀ ਸਿੱਧੀ ਦਸਤਾਰ ਵੇਖ ਕੇ, ਇਹਦੇ ਨਾਲ ਸੰਗੀਤਕਾਰ ਵਜੋਂ ਪ੍ਰੇਮ ਦਾ ਜ਼ਿਕਰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਕੀਤਾ। ਇਹ ਵੀ ਕਿਹਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਸਮੇਂ ਸੰਗੀਤ ਗਾਇਨ ਵਜੋਂ 10000/- ਦੇ ਕੇ ਉਸ ਦੀ ਸਹਾਇਤਾ ਕੀਤੀ ਸੀ।

## 10 ਜੂਨ 1982, ਵੀਰਵਾਰ
## ਨਵੀਂ ਦਿੱਲੀ

### ਪ੍ਰੇਰਕ ਸਤਿਗੁਰੂ

ਅੱਜ ਸੂਬਾ ਸਾਹਿਬ ਸਿੰਘ ਜੀ ਦਾ ਬਲੀਦਾਨ ਦਿਵਸ ਹੈ। ਇਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਉਹਨਾਂ ਤੋਂ ਉੱਤਰ ਕੇ ਮੰਨਿਆ ਜਾਂਦਾ ਸੀ। ਨਾਮਧਾਰੀ ਤਹਿਰੀਕ ਦੇ ਪੋਲਿਟੀਕਲ ਬਿਉਰੋ ਦਾ ਇਕ ਸਦੱਸਿਅ। ਬਰਤਾਨਵੀ ਹਾਕਮਾਂ ਦੇ ਅਧੀਨ ਹੀ ਉਹਨਾਂ ਦੀ ਮਿਰਤੂ 10 ਜੂਨ 1879 ਨੂੰ ਹੋਈ ਸੀ ਹਜ਼ਾਰੀ ਬਾਗ (ਬਿਹਾਰ) ਜੇਲ੍ਹ ਵਿਚ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਬਿਹਾਰ ਦੇ ਨਾਮਧਾਰੀਆਂ ਨੂੰ ਪ੍ਰੇਰਣਾ ਦੇ ਕੇ ਹਜ਼ਾਰੀ ਬਾਗ ਵਿਖੇ ਮੇਲੇ ਲਗਵਾਣੇ ਸ਼ੁਰੂ ਕੀਤੇ ਅਤੇ ਆਪ ਇਸ ਦਿਨ ਜ਼ਰੂਰ ਹਜ਼ਾਰੀ ਬਾਗ ਪਹੁੰਚਣ ਦੀ ਕੋਸ਼ਿਸ਼ ਕਰਦੇ। ਆਪ ਜੀ ਦੇ ਉੱਦਮ ਅਤੇ ਪ੍ਰੇਰਣਾ ਨਾਲ

ਹਜ਼ਾਰੀ ਬਾਗ ਵਿਚ ਇਕ ਮੁਨਾਸਬ ਜਗਾਹ ਖ਼ਰੀਦੀ ਗਈ, ਜਿਹੜਾ ਨਾਮਧਾਰੀਆਂ ਦਾ ਮੇਲਿਆਂ ਸਮੇਂ ਨਿਵਾਸ ਬਣੇਗਾ। ਸਤਿਗੁਰੂ ਜੀ ਨੇ ਇਸ ਵਾਰ 'ਕਿਤੇ ਨ ਜਾਣ ਦੇ' ਫ਼ੈਸਲੇ ਅਨੁਸਾਰ ਇਸ ਵਾਰ ਹਜ਼ਾਰੀ ਬਾਗ ਦਰਸ਼ਨ ਨਹੀਂ ਦਿਤੇ। ਮਹਾਰਾਜ ਬੀਰ ਸਿੰਘ ਜੀ ਨੂੰ ਹਜ਼ਾਰੀ ਬਾਗ ਆਪਣੀ ਸ਼ਮੂਲੀਅਤ ਵਜੋਂ ਭੇਜਿਆ ਹੈ। ਬਹੁਤ ਸਾਰੇ ਜਥੇ ਸਤਿਗੁਰੂ ਜੀ ਨੇ 2 ਜੂਨ ਤੋਂ ਹੀ ਓਧਰ ਨੂੰ ਭੇਜੇ ਹੋਏ ਹਨ। ਸੰਤ ਨਿਰੰਜਨ ਸਿੰਘ ਜਥੇਦਾਰ ਕੱਕੜ ਦਾ ਜਥਾ ਤਾਂ ਮੈਨੂੰ ਬਿਹਾਰ ਨੂੰ ਜਾਂਦਾ ਚੰਡੀਗੜ੍ਹ ਮਿਲਿਆ। ਉਹ ਗੁ: ਪਾਉਂਟਾ ਸਾਹਿਬੋਂ ਹੋ ਕੇ ਹਜ਼ਾਰੀ ਬਾਗ ਜਾਣਾ ਚਾਹੁੰਦੇ ਸਨ।

ਮੇਰੇ ਬਾਰੇ ਵੀ ਇਕ ਚਿੱਠੀ ਸੰਤ ਦਿਆਲ ਸਿੰਘ ਫਗਵਾੜਾ (ਇਹ ਮੇਲਾ ਗੁਰੂ ਕੇ ਪ੍ਰਬੰਧ ਹੇਠ ਹੋਣ ਕਰ ਕੇ) ਵਲੋਂ ਮੈਨੂੰ 8.6.82 ਨੂੰ ਘਰ ਆਇਆਂ ਮਿਲੀ, ਜਿਸ ਦਾ ਭਾਵ ਸੀ ਕਿ ਕਿ ਮੇਰੇ ਵਾਸਤੇ 3.6.8- ਨੂੰ ਦਿੱਲੀ-ਡਾਲਟਨ ਗੰਜ ਲਈ ਸੀਟ ਰੀਜ਼ਰਵ ਹੈ, ਮੈਂ ਵੀ ਹਜ਼ਾਰੀ ਬਾਗ ਜ਼ਰੂਰ ਪਹੁੰਚਾਂ।

ਪਰ ਮੇਰੇ ਤਾਂ ਆਪਣੇ ਪ੍ਰੋਗਰਾਮ ਸਨ, ਮੈਂ ਕਿਵੇਂ ਪਹੁੰਚਦਾ!

## ਅਵਤਾਰ ਸਿੰਘ ਦਿਲ ਦਾ ਮਰੀਜ਼

ਅੱਜ ਜਦੋਂ ਮੈਂ ਆਪਣੇ ਪਰਮ ਸਨੇਹੀ ਸ. ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਨੂੰ ਮਿਲਣ ਗਿਆ, ਦੁਪਹਿਰ ਦਾ 1.00 ਵੱਜਾ ਹੋਇਆ ਸੀ। ਬਸਤੀ ਹਰਫੂਲ ਸਿੰਘ, ਕਸਾਬਪੁਰਾ ਰੋਡ, ਸਦਰ ਬਾਜ਼ਾਰ ਦੇ ਇਕ ਕਮਰੇ ਵਿਚ ਤਿੰਨ ਮਸ਼ੀਨਾਂ ਚਲਦੀਆਂ ਅਤੇ ਬਣਾਈ ਗਈ ਮਿਆਨੀ, ਜਿਥੇ ਦਫ਼ਤਰ ਵੀ ਸੀ ਤੇ ਟਾਈਪ ਸੈਟਿੰਗ ਵਿਭਾਗ ਵੀ ਸੀ, ਏਥੇ ਮੈਨੂੰ ਬੜੀ ਡਿਡੌਲਿਕੀ ਹਾਲਤ ਵਿਚ ਸ੍ਰੀ ਗੁਰਦੇਵ ਸਿੰਘ ਮਿਲਿਆ। ਮੇਰੇ ਪੁੱਛਣ ਤੇ ਉਸ ਹੰਝੂ ਕੇਰਦੀਆਂ ਅੱਖਾਂ ਨਾਲ ਦੱਸਿਆ: ਸਵੇਰੇ 8 ਵਜੇ ਤੋਂ ਪਿਤਾ ਜੀ ਦੀ ਹਾਲਤ ਸੀਰੀਅਸ ਹੈ, ਹਾਰਟ ਅਟੈਕ ਹੋ ਗਿਆ ਹੈ। ਇਹ ਦੂਜਾ ਵੱਡਾ ਅਟੈਕ ਹੈ। ਸਵੇਰ ਦੇ ਚੰਨ ਭਾ ਜੀ ਤੇ ਦੀਪ ਭਾ ਜੀ ਪਿਤਾ ਜੀ ਨੂੰ ਹਸਪਤਾਲ ਵਿਚ ਦਾਖ਼ਲ ਕਰਵਾਣ ਹਿਤ ਭੱਜ ਨੱਠ ਕਰ ਰਹੇ ਹਨ। ਪਤਾ ਨਹੀਂ ਸਤਿਗੁਰੂ ਜੀ ਦੀ ਕੀ ਰਜ਼ਾ ਹੈ। ਚਹੁੰ ਹਸਪਤਾਲਾਂ ਵਿਚ ਥਾਂ ਨਹੀਂ ਮਿਲੀ। ਹੁਣ ਵਲਿੰਗਟਨ (ਡਾ: ਰਾਮ ਮਨੋਹਰ ਲੋਹੀਆ) ਹਸਪਤਾਲ ਵਲ ਗਏ ਹਨ। ਮੈਂ ਫੋਨ ਪਿਆ ਉਡੀਕਦਾ ਹਾਂ, ਕਦੋਂ ਐਡਮਿਟ ਹੋਣ ਤੇ ਇਲਾਜ ਹੋ ਸਕੇ।

ਬੱਚੇ ਨੂੰ ਹੌਸਲਾ ਤੇ ਹਿੰਮਤ ਦੇ ਕੇ ਮੈਂ ਖਾਰੀ ਬਾਵਲੀ ਚਲਾ ਗਿਆ। ਵਾਪਸੀ ਤਕ ਖ਼ਬਰ ਆ ਚੁੱਕੀ ਸੀ ਕਿ ਅਵਤਾਰ ਸਿੰਘ ਜੀ ਐਮਰਜੈਂਸੀ ਵਾਰਡ ਵਿਚ 8 ਨੰ: ਕਮਰੇ ਵਿਚ ਦਾਖ਼ਲ ਹੋ ਗਏ ਹਨ।

ਸ਼ਾਮੀਂ 5 ਵਜੇ ਮੈਂ ਹਸਪਤਾਲ ਪਹੁੰਚਾ।

ਸਾਰਾ ਪਰਿਵਾਰ ਕਾਰੀਡੋਰ ਵਿਚ ਡੂੰਘੇ ਫ਼ਿਕਰ ਵਿਚ ਮੁਬਤਲਾ ਬੈਠਾ ਸੀ। ਸੰਤ 14 ਨੰ: ਦੇ ਕਮਰੇ ਵਿਚ, ਸੱਜੀ ਨੁੱਕਰ ਦੀ ਪੱਛਮੀ ਬਾਹੀ ਵਿਚ ਖੱਬੀ ਵੱਖੀ ਲੇਟੇ ਹੋਏ ਗਹਿਰੀ ਨੀਂਦ ਵਿਚ ਪਏ ਹੋਏ ਸਨ। ਬੀਬੀ ਮਨਜੀਤ, ਇਹਨਾਂ ਦੇ ਪੁੱਤਰ ਗੁਰਚਰਨ ਸਿੰਘ ਤੇ ਦੀਪ ਸਿੰਘ ਮਿਲੇ। ਕਹਿਣ ਲੱਗੇ: ਡਾਕਟਰ ਨੇ ਟੀਕੇ ਲਾਏ

ਹਨ। ਕਹਿੰਦਾ ਹੈ 24 ਘੰਟੇ ਕੱਢ ਗਏ ਤਾਂ ਕੋਈ ਫ਼ਿਕਰ ਨਹੀਂ।

## 11 ਜੂਨ 1982, ਸ਼ੁਕਰਵਾਰ
## ਨਵੀਂ ਦਿੱਲੀ

ਪਿਛਲੇ ਦੋ ਦਿਨ ਤਾਂ ਮੈਂ ਡਾ: ਅਮਰ ਭਾਰਤੀ ਨੂੰ ਮਿਲਣ, ਸਵੇਰੇ ਸਵੇਰੇ ਜਾਂਦਾ ਰਿਹਾ ਹਾਂ। ਅੱਜ ਸਰਦਾਰ ਹਰਵਿੰਦਰ ਸਿੰਘ ਹੰਸਪਾਲ ਵਲ 8.30 ਦੇ ਕਰੀਬ ਪੁੱਜਾ ਤਾਂ ਪਤਾ ਲਗਾ ਕਿ ਉਹ ਅਤੇ ਸੇਠ ਤਰਲੋਕ ਸਿੰਘ ਹੁਣੇ ਹੁਣੇ ਭੈਣੀ ਸਾਹਿਬੋਂ ਪਰਤੇ ਹਨ।

ਹੰਸਪਾਲ ਨੂੰ ਮਿਲਿਆ, ਉਸ ਦੱਸਿਆ ਕਿ ਪਹਿਲੀ ਮਈ ਤੋਂ ਹੁਣ ਤਕ ਸੱਚੇ ਪਾਤਸ਼ਾਹ ਜੀ ਟਿਕਵੀਂ ਹਾਲਤ ਵਿਚ ਭੈਣੀ ਸਾਹਿਬ ਰਹੇ ਹਨ। ਕਿਤੇ ਨੇੜੇ ਵੀ ਭੋਗ ਪਾਠ ਲਈ ਨਹੀਂ ਗਏ, ਲੁਧਿਆਣੇ ਤਕ ਵੀ ਨਹੀਂ।

"ਕਿਉਂ ? ਕੀ ਕਾਰਨ ?? ਰਾਜ਼ੀ ਤਾਂ ਹਨ ਨ ???"

"ਹਾਂ ਰਾਜ਼ੀ ਹਨ। ਸਾਰਾ ਦਿਨ ਨਹਿਰ ਤੇ ਬਿਤਾ ਕੇ ਬਾਅਦ ਦੁਪਹਿਰ ਭੈਣੀ ਸਾਹਿਬ ਆ ਜਾਂਦੇ ਹਨ।"

"ਏਨੀ ਸਵੈ ਪਾਬੰਦੀ ਕਿਉਂ ?"

"ਲੋਕ ਕਹਿੰਦੇ ਹਨ ਸਤਿਗੁਰੂ ਜੀ ਆਪਣੀ ਸਿਹਤ ਦਾ ਖ਼ਿਆਲ ਨਹੀਂ ਰਖਦੇ, ਦਿਨ ਰਾਤ ਸਫ਼ਰ ਹੀ ਝਾਗਦੇ ਰਹਿੰਦੇ ਹਨ।"

"ਹੋਰ ਕਹਿਣ ਵਾਲੇ ਕਿਹੜੇ ਲੋਕ ਹਨ ? ਅਸੀਂ ਤੁਸੀਂ ਹੀ ਸਾਂ। ਨੇੜੇ ਦੇ ਸਰਕਲ ਬਿਨਾਂ ਅਜਿਹੀ ਸੋਚ ਹੋਰ ਕੌਣ ਸੋਚ ਸਕਦਾ ਹੈ। ਜਾਂ ਫਿਰ ਦੀਨ ਦਿਆਲ ਸਾਨੂੰ ਸਮਝਾਣ ਲਗੇ ਹਨ ਕਿ ਉਹਨਾਂ ਦੇ ਚਲਣ ਨਾਲ ਹੀ ਸਾਡਾ ਸੰਸਾਰ ਚਲਦਾ ਹੈ।"

ਸੰਤ ਸਤਨਾਮ ਸਿੰਘ, ਵੇਟ ਲਿਫਟਰ ਸ. ਦਲਬੀਰ ਸਿੰਘ ਨੂੰ ਨਾਲ ਲੈ ਸ. ਹੰਸਪਾਲ ਨੂੰ ਮਿਲਣ ਆਏ ਹੋਏ ਸਨ।

ਸ. ਹੰਸਪਾਲ ਨਹਾ ਧੋ, ਤਿਆਰ ਹੋ ਕੇ ਪ੍ਰਾਈਮ ਮਨਿਸਟਰ ਸ੍ਰੀਮਤੀ ਇੰਦਰਾ ਗਾਂਧੀ ਨੂੰ ਮਿਲਣ ਗਿਆ।

### ਸ. ਅਵਤਾਰ ਸਿੰਘ ਵਲ

ਜਦੋਂ ਸ਼ਾਮੀਂ 4.30 ਵਜੇ ਸੰਤ ਅਵਤਾਰ ਸਿੰਘ ਨਾਮਃ ਪ੍ਰਿੰ: ਵਰ: ਵੱਲ, ਲੋਹੀਆ ਹਸਪਤਾਲ ਗਿਆ ਤਾਂ ਉਹ ਪੂਰੀ ਹੋਸ਼ ਵਿਚ ਸਨ। ਪਿਆਂ ਪਿਆਂ ਹੀ ਮੈਨੂੰ ਜੱਫੀ ਪਾ ਕੇ ਮਿਲੇ ਅਤੇ ਛੋਟੀ ਛੋਟੀ ਬੀਤੀ ਰਾਮ ਕਹਾਣੀ ਸੁਣਾਨ ਲਗੇ। ਅਜੇ ਤਕਲੀਫ਼ ਹਟੀ ਨਹੀਂ ਸੀ। 24 ਘੰਟੇ ਡਾ: ਹੋਰ ਉਡੀਕਣਾ ਚਾਹੁੰਦੇ ਸਨ। ਮੈਂ ਨੇਮ ਨਾਲ ਦੋ ਵੇਲੇ ਪਰਿਵਾਰ ਨੂੰ ਧਰਵਾਸ ਦੇਣ ਅਤੇ ਮਿੱਤਰ ਦੀ ਖ਼ਬਰ ਨੂੰ ਜਾਂਦਾ ਰਿਹਾ। ਅੱਜ ਮੇਰੇ ਨਾਲ ਮੇਰੀ ਨੂੰਹ ਜੋਗਿੰਦਰ ਕੌਰ ਵੀ ਸੀ।

### ਸ. ਦਇਆ ਸਿੰਘ ਦਾਰਾ ਸਲਾਮ

ਵਾਪਸੀ ਤੇ ਸੁਰਿੰਦਰ ਸਿੰਘ ਮਨਚੰਦਾ ਦੇ ਘਰ 'ਬਲਿੱਜ' ਪੂਸਾ ਰੋਡ ਵਿਚ ਗਏ। ਏਥੇ ਤਨਜ਼ਾਨੀਆ, ਈਸਟ ਅਫ਼ਰੀਕਨ ਦੇਸ਼ ਦੇ, ਦਇਆ ਸਿੰਘ ਦਾਰਾ ਸਲਾਮ ਵਾਲੇ ਤੇ

ਇਹਨਾਂ ਦਾ ਲੜਕਾ ਸ. ਨਰਿੰਦਰ ਸਿੰਘ ਸਿੱਲੋਂ । ਇਹ ਅੰਤ ਜੀ [illegible] ਆਏ ਸਨ । ਥੋੜ੍ਹੇ ਸਮੇਂ ਦੀ ਸੇਵਾ ਸਰਵਿਸ ਪਾਸੋਂ ਲੈ, ਸ੍ਰੀ [illegible] ਜਗਜੀਤ ਸਿੰਘ ਜੀ ਦੇ ਦਰਸ਼ਨਾਂ ਨੂੰ ਬਾਅਦ [illegible] ।

ਗੱਲੀਂ ਬਾਤੀਂ ਪਿਆਂ ਉਨ੍ਹਾਂ ਨੇ ਦੱਸਿਆ ਕਿ ਉਨ੍ਹਾਂ [illegible] ਸਿੰਘ ਭਾਣੋ ਲੰਙਾਂ (ਜ਼ਿਲ੍ਹਾ ਕਪੂਰਥਲਾ) ਘੜੇ ਉਹ ਪੱਟੀ [illegible] ਅਖੀਰਲੀ ਉਮਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਉਨ੍ਹਾਂ ਨੂੰ [illegible] ਆਏ । ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵੀ ਉਨ੍ਹਾਂ ਦਾ ਗੂੜ੍ਹਾ ਪਿਆਰ ਸੀ । [illegible] ਸਤਿਗੁਰੂ ਜੀ ਆਪ ਨੂੰ ਜੀਵਨ ਨਗਰ ਲੈ ਗਏ ਤੇ ਆਪ ਦਾ [illegible] ਰਹੇ । ਆਯੂ ਦੇ ਅਖੀਰਲੇ ਸਾਲਾਂ ਵਿਚ ਉਨ੍ਹਾਂ ਦੀ ਕਿਸੇ ਪਰਵਾਰ ਦੀ ਐਸੀ ਡਿਊਟੀ ਵੀ ਨਹੀਂ ਸੀ । ਹਾਲਾਂ ਕਿ ਉਸ ਤੋਂ ਪਹਿਲੋਂ ਉਹ ਦੋ ਘੰਟੇ ਵਰਤੀਆਂ ਵਿਚ ਡਿਊਟੀ ਦਿੰਦੇ ਰਹੇ । ਉਨ੍ਹਾਂ ਦੀ ਐਸੀ ਅਵਸਥਾ ਸੀ ਕਿ ਉਹ ਡੇਰੇ ਦੇ ਪ੍ਰਬੰਧਕਾਂ ਤੋਂ ਕੁਝ ਮੰਗਣ ਮੰਗਾਣ ਦੇ ਚੱਕਰ ਵਿਚ ਨਹੀਂ ਪਏ । ਜੋ ਕੁਝ ਮਿਲ ਗਿਆ ਉਸੇ ਤੇ ਸੰਤੁਸ਼ਟ ਰਹੇ ।

ਸ. ਦਇਆ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਣੇ ਉੱਤੇ ਕਿਰਪਾ ਦਾ ਜ਼ਿਕਰ ਕਰਦਿਆਂ ਜਨਵਰੀ 1968 ਦੀ ਇਕ ਘਟਨਾ ਸੁਣਾਈ :

ਮੈਂ ਅਤੇ ਮੇਰੀ ਪਤਨੀ ਮਹਿੰਦਰ ਕੌਰ ਤਨਜ਼ਾਨੀਆ ਤੋਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਮਨ ਵਿਚ ਕਾਮਨਾ ਲੈ ਕੇ ਆਏ । ਸਾਡੇ ਪਾਸ ਆਪਣੀ ਗੱਡੀ ਸੀ । ਸਰਸਾ ਲੰਘਦਿਆਂ ਮਹਿੰਦਰ ਕੌਰ ਨੇ ਮੈਨੂੰ ਆਖਿਆ : ਆਪਾਂ ਜੁ ਦਰਸ਼ਨ ਕਰਨ ਦੀ ਗਰਜ਼ ਨਾਲ ਏਧਰ ਜੀਵਨ ਨਗਰ ਵਲ ਆ ਰਹੇ ਹਾਂ, ਕੀ ਸਤਿਗੁਰੂ ਜੀ ਸਾਨੂੰ ਅੱਗਲਵਾਂਢੀ ਦਰਸ਼ਨ ਦੇਣ ਨਹੀਂ ਆ ਸਕਦੇ ? ਅਤੇ ਸਾਡੇ ਦੋਹਾਂ ਦੇ ਸ਼ੁਕਰਾਨੇ ਵਿਚ ਹੱਥ ਜੁੜ ਗਏ, ਜਦੋਂ ਪੰਜ ਮਿੰਟ ਬਾਅਦ ਹੀ ਅਸਾਂ ਵੇਖਿਆ ਕਿ ਸਤਿਗੁਰੂ ਜੀ ਸਾਡੇ ਵੱਲੀ ਆ ਰਹੇ ਹਨ । ਉਨ੍ਹਾਂ ਹੇਠ ਕਾਰ ਵੀ ਅਫਰੀਕਾ ਤੋਂ ਆਈ ਹੋਈ ਸੀ । ਮਹਿੰਦਰ ਕੌਰ ਨੇ ਗੱਡੀ ਤੁਰਤ ਪਛਾਣ ਲਈ । ਇਸ ਨੇ ਇਸ ਗੱਡੀ ਤੇ ਸਵਾਰੀ ਕੀਤੀ ਹੋਈ ਸੀ ।

ਮੇਰੇ ਪਿਤਾ ਜੀ ਸੰਤ ਰਾਮ ਸਿੰਘ ਵੀ ਸਾਡੇ ਨਾਲ ਸਨ । ਕਹਿਣ ਲੱਗੇ : ਮਹਿੰਦਰ ਕੌਰੇ ! ਅੱਜ ਤਾਂ ਤੂੰ ਜੋ ਕੁਝ ਮੰਗਿਆ ਸਤਿਗੁਰਾਂ ਤੁਰਤ ਦੇ ਦਿੱਤਾ । [illegible] ਕੁਝ ਹੋਰ ਵੀ ਮੰਗ ਲੈਂਦੀ । "ਸਤਿਗੁਰੂ ਜੀ ਦੇ ਦਰਸ਼ਨਾਂ [illegible] ਕਿਹੜੀ ਮੰਗ ਹੁੰਦੀ ਹੈ, ਬਾਪੂ ਜੀ ?" ਮਹਿੰਦਰ ਕੌਰ ਦਾ ਕਹਿਣਾ ਸੀ ।

## ਸ. ਨਰਿੰਦਰ ਸਿੰਘ ਦਾਰਾ ਸਲਾਮ

ਇਸ ਘਟਨਾ ਦਾ ਅੰਤ ਅਜੇ ਹੋਇਆ ਹੀ ਸੀ ਕਿ ਸ. ਦਇਆ ਸਿੰਘ ਦੇ [illegible] ਜੁਆਨ ਪੁੱਤਰ ਸ. ਨਰਿੰਦਰ ਸਿੰਘ ਨੇ ਇਕ ਆਪਣੀ ਹੱਡ ਬੀਤੀ [illegible]

ਇਹ 1981 ਦੀ ਗੱਲ ਹੈ ਸਤਿਗੁਰੂ ਜੀ ਦੇ [illegible] ਜੰਗਲ ਨੂੰ, ਜਿਥੇ ਇਕ ਵਿਸ਼ੇਸ਼ [illegible]

ਲਈ ਚਲੇ । ਸਤਿਗੁਰੂ ਜੀ ਦੀ ਕਾਰ ਦਾ ਮੈਂ ਡਰਾਈਵਰ ਸਾਂ । ਸਾਡੇ ਪਿਛੇ ਪਿਛੇ ਸਾਡੀਆਂ ਹੀ ਤਿੰਨ ਕਾਰਾਂ ਹੋਰ ਆ ਰਹੀਆਂ ਸਨ । ਮੈਂ ਸਭ ਤੋਂ ਅੱਗੇ ਨਿਕਲ ਗਿਆ । ਲਗਭਗ ਉਸ ਖੇਤਰ ਵਿਚ ਪਹੁੰਚ ਗਿਆ ਜਿਸ ਨੂੰ (ਨਾਂ ਭੁੱਲ ਗਿਆ — ਲੇਖਕ)... ਕਹਿੰਦੇ ਹਨ ਕਿ ਸਤਿਗੁਰੂ ਜੀ ਨੇ ਗੱਡੀ ਰੁਕਵਾ ਦਿੱਤੀ । ਹੁਕਮ ਕੀਤਾ : ਪਿੱਛੇ ਨੂੰ ਚੱਲੀਏ । ਨਾਲ ਦਿਆਂ ਦਾ ਪਤਾ ਲਈਏ । ਮਨ ਕਰ ਕੇ ਕੁਛ ਫ਼ਿਕਰਮੰਦ ਲਗੇ । ਜਾਂ ਅਸੀਂ ਪਿਛੇ ਨੂੰ ਕਈ ਮੀਲ ਪੰਧ ਕੀਤਾ ਤਾਂ ਵੇਖਿਆ ਕਿ ਸਾਡੀ ਇਕ ਗੱਡੀ ਬੁਰੀ ਤਰ੍ਹਾਂ ਹਾਦਸੇ ਦਾ ਸ਼ਿਕਾਰ ਹੋਈ ਪਈ ਸੀ ਪਰ ਸਾਰੀਆਂ ਸਵਾਰੀਆਂ ਦੀ ਸਤਿਗੁਰੂ ਜੀ ਨੇ ਹੱਥ ਦੇ ਕੇ ਰੱਖਿਆ ਕੀਤੀ । ਇਸੇ ਗੱਡੀ ਦੀ ਮੁਰੰਮਤ ਤੇ ਅਜੇ ਪਰਸੋਂ 65000 ਸ਼ਿਲਿੰਗ ਖ਼ਰਚ ਹੋਇਆ ਸੀ । ਗੱਡੀ ਦੇ ਪੱਲੇ ਕੱਖ ਨਹੀਂ ਸੀ ਰਿਹਾ । ਪਰ ਹਾਦਸੇ ਵਿਚ ਸ਼ਾਮਲ ਸਿੰਘਾਂ ਨੂੰ ਮਾਮੂਲੀ ਖਰੋਂਚਾਂ ਹੀ ਆਈਆਂ ।

ਹੁਣ ਮੈਨੂੰ ਪਤਾ ਲਗਾ ਕਿ ਸਤਿਗੁਰੂ ਜੀ ਦਾ ਖ਼ਿਆਲ ਮੁੜ ਮੁੜ ਪਿਛਾਂਹ ਨੂੰ ਕਿਉਂ ਜਾਂਦਾ ਸੀ ।

**ਪਤਾ ਦਇਆ ਸਿੰਘ ਹੋਰਾਂ ਦਾ**

ਸ. ਦਇਆ ਸਿੰਘ-ਨਰਿੰਦਰ ਹੋਰਾਂ ਤੋਂ ਪਤਾ ਲਗਾ ਕਿ ਉਹ 22.6.82 ਨੂੰ ਵਾਪਸ ਦਾਰਾ ਸਲਾਮ ਪਹੁੰਚ ਜਾਣਗੇ । ਇਹਨਾਂ ਦਾ ਕਾਰੋਬਾਰ ਫ਼ਰਨੀਚਰ ਦਾ ਹੈ । ਫਰਨੀਚਰ ਲਕੜੀ ਦਾ ਵੀ ਤੇ ਲੋਹੇ ਦਾ ਵੀ । ਭਾਣੋ ਲੰਡੇ ਦਾ ਇਹ ਪਰਿਵਾਰ, ਸਤਿਗੁਰੂਆਂ ਦੀ ਕਿਰਪਾ ਦਾ ਪਾਤਰ ਪਿਛਲੀਆਂ 3-4 ਪੀੜ੍ਹੀਆਂ ਤੋਂ ਹੈ । ਪਤਾ : ਮਠਾੜੂ ਵੁਡ ਵਰਕਸ, ਪੋਸਟ ਆਫਿਸ ਬਾਕਸ ਨੰ: 2200, ਦਾਰ-ਐਸ-ਸਲਾਮ, ਤਨਜ਼ਾਨੀਆ (ਈ. ਏ.) ।

## 12 ਜੂਨ 1982, ਸ਼ਨੀਵਾਰ
## ਨਵੀਂ ਦਿੱਲੀ

ਅੱਜ ਸਵੇਰੇ 7.45 ਵਜੇ ਮੈਂ ਕੇ-17 ਰਾਜੌਰੀ ਗਾਰਡਨ ਗਿਆ ਤਾਂ ਸ਼੍ਰੀ ਹੰਸਪਾਲ ਐਮ. ਪੀ. ਨੇ 'ਮੇਰੀ ਵੱਡੀ ਉਮਰ' ਦੱਸੀ ਕਿਉਂਕਿ ਉਹ ਮੈਨੂੰ ਯਾਦ ਕਰ ਰਹੇ ਸਨ । ਅਤੇ ਮੈਂ ਆ ਗਿਆ ਸਾਂ । ਮਿਲਣ ਕਮਰੇ ਵਿਚ ਉਹ ਸ. ਅੱਛਰ ਸਿੰਘ ਤੇ ਹੋਰ ਅਨੇਕ ਸਿੰਘਾਂ ਨਾਲ ਬੈਠੇ ਸਨ । ਇਕ ਗੁਰਦੇਵ ਸਿੰਘ ਨਾਮੀ ਲੜਕਾ ਜੋ ਸੂਬਾ ਸਾਹਿਬ ਸਿੰਘ ਪਰਿਵਾਰ ਚੋਂ ਪੜਪੋਤਰਾ ਲਗਦਾ ਹੈ, ਸ. ਹਰਨਾਮ ਸਿੰਘ ਦਾ ਲੜਕਾ, ਇਹ ਸ. ਹੰਸਪਾਲ ਵਲ ਸਕੱਤਰ ਤਰਸੇਮ ਸਿੰਘ ਦਾ ਇਕ ਰੁੱਕਾ ਲੈ ਕੇ ਆਇਆ ਸੀ, ਜਿਸ ਵਿਚ ਸਤਿਗੁਰੂ ਜੀ ਦਾ ਹੁਕਮ ਲਿਖਿਆ ਹੋਇਆ ਸੀ ਕਿ ਕਵੀ ਹੋਰਾਂ ਤੋਂ ਗੁਰੂ ਰਾਮ ਸਿੰਘ ਜੀ ਬਾਰੇ ਮਜ਼ਮੂਨ ਲਿਖਵਾ ਕੇ ਅੱਜ ਹੀ ਭੈਣੀ ਸਾਹਿਬ ਭੇਜ ਦਿਓ । ਸ. ਭਰਪੂਰ ਸਿੰਘ ਡਾਇਰੈਕਟਰ ਸਿਖਿਆ ਵਿਭਾਗ ਪੰਜਾਬ ਨੇ ਚਾਹਿਆ ਹੈ ਕਿ ਕਿਸੇ ਪਾਠ ਪੁਸਤਕ ਵਿਚ ਉਹ ਲੇਖ ਦਿੱਤਾ ਜਾਵੇ ।

ਮੈਂ ਦੱਸਿਆ ਕਿ ਕੱਲ੍ਹ ਖ਼ੁਦ ਭੈਣੀ ਸਾਹਿਬ ਜਾ ਰਿਹਾ ਹਾਂ, ਜਾ ਕੇ ਜਿਵੇਂ ਹੋਵੇਗਾ

ਵੇਖੀ ਜਾਵੇਗੀ ।

## ਫ਼ਾਂਸੀ ਤੋਂ ਮੁਕਤੀ

ਏਥੇ ਜਦੋਂ ਗੁਰਦੇਵ ਸਿੰਘ ਦਿੱਲੀ ਨੂੰ ਭੈਣੀ ਸਾਹਿਬ ਜਾਣ ਦਾ ਕਾਰਨ ਪੁੱਛਿਆ ਤਾਂ ਉਸ ਦੱਸਿਆ ਕਿ ਤਿੰਨ ਸਾਲ ਹੋ ਗਏ, ਉਸ ਤੋਂ ਛੁਟੇਰੇ ਭਰਾ ਦਾ ਕਤਲ ਹੋ ਗਿਆ ਸੀ । ਇਹ ਬੱਝ ਗਿਆ ਤਾਂ ਇਹਦੀ ਮਾਂ ਨੇ ਸੁਖਣਾ ਸੁੱਖੀ, ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਮੇਰਾ ਮੁੰਡਾ ਹੁਣ ਬਚ ਰਹੇ ਤਾਂ ਹੀ ਭਲਾ ਹੈ । ਮੈਂ ਸਾਲ ਭਰ ਭੈਣੀ ਸਾਹਿਬ ਇਹਨੂੰ ਸੇਵਾ ਲਈ ਭੇਜਾਂਗੀ ।

ਜੱਜ ਨੇ ਫੈਸਲਾ ਸੁਣਾਨ ਲਗਿਆਂ ਦੱਸਿਆ : ਮੇਰੇ ਫੈਸਲੇ ਅਨੁਸਾਰ ਤਾਂ ਭਰਾ ਦੇ ਕਾਤਲ ਨੂੰ 20 ਸਾਲ ਸਜ਼ਾ ਮਿਲਣੀ ਚਾਹੀਦੀ ਹੈ ਪਰ ਪਤਾ ਨਹੀਂ ਕਿਵੇਂ ਮੇਰੀ ਕਲਮ ਨੇ ਕੇਵਲ ਤਿੰਨ ਸਾਲ ਦੀ ਸਜ਼ਾ ਹੀ ਸੁਣਾਈ ਹੈ । ਗੁਰਦੇਵ ਸਿੰਘ ਨੇ ਕਿਹਾ, ਮੈਂ 20 ਸਾਲ ਦੀ ਸਜ਼ਾ ਦਾ ਹੀ ਭਾਗੀ ਸਾਂ, ਫਾਹੇ ਵੀ ਲਗ ਸਕਦਾ ਸਾਂ ਪਰ ਸਤਿਗੁਰੂ ਜੀ ਨੇ ਕਿਰਪਾ ਕੀਤੀ । ਸੂਲੀ ਦੀ ਸੂਲ ਕਰ ਦਿੱਤੀ ਹੈ । ਹੁਣ ਓਸੇ ਦੀ ਸੇਵਾ ਵਿਚ ਸਾਲ ਭਰ ਲਈ ਚੱਲਿਆ ਹਾਂ ।

## ਮਾਤਾ ਦਾ ਭੋਗ

ਸੰਤ ਅੱਛਰ ਸਿੰਘ B-239 WZ-15 ਜਨਤਾ ਕਾਲੋਨੀ, ਨਵੀਂ ਦਿੱਲੀ-27 ਨੇ ਹੰਸਪਾਲ ਜੀ ਨੂੰ ਇਕ ਮਰਗ ਦਾ ਕਾਰਡ ਦਿੰਦਿਆਂ, 2.6.82 ਨੂੰ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਸਿਫ਼ਾਰਸ਼ ਕਰਨ ਹਿਤ ਕਿਹਾ, ਪਰ ਸਤਿਗੁਰੂ ਜੀ ਤਾਂ ਸ੍ਵੈ ਪਾਬੰਦੀ ਅਧੀਨ ਕਿਤੇ ਆ-ਜਾ ਨਹੀਂ ਰਹੇ । ਹੰਸਪਾਲ ਨੇ ਕਿਹਾ : ਜਾ ਕੇ ਅਰਜ਼ ਕਰ ਦਿਓ ਜੇ ਮੰਨੀ ਜਾਇ ਤਾਂ ।

ਸੰਤਾਂ ਨੇ ਮੈਨੂੰ ਵੀ ਕਾਰਡ ਦਿੱਤਾ ਪਰ ਮੈਂ ਤਾਂ 14 ਜੁਲਾਈ ਤਕ ਦਿੱਲੀਓਂ ਬਾਹਰ ਰਹਿਣਾ ਹੈ । ਅੱਛਰ ਸਿੰਘ (ਵਿਚਕਾਰਲੇ), ਗਿਆਨ ਸਿੰਘ (ਵੱਡੇ), ਜੁਗਿੰਦਰ ਸਿੰਘ (ਛੋਟੇ) ਦੀ ਮਾਤਾ ਬੀਬੀ ਸੋਮਾ 5.6.82 ਨੂੰ ਗੁਰਪੁਰੀ ਸਿਧਾਰ ਗਏ ਹਨ, ਉਨ੍ਹਾਂ ਨਮਿਤ 20.6.82 ਨੂੰ ਭੋਗ ਪਾਇਆ ਜਾਣਾ ਹੈ ।

## 13 ਜੂਨ 1982, ਐਤਵਾਰ
## ਸ੍ਰੀ ਭੈਣੀ ਸਾਹਿਬ

ਮੈਂ ਆਪਣੇ ਨਿਸ਼ਚੇ ਮੁਤਾਬਿਕ ਅੱਜ ਸਵੇਰੇ ਘਰੋਂ 5.30 ਵਜੇ ਤਿਆਰ ਹੋ ਕੇ ਤੁਰ ਪਿਆ ਤੇ ਦਿੱਲੀ-ਪੱਟੀ ਵਾਲੀ ਬਸ ਤੇ ਸਵਾਰ ਹੋ, ਤਿੱਖੜ ਦੁਪਹਿਰੇ ਸ੍ਰੀ ਭੈਣੀ ਸਾਹਿਬ ਪਹੁੰਚ ਗਿਆ । ਸਬੱਬ ਨਾਲ ਸੰਤ ਬਲਵੰਤ ਸਿੰਘ ਬੇਂਗਲੋਰ ਅਤੇ ਸੰਤ ਲਛਮਣ ਸਿੰਘ ਫਗਵਾੜਾ ਦਾ ਲੜਕਾ ਕਾਰ ਲਈ ਆਉਂਦੇ ਮਿਲ ਪਏ ਤੇ ਮੈਂ ਰਿਕਸ਼ਾ ਛੱਡ ਕੇ ਇਹਨਾਂ ਨਾਲ ਬੈਠ ਗਿਆ ।

ਜਦੋਂ ਨੂੰ ਅਸੀਂ ਭੈਣੀ ਸਾਹਿਬ ਪਹੁੰਚੇ, ਸੇਠ ਤਿਰਲੋਕ ਸਿੰਘ-ਬੀਬੀ ਮਹਿੰਦਰ ਕੌਰ

ਸੇਠਾਣੀ ਦੀ ਕਾਰ ਦਿੱਲੀ ਜਾਣ ਨੂੰ ਤਿਆਰ ਹੋ ਰਹੀ ਸੀ। ਉਹ ਬੀਤੀ ਰਾਤੀਂ ਗੁਰੂ ਕੇ ਦਰਸ਼ਨਾਂ ਲਈ ਆਏ ਸਨ।

## ਮਿਹਰਬਾਨ ਸਾਹਿਬ ਮੇਰਾ ਮਿਹਰਬਾਨ

ਮੈਂ ਗੁਰੂ ਕੇ ਦਰਸ਼ਨ ਸ਼ਾਮ ਦੇ ਦੀਵਾਨ ਸਮੇਂ ਹੀ ਕੀਤੇ। ਅੱਜ ਭੈਣੀ ਸਾਹਿਬੋਂ ਬਾਹਰਲੇ ਨਗਰਾਂ ਸ਼ਹਿਰਾਂ ਦੇ ਦਰਜਨਾਂ ਸਿੰਘ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ ਸਨ। ਦੀਵਾਨ ਵਿਚ ਇਕ ਤਾਂ ਹਰਖੋਵਾਲ ਦੇ ਡੇਰੇ ਦੇ ਸੰਤ ਜੀਤ ਸਿੰਘ, ਜਿਸ ਨੂੰ ਦੀਨ ਦਇਆਲ ਜੀ ਨੇ ਇਕ ਪਿੱਤਲ ਦੇ ਗੜਵੇ ਦੀ ਬਖ਼ਸ਼ਿਸ਼ ਕੀਤੀ ਅਤੇ ਇਕ ਨਿਹੰਗ ਸਿੰਘ ਬੈਠੇ ਸਨ ਜਿਸ ਨੂੰ ਸਵੇਰ ਦੇ ਦੀਵਾਨ ਸਮੇਂ ਇਕ ਸਰਬ ਲੋਹ ਦਾ ਗੜਵਾ ਅਦਾ ਕੀਤਾ ਗਿਆ ਸੀ। ਇਹ ਦੀਵਾਨ ਹਰੀਮੰਦਰ ਵਿਚ ਸੀ।

ਅਰਦਾਸ ਉਪਰੰਤ ਸਤਿਗੁਰੂ ਜੀ ਨੇ ਮੈਨੂੰ ਪਾਸ ਬੁਲਾਇਆ ਅਤੇ ਇਸ਼ਾਰਾ ਕਰ ਕੇ ਕੋਲ ਹੀ ਬਿਠਾ ਲਿਆ। ਸਤਿਗੁਰੂ ਜੀ ਵਿਗਸੇ : ਪ੍ਰਸ਼ਾਦ ਪਾਣੀ ਤਾਂ ਪੁੱਛਿਆ ਨਹੀਂ, ਚਲੋ ਕੋਲ ਹੀ ਬਿਠਾ ਲਿਆ। ਕੀਰਤਨ ਤੋਂ ਬਾਅਦ ਕਟਾਣਾ ਸਾਹਿਬ ਤੋਂ ਆਏ ਦੋ ਸਿੰਘਾਂ ਨੇ ਬੇਨਤੀ ਕੀਤੀ ਕਿ ਉਨ੍ਹਾਂ ਦੇ ਘਰ ਪਾਠ ਦੇ ਭੋਗ ਸਮੇਂ ਦਰਸ਼ਨ ਦਿੱਤੇ ਜਾਣ। ਬਚਨ ਹੋਇਆ : "ਤਰਸੇਮ ਸਿੰਘ ਨਾਲ ਗੱਲ ਕਰ ਲਓ। ਮੈਂ ਤਾਂ ਕਿਤੇ ਜਾਣਾ ਨਹੀਂ।" "ਫਿਰ ਪੰ: ਗੋਪਾਲ ਸਿੰਘ ਜੀ ਨੂੰ ਹੀ ਦੀਵਾਨ ਦੀ ਆਗਿਆ ਹੋ ਜਾਵੇ ?" ਤਰਸੇਮ ਸਿੰਘ ਨੇ ਕਿਹਾ : ਏਨੀ ਗਰਮੀ ਵਿਚ ਕੀ ਕਰਨਾ ਹੈ। ਜ਼ਰਾ ਮੌਸਮ ਠੀਕ ਹੋ ਲੈਣ ਦਿਓ. ਪੰਡਿਤ ਜੀ ਦੀਵਾਨ ਲਾ ਆਉਣਗੇ। ਸਤਿਗੁਰੂ ਜੀ ਨੇ ਸਿੰਘਾਂ ਨੂੰ ਸਲਾਹ ਦਿੱਤੀ : ਏਥੇ ਹੀ ਪਾ ਲਓ ਭੋਗ। ਨਹੀਂ ਤਾਂ ਮੇਰੀ ਗ਼ੈਰਹਾਜ਼ਰੀ ਹੋ ਜਾਵੇਗੀ।

ਸਿੰਘ ਸੰਤ ਤਰਸੇਮ ਸਿੰਘ ਨਾਲ ਗੱਲ ਕਰਨ ਲਗੇ।

ਅੱਜ ਰਾਗੀ ਜਥਾ ਏਥੇ ਨਹੀਂ ਸੀ, ਉਹ ਅਜੇ ਹਚਾਰੀ ਬਾਗ - ਡਾਲਟਨ ਗੰਜੋਂ ਵਾਪਸ ਨਹੀਂ ਪਰਤੇ ਸਨ। ਇਸ ਲਈ ਕੀਰਤਨ ਕਰਨ ਵਾਲੇ ਸੰਤ ਹਰਭਜਨ ਸਿੰਘ ਸਿਤਾਰ ਤੇ ਸ਼ੇਰ ਸਿੰਘ *(ਤਬਲਾ)* ਬਲਜੀਤ ਸਿੰਘ ਅਤੇ ਸੰਤ ਭਾਗ ਸਿੰਘ ਹੱਥ ਦਿਲਰੁਬਾ ਪਕੜੇ ਹੋਏ ਸਨ। ਸਤਿਗੁਰੂ ਜੀ ਨੇ ਸ਼ਬਦ ਲਿਆ :

ਨਾਮ ਬਿਸਾਰਿਓ ਹੈ ਅਭਿਮਾਨ। (ਕੇਦਾਰਾ)

ਦੀਵਾਨ ਵਿਚੋਂ ਉਠ ਕੇ ਜਾਂ ਮੈਂ ਮਿੱਤਰ ਹਰਭਜਨ ਸਿੰਘ ਰਾਗੀ ਨੂੰ ਮਿਲਿਆ ਤਾਂ ਉਸ ਦੱਸਿਆ : ਇਕ ਅਰਜ਼ ਪਰਸੋਂ ਕੀਤੀ ਸੀ ਕਿ ਸੱਚੇ ਪਾਤਸ਼ਾਹ ਜੀ ਕਿਰਪਾ ਕਰਨ, ਗੁਰਦੇਵ ਸਿੰਘ ਸਰੋਦ ਜੁ 19.5.82 ਦਾ ਅਮਰੀਕਾ ਗਿਆ ਹੋਇਆ ਹੈ, ਉਹਦੇ ਘਰਦਿਆਂ ਲਈ 1000/- ਹਰ ਮਹੀਨੇ ਦੇਣ ਦੀ ਆਗਿਆ ਬਖ਼ਸ਼ਣ ! ਸਤਿਗੁਰਾਂ ਤੁਰਤ ਬਿਨੈ ਪਰਵਾਨ ਕੀਤੀ ਤੇ ਸ. ਹੰਸਪਾਲ ਐਮ. ਪੀ. ਨੂੰ ਹੁਕਮ ਦਿੱਤਾ ਕਿ ਉਹ ਇਹ ਰਕਮ ਉਨ੍ਹਾਂ ਦੇ ਘਰ ਪੁਚਾਇਆ ਕਰੇ।

ਦੂਜੀ ਅਰਜ਼ ਹਰਭਜਨ ਸਿੰਘ ਨੇ ਆਪਣੇ ਪਰਿਵਾਰਕ ਰਾਸ਼ਨ ਪਾਣੀ ਲਈ ਕੀਤੀ : ਤਿੰਨ ਬੱਚੇ ਹਨ, ਅਲਸਰ ਹੋਈ ਪਤਨੀ ਵੀ 8.6.82 ਤੋਂ ਦਿੱਲੀਓਂ ਨਾਲ ਆਈ ਹੋਈ ਹੈ। ਲੰਗਰ ਤਾਂ ਗੁਰੂ ਕਾ ਮਿਲਦਾ ਹੈ, ਪਰ ਘਿਉ, ਚੀਨੀ, ਸਾਬਣ, ਤੇਲ ਆਦਿ ਦੀ ਹੋਰ

ਲੋੜ ਵਾਸਤੇ ਬੇਨਤੀ ਸੀ । ਪਰਵਾਨ ਹੋਈ । ਸਕੱਤਰ ਤਰਸੇਮ ਸਿੰਘ ਨੂੰ ਹੁਕਮ ਹੋਇਆ ਕਿ ਉਹ ਪਿਆਰਾ ਸਿੰਘ ਨਾਥ ਤੋਂ ਦਿਵਾ ਦੇਵੇ ।

ਸੰਤ ਜੀਤ ਸਿੰਘ ਜਿਸ ਨੂੰ ਪਿਤਲ ਦਾ ਗੜਵਾ ਸਤਿਗੁਰੂ ਜੀ ਵਲੋਂ ਬਖਸ਼ਿਆ ਗਿਆ, ਲਗਭਗ ਦੋ ਫੁਟ ਲੰਮੀ ਪਤਲੀ ਦਾੜ੍ਹੀ ਤੇ ਇਕਹਿਰੇ ਸਰੀਰ ਦਾ ਮਾਲਕ ਸੰਧੂਰੀ ਪਗੜੀ ਵਾਲਾ ਹੈ । ਇਸ ਨੇ ਜਦੋਂ ਕੱਲ੍ਹ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਤਾਂ ਦੀਨ ਦਿਆਲ ਜੀ ਨੇ ਸਾਧ ਜਾਣ ਸੇਵਾ ਪੁੱਛੀ । ਸੰਤ ਨੇ ਗੜਵੇ ਦੀ ਬੇਨਤੀ ਕੀਤੀ ।

## ਪੁਰਾਣੀ ਕੋਠੀ ਵਿਖੇ ਦਰਸ਼ਨ

ਜਦੋਂ ਮੈਂ ਪੌਣੇ ਪੰਜ ਵਜੇ ਪੁਰਾਣੀ ਕੋਠੀ ਗਿਆ ਤਾਂ ਸਤਿਗੁਰੂ ਜੀ ਵਿਚਕਾਰਲੇ ਕਮਰੇ ਵਿਚ ਸੰਤ ਸਤਨਾਮ ਸਿੰਘ ਲਾਂਗਰੀ ਹਥੋਂ, ਬੈਠੇ ਫਲੋਹਾਰ ਕਰ ਰਹੇ ਸਨ । ਸੰਤ ਜਗਤਾਰ ਸਿੰਘ ਜੀ, ਬੀਬਾ ਜੀ, ਗੁਰਮੀਤ ਸਿੰਘ ਜੱਬਲਪੁਰੀ, ਉਹਦੀ ਪਤਨੀ ਭੁੱਚੀ ਅੰਮ੍ਰਿਤ ਨੈਰੋਬੀ ਵਾਲੀ ਤੇ ਇਕ ਦੋ ਹੋਰ ਸਰੀਰ ਨਾਲ ਸਨ । ਉਠ ਕੇ ਕੁਛ ਸਮੇਂ ਲਈ ਗਏ, ਮੈਨੂੰ ਇਹ ਆਖ ਗਏ ਕਿ ਅੱਧੇ ਘੰਟੇ ਬਾਅਦ ਫੇਰ ਮਿਲਾਂਗਾ ।

ਪੂਰੇ 5 ਵਜੇ ਸ਼ਾਮੀ ਸਤਿਗੁਰੂ ਜੀ ਨੇ ਪੂਰਬੀ ਘਾਹ ਕਿੱਤੇ ਵਿਚ ਤੇਜ਼ ਤੇਜ਼ ਕਦਮਾਂ ਨਾਲ ਚੱਲਣਾ ਸ਼ੁਰੂ ਕਰ ਦਿੱਤਾ ।

ਆਪ ਜੀ ਨਾਲ ਕਦਮ ਮਿਲਾ ਕੇ ਚਲਣ ਵਾਲਿਆਂ ਵਿਚ ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਜਗਤਾਰ ਸਿੰਘ ਜੀ. ਸੰਤ ਜਸਵੰਤ ਸਿੰਘ ਕੱਲ੍ਹਾ, ਗੁਰਮੀਤ ਸਿੰਘ, ਅੰਮ੍ਰਿਤ ਕੌਰ ਸਨ । ਅਸਲੋਂ ਨਾਲ ਚੱਲਦਾ ਸੰਤ ਉਦੇ ਸਿੰਘ ਚੂੰਨ੍ਹੀ ਕੋਈ ਅਰਜ਼ ਕਰ ਰਿਹਾ ਸੀ । ਏਥੇ ਘਾਹ ਕਿੱਤੇ ਵਿਚ ਹੀ ਇਕ, $2\times5\frac{1}{2}$' ਫੁਟ ਫੱਟਾ, ਜਿਸਦਾ ਇਕ ਪਾਸਾ ਧਰਤੀ ਵਲ ਦੂਜਾ ਪਾਸਾ ਉੱਚਾ, ਕੱਪੜ-ਕੱਜਿਆ ਪਿਆ ਸੀ, ਜਿਸ ਉਤੇ 5.30 ਵਜੇ ਸ਼ਾਮੀ ਆਪ ਜੀ ਲੱਤਾਂ ਨੂੰ ਉੱਚੇ ਪਾਸੇ ਰਖ, ਆਰਾਮ ਦੀ ਮੁਦ੍ਰਾ ਵਿਚ ਪੈ ਗਏ ਅਤੇ ਮੈਨੂੰ ਆਗਿਆ ਹੋਈ, ਮੈਂ ਆਪਣੀ ਪੁਸਤਕ "ਭਾਰਤ ਵਿਚ ਕਿਸਾਨੀ ਦੀ ਪਹਿਲੀ ਜਦੋ ਜਹਿਦ — ਕੂਕਾ ਲਹਿਰ" ਸੁਣਾਵਾਂ ।

## ਵੇਲੇ ਸਿਰ ਬਿਆਨ

ਸਭ ਤੋਂ ਪਹਿਲਾਂ ਹੰਸਪਾਲ ਜੀ ਨਮਸਕਾਰ ਕਰਨ ਆਏ । ਉਨ੍ਹਾਂ ਦੇ ਹੱਥ ਕੱਲ੍ਹ ਦਾ "ਇੰਡੀਅਨ ਐਕਸਪ੍ਰੈਸ" (12 ਜੂਨ ਸ਼ਨੀਵਾਰ) ਸੀ, ਪੇਸ਼ ਕੀਤਾ, ਜਿਸ ਦੇ ਅੰਤਮ ਪ੍ਰਿਸ਼ਟ ਤੇ ਸ. ਹਰਵਿੰਦਰ ਸਿੰਘ ਹੰਸਪਾਲ, ਬੀਬੀ ਅਮਰਜੀਤ ਕੌਰ, ਬੀਬੀ ਸੁਖਵੰਤ ਕੌਰ ਭਿੰਡਰ ਅਤੇ ਸ. ਅਮਰਿੰਦਰ ਸਿੰਘ ਦਾ ਇਕ ਬਿਆਨ ਸੀ । ਜਿਸਦਾ ਤੱਤ ਇਹ ਸੀ ਕਿ ਅਕਾਲੀ ਪਾਰਟੀ ਇਹ ਦੋਸ਼ ਗਿਆਨੀ ਜ਼ੈਲ ਸਿੰਘ ਅਤੇ ਸ. ਦਰਬਾਰਾ ਸਿੰਘ ਤੇ ਲਾਉਂਦੀ ਰਹਿੰਦੀ ਹੈ ਕਿ ਉਹ ਦਿੱਲੀ ਗੁਰਦੁਆਰਾ ਚੋਣਾਂ ਵਿਚ ਦਖ਼ਲ ਦਿੰਦੇ ਹਨ ਜਦੋਂ ਕਿ ਸ. ਪ੍ਰਕਾਸ਼ ਸਿੰਘ ਬਾਦਲ ਵਿਰੋਧੀ ਬੈਂਚ ਦਾ ਨੇਤਾ ਹੋਣ ਕਾਰਨ ਸਾਰੀਆਂ ਸਰਕਾਰੀ ਸਹੂਲਤਾਂ ਪ੍ਰਾਪਤ ਕਰਦਾ ਵੀ ਕਈ ਦਿਨਾਂ ਤੋਂ ਦਿੱਲੀ ਬੈਠਾ ਹੋਇਆ ਹੈ ।

ਸਤਿਗੁਰੂ ਜੀ ਨੇ ਉਪ੍ਰੋਕਤ ਚਹੁੰਆਂ ਐਮ. ਪੀਜ਼. ਦਾ ਇਕ ਗਰੁੱਪ ਬਣ ਕੇ ਕੰਮ ਕਰਨਾ ਦੱਸਿਆ ।

ਅਤੇ ਫਿਰ ਜਦੋਂ ਨਹਿਰ ਤੇ ਜਾਣ ਦੀਆਂ ਤਿਆਰੀਆਂ ਹੋ ਰਹੀਆਂ ਸਨ, ਮੈਨੂੰ ਪੂਰੇ ਧਿਆਨ ਨਾਲ ਸੁਣਿਆ ਗਿਆ ਅਤੇ ਮੇਰੇ ਕੀਤੇ ਕੰਮ ਦੀ ਸ੍ਰੀ ਹਜ਼ੂਰ ਨੇ ਸਲਾਹੁਤਾ ਕੀਤੀ। ਇਹ ਮੈਂ ਦੱਸ ਦਿੱਤਾ ਸੀ ਕਿ ਇਸ ਲੇਖ ਵਿਚ ਇਕ ਕਮਿਊਨਿਸਟ ਦੀ ਭਾਵਨਾ ਦਰਸਾਈ ਗਈ ਹੈ।

## ਥੋੜ੍ਹਾ ਜਿਹਾ ਘਰੇਲੂ ਵਾਤਾਵਰਣ

ਸਵਾ ਕੁ ਛੇ ਵਜੇ ਸਤਿਗੁਰੂ ਜੀ ਨਹਿਰ ਸਰਹੰਦ ਤੇ ਜਾਣ ਲਈ ਉਠੇ। ਪਿੱਛੇ ਪਿੱਛੇ ਹਜ਼ੂਰੀ ਸੇਵਕ ਤੇ ਹੋਰ ਸੱਜਣ ਸਨ। ਸੰਤ ਜਗਤਾਰ ਸਿੰਘ ਜੀ ਵੀ ਕੋਲ ਬੈਠੇ ਸਨ। ਬੀਬਾ ਜੀ ਉਨ੍ਹਾਂ ਨੂੰ ਲੈਣ ਵਾਸਤੇ ਆਏ ਤਾਂ ਸਤਿਗੁਰੂ ਜੀ ਨੇ ਜਿਵੇਂ ਮੈਨੂੰ ਸੁਣਾ ਕੇ ਆਖਿਆ ਕਿ ਉਹ ਨਹਿਰ ਤੇ ਪਹਿਲੀ ਗੱਡੀ ਤੇ ਜਾਣ। ਜਗਤਾਰ ਸਿੰਘ ਸਤਿਗੁਰੂ ਜੀ ਨਾਲ ਆ ਜਾਵੇਗਾ।

ਅਤੇ ਬੀਬਾ ਜੀ ਕਾਕੇ ਸਮੇਤ ਚਲੇ ਗਏ।

## ਹਜ਼ੂਰ ਸਿੰਘ ਦੇ ਵਿਆਹ ਦੀ ਪ੍ਰਵਾਨਗੀ

ਡਿਉਢੀ ਵਿਚ ਗਏ ਤਾਂ ਮੇਰੇ ਕੁਝ ਅਪਰਚਿਤ ਵਿਅਕਤੀਆਂ ਨੇ ਸਤਿਗੁਰੂ ਜੀ ਦੇ ਚਰਨਾਂ ਤੇ ਭੇਟ ਰਖ ਮੱਥਾ ਟੇਕਿਆ। ਸੱਚੇ ਪਾਤਸ਼ਾਹ ਜੀ ਨੇ ਜਾਣਕਾਰੀ ਦਿੱਤੀ : ਇਹ ਸ. ਰਤਨ ਸਿੰਘ ਬੈਂਕੋਕ, ਇਸਦੀ ਪਤਨੀ ਬੀਬੀ ਹਰਭਜਨ ਕੌਰ ਤੇ ਛੋਟਕਾ ਜਿਹਾ ਜਵਾਨ ਪੁੱਤਰ ਹਜ਼ੂਰ ਸਿੰਘ ਸੀ। ਅਤੇ ਨਾਲ ਖਲੋਤਾ ਸੀ ਇਕ ਹੋਰ ਨੌਜੁਆਨ ਤ੍ਰਿਲੋਚਨ ਸਿੰਘ ਮੰਡੀ ਤੋਂ। ਇਹ ਸਾਰੇ ਵਿਆਹ ਦੀ ਮਨਜ਼ੂਰੀ ਲੈਣਾ ਚਾਂਹਦੇ ਸਨ, ਤ੍ਰਿਲੋਚਨ ਸਿੰਘ ਦੀ ਭੈਣ ਦਾ ਹਜ਼ੂਰ ਸਿੰਘ ਨਾਲ।

ਦੀਨ ਦਿਆਲ ਜੀ ਨੇ ਮੈਨੂੰ ਦੱਸਿਆ : ਇਹ ਬੀਬੀ ਰਾਧਾ ਸਵਾਮੀ ਪਰਿਵਾਰ ਵਿਚੋਂ ਆਈ ਹੈ ਪਰ ਹੁਣ ਇਹ ਪੂਰੀ ਤਰ੍ਹਾਂ ਨਾਮਧਾਰੀ ਰਹਿਤ ਮਰਯਾਦਾ ਵਿਚ ਹੈ। ਮਨ ਕਰ ਕੇ ਵੀ ਏਨੀ ਹੀ ਚੰਗੀ ਹੈ ਕਿ ਜੇ ਕਿਤੇ ਪਤੀ ਨੇ ਗ਼ਲਤੀ ਕੀਤੀ ਹੈ ਤਾਂ ਉਸ ਨੂੰ ਠੀਕ ਕਰਨ ਵਿਚ ਮੇਰੀ ਮਦਦ ਕੀਤੀ ਹੈ। ਇਹ ਲੜਕਾ ਹਜ਼ੂਰ ਸਿੰਘ ਦੋ ਵਾਰ ਹਫਤੇ ਵਿਚ ਧਰਮਸਾਲਾ ਜਾਂਦਾ ਹੈ ਅਤੇ ਆਗਿਆ ਵਿਚ ਰਹਿਣ ਨਾਲ ਖ਼ੁਸ਼ੀ ਮਹਿਸੂਸ ਕਰਦਾ ਹੈ। ਥਾਈਲੈਂਡ ਦੇ ਵਧੀਆ ਬੱਚਿਆਂ ਵਿਚੋਂ ਹੈ। ਹਜ਼ੂਰ ਸਿੰਘ ਦੇ ਵਿਆਹ ਬਾਰੇ ਸਤਿਗੁਰੂ ਜੀ ਨੇ ਦੱਸਿਆ : ਪਹਿਲਾਂ ਇਹਨਾਂ ਇਕ ਰਿਸ਼ਤਾ ਗ਼ੈਰ ਨਾਮਧਾਰੀਆਂ ਚੋਂ ਲੱਭਿਆਂ ਸੀ। ਮੈਂ ਉਸ ਨੂੰ ਪਰਵਾਨ ਨ ਕੀਤਾ ਤੇ ਇਹਨਾਂ ਨੂੰ ਕਿਹਾ, ਜੋ ਕੁਝ ਰਾਧਾ ਸੁਆਮੀਆਂ ਤੋਂ ਲਿਆ ਜੇ, ਮੋੜ ਕੇ ਆਓ। ਇਹ ਬੜੀ ਤਕੜੀ ਗੱਲ ਸੀ ਪਰ ਇਹਨਾਂ ਆਗਿਆ ਪਾਲਣ ਕੀਤੀ। ਅਰੋੜਿਆਂ ਨੂੰ ਇਹ ਗੱਲ ਬਹੁਤ ਔਖੀ ਹੁੰਦੀ ਹੈ। ਪਰ ਇਹਨਾਂ ਪੈਸਾ ਪੈਸਾ ਗਿਣ ਕੇ ਵਾਪਸ ਕੀਤਾ ਅਤੇ ਲਿਆ ਹੋਇਆ ਮਾਲ ਮੋੜ ਕੇ ਆਏ। ਦੂਜੀ ਵਾਰ ਇਹ ਹੋਰ ਗ਼ੈਰ ਨਾਮਧਾਰੀ ਦੇ ਚੱਕਰ ਵਿਚ ਪੈ ਗਏ। ਪਤਾ ਲਗਣ ਤੇ ਮੈਂ ਇਨਕਾਰ ਕੀਤਾ। ਇਹਨਾਂ ਉਸ ਨੂੰ ਖੁਲ੍ਹੇ ਦਿਲ ਮੰਨਿਆ। ਅਤੇ ਹੁਣ ਤ੍ਰਿਲੋਚਨ ਸਿੰਘ, ਸਪੁੱਤਰ ਹਰਭਜਨ ਸਿੰਘ ਟਿੱਕੀਆਂ ਵਾਲਾ ਮੰਡੀ ਦੀ ਭੈਣ ਨਾਲ ਸੰਬੰਧ ਜੁੜੇ ਹਨ।

ਇਹ ਪਰਵਾਨ ਹੈ ਜੇ ਅਗੋ ਇਹਨਾਂ ਦਾ ਪਰਸਪਰ ਨੇੜੇ ਦਾ ਕੋਈ ਸਾਕ ਨ ਹੋਵੇ ਤਾਂ। ਜੇ ਇਹ ਇਸ ਬਾਰੇ ਸੂਬਾ ਜੈਮਲ ਸਿੰਘ ਜੀ ਤੋਂ ਪਰਵਾਨਗੀ ਲਿਖਵਾ ਲਿਆਉਂਦੇ ਤਾਂ ਹੋਰ ਵੀ ਚੰਗਾ ਹੁੰਦਾ !

ਅਨੰਦ ਕਾਰਜ ਕਰਨ ਬਾਰੇ ਸਤਿਗੁਰੂ ਜੀ ਨੇ ਆਉਂਦੇ ਵੀਰਵਾਰ ਵਾਲਾ ਦਿਨ ਪਰਵਾਨ ਕਰ ਲਿਆ। ਮੈਨੂੰ ਆਖਿਆ : ਅਜਿਹੇ ਸਿੱਖਾਂ ਲਈ ਛੋਟ ਵੀ ਕਰਨ ਤੇ ਜੀ ਕਰਦਾ ਹੈ ਅਤੇ ਉਹਨਾਂ ਦੀ ਸਹੂਲਤ ਵੀ ਮੁਖ ਰਖਣੀ ਬਣਦੀ ਹੈ।

ਸਤਿਗੁਰੂ ਜੀ ਨੇ ਤ੍ਰਿਲੋਚਨ ਸਿੰਘ ਦੀ ਵੀ ਪ੍ਰਸੰਸਾ ਕੀਤੀ ਕਿ ਮੰਡੀ ਵਿਚ ਉਹ ਸਾਰੇ ਨਾਮਧਾਰੀ ਫੰਕਸ਼ਨਾਂ ਵਿਚ ਉਤਸਾਹ ਨਾਲ ਭਾਗ ਲੈਂਦਾ ਹੈ।

## ਗੰਭੀਰ ਨਾਲ ਪ੍ਰੇਮ

ਇਕ ਪਰਿਵਾਰ ਹੋਰ ਮੌਕੇ ਉਤੇ ਸੀ — ਸ. ਸੁਰਿੰਦਰ ਸਿੰਘ ਗੰਭੀਰ, ਉਹਦੀ ਪਤਨੀ ਬੀਬੀ ਜਸਬੀਰ ਕੌਰ ਅਤੇ ਤਿੰਨ ਧੀਆਂ। ਸਤਿਗੁਰੂ ਜੀ ਨੇ ਮੈਨੂੰ ਬਚਨ ਕੀਤਾ : ਗੰਭੀਰ ਹੋਰਾਂ ਨੂੰ ਤੁਸੀਂ ਜਾਣਦੇ ਈ ਹੋ।

ਮੈਂ ਵੇਖਿਆ ਸ੍ਰੀ ਸਤਿਗੁਰੂ ਜੀ ਲੜਕੀਆਂ ਦੀ ਗ਼ਲਤੀ ਨੂੰ ਖਿਮਾ ਕਰਨ ਲਈ ਓਨੇ ਹੀ ਉਦਾਰ ਹਨ ਜਿੰਨੇ ਲੜਕਿਆਂ ਲਈ।

ਗੰਭੀਰ ਪਰਿਵਾਰ ਲੜਕੀ ਦੀ ਸ਼ਾਦੀ ਜਲਦੀ ਕਰਨਾ ਚਾਹੁੰਦਾ ਸੀ।

## ਬਿਰਧ ਪ੍ਰਤੀ ਮੋਹ

ਡਿਉਢੀ ਲੰਘ, ਤੇਜ਼ ਤੇਜ਼ ਚਲਦੇ ਸਤਿਗੁਰੂ ਜੀ ਆਓ-ਭਗਤ ਕੁਆਰਟਰਾਂ ਵਿਚੋਂ ਬਲਦੇਵ ਸਿੰਘ ਸੇਵਕ ਦੇ ਨਾਲ ਦੇ ਕਮਰੇ ਵਿਚ ਇਕ ਬਿਰਧ ਨੂੰ ਦਰਸ਼ਨ ਦੇਣ ਗਏ। ਮੇਰੇ ਜਾਂਦਿਆਂ ਨੂੰ ਸਤਿਗੁਰੂ ਜੀ ਉਸ 100 ਸਾਲਾ ਬਜ਼ੁਰਗ ਸੰਤ ਮੱਲ ਸਿੰਘ ਰਾਣੀਆਂ ਦੇ ਬਿਸਤਰੇ ਤੇ ਬੈਠੇ ਹੋਏ ਸਨ ਅਤੇ ਸਿੰਘ ਨੰਗੇ ਪਿੰਡੇ ਹੀ ਪਿਆ ਹੋਇਆ ਸੀ। ਸਤਿਗੁਰੂ ਜੀ ਬਿਰਧ ਦੇ ਮੁਖੜੇ ਤੇ ਬਾਰ ਬਾਰ ਹੱਥ ਫੇਰ ਕੇ, ਜਿਵੇਂ ਲਡਿਆ ਰਹੇ ਸਨ। ਪਿਆਰ ਕਰਦਿਆਂ ਸਤਿਗੁਰੂ ਜੀ ਏਨੇ ਮਗਨ ਸਨ ਜਿਵੇਂ ਕੋਈ ਮਾਂ ਆਪਣੇ ਬੱਚੇ ਵਾਸਤੇ ਵਾਤਸਲ ਸਨੇਹ ਨਾਲ ਭਰ ਉਛਲਦੀ ਹੋਵੇ। ਗੁਰੂ ਅਤੇ ਸਿੱਖ ਦਾ ਇਹ ਮੋਹ ! ਇਸ ਦੀ ਕਦਰ ਉਹੋ ਜਾਣਦੇ ਹਨ, ਜੋ ਇਸ ਸੁਖ ਨੂੰ ਅਨੁਭਵ ਕਰਦੇ ਹਨ। ਸਤਿਗੁਰੂ ਜੀ ਦੇ ਸਾਹਵੇਂ ਉਨ੍ਹਾਂ ਤੋਂ 40 ਸਾਲ ਵਡੇਰੀ ਉਮਰ ਦਾ ਮਨੁੱਖ ਬੱਚਾ ਹੀ ਪ੍ਰਤੀਤ ਹੁੰਦਾ ਸੀ ਅਤੇ ਮੈਨੂੰ ਲਗਦਾ ਸੀ ਜਿਵੇਂ ਅਜੇ ਇਸ ਬੱਚੇ ਦਾ ਮੂੰਹ ਮੱਥਾ ਚੁੰਮਣ ਤਕ ਵੀ ਉਤਾਵਲੇ ਸਨ। 'ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਨ' ਵਾਲੀ ਗੱਲ ਸੀ। ਅਜਿਹੇ ਮੌਕੇ ਤੇ ਸਤਿਗੁਰੂ ਜੀ ਦਾ ਸਕੱਤਰ ਤਰਸੇਮ ਸਿੰਘ ਜ਼ਰੂਰ ਨਾਲ ਹੁੰਦਾ ਹੈ। ਇਸੇ ਨੇ ਦੀਨ ਦਿਆਲ ਜੀ ਨੂੰ ਸੰਤ ਮੱਲ ਸਿੰਘ ਦੀ ਪਿਆਰ ਤੜਪਣ ਦਸੀ ਸੀ।

## ਇਕ ਅੰਨ੍ਹੀ ਮਾਤਾ ਨੂੰ ਦਰਸ਼ਨ

ਏਥੋਂ ਤੁਰੇ ਤਾਂ ਦੋ ਚਾਰ ਕਮਰੇ ਛੱਡ ਮਾਈਆਂ ਦਾ ਡੇਰਾ ਸੀ। ਇਕ ਮਾਤਾ ਜੀ ਨੂੰ

ਦਿੱਸਦਾ ਨਹੀਂ ਸੀ। ਨਾਮ ਹੈ ਮੰਡੀ ਵਾਲੀ ਬੀਬੀ ਇੰਦਰ ਕੌਰ ਮਸਤਾਨੀ। ਇਹਦੀ ਸੇਵਾ ਤੇ ਇਕ ਹੋਰ ਘੱਟ ਬਿਰਧ ਇਸਤਰੀ ਲਗੀ ਹੋਈ ਹੈ। ਮਾਤਾ ਦੀ ਸਹੂਲਤ ਵਾਸਤੇ ਸਤਿਗੁਰੂ ਜੀ ਨੇ ਉਪਰ ਚਰਨ ਉਠਾ ਕੇ, ਉਸ ਤੋਂ ਹੱਥ ਲੁਆ ਕੇ, ਉਸਨੂੰ ਕਿਰਤਾਰਥ ਕੀਤਾ। ਮਾਤਾ ਜੀ ਨੇ ਸੱਚੇ ਪਾਤਸ਼ਾਹ ਜੀ ਨਾਲ ਬਚਨ ਕੀਤੇ, ਜਿਨ੍ਹਾਂ ਦੀ ਆਵਾਜ਼ ਮੇਰੇ ਕੰਨਾਂ ਤਕ ਨਹੀਂ ਅੱਪੜੀ।

## ਟੌਨ ਕਿਥੇ ਲਗਦੀ ਹੈ

ਜਦੋਂ ਵਾਪਸ ਪਰਤ ਕੇ ਸਤਿਗੁਰੂ ਜੀ ਕਾਰ ਸਵਾਰ ਹੋ ਨਹਿਰ ਤੇ ਜਾਣ ਲਗੇ ਤਾਂ ਮੈਂ ਸੁਭਾਵਕ ਹੀ ਕਿਹਾ : ਆਪ ਜੀ ਕਿਸੇ ਦੀ, ਲਾਈ ਲੱਗਾਂ ਵਾਂਗ, ਮੰਨਣ ਵਾਲੇ ਨਹੀਂ। ਕੁਝ ਲੋਕ ਸੋਚਦੇ ਹਨ ਕਿ ਕੁਝ ਲੋਕ ਆਪ ਦੇ ਨੇੜੇ ਦੇ ਏਨੇ ਸ਼ਕਤੀਸ਼ਾਲੀ ਹਨ ਕਿ-ਜੋ ਉਹ ਚਾਹੁਣ ਸੋ ਮਨਾ ਲੈਣ।

## ਨਹਿਰ 'ਤੇ ਲੱਗੇ ਸਿੰਘਾਂ ਨੂੰ...

ਸਤਿਗੁਰੂ ਜੀ ਨੇ ਦੱਸਿਆ ਕਿ ਅੱਜ ਲੁਧਿਆਣੇ ਦੇ ਕੋਈ 80-90 ਸਿੰਘ ਨਹਿਰ ਤੇ ਬੂਟੇ ਪੁੱਟ ਕੇ ਜਗਹ ਸਾਫ਼ ਕਰਨ ਲਈ ਗਏ ਹੋਏ ਹਨ। ਕੋਈ ਵਿਚਾਰਾ ਫੈਕਟਰੀ ਵਿਚ ਤਾਰਾਂ ਖਿੱਚਦਾ, ਕੋਈ ਦਫ਼ਤਰ 'ਚ ਕਲਮ ਘਸੀਟਦਾ, ਕੋਈ ਕਾਰਖਾਨੇ ਵਿਚ ਕੰਮ ਕਰਦਾ ਸੀ ਪਰ ਅੱਜ ਸਭ ਤਰ੍ਹਾਂ ਦੇ ਸਿੰਘ ਨਹਿਰ ਤੇ ਸਫ਼ਾਈ ਮੁਹਿੰਮ ਵਿਚ ਵਿਅਸਤ ਹਨ, ਉਨ੍ਹਾਂ ਨੂੰ ਵੀ ਮਿਲਣ ਜਾਣਾ ਹੈ।

ਅਤੇ ਸਤਿਗੁਰੂ ਜੀ ਗੁਰਮੁਖ ਸਿੰਘ ਦੁਆਰਾ ਚਲਾਈ ਜਾ ਰਹੀ P J Q-1 ਵਿਚ ਬੈਠ ਨਹਿਰ ਲਈ ਪ੍ਰਸਥਾਨ ਕਰ ਗਏ। ਆਪ ਜੀ 6.30 ਦੇ ਗਏ ਹੋਏ 7.45 ਵਜੇ ਪਰਤੇ। ਅਨ੍ਹੇਰਾ ਹੋ ਚੁੱਕਾ ਸੀ। ਕਾਰੋਂ ਨਿਕਲ ਆਪ ਸਿੱਧਾ ਹੀ ਕੋਠੀ ਨੂੰ ਚਲੇ ਗਏ।

## ਹੋਰ ਕਿਧਰੇ ਨਹੀਂ ਜਾਣਾ

ਨਹਿਰ ਤੇ ਜਾਣ ਤੋਂ ਪਹਿਲਾਂ ਸਤਿਗੁਰੂ ਜੀ ਨੇ ਇਕ ਬਚਨ ਹੋਰ ਮੇਰੇ ਨਾਲ ਕੀਤਾ ਕਿ : ਛੋਟੇ ਕਾਕੇ (ਠਾਕੁਰ ਉਦੈ ਸਿੰਘ) ਦੇ ਬੈਂਗਲੌਰ ਚਲੇ ਜਾਣ ਕਾਰਨ ਯੂ. ਪੀ. ਫ਼ਾਰਮ ਵਿਚ ਪ੍ਰਬੰਧ ਲਈ ਮੇਰੀ ਸਿੰਘਣੀ (ਸ੍ਰੀ ਮਾਤਾ ਚੰਦ ਕੌਰ ਜੀ) ਜਾ ਪਹੁੰਚੀ ਹੈ। ਅੱਜਕਲ੍ਹ ਗੰਨਾ ਮਿੱਲ ਗੋਲਾ ਨੂੰ ਗੰਨਾ ਸਪਲਾਈ ਕਰਨ ਦਾ ਸਵਾਲ ਹੈ। 15 ਕੁ ਖੇਤ ਗੰਨਾ, ਮਿੱਲ ਤੇ ਸੁੱਟਣ ਵਾਲਾ ਹੈ। ਮੇਰੀ ਸਿੰਘਣੀ ਨੇ ਸੁਨੇਹਾ ਭੇਜਿਆ ਹੈ ਕਿ ਮੈਂ 14-15 ਸਿੰਘ ਇਮਦਾਦ ਲਈ ਭੇਜਾਂ ਤੇ ਆਪ ਇਕ ਦੋ ਦਿਨਾਂ ਲਈ ਆਵਾਂ।

ਸਤਿਗੁਰੂ ਜੀ ਨੇ ਦੱਸਿਆ : ਮੈਂ ਹੋਰ ਤਾਂ ਸਾਰੇ ਪ੍ਰਬੰਧ ਕਰ ਦਿੱਤੇ ਹਨ, ਸਿੰਘ ਵੀ ਭੇਜ ਦਿੱਤੇ ਹਨ ਤੇ ਕੁਝ ਖਰਚ ਵਰਚ ਵੀ, ਪਰ ਮੈਂ ਆਪ ਨਹੀਂ ਗਿਆ। ਇਹ ਕੰਮ 3 ਜੁਲਾਈ ਤਕ ਤਾਂ ਚਲੇਗਾ ਹੀ। ਹੁਣ ਨੇੜੇ ਦੇ ਸਰਕਲ ਦੀਆਂ ਹੀਲਾਂ ਕਢਵਾ ਕੇ ਹੀ ਕਿਧਰੇ ਜਾਵਾਂਗਾ।

## 14 ਜੂਨ 1982, ਸੋਮਵਾਰ
## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦਾ ਕੀਰਤਨ ਹਰੀਮੰਦਰ ਵਿਚ ਹੋਇਆ ਅਤੇ ਉਸ ਦੀ ਸਮਾਪਤੀ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 5 ਵਜੇ ਸਵੇਰੇ ਹੋਈ। ਫਿਰ ਸ਼੍ਰੀ ਬਲਜੀਤ ਸਿੰਘ ਆਦਿ ਗਾਇਕਾਂ ਨੂੰ ਕੋਠੀ ਚੱਲਣ ਦਾ ਇਸ਼ਾਰਾ ਹੋਇਆ। ਪੰ: ਗੋਪਾਲ ਸਿੰਘ ਭੈਣੀ ਸਾਹਿਬ ਹੀ ਹਨ ਜਦੋਂ ਦੇ ਸ੍ਰੀ ਸਤਿਗੁਰੂ ਜੀ ਏਥੇ ਹਨ। ਪੰਡਿਤ ਜੀ ਨੇ ਦੱਸਿਆ ਕਿ ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਪੌਣੇ ਘੰਟੇ ਦੇ ਯੋਗ ਆਸਣ ਕਰਨ ਜਾ ਰਹੇ ਹਨ। ਇਹ ਕਿਰਿਆ ਰੋਜ਼ ਕੀਤੀ ਜਾਂਦੀ ਹੈ।

### ਨਹਿਰ ਸਰਹੰਦ ਦੇ ਨਜ਼ਾਰੇ

6 ਵਜੇ ਤਾਂ ਸਤਿਗੁਰੂ ਜੀ ਦੀ ਕਾਰ ਆਪ ਜੀ ਨੂੰ ਲੈ ਨਹਿਰ ਤੇ ਜਾਣ ਲਈ ਨਿਕਲੀ। ਸੰਤ ਰਘੁਬੀਰ ਸਿੰਘ ਦੀ ਗੱਡੀ ਇਕ ਫੇਰਾ ਨਹਿਰ ਤੇ ਲਾ ਕੇ ਮੁੜੀ ਤਾਂ ਸਕੱਤਰ ਤਰਸੇਮ ਸਿੰਘ, ਮਾ: ਨਿਹਾਲ ਸਿੰਘ, ਪੂਰਬਾ ਪਤਨੀ ਸੁਖਵਿੰਦਰ ਕੌਰ ਤੇ ਜਸਪਾਲ ਸਿੰਘ ਘਰਜਾਖੀਆ ਅੰਮ੍ਰਿਤਸਰ ਕਲਾਂ ਆਦਿ ਨਹਿਰ ਸਰਹੰਦ ਤੇ ਚਲੇ ਤਾਂ ਮੈਂ ਵੀ ਨਾਲ ਸਾਂ।

ਸਾਡੇ ਜਾਣ ਤਕ 7 ਵਜ ਚੁੱਕੇ ਸਨ। ਸਰੀਂ ਵਗਦੀ ਨਹਿਰ ਸਰਹੰਦ, ਵਿਸ਼ਾਲ ਜਲਧਾਰਾ ਦੇ ਦੋਹੀਂ ਪਾਸੀਂ ਹਰਿਆਲੇ ਰੁੱਖਾਂ ਦੀਆਂ ਚੌੜੀਆਂ ਚੌੜੀਆਂ ਕਤਾਰਾਂ। ਉੱਤਰ ਵੱਲ ਨੂੰ ਨੀਲੋਂ ਦੇ ਪੁਲ ਤੋਂ 5 ਕਿ: ਮੀ: ਫ਼ਾਸਲੇ ਤੇ ਗੱਡੀ ਜਾ ਕੇ ਰੁਕੀ ਤਾਂ ਮਾਲੂਮ ਹੋਇਆ, ਜਿਵੇਂ ਸ਼ਾਹੀ ਪੱਤਣ ਤੇ ਆ ਗਏ ਹੁੰਦੇ ਹਾਂ।

ਇਕ ਪਤਲੇ ਆਕਾਰ ਦੀ ਲੰਮੀ ਮੋਟਰ ਬੋਟ (ਬੇੜੀ) ਦੋ ਇੰਜਣਾਂ ਵਾਲੀ ਜਲਧਾਰਾ 'ਤੇ ਫਰਾਟੇ ਭਰਦੀ, ਏਧਰੋਂ ਓਧਰ, ਓਧਰੋਂ ਏਧਰ ਆ-ਜਾ ਰਹੀ ਸੀ। ਇਕ ਦੂਜੀ ਮੋਟਰ ਬੋਟ, ਜਿਸ ਉਤੇ ਕੈਨਵਸ ਦੀ ਛੱਤ ਤੇ ਬੈਠਣ ਨੂੰ ਬੈਂਚਨੁਮਾ ਸੀਟਾਂ।

ਪਾਰਲੇ ਕੰਢੇ ਗਿਆਂ ਸ੍ਰੀ ਸਤਿਗੁਰੂ ਜੀ ਸਮੇਤ ਦੋ ਦਰਜਨ ਇਸਤਰੀਆਂ ਪੁਰਸ਼ ਸਤਿਗੁਰੂ ਜੀ ਨਾਲ ਇਸ ਆਨੰਦ ਦਾ ਲਾਭ ਉਠਾਉਣ ਵਾਲੇ ਸਨ। ਬੀਬਾ ਸਾਹਿਬ ਕੌਰ ਜੀ, ਸੰਤ ਜਗਤਾਰ ਸਿੰਘ ਜੀ, ਇਹਨਾਂ ਦਾ ਪਿਆਰਾ ਕਾਕਾ ਜੈ ਸਿੰਘ, ਸ੍ਰੀ ਗੁਰਬਖ਼ਸ਼ ਸਿੰਘ, ਭੁੱਚੀ ਬੀਬੀ ਅੰਮ੍ਰਿਤ ਨੈਰੋਬੀ, ਦੋ ਕੁ ਬੀਬਾ ਜੀ ਦੀਆਂ ਸਹੇਲੀਆਂ ਮਾਮੇ ਦੀਆਂ ਧੀਆਂ, ਸੇਵਕ ਗੁਰਤੇਜ ਸਿੰਘ, ਲਾਂਗਰੀ ਸਤਨਾਮ ਸਿੰਘ, ਅੰਗ-ਰਖਿਅਕ ਕਰਨੈਲ ਸਿੰਘ, ਕਰਤਾਰ ਸਿੰਘ, ਬਲਵੰਤ ਸਿੰਘ, ਜੋਗਾ ਸਿੰਘ, ਅੰਬਾ ਅਮਰ ਸਿੰਘ, ਮਹਿੰਦਰ ਸਿੰਘ ਪੂਰਬਾ, ਸਕੱਤਰ ਤਰਸੇਮ ਸਿੰਘ ਆਦਿ ਹੋਰ ਵੀ ਕਈ।

ਨਹਿਰ ਦੇ ਪੱਛਮੀ ਕੰਢੇ ਕੋਈ ਚਾਰ ਕੁ ਏਕੜ ਦਾ ਮੱਥਾ ਜਿਸ ਵਿਚ 41 ਅੰਬਾਂ ਦੇ ਰੁੱਖ ਵੀ ਹਨ, 10 ਸਾਲ ਵਾਸਤੇ ਪਟੇ ਤੇ ਲਿਆ ਗਿਆ ਹੈ। ਇਸ ਵਿਚ ਜਿਧਰੋਂ ਪਾਣੀ ਆਉਂਦਾ ਹੈ, ਉਸ ਪਾਸੇ ਪਟੜੀ ਛੱਡ ਕੇ ਅੰਬ ਦੇ ਰੁੱਖਾਂ ਦੀ ਛਾਇਆ ਹੇਠ ਪ੍ਰਸ਼ਾਦ ਪਾਣੀ ਛਕਣ ਲਈ ਸਰਕੜੇ ਦੀਆਂ ਓਹਲਾ-ਦੀਵਾਰਾਂ ਹਨ। ਜਿਸ ਦੇ ਅੰਦਰ

ਸੁਥਰੀ ਕੀਤੀ ਥਾਂ ਉਤੇ ਇਕ ਲਕੜ ਦਾ ਬੈਂਡ ਪ੍ਰਸ਼ਾਦ ਪਾਣੀ ਰਖਣ ਅਤੇ ਸਤਿਗੁਰੂ ਜੀ ਦੇ ਛਕਣ ਲਈ ਹੈ। ਉਪਰ ਚੰਦੋਆ। ਤਖਤਪੋਸ਼ ਦੇ ਪੈਰਾਂ ਹੇਠ ਪਾਣੀ ਦੀਆਂ ਭਰੀਆਂ ਬਾਲੀਆਂ ਤਾਕਿ ਕੀੜੀ ਆਦਿਕ ਕੋਈ ਜਾਨਵਰ ਪਰੇਸ਼ਾਨੀ ਨ ਪੈਦਾ ਕਰ ਸਕੇ।

ਨਹਿਰ ਦਾ ਏਨਾ ਕੁ ਹਿੱਸਾ, ਅੰਬਾਂ ਦੇ ਰੁੱਖਾਂ ਨੂੰ ਛਡ ਕੇ ਸਰਕੜੇ ਆਦਿ ਤੋਂ ਸਾਫ਼ ਕੀਤਾ ਜਾ ਰਿਹਾ ਹੈ। ਕੱਲ੍ਹ ਇਹ ਸੇਵਾ ਲੁਧਿਆਣੇ ਦੇ 90 ਸਿੰਘਾਂ ਨੇ ਕੀਤੀ ਸੀ, ਅੱਜ ਲੱਲਾਂ ਦੇ ਹਰਨਾਮ ਸਿੰਘ ਆਦਿ 12 ਸਿੰਘ ਸੇਵਾ ਕਰ ਰਹੇ ਹਨ। ਲੰਗਰੋਂ ਪ੍ਰਸ਼ਾਦੇ ਤਿਆਰ ਕਰਵਾ ਕੇ ਏਥੇ ਲੈ ਆਂਦੇ ਗਏ ਹਨ। ਇਸ ਸਾਰੀ ਜਗਹ ਨੂੰ ਤਾਰ ਨਾਲ ਵਲਿਆ ਗਿਆ ਹੈ।

ਇਕ ਛੋਟੀ ਜਿਹੀ, ਗਾਹੜੇ ਖ਼ਾਕੀ ਰੰਗ ਦਾ ਛੋਟਾ ਕੁੜਤਾ ਪਹਿਨੀਂ ਸਤਿਗੁਰੂ ਜ਼ੀ, ਸੀਸ ਤੇ ਰੁਮਾਲੀ ਵਲ੍ਹਟੀ, ਕਿਸ ਉਹਲਿਓਂ ਮਾਲਿਸ਼ ਕਰਵਾ ਕੇ ਆਏ, 8 ਵਜ ਚੁੱਕੇ ਹੋਣਗੇ। ਆਉਂਦਿਆਂ ਹੀ ਨਹਿਰ ਵਿਚ ਛਾਲ ਮਾਰ ਦਿੱਤੀ ਹੈ। ਪਰ੍ਹਾਂ ਫ਼ਾਸਲੇ ਤੇ ਬੀਬੀਆਂ ਵੀ ਸਣੇ ਬਸਤਰੀਂ ਟਿਊਬਾ ਨਾਲ ਜਾਂ ਝੁਕੇ ਹੋਏ ਅੰਬਾਂ ਦੀਆ ਨਹਿਰ ਵਲ ਵਧੀਆ ਟਹਿਣੀਆ ਨਾਲ ਲਟਕ ਕੇ ਇਸ਼ਨਾਨ ਕਰ ਰਹੀਆਂ ਹਨ। ਏਥੇ ਪੀਂਘਾਂ ਵਾਸਤੇ ਰੱਸੇ ਵੀ ਲਟਕ ਰਹੇ ਹਨ।

ਏਧਰ ਘਾਟ ਦੇ ਨਜ਼ਦੀਕ ਝੁਕੀਆਂ ਹੋਈਆਂ ਅੰਬ ਦੀਆਂ ਟਹਿਣੀਆਂ ਨਾਲ ਲਟਕਦੇ ਰੱਸਿਆਂ ਦੀਆਂ ਪੀਂਘਾ ਨਾਲ ਲਟਕੇ ਸਿੰਘ ਵੀ ਜਲ ਆਨੰਦ ਲੁੱਟ ਰਹੇ ਹਨ। ਇਸ਼ਨਾਨ ਕਰਦਿਆਂ ਨਿੱਕਾ ਨਿੱਕਾ ਹਾਸ ਪਰਿਹਾਸ। ਇਹ ਸਾਰੇ ਸਿੰਘ ਸਤਿਗੁਰੂ ਜੀ ਦੇ ਸੰਗੀ ਹੀ ਜਾਪਦੇ ਹਨ। ਇਉਂ ਲਗਦਾ ਹੈ ਜਿਵੇਂ ਸਨਾਤਨ ਰਿਸ਼ੀ ਜਲ ਤਪੱਸਿਆ ਕਰ ਰਹੇ ਹੋਣ!

ਸਤਿਗੁਰੂ ਜੀ ਨੇ ਕਿਰਪਾ ਕੀਤੀ, ਮੈਨੂੰ ਨਾਲ ਲੈ ਤੁਰੇ ਤੇ ਦੱਸਿਆ : ਜਦ ਤੋਂ ਨਹਿਰ ਨਿਕਲੀ ਹੈ ਅਤੇ ਖਾਸਕਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਏਥੇ ਕੁਝ ਜ਼ਮੀਨ (ਅੱਜਕੱਲ੍ਹ 12 ਏਕੜ) ਦੇ ਮਾਲਿਕ ਵੀ ਹਾਂ ਤੇ ਚੁਮਾਸਾ ਵੀ ਅਨੇਕਾਂ ਸਿੰਘ ਏਥੇ ਆ ਕੇ ਕੱਟਦੇ ਹਨ। ਸਰਕਾਰ ਨੂੰ ਮਾਮਲਾ ਤਾਰ ਕੇ ਇਹ ਅੰਬ ਵੀ ਲੈ ਰਖੇ ਹਨ। ਪੱਕਣ ਤੇ ਆਈਆਂ ਸੰਗਤਾਂ ਨੂੰ ਛਕਣ ਲਈ ਦਿਆਂਗੇ। ਪਰ ਸਰਕਾਰ ਨਾ ਸਾਨੂੰ 90 ਸਾਲਾ, 50 ਸਾਲਾ ਜਾਂ 10 ਸਾਲਾ ਪਟੇ ਤੇ ਦਿੰਦੀ ਹੈ, ਜਦੋਂ ਕਿ ਹੋਰ ਕਈ ਡੇਰ ਹੈ ਹੀ ਹਨ। ਇਹ ਸਾਰਾ ਜਤਨ ਸੁਰਿੰਦਰ ਸਿੰਘ ਲੁਧਿਆਣਾ ਦਾ ਹੈ। ਪਹਿਲਾਂ ਥੋੜੀ ਜ਼ਮੀਨ ਦੀ ਦਰਖ਼ਾਸਤ ਸੀ, ਜਦੋਂ ਵਲੀ ਹੋਈ ਜ਼ਮੀਨ ਵਧੇਰੇ (ਦੋ ਏਕੜ) ਨਿਕਲੀ ਤਾਂ ਦੋਬਾਰਾ ਪੂਰੀ ਜ਼ਮੀਨ ਦੀ ਦਰਖ਼ਾਸਤ ਦਿੱਤੀ।

ਨਾਲ ਹੋ ਕੇ ਦੀਨਦਿਆਲ ਜੀ ਨੇ ਸੰਘਣੇ ਉੱਗੇ ਰੁੱਖਾਂ ਦੀ ਝਿੜੀ ਅਤੇ ਵਿਹਲੀ ਕੀਤੀ ਥਾਂ ਵਿਖਾਈ। ਸਤਿਗੁਰੂ ਜੀ ਮੈਨੂੰ ਰੁੱਖਾਂ ਦੇ ਅਜਿਹੇ ਝੁਰਮਟ ਵਿਚ ਲੈ ਵੜੇ ਜਿਥੇ ਸੂਰਜ ਕਿਰਨ ਦੀ ਪਹੁੰਚ ਵੀ ਅਤੀ ਕਠਿਨ ਸੀ। ਉਪਰ ਰੁੱਖਾਂ ਨਾਲ ਵੱਡੇ ਵੱਡੇ ਤਿੰਨ ਡੂਮਣਾਂ-ਛੱਤੇ ਵਿਖਾਏ ਅਤੇ ਕਿਹਾ, 'ਸਾਨੂੰ ਤਾਂ ਇਹਨਾਂ ਮੱਖੀਆਂ ਕਦੇ ਕੁਛ ਨਹੀਂ ਕਿਹਾ। ਪਰ ਇਕ ਦਿਨ ਏਥੇ ਧਰਮ ਸਿੰਘ (ਚਾਵਲਾ) ਮੰਗਲ ਸਿੰਘ-ਚੰਨਣ ਸਿੰਘ

ਚੰਡੀਗੜ੍ਹੀਆ ਆਏ । ਉਹ ਸ਼ਾਇਦ ਛੇੜ ਬੈਠੇ । ਉਹਨਾਂ ਟਿਹਨਾਂ ਨੂੰ ਤੁੱਛਤਾ ਦੀ ਮਿਲਵਾਂ ਸ਼ਕਤੀ ਦਾ ਕ੍ਰਿਸ਼ਮਾ ਵਿਖਾਇਆ ।'

ਇਕ ਛੋਟੀ ਜਿਹੀ ਡਰੇਨ ਪੁਲੀ ਉਤੋਂ ਲੰਘਦਿਆਂ ਸਤਿਗੁਰੂ ਜੀ ਨੇ ਬਚਨ ਕੀਤਾ : ਮਹਿਕਮੇ ਨੂੰ ਕਹੀਏ ਕਿ ਡਰੇਨ ਦੀ ਪੁਲੀ ਮੋਕਲੀ ਕਰਨੀ ਹੈ, ਪਰਵਾਨਗੀ ਦਿਓ ਤਾਂ ਉਸ ਨੂੰ ਪਤਾ ਨਹੀਂ ਹੁੰਦਾ ਕਿ ਡਰੇਨ ਹੈ ਵੀ ਕਿ ਨਹੀਂ । ਮੇਰੀ ਝਾਤ ਪੁਆਈ ਰੁੱਖਾਂ ਦੀ ਘਣਛਾਇਆ ਹੇਠ, ਕਾਲੇ ਹੋਏ ਪਾਣੀ ਦੇ ਇਕ ਚੋੜੇ ਜਿਹੇ ਖਾਲੇ ਵਲ । ਸਤਿਗੁਰੂ ਜੀ ਦੱਸਿਆ : "ਸਾਨੂੰ ਏਥੇ ਦੋ ਮਹੀਨਿਆਂ ਦਾ ਹੀ ਵਾਸਤਾ ਪੈਂਦਾ ਹੈ ਨਹਿਰੀ ਮਹਿਕਮੇ ਤੇ ਜੰਗਲਾਤ ਦੇ ਮਹਿਕਮੇ ਨਾਲ । ਮਹਿਕਮਾ ਜੰਗਲਾਤ ਦੇ ਅਧਿਕਾਰੀਆਂ ਨੂੰ ਇਹ ਡਰੇਨ ਤੇ ਪੁਲੀ ਵਿਖਾਈ ਤਾਂ ਉਹਨਾਂ ਸਾਡੀ ਗੱਲ ਧਿਆਨ ਨਾਲ ਸੁਣੀ ।"

ਡਰੇਨ ਲੰਘੇ ਤਾਂ ਗੁਰਦੁਆਰਾ ਭੈਣੀ ਸਾਹਿਬ ਦੀ ਜ਼ਮੀਨ ਦੀ ਹਲਟੀ ਦੇ ਨਾਲ ਪਾਈ ਇਕ ਨਿੱਕੀ ਜਿਹੀ ਕੋਠੀ ਵੇਖਣ ਨੂੰ ਮਿਲੀ । ਵਰਾਂਡਾ, ਪਿੱਛੇ ਦੋ ਕਮਰੇ, ਪੌੜੀਆਂ ਚੜ੍ਹ ਕੇ ਉਪਰ ਇਕ ਚੁਬਾਰਾ । ਹੇਠਾਂ ਉਤੇ ਫਲੱਸ਼ ਦਾ ਪ੍ਰਬੰਧ । ਸਤਿਗੁਰਾਂ ਬਚਨ ਕੀਤਾ : ਇਸ ਜਗਹ ਨੂੰ ਬਣਾਇਆਂ ਅਜੇ ਸਾਲ ਪੂਰਾ ਨਹੀਂ ਹੋਇਆ । ਏਨੀ ਕੁ ਥਾਂ ਤੇ ਹੀ 22000/- ਖਰਚ ਆ ਗਿਆ ਹੈ ।

ਮਾ: ਨਿਹਾਲ ਸਿੰਘ ਨੂੰ ਸੱਚੇ ਪਾਤਸ਼ਾਹ ਨੇ ਚੁਬਾਰੇ ਵਿਚ ਬੁਲਾ ਲਿਆ । ਇਹ ਸਾਰੀ ਜਗਹ ਸੀਮਿੰਟਡ ਹੈ । ਸਤਿਗੁਰਾਂ ਫ਼ਰਮਾਇਆ : ਜਦੋਂ ਅਸਾਂ ਇਹ ਕੰਮ ਸ਼ੁਰੂ ਕੀਤਾ, ਸਾਡੇ ਪਾਸ ਪੈਸਾ ਨਹੀਂ ਸੀ । ਨਿਰੰਜਨ ਸਿੰਘ ਨਗਰ ਵਾਲੇ ਨੇ ਸੀਮਿੰਟ ਅਤੇ ਇੱਟਾਂ ਆਦਿ ਦਾ ਉਪਰਾਲਾ ਕੀਤਾ । ਰਕਮ ਕਿਸੇ ਤੋਂ ਫੜ ਕੇ ਲਗਾਈ, ਅਜੇ ਵੀ ਮੇਰਾ ਖ਼ਿਆਲ ਹੈ ਦੋ ਕੁ ਹਜ਼ਾਰ ਦੇਣਾ ਬਾਕੀ ਹੋਵੇਗਾ ।

ਥੋੜਾ ਚਿਰ ਪਹਿਲਾਂ ਤਰਸੇਮ ਸਿੰਘ ਸਕੱਤਰ ਨੇ ਮੈਨੂੰ ਦੱਸਿਆ ਸੀ ਕਿ ਜਦੋਂ ਉਹ ਅਤੇ ਰੇਸ਼ਮ ਸਿੰਘ (ਸੂਬਾ ਜੀ ਕੈਨੇਡਾ) ਬੀ. ਏ. ਫਾਈਨਲ ਕਰਕੇ ਏਥੇ (ਨਹਿਰ ਕੰਢੇ) ਆਏ ਸਨ ਤਾਂ ਇਕ ਰਾਤ ਅੰਬਾਂ ਵਾਲੀ ਰੁੱਤ ਏਥੇ ਬਿਤਾਈ ਸੀ । ਹੇਠਲੇ ਕਮਰੇ ਵਿਚੋਂ ਸੱਪ ਇਕ ਪਾਸਿਓਂ ਤੁਰਦੇ ਅਤੇ ਦੂਜੇ ਪਾਸੇ ਲੰਘ ਜਾਂਦੇ । ਚੁਬਾਰੇ ਦਾ ਹਾਲ ਇਹ ਕਿ ਇਕ ਦਿਨ ਹਨੇਰੀ ਆਈ ਤਾਂ ਉਹਦੀਆਂ ਚੱਦਰ ਛੱਤਾਂ, ਟੁਕੜੇ-ਟੁਕੜੇ ਹੋ ਕੇ ਉੱਡ ਗਈਆਂ । ਆਪਾਂ ਕਿਸੇ ਤਰ੍ਹਾਂ ਰਾਤ ਕੱਟੀ ਤੇ ਜਾਨ ਬਚਾਈ । ਅੱਜ ਸਤਿਗੁਰੂ ਜੀ ਨੇ ਏਥੇ ਰਹਿਣ ਵਾਲਿਆਂ ਵਾਸਤੇ ਵੀ ਸਵਰਗ ਉਸਾਰ ਦਿੱਤਾ ਹੈ ਤੇ ਆਪ ਆਇਆਂ ਵੀ ਸੁਖ ਪ੍ਰਾਪਤ ਕਰਦੇ ਹਨ ।

ਸਤਿਗੁਰੂ ਜੀ ਨੇ ਮੇਰਾ ਧਿਆਨ ਉਨ੍ਹਾਂ ਅੰਬਾਂ ਵਲ ਵੀ ਦੁਆਇਆ, ਜਿਨ੍ਹਾਂ ਨੂੰ ਵੱਖ ਵੱਖ ਕਿਸਮ ਦੇ ਫਲ ਲਗੇ ਹੋਏ ਸਨ, ਫ਼ਜ਼ਲੀ, ਲੰਗੜਾ, ਬਨਾਰਸੀ, ਦੁਸਹਿਰੀ ਆਦਿ । ਇਹ ਬੂਟੇ ਸਤਿਗੁਰੂ ਜੀ ਦੇ ਸਨ ਲਾਈਨਾਂ ਵਿਚ ਲਗੇ ਹੋਏ । ਜੇ ਮੈਂ ਭੁੱਲਦਾ ਨਹੀਂ ਤਾਂ ਦੱਖਣ ਵਲੋਂ ਸਫੈਦੇ ਝਾਤੀਆਂ ਮਾਰ ਰਹੇ ਸਨ ਜੁ ਪਿਛਲੇ ਸਾਲ ਹੀ ਲਾਏ ਗਏ ਸਨ ।

ਕੋਠੀਓਂ ਨਿਕਲ ਸਤਿਗੁਰੂ ਜੀ ਕੰਮ ਕਰਨ ਵਾਲੇ ਸਿੰਘਾਂ ਕੋਲ ਆਏ । ਹਰੇਕ ਨੇ

ਕੰਮ ਦੇ ਮੋਰਚੇ ਤੋਂ ਹੀ ਸਿਰ ਝੁਕਾ ਕੇ ਨਮਸਕਾਰ ਕੀਤੀ। ਬਚਨ ਕੀਤਾ : ਏਨੇ ਘੱਟ ਸਿੰਘਾਂ ਦਾ ਆਉਣਾ ਤੁਹਾਡੀ ਢਿਲਾਈ ਹੀ ਜਾਪਦੀ ਹੈ। ਅਜੇ ਕੱਲ ਤੋਂ 30 ਜਣੇ ਹੋਰ ਆ ਸਕਦੇ ਹਨ। ਇਹਨਾਂ ਨੂੰ ਕੁਛ ਹਦਾਇਤਾਂ ਦੇ ਕੇ ਪਰਤਦਿਆਂ ਸੱਚੇ ਪਾਤਸ਼ਾਹ ਮੇਰੇ ਨਾਲ ਬੋਲੇ : ਮੇਰਾ ਜੀ ਕਰਦਾ ਹੈ ਜਿਨ੍ਹਾਂ ਨੇ ਸਾਡੇ ਨਾਲ ਮਿਲ ਕੇ ਬਚਪਨ ਭੈਣੀ ਸਾਹਿਬ ਬਿਤਾਇਆ ਹੈ, ਉਹਨਾਂ ਦਾ ਬੁਢਾਪਾ ਵੀ ਏਥੇ ਗੁਜ਼ਰੇ। ਰਾਗ ਸਿੱਖਣ ਵਾਲੇ ਸਾਡੇ ਸੱਤ ਸਾਥੀਆਂ ਚੋਂ ਤਾਰਾ ਸਿੰਘ ਗ਼ੈਰ ਨਾਮਧਾਰੀਆ ਕੋਲ ਚਾਕਰੀ ਕਰਦਾ ਸੀ। ਇਹ ਚੰਗਾ ਨਹੀਂ ਸੀ ਲਗਦਾ। ਮਸਾਂ ਮਨਾ ਮਨ੍ਹ ਕੇ 800/- ਮਹੀਨਾ, ਬਿਨਾ ਰੋਟੀ ਤੋਂ ਕਰਕੇ ਲਿਆਂਦਾ। ਹੋਰ ਵੀ ਉਸ ਨੇ ਕਿਸੇ ਤੋਂ ਕਰਜ਼ ਲੈ ਕੇ ਖਾਧਾ ਹੋਇਆ ਸੀ, 3-3½ ਹਜ਼ਾਰ ਉਹ ਵੀ ਉਸ ਨੂੰ ਦਿੱਤਾ। ਮੈਂ ਇਕ ਦਿਨ ਸੇਠ ਜੀ ਤੇ ਹੰਸਪਾਲ ਹੁਰਾਂ ਨੂੰ ਦੱਸਿਆ ਕਿ ਇਹ ਕੰਮ ਆਰਥਕ ਤੰਗੀ ਸਮੇਂ ਹੀ ਕੀਤਾ।

ਏਨੇ ਨੂੰ ਨਹਿਰੋਂ ਪਾਰ ਇਕ ਗੱਡੀ ਹੋਰ ਆ ਖਲੋਤੀ। ਕਿਸੇ ਦੱਸਿਆ ਬੇਬੇ ਜੀ ਤੇ ਠਾਕੁਰ ਜੀ ਆ ਰਹੇ ਹਨ। ਖੱਬੀ ਪਟੜੀ ਵਲ ਧਿਆਨ ਕੀਤਾ ਤਾਂ ਠਾਕੁਰ ਦਲੀਪ ਸਿੰਘ ਜੀ ਹੱਥ ਜੋੜੀ ਤੁਰੇ ਆ ਰਹੇ ਸਨ, ਪਿੱਛੇ, ਜ਼ਰਾ ਹਟਵੇਂ ਬੇਬੇ ਦਲੀਪ ਕੌਰ ਜੀ ਤੇ ਜ਼ਰਾ ਹੋਰ ਪਰੇਡੇ ਬੀਬੀ ਗੁਰਮੀਤ ਕੌਰ ਜੀ ਸੁਪਤਨੀ ਠਾਕੁਰ ਬੀਰ ਸਿੰਘ।

ਸਤਿਗੁਰੂ ਜੀ ਨੇ ਦੂਰੋਂ ਹੀ ਸੱਜੇ ਹੱਥ ਨਾਲ ਖੱਬੇ ਹੱਥ ਦੀ ਨਬਜ਼ ਛੂਹ ਸਵਾਸਥ ਬਾਰੇ ਜਾਣਨ ਦਾ ਇਸ਼ਾਰਾ ਕੀਤਾ, ਪਰ ਠਾਕੁਰ ਜੀ ਸਮਝ ਨ ਸਕੇ। "ਨਹੀਂ ਸਮਝੇ" ਮੈਨੂੰ ਦੱਸ ਕੇ ਉਨ੍ਹਾਂ ਦੀ ਸਿਹਤ ਦਾ ਹਾਲ ਚਾਲ ਪੁੱਛਿਆ। ਠਾਕੁਰ ਜੀ ਨੇ ਦੋਹਾਂ ਗੁਰੂਚਰਨਾਂ ਤੇ ਵੱਖ ਵੱਖ ਮੱਥਾ ਰਖ ਕੇ ਨਮਸਕਾਰ ਕਰਦਿਆਂ ਅਰਜ਼ ਕੀਤੀ : ਆਪ ਜੀ ਦੀ ਕੁਛ ਐਸੀ ਹੀ ਕਿਰਪਾ ਹੈ। ਮੈਂ ਤਾਂ ਠੀਕ ਠਾਕ ਹਾਂ ਪਰ ਗੁਰਮੀਤ ਕੌਰ ਢਿੱਲੀ ਹੈ। ਆਪ ਜੀ ਦੀ ਕਿਰਪਾ ਨਾਲ ਕੱਲ੍ਹ ਤਾਂ ਉਸ ਨੂੰ 20 ਜੰਗਲ ਆ ਗਏ ਸਨ।

"ਅੱਛਾ, ਜੇ ਐਸੀ ਹੀ ਗੱਲ ਸੀ, ਤਾਂ ਕਾਹਨੂੰ ਏਥੇ ਲੈ ਆਂਦਾ। ਭੈਣੀ ਸਾਹਿਬ ਹੀ ਰਹਿੰਦੀ। ਮੈਂ ਆ ਹੀ ਜਾਣਾ ਸੀ।"

ਏਨੇ ਚਿਰ ਨੂੰ ਬੇਬੇ ਜੀ ਤੇ ਬੀਬੀ ਜੀ ਨੇ ਵੀ ਆ ਮੱਥਾ ਟੇਕਿਆ। ਹਾਲਾਤ ਦਾ ਜਾਇਜ਼ਾ ਲੈ ਕੇ ਇਸ ਨੌਜਵਾਨ ਪਤੀ-ਪਤਨੀ ਨੂੰ ਤੁਰਤ ਭੈਣੀ ਸਾਹਿਬ ਭੇਜ ਦਿੱਤਾ। ਬੇਬੇ ਜੀ ਗੁਰੂ ਕੀ ਸੇਵਾ ਵਿਚ ਰਹਿਣ ਲਈ ਹੀ ਤਿਆਰ ਹੋ ਪਏ। 9.00 ਵਜ ਚੁੱਕੇ ਸਨ।

ਸਿੰਘ ਨਹਿਰ ਦੇ ਭਰਪੂਰ ਠੰਡੇ ਪਾਣੀ ਵਿਚ ਪੁੱਠੀਆਂ ਸਿੱਧੀਆਂ ਤਾਰੀਆਂ ਲਾ ਰਹੇ ਸਨ। ਸਤਿਗੁਰੂ ਜੀ ਨੇ ਵੀ ਹੁਣ ਇਸ਼ਨਾਨ ਕਰਨ ਲਈ ਜੋੜਾ ਲਾਹ ਦਿੱਤਾ ਇਕ ਤਾਰੀ ਵੈਸੇ ਹੀ ਲਗਾਈ। ਫਿਰ ਟਿਊਬ ਨਾਲ, ਫਿਰ ਦੋ ਟਿਊਬਾਂ ਜੋੜ ਕੇ ਸਰੀਰ ਦਾ ਬੈਲੇਂਸ ਕਰ ਉੱਪਰ ਬੈਠੇ, ਲੇਟੇ ਤੇ ਹੋਰ ਕਈ ਦਿਲਚਸਪੀਆਂ ਵਾਲੇ ਕਰਤਬ ਕੀਤੇ। ਨੌਜਵਾਨਾਂ ਨਾਲ ਟਿਊਬਾਂ ਦੀ ਤਾਰੀ ਦੌੜ। ਇਸ ਵੇਲੇ ਦਰਸ਼ਨ ਪ੍ਰੇਮੀਆਂ ਅਤੇ ਗਏ ਦੁਆਨਾਂ ਨੂੰ ਦੀਨ ਦੁਨੀਆਂ ਭੁੱਲੇ ਪਏ ਸਨ। ਪ੍ਰਤੱਖ ਸਤਿਗੁਰੂ ਦੇ ਸਿੱਖ ਸੇਵਕ ਕਿੰਨੇ ਵਡਭਾਗੇ ਹਨ। ਇਸ ਵੇਲੇ ਅਦਬ ਆਦਾਬ ਵੀ ਜਾਰੀ ਸੀ ਪਰ ਖੇਡ-

ਮਲ੍ਹ ਦੀ ਵਿਵਸਥਾ ਵੀ ਤਾਰੀ ਸੀ। ਅੰਬਾਂ ਉਤੇ ਚੜ੍ਹ ਕੇ ਜਾਂ ਕਿਨਾਰਿਆਂ ਤੋਂ ਨਹਿਰ ਵਿਚ ਛਾਲਾਂ ਵੱਜੀਆਂ। ਪੀਂਘਾਂ ਉਤੇ ਬੈਠ ਲੱਜਾਂ ਨੂੰ ਹੱਥ ਪਾ ਜਲ ਵਹਿਣ ਵਿਚ ਸੁਖ ਮਾਣਿਆ ਗਿਆ। ਕਦੇ ਇਟਲੀ ਦੀਆਂ ਬਣੀਆਂ ਰਬੜ ਬੇੜੀਆਂ, ਔਕਟੋਪਸ 190, ਉਹਨਾਂ ਤੇ ਬੈਠ ਪਾਰਲਾ ਕੰਢਾ ਉਰਾਰ ਕੀਤਾ ਗਿਆ। ਗੱਲ ਕੀ ਪੌਣਾ ਘੰਟਾ ਉਹ ਮੌਜ ਰਹੀ ਕਿ ਮਾ: ਨਿਹਾਲ ਸਿੰਘ ਜੀ ਵਰਗੇ ਬਿਰਧ ਜੀਵਨ ਨੂੰ ਧੰਨ ਸਮਝਣ ਲੱਗੇ। ਓਨਾ ਚਿਰ ਇਹ ਵੀ ਪਾਣੀ ਵਿਚ ਡੁੱਬਣ ਤਰਣ ਕਰਦੇ ਰਹੇ।

ਇਸ ਖੇਡ ਮਲ੍ਹ ਵਿਚ ਸਤਿਗੁਰੂ ਜੀ ਨਾਲ ਆਪ ਦਾ ਸਕੱਤਰ ਤਰਸੇਮ ਸਿੰਘ ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬਾ, ਜੁਆਤਰਾ ਸੰਤ ਜਗਤਾਰ ਸਿੰਘ, ਗੁਰਤੇਜ ਸਿੰਘ ਬਸਤਰ ਸਾਧਕ, ਆਦਿ ਮੌਜ ਲੁੱਟਦੇ ਰਹੇ। ਇਸ ਮੌਜ ਮਸਤੀ ਨੂੰ ਸੰਭਾਲਣ ਲਈ ਮੈਂ ਵੀ ਡੇਢ ਫਿਲਮ ਵਰਤੀ। ਸਤਿਗੁਰਾਂ ਨੂੰ ਪਤਾ ਸੀ ਕਿ ਕਵੀ ਨੂੰ ਫੋਟੋ ਲੈਣ ਵਿਚ ਬੜਾ ਸੁਖ ਹੁੰਦਾ ਹੋਵੇਗਾ। ਉਨ੍ਹਾਂ ਤਰਸੇਮ ਸਿੰਘ ਨੂੰ ਕਿਹਾ: ਕਵੀ ਹੁਰਾਂ ਨੂੰ ਪੁੱਛੋ ਰੱਜੇ ਹਨ ਕਿ ਨਹੀਂ। ਮੇਰੇ ਵਲ ਹਜ਼ੂਰ ਨੇ ਡਿੱਠਾ ਤਾਂ ਉਤਰ ਸੀ: ਭੁਖਿਆ ਭੁਖ ਨ ਉਤਰੈ —

## ਪ੍ਰਸ਼ਾਦ ਪਾਣੀ ਵੇਲੇ

ਅਤੇ ਸਤਿਗੁਰੂ ਜੀ ਗੁਰਤੇਜ ਸਿੰਘ ਦੁਆਰਾਂ ਦਿੱਤੇ ਸੁੱਕੇ ਬਸਤਰ ਪਹਿਨ ਕੇ ਪ੍ਰਸ਼ਾਦ ਛਕਣ ਵਾਲੇ ਸਥਾਨ ਤੇ ਪਹੁੰਚੇ। ਬੇਬੇ ਜੀ, ਸਤਿਨਾਮ ਸਿੰਘ, ਛੁੱਚੀ ਅੰਮ੍ਰਿਤ ਸੇਵਾ ਵਿਚ ਸਨ। ਮੈਂ ਵੀ ਕੋਲ ਬੈਠਾ ਸਾਂ। ਪਰਸ਼ਾਦ-ਪਾਣੀ ਛਕ-ਛਕਾ 10 ਵਜਦੇ ਨੂੰ ਨਹਿਰ ਸੁਖ ਨੂੰ ਤਿਆਗ ਭੈਣੀ ਸਾਹਿਬ ਦਾ ਰਾਹ ਫੜਿਆ।

## ਨਾਮ ਸਿਮਰਨ ਕੀ ਵੇਲਾ

ਫਿਰ ਦਰਸ਼ਨ ਦੀਵਾਨ ਵਿਚ ਹੀ ਹੋਏ। 2 ਤੋਂ 3 ਵਜੇ ਤਕ ਜੋ ਸੰਤ ਕਥਾ ਕਰਦੇ ਹਨ, ਉਹਨਾਂ ਦੇ ਨਾਮ ਹਨ ਸੰਤ ਦਰਸ਼ਨ ਸਿੰਘ (ਭਾਈ ਜੀ) ਲਾਂਗਰੀ ਤੇ ਸੰਤ ਭਗਤ ਸਿੰਘ ਲਾਂਗਰੀ। ਹਰੀਮੰਦਰ ਵਿਚ ਕਥਾ ਸੁਣ ਕੇ, ਨਾਮ ਸਿਮਰਨ ਦੀ ਅਰਦਾਸ ਕਰਵਾ ਆਪ ਕੋਠੀ ਆ ਗਏ। ਅੰਤ ਵਿਚ ਨਾਮ ਸਿਮਰਨ ਦੀ ਸਮਾਪਤੀ ਸਮੇਂ ਦੀ ਅਰਦਾਸ ਵੇਲੇ ਦੀਵਾਨ ਵਿਚ ਆਏ।

ਅੱਜ ਦੋ ਸ਼ਬਦ ਰਾਗ ਖਮਾਚ ਵਿਚ ਗੰਵੇਂ ਗਏ। ਗਾਇਕ ਸਨ: ਸੰਤ ਹਰਭਜਨ ਸਿੰਘ ਸਿਤਾਰ ਅਤੇ ਉਸਤਾਦ ਮਹਿੰਦਰ ਸਿੰਘ, ਭਾਈ ਤਾਰਾ ਸਿੰਘ ਰਾਗੀ ਅਤੇ ਤਬਲਾਵਾਦਕ ਸੰਤ ਸ਼ੇਰ ਸਿੰਘ। ਸ਼ੇਰ ਸਿੰਘ ਨੇ ਰਾਗੀ ਖਚਾਨ ਸਿੰਘ ਵਾਲੇ ਕੁਝ ਤੋੜੇ ਸਿਖ ਲਏ ਹਨ, ਪਰ ਉਹ ਇਹ ਵਜਾਂਦਿਆਂ ਜ਼ੋਰ ਵਧੇਰੇ ਲਾ ਜਾਂਦਾ ਹੈ। ਦੂਜੇ ਉਹ ਅਜੇ ਠਹਿਰ ਕੇ ਨਹੀਂ ਵਜਾਂਦਾ, ਲੈਅ ਤੇਜ਼ ਕਰੀ ਜਾਂਦਾ ਹੈ। ਸਤਿਗੁਰੂ ਜੀ ਨੇ ਦਿਲਰੁਬਾ, ਸ੍ਰੀ ਬਲਜੀਤ ਸਿੰਘ ਨੇ ਤਾਰ ਸ਼ਹਿਨਾਈ ਵਜਾ ਕੇ ਠਾਠ ਬੰਨ੍ਹਿਆ।

ਦੀਵਾਨ ਉਪਰੰਤ ਸਕੱਤਰ ਤਰਸੇਮ ਸਿੰਘ ਨੇ ਉਠ ਕੇ ਸੰਗਤ ਨੂੰ ਸੰਬੋਧਨ ਕੀਤਾ

ਕਿ ਜਿਸ ਸਿੱਖ ਨੇ ਕੋਈ ਅਰਜ਼ ਕਰਨੀ ਹੋਵੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆ ਜਾਵੇ । ਅਰਥਾਤ ਸਾਰਾ ਦਿਨ ਅਰਜ਼ਾਂ ਨਹੀਂ ਸੁਣੀਆਂ ਜਾਣਗੀਆਂ ।

## ਸੰਤ ਵਜ਼ੀਰ ਸਿੰਘ ਦੀ ਅਰਜ਼

ਸਕੱਤਰ ਵਲੋਂ ਇਹ ਸੁਣ ਕੇ ਸੰਤ ਵਜ਼ੀਰ ਸਿੰਘ ਗੜ੍ਹਦੀਵਾਲੇ ਵਾਲੇ ਜੋ ਓਥੇ ਦੀ ਸੰਤ ਹਰਨਾਮ ਸਿੰਘ ਹੁਰਾਂ ਦੀ ਧਰਮਸ਼ਾਲਾ ਦੇ ਸਤਿਗੁਰਾਂ ਵਲੋਂ ਜ਼ਿੰਮੇਵਾਰ ਹਨ, ਉਠ ਕੇ ਆਏ । ਸਤਿਗੁਰੂ ਜੀ ਨੇ ਪ੍ਰਸੰਨ ਮੁੱਦਰਾ ਵਿਚ ਸੰਤ ਜੀ ਨੂੰ ਨਿਵਾਜਿਆ : "ਬੇ ਵਜ਼ੀਰ ਬੜੇ ਧੀਰ" । ਸਿੰਘ ਜਿਹੜਾ ਦਰਮਿਆਨੀ ਉਮਰ ਦਾ ਮਾਲਿਕ, ਬਸਤਰ ਕੁਛ ਮੈਲੇ ਆਸਣ ਦੇ ਉਤੇ ਉੱਲਰ ਕੇ ਅਰਜ਼ ਕਰਨ ਲੱਗਾ ਕਿ ਡੇਰੇ ਦੇ ਦੁਆਲੇ ਦੋ ਕਿੱਲੇ ਜ਼ਮੀਨ ਵਿਕਾਊ ਹੈ, ਜੁ 15000/- ਕਿੱਲੇ ਦੀ ਕੀਮਤ ਦੀ ਹੈ, ਪਰ ਸਾਨੂੰ 11000/- ਕਿੱਲੇ ਤਕ ਮਿਲ ਸਕਦੀ ਹੈ । ਸਤਿਗੁਰੂ ਜੀ ਬਚਨ ਕੀਤਾ : ਗੱਲ ਸੋਹਣੀ ਹੈ, ਲੈ ਲੈਣੀ ਚਾਹੀਦੀ ਹੈ ਪਰ ਸਾਡੇ ਪਾਸ ਅਜੇ ਪੈਸੇ ਨਹੀਂ । ਮਹੀਨੇ ਖੰਡ ਤੋਂ ਪਿਛੋਂ ਵੇਖੀ ਜਾਵੇਗੀ ।

"ਦੀਨ ਦਿਆਲ, ਮੈਂ ਜ਼ਮੀਨ ਮਾਲਕ ਨੂੰ ਮਹੀਨੇ ਤਕ ਅਟਕਾ ਲੈਂਦਾ ਹਾਂ ।"

"ਨਾ, ਇਕਰਾਰ ਨ ਕਰੀਂ । ਪੈਸੇ ਕੋਲ ਹੋਣ, ਗੱਲ ਤਾਂ ਹੀ ਕਰੀਏ ਤਾਂ ਠੀਕ ਹੈ ।"

"ਸੱਚੇ ਪਾਤਸ਼ਾਹ ! ਉਹ ਦੋ ਵਾਰ ਕਰਕੇ ਵੀ ਲੈ ਲਵੇਗਾ ।"

"ਪਰ ਤੂੰ ਅਜੇ ਇਕਰਾਰ ਕੋਈ ਨ ਕਰੀਂ ।"

## ਪ੍ਰੀਤਮ ਕੌਰ ਦੀ ਬੇਨਤੀ

ਸਤਿਬਚਨ ਕਹਿ ਕੇ ਵਜ਼ੀਰ ਸਿੰਘ ਵਿਦਾ ਹੋ ਗਿਆ ਤਾਂ ਇਕ ਬੀਬੀ, ਜਿਸ ਦਾ ਨਾਮ ਪ੍ਰੀਤਮ ਕੌਰ ਸੀ, ਆਪਣੇ ਭਰਾ, ਕਰੜ ਬਰੜੀ ਲੰਮੀ ਦਾਹੜੀ, ਨਾਲ ਆ ਹਾਜ਼ਰ ਹੋਈ । ਸਤਿਗੁਰੂ ਜੀ ਨੇ ਮੈਨੂੰ ਜਾਣਕਾਰੀ ਦਿੱਤੀ : ਇਹ ਆਪਣੇ ਸਮਿਆਂ ਦੇ ਮੱਲ ਸਿੰਘ ਹੁਰਾਂ ਦੀ ਧੀ ਹੈ । ਗੁਰਮਤ ਸਿੰਘ ਗੁਰਮੁਖ ਸਿੰਘ ਹੁਰਾਂ ਦੀ ਭੈਣ ਹੈ । ਗੁਰਮਤ ਨੂੰ ਚੰਗੀ ਤਰ੍ਹਾਂ ਜਾਣਦੇ ਹੋ । ਇਹ ਬੀਬੀ ਹਰਨਾਮ ਸਿੰਘ ਖੈਰਪੁਰੀਏ ਦੀ ਪਹਿਲੀ ਪਤਨੀ ਗੁਜ਼ਰ ਜਾਣ ਤੇ ਉਹਦੀ ਥਾਂ ਆਈ ਹੈ । ਹਰਨਾਮ ਸਿੰਘ ਦਾ ਬਾਲ ਬੱਚਾ ਏਸੇ ਦੀ ਪ੍ਰੋਡਕਸ਼ਨ (ਪੈਦਾਵਾਰ) ਹੈ ।

ਬੀਬੀ ਨੇ ਕੋਈ ਵੱਖਰਿਆਂ ਅਰਜ਼ ਕਰਨੀ ਸੀ । ਅਸੀਂ ਸਭ ਦੂਰ ਹੋ ਗਏ । ਉਸ ਨੇ "ਮੇਰਾ ਦੁਖ ਸੁਖ ਤੁਝ ਹੀ ਪਾਸੇ" ਗੁਰਵਾਕ ਅਨੁਸਾਰ ਸਤਿਗੁਰੂ ਜੀ ਨੂੰ ਵੇਦਨਾ ਦੱਸੀ । ਉਸ ਨੇ ਛੋਟੇ ਭਾਈ ਅਮਰ ਸਿੰਘ ਬਾਰੇ ਦੱਸਿਆ, ਇਹ ਟਰੱਕ ਉਪਰੇਟਰ ਹੈ ਅਤੇ ਜਦੋਂ ਵੀ ਗੁਰੂ ਘਰ ਨੂੰ ਲੋੜ ਪਵੇ ਇਹ ਖੁੱਲ੍ਹੇ ਦਿਲ ਸੇਵਾ ਕਰਦਾ ਹੈ ।

## ਅਰਜ਼ ਜੁਗਿੰਦਰ ਸਿੰਘ ਦੀ

ਖ਼ਾਕੀ ਕੱਪੜਿਆਂ ਵਾਲਾ ਇਕ ਹੋਰ ਸਰੀਰ ਹਾਜ਼ਰ ਹੋ ਕੇ ਕਹਿਣ ਲੱਗਾ : ਦੀਨ-

ਦਿਆਲ, ਸਾਡੇ ਤੇ ਕਿਰਪਾ ਕਰੋ । ਅਸੀਂ ਪੰਜ ਭਰਾ ਹਾਂ, ਦੋ ਤਾਂ ਆਪ ਜੀ ਦੇ ਦਰਸ਼ਨ ਕਰਨ ਆ ਜਾਂਦੇ ਹਾਂ, ਕੁਸੰਗਤ ਤੋਂ ਬਚੇ ਹੋਏ ਹਾਂ, ਬਾਕੀ ਦੇ ਤਿੰਨ ਮਾਸ-ਸ਼ਰਾਬ ਵਰਤਦੇ, ਕੁਕਰਮਾਂ ਵਿਚ ਪੈ ਗ਼ਰਕ ਹੋ ਰਹੇ ਹਨ ।

ਸਤਿਗੁਰੂ ਜੀ ਨੇ ਮੈਨੂੰ ਯਾਦ ਕਰਵਾਇਆ : ਸੂਬਾ ਕੇਹਰ ਸਿੰਘ (ਲਾਇਲਪੁਰੀ) ਨੂੰ ਜਾਣਦੇ ਹੀ ਹੋਵੋਗੇ । ਇਹ ਉਹਨਾਂ ਦੇ ਪੁਤ-ਪੋਤਰੇ ਹਨ । ਸਤਿਗੁਰਾਂ ਉਪਰੋਕਤ ਸ. ਜੁਗਿੰਦਰ ਸਿੰਘ ਨੂੰ ਆਖਿਆ : ਤੇਰੇ ਦੂਜੇ ਭਰਾ ਨੀਲੀਆਂ ਬੰਨ੍ਹਣ ਲੱਗ ਪਏ ਹੋਣਗੇ ।

ਜੁਗਿੰਦਰ ਸਿੰਘ ਨੇ ਆਗ੍ਰਹਿ ਕੀਤਾ : ਸਾਡੇ ਕਰਮਾਂ ਵਲ ਨ ਵੇਖੋ, ਸਾਨੂੰ ਹਰ ਤਰ੍ਹਾਂ ਬਚਾਓ । ਆਪ ਉਨ੍ਹਾਂ ਨੂੰ ਸੱਦੋ । ਆਪ ਸਾਨੂੰ ਠੀਕ ਕਰ ਸਕਦੇ ਓ ।

ਅਰਜ਼ਾਂ ਕਰਨ-ਸੁਣਨ ਸਮੇਂ ਸੰਗਤ ਨਿੱਠ ਕੇ ਬੈਠੀ ਰਹੀ । ਸਤਿਗੁਰੂ ਜੀ ਉੱਠੇ ਤਾਂ ਹਰੀਮੰਦਰ ਵਿਹਲਾ ਹੋਣ ਲੱਗ ਪਿਆ । ਲਉਢੇ ਵੇਲੇ ਦੇ 4.45 ਹੋ ਚੁੱਕੇ ਸਨ ।

ਕੁਛ ਛਕਣ-ਛਕਾਣ ਕਰ 5.10 ਤੇ ਸਤਿਗੁਰੂ ਜੀ ਨੇ ਲੰਮੇ ਕਦਮੀਂ ਤੇਜ਼-ਤੇਜ਼ ਤੁਰਨਾ ਸ਼ੁਰੂ ਕਰ ਦਿੱਤਾ ਘਾਹ ਕਿਤੇ ਵਿਚ ਹੀ ਅਤੇ ਨੇੜੇ ਦੇ ਸਰਕਲ ਦੇ ਸਿੰਘਾਂ ਨੇ ਪਿੱਛੇ ਪਿੱਛੇ ਚੱਕਰ ਕੱਟਣਾ ਆਰੰਭ ਦਿੱਤਾ । ਬਲਦੇਵ ਸਿੰਘ ਸੇਵਕ ਨੇ ਘੜੀ ਵੀ ਵੇਖੀ ਹੋਈ ਸੀ ਚੱਕਰ ਵੀ ਗਿਣੇ ਜਾ ਰਹੇ ਸਨ ।

ਥਾਈਲੈਂਡ ਦੇ ਇਕ ਸੱਜਣ ਸੰਤ ਵਿਜਿੰਦਰ ਸਿੰਘ ਸੇਠੀ (60) ਕੋਈ ਮਹੀਨਾ ਭਰ ਤੋਂ ਏਥੇ ਕੈਂਸਰ ਦੇ ਮਰੀਜ਼ ਹਨ । ਉਹ ਵੀ ਰੋਜ਼ਾਨਾ ਇਸੇ ਟਾਈਮ ਸਤਿਗੁਰੂ ਜੀ ਨਾਲ ਤੇਜ਼ ਕਦਮੀਂ ਚਲਦੇ ਹਨ । ਇਹਨਾਂ ਦੱਸਿਆ ਕਿ ਇਹਨਾਂ ਦੀ ਸਿਹਤ ਪਹਿਲਾਂ ਨਾਲੋਂ ਠੀਕ ਹੈ ।

## ਮੁੜ ਕੇ ਨਹਿਰ ਤੇ

5.35 ਤੋਂ ਕੁਛ ਸਫੇ ਮੇਰੇ ਖਰੜੇ ਦੇ ਸੁਣ ਕੇ, ਫਿਰ 6 ਵਜੇ ਨਹਿਰ ਤੇ ਜਾਣ ਦੀਆਂ ਤਿਆਰੀਆਂ ਹੋਣ ਲੱਗ ਪਈਆਂ । ਡੇਢ ਘੰਟੇ ਪਿੱਛੋਂ ਵਾਪਸੀ ਵੀ ਹੋ ਗਈ । ਜ਼ਰਾ ਨਹਿਰ ਦੀ ਗੱਲ ਕਰ ਲਈਏ ।

ਨਹਿਰ ਤੇ ਅੱਜਕਲ੍ਹ ਸੰਤ ਲਛਮਣ ਸਿੰਘ ਫਗਵਾੜਾ ਦਾ ਲੜਕਾ, ਬਲਬੀਰ ਸਿੰਘ ਸ਼ਰੀਫ਼ ਰਹਿੰਦਾ ਹੈ ਜੋ ਚੁੱਪ ਗੁੱਪ ਰਹਿੰਦਿਆਂ ਮੋਟਰ ਬੋਟਾਂ ਨਾਲ ਸਿੰਘਾਂ ਨੂੰ ਉਰਾਰ-ਪਾਰ ਕਰਦਾ ਹੈ । ਬੋਲਦਾ ਨਹੀਂ ਲਿਖ ਕੇ ਹੀ ਗੱਲ ਕਰਦਾ ਹੈ ।

ਭੈਣੀ ਸਾਹਿਬ ਤੋਂ ਸੰਤ ਰਘੁਬੀਰ ਸਿੰਘ ਗੜ੍ਹੀ ਮਹਾਂ ਸਿੰਘ ਵੀ ਇਕ ਕਾਰ ਤੇ ਘੜੀਮੁੜੀ, ਹੁਕਮ ਅਨੁਸਾਰ, ਫੇਰੇ ਮਾਰਦਾ ਹੈ ! ਇਸ ਦੀ ਕਾਰ ਭਾਵੇਂ ਅੱਕ ਥੱਕ ਜਾਵੇ ਇਹ ਸ਼ਰਧਾ ਪ੍ਰੇਮ ਤੇ ਅਣਥੱਕ ਭਾਵ ਨਾਲ ਸੇਵਾ ਕਰ ਰਿਹਾ ਹੈ !

ਅਰਸਾ ਡੇਢ ਸਾਲ ਤੋਂ ਸੰਤ ਸ਼ਰਧਾ ਸਿੰਘ ਸਪੁੱਤਰ ਸੰਤ ਦੇਵਾ ਸਿੰਘ ਪਿੰਡ ਰੌੜ (ਲੁਧਿਆਣਾ), ਸੰਤ ਭਗਤ ਸਿੰਘ ਸਪੁੱਤਰ ਸੰਤ ਬਖਤੌਰ ਸਿੰਘ ਰੌੜ ਦੇ ਨਹਿਰ ਦੇ ਡੇਰੇ ਦੀ ਦੇਖ ਰੇਖ ਕਰਦੇ ਹਨ । ਭਗਤ ਸਿੰਘ ਤਾਂ 1948 ਦਾ ਹੀ ਭੈਣੀ ਸਾਹਿਬ ਸੇਵਾ ਵਿਚ ਵਿਅਸਤ ਰਹਿੰਦਾ ਹੈ । ਇਸ ਨੇ ਮੁੱਢਲੇ 12 ਸਾਲ ਉਗਰਾਹੀ ਦੀ ਸੇਵਾ

ਵੀ ਕੀਤੀ। ਅੰਬਾਲਾ, ਪਟਿਆਲਾ ਤੇ ਲੁਧਿਆਣਾ ਜ਼ਿਲ੍ਹੇ ਦੀ ਹੋਰ ਸਿੰਘਾਂ ਨਾਲ ਮਿਲ ਕੇ।

ਅੱਜਕਲ੍ਹ ਅੰਬਾਂ ਦੀ ਰਾਖੀ ਲਈ ਸੰਤ ਬੁਧ ਸਿੰਘ ਸਪੁੱਤਰ ਸੰਤ ਸਿੰਘ, ਪਿੰਡ ਸਮਰਾ, ਜ਼ਿਲ੍ਹਾ ਗੁਰਦਾਸਪੁਰ ਅਤੇ ਇਹਦਾ ਪੋਤਰਾ ਭਜਨ ਸਿੰਘ ਸਪੁੱਤਰ ਮੇਵਾ ਸਿੰਘ 20 ਦਿਨਾਂ ਤੋਂ ਆਏ ਹੋਏ ਹਨ। ਇਹ ਮਹੀਨਾ ਭਰ ਸੇਵਾ ਕਰਨ ਹਿਤ ਆਏ ਹਨ।

ਸਦਾ ਵਾਂਗ, ਇਸ ਡੇਰੇ ਦੇ ਸਾਹਮਣੇ ਦੇ ਅੰਬ ਸਰਕਾਰ ਤੋਂ ਠੇਕੇ ਤੇ ਲਏ ਗਏ ਹਨ। ਇਸ ਵਾਰ ਮਹਿਕਮਾ ਜੰਗਲਾਤ ਵਿਚ ਨੌਕਰੀ ਕਰਦਾ ਸਾਧੂ ਸਿੰਘ ਦਾ ਲੜਕਾ ਆਪਣੇ ਪੱਲਿਓਂ ਹੀ 25/- ਭੇਟਾ ਦੇ ਕੇ ਇਹ ਸਤਿਗੁਰੂ ਜੀ ਨੂੰ ਮੱਥਾ ਟੇਕ ਗਿਆ ਹੈ।

## 15 ਜੂਨ 1982, ਮੰਗਲਵਾਰ
## ਸ੍ਰੀ ਭੈਣੀ ਸਾਹਿਬ

ਮੈਂ ਇਕ ਜ਼ਰੂਰੀ ਮਜ਼ਮੂਨ ਲਿਖਣ ਦੇ ਕਾਰਨ ਅੱਜ ਆਸਾ ਦੀ ਵਾਰ ਦੇ ਦੀਵਾਨ ਵਿਚ ਨਹੀਂ ਗਿਆ, ਭਾਵੇਂ ਮੈਂ 3 ਵਜੇ ਦਾ ਇਸ਼ਨਾਨ ਕੀਤਾ ਹੋਇਆ ਸੀ। ਕੱਲ੍ਹ ਬਾਅਦ ਦੁਪਹਿਰ ਕੰਗ ਅਰਾਈਆਂ, ਆਪਣੇ ਪੇਕਿਆਂ ਤੋਂ ਮੇਰੀ ਪਤਨੀ ਗੁਰਬਚਨ ਕੌਰ ਭੈਣੀ ਸਾਹਿਬ ਆ ਗਈ ਸੀ। ਐਤਕਾਂ ਨਿਜੀ ਸਕੱਤਰ ਤਰਸੇਮ ਸਿੰਘ ਹੁਰਾਂ ਮੇਰਾ ਬੜੀ ਮੁਨਾਸਬ ਜਗਹ ਰਿਹਾਇਸ਼ ਦਾ ਪ੍ਰਬੰਧ ਵੀ ਕਰ ਦਿੱਤਾ। ਆਓਭਗਤ ਬਿਲਡਿੰਗ ਦਾ 21 ਨੰ: ਕਮਰਾ। ਪੱਖਾ, ਫਲੱਸ਼ ਅਤੇ ਗੁਸਲਖਾਨਾ। ਕੋਠੀ ਅਤੇ ਆਓਭਗਤ ਦੇ ਲੰਗਰ ਅਤੇ ਦੀਵਾਨ ਸਥਾਨ ਦੀ ਨੇੜਤਾ।

### ਮੀਤ ਕੈ ਕਰਤਬ ਕੁਸਲ ਸਮਾਨਾ

ਮੈਂ ਕੈਮਰਾ ਲੈ ਕੇ 5.30 ਸਵੇਰੇ ਸਵੇਰੇ ਸਤਿਗੁਰੂ ਜੀ ਨੂੰ ਲੱਭਣ ਚੜ੍ਹਿਆ। ਪਤਾ ਲੱਗਾ ਕਿ ਦੀਨ ਦਿਆਲ ਜੀ ਨਵੀਂ ਕੋਠੀ ਦੇ ਆਂਗਣ ਵਿਚ ਕੁਛ ਵਰਜਸ਼ਾਂ (ਯੋਗ-ਆਸਣ ਨਹੀਂ) ਕਰ ਰਹੇ ਸਨ। ਦੁਆਰ ਚੁਤਰਫ਼ੋਂ ਬੰਦ ਸਨ। ਇਸਤਰੀ ਦਰਸ਼ਨ ਕਿਧਰੇ ਨਹੀਂ ਸੀ। ਸੱਚੇ ਪਾਤਸ਼ਾਹ ਡੇਢ ਦਰਜਨ ਸਿੰਘਾਂ ਨੂੰ ਅਗਵਾਈ ਦਿੰਦਿਆਂ ਸਰੀਰਕ ਕਸਰਤਾਂ ਕਰਵਾ ਰਹੇ ਸਨ। ਇਸ ਤੋਂ ਲਾਭ ਲੈਣ ਵਾਲੇ ਸਨ : ਠਾਕੁਰ ਦਲੀਪ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਪੰ: ਗੋਪਾਲ ਸਿੰਘ, ਸਿਤਾਰ ਹਰਭਜਨ ਸਿੰਘ, ਗੁਰਮੀਤ ਸਿੰਘ ਜਬਲਪੁਰ, ਕਾਕੂ ਬਲਦੇਵ ਸਿੰਘ, ਅੰਬਾ ਅਮਰ ਸਿੰਘ, ਬਲਜੀਤ ਸਿੰਘ ਰਾਗੀ, ਰਘੁਬੀਰ ਸਿੰਘ ਡਰਾਈਵਰ, ਗੁਰਮੁਖ ਸਿੰਘ ਡਰਾਈਵਰ, ਮਹਿੰਦਰ ਸਿੰਘ ਪੂਰਬਾ, ਜਸਵੰਤ ਸਿੰਘ ਕੱਲ੍ਹਾ, ਗੁਰਚਰਨ ਸਿੰਘ ਚੰਨੀ, ਹਰਪਾਲ ਸਿੰਘ ਹੁਸ਼ਿਆਰਪੁਰੀ, ਬੂਟਾ ਸਿੰਘ ਕਮਲ ਆਦਿ।

ਹਦਾਇਤਾਂ ਮੁਤਾਬਕ ਸਰੀਰ, ਅੱਖਾਂ, ਧੌਣ ਆਦਿ ਦੀਆਂ 64 ਵੱਖ ਵੱਖ ਵਰਜਸ਼ਾਂ ਉਪ੍ਰੋਕਤ ਸਭ ਕਰ ਰਹੇ ਸਨ। ਬਹੁਤਾ ਕਰੜਾ ਨੇਮ ਲਾਗੂ ਨਹੀਂ ਸੀ। ਨਿੱਕੀ-ਮੋਟੀ ਗੱਲਬਾਤ ਵੀ ਹੋ ਜਾਂਦੀ ਸੀ। ਸਤਿਗੁਰੂ ਜੀ ਇਕ ਤਰਤੀਬ ਨਾਲ ਇਹ ਵਰਜ਼ਸ਼ਾਂ

ਕਰਵਾ ਰਹੇ ਸਨ। ਮੈਂ ਇਕ ਫ਼ਿਲਮ ਦਾ ਭੋਗ ਪਾ ਕੇ ਆਪ ਵੀ ਅਜਿਹੀ ਨਕਲੋ-ਹਰਕਤ ਵਿਚ ਸ਼ਾਮਲ ਹੋ ਗਿਆ। ਇਹ ਮਿਸ਼ਨ ਸ. ਗੁਰਚੈਨ ਸਿੰਘ ਫਲੌਰਾ NBI ਦੇ ਹਿਸਾਬ (ਮੁਤਾਬਕ) ਚਲਦਾ ਸੀ।

6.30 ਵਜੇ ਤਕ ਨਹਿਰ ਤੇ ਜਾਣ ਵਾਸਤੇ ਗੱਡੀਆਂ ਘੂਕਣ ਲਗ ਪਈਆਂ। ਆਮ ਕਰ ਕੇ ਅੱਜ ਵੀ ਕੱਲ੍ਹ ਵਾਲੇ ਸਰੀਰ ਹੀ ਨਾਲ ਗਏ ਪਰ ਹਰਪਾਲ ਸਿੰਘ ਸੈਣੀ, ਬੂਟਾ ਸਿੰਘ ਕਮਲ ਨਵੇਂ ਵਿਅਕਤੀ ਸਨ। ਮਾ: ਨਿਹਾਲ ਸਿੰਘ ਅਤੇ ਸਕੱਤਰ ਤਰਸੇਮ ਸਿੰਘ ਅੱਜ ਗਏ ਨਹੀਂ।

## ਗੱਲ ਰਘੁਬੀਰ ਸਿੰਘ ਦੀ

ਕੱਲ੍ਹ ਇਕ ਮਧਰੇ ਕੱਦ ਦਾ ਗਠਵਾਂ ਜਵਾਨ, ਰਘੁਬੀਰ ਸਿੰਘ ਨਾਮ ਦਾ, ਨੀਲੀ ਪੱਗ, ਪੀਲੀ ਫਿਫਟੀ ਅਤੇ ਨੀਲੇ ਪਜਾਮੇ ਵਾਲਾ ਦੀਵਾਨ ਵਿਚ ਹਾਜ਼ਰ ਹੋਇਆ। ਇਸ ਦੀ ਨਮਸਕਾਰ ਕਰਨ ਅਤੇ ਹੋਰ ਗੱਲਬਾਤ ਤੋਂ ਇਹ ਨਾਮਧਾਰੀਆ ਹੋ ਗਿਆ ਲਗਦਾ ਸੀ। ਪਤਾ ਲਗਾ ਇਹ ਜੀਵਨ ਨਗਰ ਸਕੂਲ ਦਾ ਹੀ ਵਿਦਿਆਰਥੀ ਹੈ। ਇਹ ਬਾਹਰ ਜਾ ਕੇ ਕੀਰਤਨ ਕਰਦਾ ਕਰਦਾ ਗੁਜਰਾਤ ਪ੍ਰਾਂਤ ਦੇ ਇਕ ਡੇਰੇ ਦੀ ਮਹੰਤੀ ਸੰਭਾਲ ਬੈਠਾ ਹੈ। ਅੱਜ ਇਹ ਵਿਦਾ ਹੋ ਰਿਹਾ ਸੀ।

## ਨਹਿਰ 'ਤੇ...

6.45 ਵਜੇ ਸਤਿਗੁਰੂ ਜੀ ਤੇ ਸੇਵਾ ਵਿਚ ਗਏ 15-16 ਸਰੀਰ 4 ਕਾਰਾਂ ਤੇ ਨਹਿਰ ਤੇ ਅਪੜੇ। ਆਪਣਾ ਡੇਰਾ ਆਉਣ ਵਿਚ ਅਜੇ 3 ਮੀਲ ਬਾਕੀ ਸਨ ਕਿ ਸੱਚੇ ਪਾਤਸ਼ਾਹ ਜੀ ਦੀ ਕਾਰ ਰੁਕ ਗਈ। ਆਪ ਉਤਰੇ ਅਤੇ ਪੈਦਲ ਚਲਣਾ ਸ਼ੁਰੂ ਕਰ ਦਿੱਤਾ। ਚੱਲਣ ਵਾਲਿਆਂ ਵਿਚ 15-16 ਸਰੀਰ ਹੀ ਹੋ ਗਏ। ਸੰਤ ਜਗਤਾਰ ਸਿੰਘ ਜੀ ਇਸ ਦਿਨ ਨਾਲ ਸਨ।

ਬੀਬਾ ਜੀ, ਭੁੱਚੀ ਅੰਮ੍ਰਿਤ ਕੇ ਰਾਣੀ ਸੁਪਤਨੀ ਸੰਤ ਗੁਰਮੁਖ ਸਿੰਘ ਲੁਹਾਰਾਂ ਪਹਿਲਾਂ ਹੀ ਏਥੇ-ਡੇਰੇ-ਪੁੱਜੇ ਹੋਏ ਸਨ। ਸਤਿਗੁਰੂ ਜੀ (63) ਇਕ ਹੋਰ ਸੇਵਕ ਨਾਲ ਪੂਰਬੀ ਕਿਨਾਰਿਓਂ ਤਰ ਕੇ ਪੱਛਮੀ ਕੰਢੇ ਪਹੁੰਚੇ। ਜਾਂਦਿਆਂ ਸਾਰ ਮਾਲਿਸ਼ ਕਰਵਾਣ ਲੱਗੇ। ਮਾਲਿਸ਼ ਨਿੱਤ ਕਰਮਾਂ ਵਿਚ ਸ਼ਾਮਲ ਹੈ। ਅਤੇ ਫਿਰ ਥੋੜਾ ਕੁ ਨਹਾ ਕੇ ਸਕੀਇੰਗ ਕਰਨ ਲਈ, ਰੱਸੇ ਵੱਡੀ ਛੱਤ ਵਾਲੀ ਬੇੜੀ ਨੂੰ ਬਨ੍ਹਾ ਪਿੱਛੇ ਰਬੜ ਬੇੜੀ ਤੇ ਸਵਾਰ ਹੋਏ। ਪਰ ਅੱਜ ਅਗਨਬੋਟ ਖਰਾਬ ਕਰ ਰਹੀ ਸੀ। ਸਤਿਗੁਰੂ ਜੀ ਪਾਰਲੇ ਕੰਢੇ ਦੇ ਨੇੜੇ ਜਾ, ਛਾਲ ਮਾਰ ਕੇ, ਤਰਨ ਲਗ ਪਏ ਤੇ ਫਰਮਾਇਆ : ਸਕੀਅ ਬਿਨਾ ਸੁਆਦ ਨਹੀਂ। ਕੋਲ ਖਲੋਤੇ ਬੂਟਾ ਸਿੰਘ ਕਮਲ ਨੂੰ ਹੁਕਮ ਹੋਇਆ ਕਿ ਉਹ ਵਾਪਸੀ ਸਮੇਂ ਚੰਡੀਗੜ੍ਹ ਜਾਵੇ ਅਤੇ ਭਗਵਾਨ ਸਿੰਘ ਐਂਡ ਸਨਜ਼ ਤੋਂ ਸਕੀਅ ਲੈ ਕੇ ਆਵੇ!

ਅੱਜ ਡੇਰੇ ਦੀ ਸੇਵਾ ਲਈ ਪਿੰਡ ਮਜਾਲੀਆਂ ਤੋਂ 13 ਸਰੀਰ ਅਤੇ ਇਕ ਟਰੈਕਟਰ ਪੁੱਜੇ।

ਅੱਜ ਹਾੜ ਦੀ ਸੰਗਰਾਂਦ ਹੈ, ਸੁ ਸਾਧ ਸੰਗਤ ਲਈ ਭੈਣੀ ਸਾਹਿਬ ਵਿਖੇ ਦੇਸੀ

ਘਿਉ ਦਾ ਕੜਾਹ ਪ੍ਰਸ਼ਾਦ ਬਣਿਆ। ਨਹਿਰ ਤੇ ਵੀ ਇਕ ਪੀਪਾ ਦੇਸੀ ਘਿਉ ਦਾ ਪ੍ਰਸ਼ਾਦਿ ਹਿਤ ਪੁੱਜਾ।

ਮੈਂ ਵੀ ਅੱਜ ਰਬੜ ਬੇੜੀ ਨਾਲ ਨਹਿਰ ਆਰ ਪਾਰ ਕੀਤੀ। ਠੰਢੇ ਜਲ ਨਾਲ ਸ਼ਨਾਨ ਕਰਨ ਦਾ ਮਜ਼ਾ ਲਿਆ।

ਉੱਤਰ-ਪੱਛਮ ਵਲੋਂ ਬੱਦਲ ਤੇ ਹਵਾ ਜ਼ੋਰਦਾਰ। 10 ਵਜੇ ਤਕ ਭੈਣੀ ਸਾਹਿਬ ਵਾਪਸੀ ਹੋ ਗਈ।

## ਕੋਲ ਬੈਠੇ ਸਤਿਗੁਰਾਂ ਦੇ

1.30 ਹੋਏ ਤਾਂ ਗੁਰਤੇਜ ਸਿੰਘ ਮੇਰੀ ਭਾਲ ਵਿਚ ਚੜ੍ਹਿਆ। ਸੱਚੇ ਪਾਤਸ਼ਾਹ ਯਾਦ ਕਰ ਰਹੇ ਸਨ। ਕੋਠੀ ਪਹੁੰਚਾ ਤਾਂ ਘਾਹ ਕਿਤੇ ਵਿਚ ਸਫ਼ੈਦੇ ਦੀ ਛਾਵੇਂ ਸਤਿਗੁਰੂ ਜੀ ਬੈਂਤ ਕੁਰਸੀ ਤੇ ਸ਼ੋਭਦੇ ਬੈਠੇ ਸਨ, ਸਕੱਤਰ ਤਰਸੇਮ ਸਿੰਘ, ਬਾਬੂ ਕਰਤਾਰ ਸਿੰਘ ਦਿੱਲੀ, ਸ. ਜਸਵਿੰਦਰ ਸਿੰਘ ਦਿੱਲੀ ਜ਼ਰਾ ਦੂਰ ਹਟਵੇਂ ਦਰਸ਼ਨ ਕਰ ਰਹੇ ਸਨ, ਸੰਤ ਤਰਲੋਕ ਸਿੰਘ ਆਰੇਵਾਲਾ ਦਿੱਲੀ ਤੇ ਇਹਨਾਂ ਦਾ ਪਰਿਵਾਰ। ਸ. ਸੁਲੱਖਣ ਸਿੰਘ ਸੂਰ ਦਿੱਲੀ ਦੀ ਮਾਤਾ ਵੀ ਸੀ। ਸੰਤ ਜਸਵੰਤ ਸਿੰਘ ਦਰਜ਼ੀ ਤੇ ਇਹਨਾਂ ਦਾ ਲੜਕਾ ਬਲਜੀਤ ਸਿੰਘ। ਨਰਿੰਦਰ ਸਿੰਘ ਅਤੇ ਛੰਨੀ (ਡਰਾਈਵਰ) ਵੀ ਸਨ।

## ਸਰ ਅਤਰ ਸਿੰਘ ਭਦੌੜ ਦੇ ਘਰ

ਸ. ਅਰਵਿੰਦਰ ਸਿੰਘ ਸਪੁੱਤਰ ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੋ ਦਿਨ ਤੋਂ, ਸਤਿਗਰੂ ਜੀ ਦੀ ਆਗਿਆ ਅਨੁਸਾਰ, ਬਾਬੂ ਕਰਤਾਰ ਸਿੰਘ ਤੇ ਸ. ਜਸਵਿੰਦਰ ਸਿੰਘ ਨੂੰ ਲੈ ਕੇ ਸ. ਹਰਿਨਾਰਾਇਣ ਸਿੰਘ ਦੇ ਘਰ ਭਦੌੜ ਗਏ ਸਨ। ਇਸ ਦੇ ਚਾਚੇ ਸਰ ਅਤਰ ਸਿੰਘ K. C. I. D. ਦੇ ਅੰਗਰੇਜ਼ ਸਰਕਾਰ ਨਾਲ ਗੂੜ੍ਹੇ ਤਅੱਲਕਾਤ ਸਨ। ਕੂਕਿਆਂ ਬਾਰੇ ਮੁਖ ਜਾਸੂਸੀ ਦਾ ਕੰਮ ਇਹੋ ਕਰਵਾਂਦਾ ਸੀ। ਇਸ ਨੇ ਦੋ ਕੁ ਬੰਦਿਆਂ ਨੂੰ ਕੂਕੇ ਬਣਾ ਕੇ ਭੇਜਿਆ ਹੋਇਆ ਸੀ। ਇਸ ਖਾਨਦਾਨ ਪਾਸ ਇਤਿਹਾਸਕ ਸਮੱਗਰੀ ਦਾ ਅਮੋਲ ਖਜ਼ਾਨਾ ਸੀ।

ਸ. ਨਾਹਰ ਸਿੰਘ ਐਮ. ਏ. ਇਤਿਹਾਸਕਾਰ ਕਰਤਾ 'ਨਾਮਧਾਰੀ ਇਤਿਹਾਸ' ਦੇ ਇਸ ਖਾਨਦਾਨ ਨਾਲ ਕੁਛ ਸੰਬੰਧ ਬਣ ਗਏ। ਸੋ ਸ. ਜਸਵਿੰਦਰ ਸਿੰਘ ਤੇ ਬਾਬੂ ਕਰਤਾਰ ਸਿੰਘ ਇਨ੍ਹਾਂ ਦੀ ਚਿੱਠੀ ਲੈ ਕੇ ਭਦੌੜ ਗਏ। ਓਥੋਂ ਕੁਛ ਪੁਸਤਕਾਂ ਮਾਂਗਵੀਆਂ ਕਰ ਕੇ ਲੈ ਆਏ। ਸੌ ਸਾਖੀ ਦੇ ਅਰਥ ਜੋ ਅੰਗਰੇਜ਼ਾਂ ਨੂੰ ਸਰ ਅਤਰ ਸਿੰਘ ਦੱਸੇ। ਇਹ 1872 ਨੂੰ ਮੁਕੰਮਲ ਕੀਤੀ ਗਈ ਸੀ। ਦੂਜੀ ਪੁਸਤਕ "ਦੀ ਟ੍ਰੈਵਲਜ਼ ਆਫ਼ ਗੁਰੂ ਤੇਗ ਬਹਾਦੁਰ ਐਂਡ ਗੁਰੂ ਗੋਬਿੰਦ ਸਿੰਘ" ਰਚਿਤ ਸਰ ਅਤਰ ਸਿੰਘ ਚੀਫ਼ ਆਫ਼ ਭਦੌੜ। ਅਤੇ ਤੀਜੀ ਪੁਸਤਕ ਸਵਾ ਸੌ ਸਾਲ ਪੁਰਾਣੀ "ਵੈਰੀ ਪ੍ਰਾਈਵੇਟ ਐਂਡ ਕਾਨਫ਼ੀਡੈਂਸ਼ਲ ਪੁਲੀਟੀਕਲ ਸਲੈਕਸ਼ਨਜ਼, ਇਨਫਰਮੇਸ਼ਨ ਐਂਡ ਅਦਰ ਸਰਵਿਸਜ਼ ਆਫ ਸ. ਸਰ ਅਤਰ ਸਿੰਘ K. C. I. D. ਚੀਫ਼ ਆਫ ਭਦੌੜ" ਸੀ

ਜਿਸ ਵਿਚ ਕੂਕਿਆਂ ਬਾਰੇ ਬਹੁਤ ਕੀਮਤੀ ਅਤੇ ਦੁਰਲੱਭ ਸਮੱਗਰੀ ਮਿਲ ਸਕਦੀ ਹੈ। ਇਸ ਪੁਸਤਕ ਵਿਚ ਕੁਛ ਚਿੱਠੀਆਂ ਵੀ ਛਪੀਆਂ ਹੋਈਆਂ ਹਨ। ਜਿਵੇਂ 25ਵੇਂ ਪੇਜ ਤੇ ਚਾਰ ਚਿੱਠੀਆਂ ਹਨ, ਜਿਨ੍ਹਾਂ ਵਿਚੋਂ ਚੌਥੀ ਚਿੱਠੀ ਵਿਚ ਇਹ ਵੀ ਜ਼ਿਕਰ ਹੈ :

## ਸਤਿਗੁਰੂ ਰਾਮ ਸਿੰਘ ਜੀ ਜਿਉਂਦੇ ਹਨ

From Sir Charles Bernered (Chief Commisoner British Burma) Dated 23rd Aug 1886 in reply to his letter inform him that Ram Singh, Kuka, is going to be transformed to a remote spot, where communications with him will be less easy. Adds some information regarding a Persian spy refftred to by the addressee.

ਇਸ ਸਰਕਾਰੀ ਚਿੱਠੀ ਤੋਂ ਇਹ ਸਪੱਸ਼ਟ ਹੋ ਗਿਆ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਮਿਰਤੂ ਦੀ ਘੋਸ਼ਣਾ ਜੁ 1885 ਵਿਚ ਕੀਤੀ ਗਈ ਸੀ ਉਹ ਅੰਗਰੇਜ਼ਾਂ ਦਾ ਸਫ਼ੈਦ ਝੂਠ ਸੀ। ਉਸ ਵੇਲੇ ਗੁਰੂ ਘਰ ਨੇ ਗੁਰੂ ਰਾਮ ਸਿੰਘ ਜੀ ਦੇ ਸਰਕਾਰ ਵਲੋਂ ਬਸਤਰਾਂ ਨੂੰ ਵੇਖ ਵੀ ਸਿਰ ਹਿਲਾ ਦਿੱਤਾ ਸੀ ਕਿ ਇਹ ਸਤਿਗੁਰੂ ਰਾਮ ਸਿੰਘ ਜੀ ਦੇ ਬਸਤਰ ਨਹੀਂ ਹਨ।

ਇਕ ਹੋਰ ਹਵਾਲਾ ਨੋਟ ਕਰਨ ਯੋਗ ਹੈ ਤੇ ਇਹ ਸਰ ਅਤਰ ਸਿੰਘ ਭਦੌੜ ਨੇ ਸੌ ਸਾਖੀ (ਪੁਸਤਕ) ਜਿਸ ਦੇ ਹਾਕਮ ਸਰਕਾਰ ਅੰਗਰੇਜ਼ ਨੂੰ ਅਰਥ ਦਸਦਿਆਂ ਉਸ ਦੇ ਹਾਸ਼ੀਏ ਤੇ ਆਪਣੇ ਵਜੋਂ ਨੋਟ ਲਿਖੇ ਹੋਏ ਹਨ। ਇਸ ਸੌ ਸਾਖੀ ਦੇ ਆਰੰਭ ਤੋਂ ਪਹਿਲੋਂ ਇਕ ਵਰਕੇ ਉਤੇ ਹੇਠ ਲਿਖੇ ਸ਼ਬਦ ਦਿੱਤੇ ਹੋਏ ਹਨ :

"ਗ੍ਰੰਥ ਸਾਹਿਬ ਆਦਿ ਪਹਿਲੇ ਮੁਤਹਰਕ ਹਿਸੇਂ ਮੇਂ ਯਹ ਲਿਖਾ ਹੂਆ ਵੁਹ ਰਾਮ ਸਿੰਘ ਨੇ ਜਗਾ ਦੀਆ ਅੰਮ੍ਰਿਤਸਰ ਕਟੜੇ ਆਹਲੂਵਾਲੀਆਨ ਮੇਂ ਅਬ ਹੈ ਵੋਹ ਪਹਲੇ ਵਕਤ ਕਾ ਹੈ। ਬਾਅਦ ਗੁਰੂ ਕੇ ਬੀੜ ਛਾਂਟ ਕਰ ਬਾਂਧੀ।"

ਸਰ ਅਤਰ ਸਿੰਘ ਭਦੌੜ ਵਾਲੀਆਂ ਖ਼ੁਫ਼ੀਆ ਚਿੱਠੀਆਂ ਦੀ ਪੁਸਤਕ ਪੁਰਾਣੀ ਹੋਣ ਕਰ ਕੇ ਭੁਰਭੁਰੀ ਤੇ ਮੁਢੋਂ ਉਖੜੀ ਹੋਈ ਸੀ। ਸਤਿਗੁਰੂ ਜੀ ਨੇ ਪੁਸਤਕ ਸੰਬੰਧਤ ਵਿਅਕਤੀਆਂ ਨੂੰ ਇਸ ਦੀ ਮਾਈਕਰੋ ਫ਼ਿਲਮ ਅਤੇ ਫੋਟੋ ਸਟੇਟ ਪੁਸਤਕ ਤਿਆਰ ਕਰਨ ਦੇ ਆਦੇਸ਼ ਦਿੱਤੇ।

## ਸੰਤ ਜਸਵੰਤ ਸਿੰਘ ਦਾ ਬਲਵਿੰਦਰ

ਪੁਸਤਕਾਂ ਤੋਂ ਜ਼ਰਾ ਵਿਹਲੇ ਹੋਏ ਤਾਂ ਸੰਤ ਜਸਵੰਤ ਸਿੰਘ ਦਰਜ਼ੀ ਆਪਣਾ ਲੜਕਾ ਲੈ ਕੇ ਹਾਜ਼ਰ ਹੋਇਆ : ਦੀਨ ਦਿਆਲ ਜੀ, ਇਸ ਨੂੰ ਆਪਣੇ ਕੋਲ ਰਖ ਕੇ ਇਹਦਾ ਇਲਾਜ ਕਰਵਾਓ। ਸਾਨੂੰ ਤਾਂ ਜੋ ਕੁਝ ਡਾਕਟਰ ਨੇ ਦੱਸਿਆ ਹੈ, ਅਸੀਂ ਨਿਬਾਹ ਨਹੀਂ ਸਕਦੇ। ਸਤਿਗੁਰੂ ਜੀ ਨੇ ਬੱਚੇ ਨੂੰ ਏਥੇ ਹੀ ਛੱਡ ਜਾਣ ਲਈ ਹੁਕਮ ਦਿੱਤਾ।

ਅਤੇ ਇਕ ਦੋ ਬਚਨ ਕਰ ਕੇ ਅੰਦਰ ਚਲੇ ਗਏ।

## ਹਰੀ ਮੰਦਰ ਵਿਚ ਦੀਵਾਨ

ਸਤਿਗੁਰੂ ਜੀ ਨੇ ਸੁੱਚਮ ਕਿਰਿਆ ਭੁਗਤਾ ਕੇ 2 ਵਜੇ ਹਰੀਮੰਦਰ ਕਥਾ ਸੁਣਨ ਜਾਣਾ ਸੀ।

ਮੈਂ 4 ਵਜੇ ਹਰੀ ਮੰਦਰ ਵਿਖੇ ਦੀਵਾਨ ਵਿਚ ਪਹੁੰਚਾ। ਅਨੇਕਾਂ ਨਵੇਂ ਚੇਹਰੇ ਤਕਣ ਨੂੰ ਮਿਲੇ। ਰੋਜ਼ ਹੀ ਦੂਰ ਨੇੜੇ ਦੇ ਸਿੰਘ ਦਰਸ਼ਨ ਇੱਛਾ ਦੀ ਪੂਰਤੀ ਹਿਤ ਤੁਰੇ ਰਹਿੰਦੇ ਹਨ। ਜਿਵੇਂ ਅੱਜ ਹੀ ਦਿੱਲੀਓਂ ਅਨੇਕਾਂ ਨਰ-ਨਾਰ ਆਏ।

ਦੀਵਾਨ ਵਿਚ ਧਿਆਨ ਮਾਰਿਆਂ ਮੈਨੂੰ ਹਜ਼ਾਰੀ ਬਾਗ਼ ਦੇ ਮੇਲੇ ਲਈ ਜ਼ਿੰਮੇਵਾਰ ਵਿਅਕਤੀਆਂ ਦੀ ਝਲਕ ਮਿਲੀ। ਸੰਤ ਦਿਆਲ ਸਿੰਘ ਫਗਵਾੜਾ, ਸੂਬਾ ਧਰਮ ਸਿੰਘ ਜੀ ਮੁਕਤਾ, ਸੰਤ ਗੁਰਦਿਆਲ ਸਿੰਘ ਰਾਦਿਸਰੀ, ਅਤੇ ਸੰਤ ਮਲਕੀਤ ਸਿੰਘ, ਮਾ: ਦਰਸ਼ਨ ਸਿੰਘ ਸੰਤ ਨਗਰ ਵਲੋਂ ਆ ਪਹੁੰਚਾ।

ਸ਼ਬਦ ਕੀਰਤਨ ਸਮੇਂ ਦਿੱਲੀਓਂ ਆਏ ਸੰਤ ਨਰਿੰਦਰ ਸਿੰਘ ਖੁਰਾਣਾ ਨੇ ਭੇਟਾ ਧਰ ਸਤਿਗੁਰੂ ਜੀ ਨੂੰ ਮੱਥਾ ਟੇਕਿਆ।

ਘੁਲਾ ਹਰਬੰਸ ਸਿੰਘ ਨੇ ਜੁ ਹਜ਼ਾਰੀ ਬਾਗ ਮੇਲੇ ਤੇ ਗਿਆਂ ਰਕਮ ਕੀਰਤਨ ਭੇਟ ਹੋਈ, ਉਹ ਵੀ ਲਿਆ ਮੱਥਾ ਟੇਕੀ।

ਦੀਵਾਨ ਸਮੇਂ ਸਤਿਗੁਰੂ ਜੀ ਨੇ ਦਸਮੇਸ਼ ਜੀ ਦੀ ਰਚਨਾ 'ਦੇਖਿ ਅਸਾਢ ਮਈ ਰੁੱਤ ਦਾਦਰ ਮੋਹਨ ਹੂੰ ਘਨਘੋਰ ਲਗਾਈ।' ਨਵੀਂ ਸ਼ੈਲੀ ਵਿਚ, ਕਈ ਪਰਕਾਰਾਂ ਨੂੰ ਮਿਕਸ ਕਰ ਕੇ ਗੰਵੀਂ। ਦੀਵਾਨ ਦੀ ਸਮਾਪਤੀ ਦੀ ਅਰਦਾਸ 4.45 ਵਜੇ ਹੋ ਗਈ।

## ਆਓ ਨਹਿਰ ਤੇ ਚੱਲੀਏ

ਦੀਵਾਨ ਤੋਂ ਉਠ ਕੁਝ ਛਕਣ-ਛਕਾਣ ਕਰ ਆਪ ਜੀ ਨੇ ਫਿਰ ਤੇਜ਼ ਤੇਜ਼ ਗਤੀ ਨਾਲ ਘਾਹ ਕਿੱਤੇ ਵਿਚ ਚੱਲਣਾ ਸ਼ੁਰੂ ਕੀਤਾ। ਤਾਂ ਸੇਵਕ ਬਲਕਾਰ ਸਿੰਘ ਨੇ ਅਰਜ਼ ਕੀਤੀ : ਦੀਨ ਦਿਆਲ ਸਵੇਰੇ ਨਹਿਰ ਤੇ ਕਾਫ਼ੀ ਜ਼ੋਰ ਲਗ ਗਿਆ ਹੈ।

ਅਤੇ 6 ਵਜੇ ਤਕ ਹੁਕਮ ਮੇਰੇ ਪਾਸ ਵੀ ਆ ਗਿਆ ਕਿ ਮੈਂ ਨਹਿਰ ਤੇ ਚੱਲਾਂ, ਉਥੇ ਖਰੜਾ ਸੁਣਿਆ ਜਾਵੇਗਾ। ਨਹਿਰ ਤੇ ਪਹੁੰਚੇ ਤਾਂ ਹੁਕਮ ਹੋਇਆ ਕਿ ਵੱਡੀ ਨੌਕਾ ਤੇ ਚੜ੍ਹ ਕੇ ਪਾਣੀ ਵਿਚ ਦੂਰ ਲੈ ਜਾ ਕੇ, ਲੰਗਰ ਸੁਟਕੇ, ਮੇਰੀ ਰਚਨਾ ਸੁਣੀ ਜਾਇ। ਜਦੋਂ ਮੈਂ ਪੜ੍ਹਨ ਲਗਾ, ਮੇਰੇ ਚੋਤਰਫ਼ੀਂ, ਅਪਾਰ ਜਲ ਰਾਸ਼ੀ ਦੱਖਣ ਵਲ ਵਹਿੰਦੀ ਜਾ ਰਹੀ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ, ਸੰਤ ਜਗਤਾਰ ਸਿੰਘ ਜੀ ਅਤੇ ਗੰਨਮੈਨ ਸ. ਸੁਖਚੈਨ ਸਿੰਘ ਬਹੁਤ ਗਹਿਰੀ ਦਿਲਚਸਪੀ ਲੈ ਕੇ ਮੈਨੂੰ ਸੁਣਿਆ।

## ਸੋਹਣੀ ਸੇਵਾ ਸਿਖਾਈ

ਮੈਂ ਵੇਖਿਆ ਕਿ ਜਦੋਂ ਅਸੀਂ ਵਾਪਸ ਜਾਣ ਨੂੰ ਤਿਆਰ ਸਾਂ ਤਾਂ ਸੰਤ ਜਗਤਾਰ ਸਿੰਘ ਜੀ ਇਕ ਤਾਰੀ ਨਹਿਰ ਵਿਚ ਲਾ ਕੇ ਆਏ ਤੇ ਉਨ੍ਹਾਂ ਨੂੰ ਕਛਹਿਰਾ ਪਰਨਾ

ਫੜਾਣ ਅਤੇ ਗਿੱਲਾ ਤੋੜਦਾ ਕਛਹਿਰਾ ਸੰਭਾਲਣ ਲਈ, ਬੀਬਾ ਸਾਹਿਬ ਕੌਰ ਜੀ, ਕੁਛੜ ਕਾਕਾ ਲਈ, ਤਿਆਰ ਸਨ। ਸਤਿਗੁਰੂ ਜੀ ਨੇ ਆਪਣੀ ਪੁੱਤਰੀ ਨੂੰ ਪਤੀ ਲਈ ਵਧੀਆ ਆਗਿਆਕਾਰ ਦੇ ਰੂਪ ਵਿਚ ਤਿਆਰ ਕੀਤਾ ਹੈ।

8 ਵਜੇ ਸ਼ਾਮ ਤਕ ਅਸੀਂ ਸਾਰੇ ਸ੍ਰੀ ਭੈਣੀ ਸਾਹਿਬ ਆ ਗਏ।

ਅੱਜ ਰਾਤ ਹੀ ਕਿਸੇ ਸਮੇਂ ਮਹਾਰਾਜ ਬੀਰ ਸਿੰਘ ਜੀ ਦਿੱਲੀਓਂ ਆ ਗਏ। ਇਹਨਾਂ ਦੇ ਨਾਲ ਸ. ਹਰਜੀਤ ਸਿੰਘ ਢੱਡਾ ਵੀ ਆਇਆ।

ਸ. ਹੰਸਪਾਲ ਵਾਲੀ ਗੱਡੀ ਤੇ ਮਾਤਾ ਚੰਦ ਕੌਰ ਜੀ ਨੂੰ ਸ੍ਰੀ ਛੰਨੀ ਲੈਣ ਗਿਆ। ਇਸ ਰਾਤ ਗੁਰੂ ਪਰਵਾਰ ਦੇ ਸਾਰੇ ਮੈਂਬਰ ਭੈਣੀ ਸਾਹਿਬ ਸਨ।

## 16 ਜੂਨ 1982, ਬੁੱਧਵਾਰ
## ਸ੍ਰੀ ਭੈਣੀ ਸਾਹਿਬ

### ਪਹਿਲੇ ਦਰਸ਼ਨ

ਅੱਜ ਮੈਂ ਪ੍ਰਥਮ ਦਰਸ਼ਨ ਸਤਿਗੁਰਾਂ ਦੇ 9.30 ਹੀ ਕਰ ਸਕਿਆ। ਸਤਿਗੁਰੂ ਜੀ ਪੁਰਾਣੀ ਕੋਠੀ ਦੇ ਵਰਾਂਡੇ ਵਿਚ ਅੰਡੀ ਦੇ ਸੁੱਚੇ ਬਸਤਰ ਪਹਿਨੀਂ ਕਿਸੇ ਨਿਵਾਜੇ ਹੋਏ ਨੂੰ ਪੱਤਰ ਲਿਖਣ ਵਿਚ ਵਿਅਸਤ ਸਨ। ਚਰਨਾਂ ਵਿਚ ਬੈਠੇ ਹੋਏ ਸਨ ਸ. ਗੁਰਦੇਵ ਸਿੰਘ ਮਦਾਰ ਅਤੇ ਗੁਰਮੁਖ ਸਿੰਘ ਸਾਗਰਪੁਰੀਆ ਪਰ੍ਹਾਂ ਦੂਰ ਹਟਵੇਂ, ਹੁਕਮ ਦੀ ਤਾਬਿਆਦਾਰੀ ਉਡੀਕਦੇ ਸਨ। ਮਹਿੰਦਰ ਸਿੰਘ ਪੂਰਬਾ, ਬੂਟਾ ਸਿੰਘ ਰਮਲ, ਹਰਪਾਲ ਸਿੰਘ ਸਾਬਕਾ ਮੈਨੇਜਰ ਫਾਰਮ ਬੈਂਗਲੌਰ, ਬਖ਼ਤਾਵਰ ਸਿੰਘ, ਬਲਦੇਵ ਸਿੰਘ ਸੇਵਕ।

ਨੇਮਪੂਰਵਕ ਨਹਿਰ ਤੇ ਜਾਇਆ ਅਤੇ ਆਇਆ ਗਿਆ। ਮੈਂ ਦਰਸ਼ਨ ਨਹਿਰ ਤੋਂ ਵਾਪਸੀ ਸਮੇਂ ਹੀ ਕੀਤੇ। ਏਧਰ ਯੂਬੇਰੀਆ ਦੀ ਛਾਂਦਾਰ ਬਣਾਈ ਝਾੜੀ ਹੇਠ 8-10 ਬੱਚੇ ਆਦਿ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਪਾਠ ਸੰਚੀਆਂ ਤੋਂ ਪੜ੍ਹਨਾ ਸਿਖ ਰਹੇ ਸਨ।

### ਝੱਖੜ-ਝਾਂਗੀ ਮੀਂਹ ਬਰਸੇ

ਬੀਤੀ ਰਾਤ ਵੀ ਤੜਕੇ ਝੱਖੜ-ਅਨ੍ਹੇਰੀ ਆਏ ਸਨ। ਬੇਬੇ ਜੀ ਨੇ ਉੱਦਮ ਕਰਕੇ, ਹੋਰ ਬੀਬੀਆਂ ਨਾਲ ਲੈ ਕੇ ਸਵੇਰੇ ਸਵੇਰੇ ਹੀ ਕੱਖ ਕਾਨ ਤੇ ਪੱਤਰੇ-ਸ਼ੱਤਰੇ ਹੂੰਝ-ਬੁਹਾਰ ਕੇ ਚੰਗੀ ਸਫ਼ਾਈ ਕਰ-ਕਰਵਾ ਦਿੱਤੀ। ਰਾਤ ਦੀ ਹਨੇਰੀ ਡਾਢੀ ਸੀ ਕਿ ਸਿਤਾਰਵਾਦਕ ਹਰਭਜਨ ਸਿੰਘ ਦਾ ਪਰਿਵਾਰ ਕੋਠੇ ਉਤੇ ਉੱਡ ਜਾਣੋਂ ਮਸਾਂ ਬਚਿਆ। ਪਰ ਉਨ੍ਹਾਂ ਦੇ ਬਿਸਤਰੇ ਮੰਜੇ ਸਾਮਾਨ ਆਦਿ ਪਰ੍ਹਾਂ ਦੂਰ ਜਾ ਪਿਆ, ਇੰਜ ਹੀ ਹੋਰ ਲੋਕਾਂ ਨਾਲ ਵੀ ਹੋਇਆ।

### ਮੈਨੂੰ ਬਾਜਵੇ ਲਈ ਬੁਲਾਇਆ

ਮੈਨੂੰ 1.15 ਬਾਅਦ ਬੁਲਾਇਆ ਗਿਆ। ਸਤਿਗੁਰੂ ਜੀ ਕਾਰ ਵਿਚ ਬੈਠੇ ਹੋਏ ਬਿਰਧਾਂ ਨੂੰ ਦਰਸ਼ਨ ਦੇਣ ਜਾ ਰਹੇ ਸਨ। ਮੈਂ ਭਾਵੇਂ ਨਾਲ ਨਹੀਂ ਗਿਆ

ਪਰੇ ਇਕ ਬਜ਼ੁਰਗ ਕੂਲਰ ਲੱਗੀ ਜਗਹ ਤੇ ਮੱਛਰਦਾਨੀ ਵਿਚ ਸੀ। ਇਹ ਦਿੱਲੀ ਵਾਲਾ ਮਾ: ਸੋਹਣ ਸਿੰਘ ਧੌਣਭੰਨ ਸੀ। ਦੀਵਾਨ ਵਿਚ ਆਉਣ ਜਾਣ ਲਈ ਇਸ ਨੂੰ ਸੀਟ-ਸਾਇਕਲ ਬਣਵਾ ਦਿੱਤਾ ਗਿਆ ਸੀ। ਕੁਛ ਹੋਰ ਆਪਣੇ ਆਪਣੇ ਸੇਵਕਾਂ ਦੁਆਰਾ ਲੋੜਾਂ ਪੂਰੀਆਂ ਕਰ ਰਹੇ ਸਨ। ਮੈਨੂੰ ਹੁਕਮ ਹੋਇਆ ਕਿ ਮੈਂ ਬਾਜਵੇ ਫੋਟੋ-ਗ੍ਰਾਫ਼ਰ ਨੂੰ ਮਿਲਾਂ।

ਪਰ੍ਹਾਂ ਘਾਹ ਕਿੱਤੇ ਵਿਚ ਸਫ਼ੈਦੇ ਨਜ਼ਦੀਕ ਸਕੇਸ਼ ਸ਼ਨਾਨ ਕਰਕੇ ਸਤਿਗੁਰੂ ਬੈਠੇ ਹੋਏ ਸਨ ਅਤੇ ਪਾਸ ਹੀ ਸ: ਹਰਭਜਨ ਸਿੰਘ ਫੋਟੋਗ੍ਰਾਫ਼ਰ ਬਟਾਲੇ ਵਾਲਾ। ਉਹ ਦੋ ਹਲਕੀਆਂ ਐਲਬਮਾਂ ਬਣਾ ਕੇ ਲਿਆਇਆ ਸੀ। ਇਨ੍ਹਾਂ ਵਿਚ ਹੋਲਾ ਮਹੱਲਾ ਮੇਲਾ, ਯੂ. ਪੀ. ਅਤੇ ਵੈਸਾਖੀ ਈ: ਸਾਲ 1982 ਦੇ ਚਿੱਤਰ ਸਨ। ਇਹਨਾਂ ਦੇ ਉਹ ਪੈਸੇ ਲੈਣ ਦੇ ਮੂਡ ਵਿਚ ਨਹੀਂ ਸੀ। ਬਾਜਵੇ ਨਾਲ ਸ. ਗੁਰਬਚਨ ਸਿੰਘ ਭੂਈ ਸੰਪਾਦਕ 'ਸ਼ਹਿਨਸ਼ਾਹ' ਭੀ ਗੁਰੂ ਦਰਸ਼ਨਾਂ ਨੂੰ ਆਇਆ ਸੀ।

ਅਤੇ ਅਸੀਂ ਥੋੜੇ ਚਿਰ ਬਾਅਦ ਨੀਲੋਂ ਪੁਲ ਦੇ ਰੀਕਰੀਏਸ਼ਨ ਰੂਮ ਵਿਚ ਆ ਬੈਠੇ। ਬਾਜਵੇ ਅਤੇ 'ਸ਼ਹਿਨਸ਼ਾਹ' ਦੇ ਸੰਪਾਦਕ ਨੇ ਚੰਡੀਗੜ੍ਹ ਜਾਣਾ ਸੀ।

**ਭੱਦਲ ਥੂਹੇ ਵਾਲੇ**

ਵਾਪਸ 3 ਵਜੇ ਆਏ ਤਾਂ ਭੱਦਲ ਥੂਹੇ ਦੇ ਮਲੇਰਕੋਟਲੇ ਵਿਚ ਹੋਏ ਸ਼ਹੀਦਾਂ ਦਾ ਪੋਤਰਾ ਸ. ਰਘੁਬੀਰ ਸਿੰਘ ਆਪਣੇ ਮਿੱਤਰ ਡਾ. ਪ੍ਰਤਾਪ ਸਿੰਘ ਪਟਿਆਲਾ ਨਾਲ ਦਰਸ਼ਨ ਹਿਤ ਆਏ ਹੋਏ ਸਨ। ਨਾਲ ਡਾ: ਪ੍ਰਤਾਪ ਸਿੰਘ ਦਾ ਪੋਤਰਾ ਵੀ ਸੀ। ਏਥੋਂ ਦੇ ਟ੍ਰੇਡਰਜ਼ ਬੈਂਕ ਦਾ ਮੈਨੇਜਰ, ਇਹਨਾਂ ਦੇ ਨੇੜਿਉਂ ਸੀ, ਸੋ ਉਸ ਨੇ ਦਰਸ਼ਨ ਕਰਨ ਦਾ ਪ੍ਰਬੰਧ ਕਰਵਾ ਦਿੱਤਾ।

ਮੈਂ ਦੀਵਾਨ ਵਿਚ ਜਾ ਕੇ ਦਰਸ਼ਨ ਕੀਤੇ। ਅੱਜ ਮਹਾਰਾਜ ਬੀਰ ਸਿੰਘ ਜੀ ਦੇ ਤਬਲੇ ਦੀ ਸੰਗਤ ਨਾਲ, ਇਕ ਸ਼ਬਦ, 'ਹਲਤ ਸੁਖ ਪਲਤ ਸੁਖ' ਗੰਵਿਆਂ ਗਿਆ। ਇਕ ਹੋਰ ਸ਼ਬਦ ਪੜ੍ਹ ਕੇ ਸਮਾਪਤੀ ਹੋ ਗਈ। ਤਾਂ ਡਾ: ਪ੍ਰਤਾਪ ਸਿੰਘ (80 ਤੋਂ ਵੱਧ ਉਮਰ ਦਾ) ਸਤਿਗੁਰੂ ਜੀ ਦੀ ਸੇਵਾ ਵਿਚ ਉਠ ਕੇ ਖਲੋ ਗਿਆ। ਕਹਿਣ ਲੱਗਾ: ਦਰਸ਼ਨ ਕਰ ਕੇ, ਕੀਰਤਨ ਸੁਣ ਕੇ ਬੜਾ ਅਨੰਦ ਆਇਆ। ਕਦੇ ਕਦੇ ਮਨ ਡੋਲਦਾ ਹੈ। ਕਿਰਪਾ ਕਰੋ, ਇਹ ਕਾਬੂ ਵਿਚ ਰਹੇ ਅਤੇ ਸੁਰਤ ਗੁਰੂ ਚਰਨਾਂ ਵਿਚ ਜੁੜੀ ਰਹੇ।

ਸਤਿਗੁਰੂ ਜੀ ਨੇ ਬਿਰਧ ਡਾਕਟਰ ਦੀ ਝੁਕੇ ਹੋਇਆਂ ਦੀ ਕਮਰ ਥਪਥਪਾਈ ਤੇ ਮੈਨੂੰ ਆਖਿਆ: ਕਿੰਨੇ ਕੁ ਲੋਕ ਹਨ ਜੁ ਮਨ ਦੇ ਟਿਕਾਉ ਦੀ ਗੱਲ ਕਰਦੇ ਹਨ? ਲੋਕਾਂ ਨੂੰ ਤਾਂ ਇਸ ਵੇਲੇ ਮਾਇਆ ਦੀ ਧੋਹ ਲੱਗੀ ਹੋਈ ਹੈ।

ਮੈਂ ਫੇਰ ਕੋਠੀ 5.30 ਵਜੇ ਗਿਆ। ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ, ਠਾਕੁਰ ਜੀ ਵਡੇ ਤੇ ਸ. ਸੰਤ ਸਿੰਘ ਦਮਦਮਾ ਪਸਿੱਤੇ ਬੈਠੇ ਗੱਲ ਬਾਤ ਕਰ ਰਹੇ ਸਨ। ਮੈਂ ਸੰਤ ਮਹਿੰਦਰ ਸਿੰਘ ਪੂਰਬੇ ਪਾਸ ਜਾ ਬੈਠਾ। ਏਨੇ ਚਿਰ ਨੂੰ ਸ੍ਰੀ ਸਤਿਗੁਰੂ ਜੀ ਤੇ ਇਹਨਾਂ ਨਾਲ ਗੱਲ ਬਾਤ ਕਰਨ ਵਾਲੇ ਸੰਤ ਜਗਤਾਰ ਸਿੰਘ ਜੀ ਨੂੰ ਨਾਲ ਲੈ ਹੋਰ

ਪਰੋਛੇ ਹੋ ਬੈਠੇ । ਪੂਰਬਾ ਕਹਿਣ ਲੱਗਾ : ਕੋਈ ਘਰੋਗਾ ਮਸਲਾ ਹੀ ਛਿੜ ਪਿਆ ਹੈ। ਸਤਿਗੁਰੂ ਜੀ ਨੂੰ ਤਾਂ ਮਾਇਆ ਨਾਲ ਉੱਕਾ ਮੋਹ ਨਹੀਂ ।

ਪਰ ਥੋੜੇ ਚਿਰ ਪਿਛੋਂ ਸਤਿਗੁਰੂ ਜੀ ਨੇ ਮੈਨੂੰ ਵੀ ਕੋਲ ਬੁਲਾ ਲਿਆ। ਕਹਿਣ ਲੱਗੇ : ਮੈਂ ਮਹਾਰਾਜ ਜੀ ਨੂੰ ਪੁੱਛ ਲਿਆ ਹੈ। ਤੈਨੂੰ ਬੁਲਾਣ ਲਈ। ਇਹ ਕੁਛ ਅੰਡੇਮਾਨ ਨਿਕੋਬਾਰ ਦੀ ਗੱਲ ਕਰ ਰਹੇ ਸਨ। ਸ਼ਾਇਦ ਤੇਰੇ ਕੰਮ ਦੀ ਹੋਵੇ ।

## ਮਹਾਰਾਜ ਜੀ ਨੇ ਅੰਡੇਮਾਨ ਨਿਕੋਬਾਰ ਵੇਖਿਆ

ਮਹਾਰਾਜ ਜੀ ਪਿਛਲੇ ਦਿਨੀਂ 'ਕਾਲੇ ਪਾਣੀ' ਦੀ ਯਾਤਰਾ ਕਰਕੇ ਆਏ ਸਨ। ਮਨੋਰਥ ਸੀ, ਕੋਈ ਪੁਰਾਣਾ ਬਜ਼ੁਰਗ ਮਿਲੇ ਤਾਂ ਉਸ ਤੋਂ ਨਾਮਧਾਰੀ ਕੈਦੀਆਂ ਬਾਰੇ ਤੇ ਹੋਰ ਇਤਿਹਾਸਕ ਜਾਣਕਾਰੀ ਹਾਸਲ ਕੀਤੀ ਜਾ ਸਕੇ। ਅੰਡੇਮਾਨ ਨਿਕੋਬਾਰ ਦੀਪ ਸਮੂਹ, ਜਿਨ੍ਹਾਂ ਦੀ ਗਿਣਤੀ 320 ਜਾਂ ਕੁਝ ਘੱਟ ਵਧ ਹੈ, ਨੂੰ ਹੀ 'ਕਾਲੇ ਪਾਣੀ' ਕਿਹਾ ਜਾਂਦਾ ਹੈ। ਮਹਾਰਾਜ ਜੀ ਏਥੋਂ ਕਾਫ਼ੀ ਜਾਣਕਾਰੀ ਲੈ ਕੇ ਆਏ ਸਨ। ਅੰਮ੍ਰਿਤਸਰ ਦੇ ਬੁਚੜ ਬੱਧ ਵਾਲਿਆਂ ਨਾਲ ਸੰਬੰਧਤ ਸੰਤ ਲਹਿਣਾ ਸਿੰਘ ਮਿਸਤਰੀ ਤੇ ਸੰਤ ਲਾਲ ਸਿੰਘ ਸਿਪਾਹੀ ਨੂੰ ਕਾਲੇ ਪਾਣੀ ਦੀ ਹੀ ਅੰਗਰੇਜ਼ ਹਾਕਮਾਂ ਵਲੋਂ ਸਜ਼ਾ ਦਿੱਤੀ ਗਈ ਸੀ ਅਤੇ ਇਹ ਏਥੇ ਹੀ ਸ਼ਹੀਦ ਹੋ ਗਏ ਸਨ।

ਮਹਾਰਾਜ ਜੀ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਅੰਡੇਮਾਨ ਵਿਚ ਤਿੰਨ ਬੂਟੀਆਂ ਬੜੀਆਂ ਦਿਲਚਸਪ ਲੱਗੀਆਂ। ਇਕ, ਜੋ ਸੰਤਾਨ ਸੰਜਮ ਵਿਚ ਸਹਾਇਕ ਹੈ। ਦੂਜੀ, ਬੂਟੀ ਦੇ ਰਸ ਨੂੰ ਨੰਗੇ ਪਿੰਡੇ ਤੇ ਮਲ ਕੇ, ਇਸੇ ਤਰ੍ਹਾਂ ਡੂਮਣਾ ਚੋਇਆ ਜਾ ਸਕਦਾ ਹੈ, ਮੱਖੀਆਂ ਲਾਗੇ ਨਹੀਂ ਫਟਕਣਗੀਆਂ, ਤੀਜੀ ਬੂਟੀ ਵੀ ਕੀਟ ਨਾਸ਼ਕ ਹੈ।

ਸਤਿਗੁਰੂ ਜੀ ਨੇ ਦੱਸਿਆ ਕਿ ਇਕ ਵਾਰ ਭਾਰਤ ਦੇ ਗਵਰਨਰ ਜਨਰਲ ਲਾਰਡ ਮੇਓ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਲਈ ਫਾਹੇ ਦੇ ਹੁਕਮ ਜਾਰੀ ਕੀਤੇ ਸਨ, ਜਿਸ ਤੋਂ ਵੇਲੇ ਦੇ ਨਾਮਧਾਰੀਆਂ ਅੰਦਰ ਸਖਤ ਰੋਹ ਜਾਗਿਆ ਸੀ, ਫਿਰ ਛੇਤੀ ਹੀ ਇਹ ਹੁਕਮ ਵਾਪਸ ਲੈ ਲਏ ਗਏ।

ਮਹਾਰਾਜ ਜੀ ਨੇ 'ਕਾਲੇ ਪਾਣੀਆਂ' ਦੇ ਤਟਵਰਤੀ ਚੀਫ਼ ਕਮਿਸ਼ਨਰ ਦੇ ਦੀਪ ਦਾ ਵੀ ਵੇਰਵੇ ਸਹਿਤ ਜ਼ਿਕਰ ਕੀਤਾ ਕਿ ਉਹ ਤਿੰਨ ਛੱਤੀ ਬਿਲਡਿੰਗ ਸ਼ਾਹਾਨਾ ਠਾਠ ਰਖਦੀ ਹੈ ਪਰ ਅੱਜਕਲ੍ਹ ਉਸ ਇਲਾਕੇ ਵਿਚ ਰੁੱਖ ਬਿਰਖ ਜੰਮ ਪਏ ਹਨ। ਉਸ ਦੀਪ ਵਿਚ 4-5 ਸਿਪਾਹੀ ਰਹਿੰਦੇ ਹਨ, ਓਥੇ ਕਿਸੇ ਨੂੰ ਜਾਣ ਨਹੀਂ ਦਿੰਦੇ ਕਿਉਂਕਿ ਜਾਪਾਨੀ ਕਬਜ਼ੇ (1940-1942) ਸਮੇਂ ਓਥੇ ਬਹੁਤ ਪਰਕਾਰ ਦੇ ਬੰਬ, ਗੈਸਾਂ ਇਤਿਆਦਿ ਅਜੇ ਵੀ ਮਿਲ ਜਾਂਦੇ ਹਨ। ਏਸੇ ਬੰਗਲੇ ਵਿਚੋਂ ਇਕ ਵਾਰ ਵਾਇਸਰਾਇ ਹਿੰਦ ਲਾਰਡ ਮੇਓ ਕਮਿਸ਼ਨਰਾਂ ਤੇ ਹੋਰ ਅਮਲੇ ਫੈਲੇ ਦੀ ਵਿਜ਼ਿਟ ਕਰ ਕੇ ਜਾ ਰਹੇ ਸਨ। ਵੱਡੇ ਸਮੁੰਦਰੀ ਜਹਾਜ਼ ਵਿਚ ਸ਼ਾਹੀ ਪਾਰਟੀ ਦੀ ਤਿਆਰੀ ਸੀ ਕਿ ਸਮੁੰਦਰ ਵਿਚ ਦਾਖ਼ਲੇ ਸਮੇਂ ਇਕ ਪੱਥਰ ਦੇ ਉਹਲਿਓਂ, ਪਾਣੀ ਵਿਚ ਗਲ ਗਲ ਤਾਈਂ ਲੁਕ ਕੇ ਖਲੋਤੇ ਸ਼ੇਰ ਅਲੀ ਨਾਮੀ ਇਕ ਮੁਸਲਮਾਨ ਨੇ ਵਾਇਸਰਾਇ ਤੇ ਪੈਂਦੀ ਸੱਟੇ ਦੋ ਛੁਰੇ ਮਾਰ ਕੇ ਢੇਰੀ ਕਰ ਦਿੱਤਾ। ਲਾਰਡ ਮੇਓ ਨੂੰ ਬਚਾਣ ਦੇ ਜਤਨ ਬਹੁਤ

ਕੀਤੇ ਗਏ ਪਰ ਉਹ ਦਮ ਤੋੜ ਗਿਆ। ਸ਼ੇਰ ਅਲੀ ਨੂੰ ਗਰਿਫ਼ਤਾਰ ਕੀਤਾ ਗਿਆ। ਉਸ ਨੂੰ ਪੁੱਛਿਆ ਗਿਆ, ਤੂੰ ਇਹ ਕਤਲ ਕਿਉਂ ਕੀਤਾ ਸੀ? ਉੱਤਰ ਸੀ, ਮੈਨੂੰ ਮੇਰੇ ਖ਼ੁਦਾ ਦਾ ਹੁਕਮ ਸੀ। ਸ਼ੇਰ ਅਲੀ ਨੂੰ ਫਾਹੇ ਲਗਾਣ ਲੱਗੇ ਪੁੱਛਿਆ ਗਿਆ : ਕਿਸੇ ਨੂੰ ਮਿਲਣਾ ਈ? ਉੱਤਰ ਸੀ : ਨਹੀਂ। ਕਿਸੇ ਨੂੰ ਨਹੀਂ। ਮੇਰਾ ਖ਼ੁਦਾ ਮੇਰੇ ਨਾਲ ਰਹਿੰਦਾ ਹੈ।

ਮਹਾਰਾਜ ਜੀ ਨੇ ਸ. ਨਿਹਚਲ ਸਿੰਘ ਚਾਵਲਾ ਦਾ ਖ਼ਾਸਕਰ ਜ਼ਿਕਰ ਕੀਤਾ ਜੁ ਅੰਡੇਮਾਨ ਦੇ ਪੰਜ ਕਾਉਂਸਲਰਾਂ ਵਿਚੋਂ ਇਕ ਹੈ। ਇਹ ਹੇਠੋਂ ਉਪਰ ਨੂੰ ਆਉਂਦੇ ਚੋਣ ਸਿਸਟਮ ਨਾਲ ਚੁਣਿਆਂ ਜਾ ਕੇ ਕਾਉਂਸਲਰ ਬਣਿਆ ਹੈ। ਇਹਨੇ ਮਹਾਰਾਜ ਜੀ ਦਾ ਖ਼ੂਬ ਸੁਆਗਤ ਸਤਿਕਾਰ ਕੀਤਾ ਅਤੇ ਜਿਥੇ ਜਿਥੇ ਇਨ੍ਹਾਂ ਲੋੜ ਮਹਿਸੂਸ ਕੀਤੀ ਨਾਲ ਲਈ ਫਿਰਿਆ। ਇਹਦੀ ਖਲੂਸਦਿਲੀ ਦੀ ਮਹਾਰਾਜ ਜੀ ਨੇ ਬਾਰ ਬਾਰ ਪ੍ਰਸੰਸਾ ਕੀਤੀ।

ਮਹਾਰਾਜ ਜੀ ਨੂੰ ਉਥੇ ਸਭ ਤੋਂ ਲੰਮੀ ਉਮਰ ਵਾਲਾ ਜੁ 85 ਸਾਲਾ ਸਰਵਰ ਅਲੀ ਸੀ ਮਿਲਿਆ। ਇਹਦੇ ਪਾਸੋਂ ਪੁਰਾਣੀਆਂ ਗੱਲਾਂ ਬਾਤਾਂ ਸੁਣੀਆਂ-ਸੁਣਾਈਆਂ। ਏਥੋਂ ਦੀ ਸੈਲੂਲਰ ਜੇਲ੍ਹ ਬਾਰੇ ਵੀ ਮਹਾਰਾਜ ਜੀ ਨੇ ਦੱਸਿਆ, ਜਿਸ ਵਿਚ ਨਾਮਧਾਰੀ ਸਿੰਘ ਕੈਦ ਰਖੇ ਗਏ ਸਨ। ਇਸ ਸੈਂਟਰ ਨੂੰ ਸੇਧਿਤ ਸੱਚ ਇਕ ਇਕ ਸੈੱਲ ਦੀਆਂ ਲੰਮੀਆਂ ਕਤਾਰਾਂ ਸਨ। ਇਕੋ ਬੰਦਾ ਸਭ ਕੈਦੀਆਂ ਦੀ ਨਿਗਹਬਾਨੀ ਕਰ ਸਕਦਾ ਸੀ। ਕੈਦੀ ਬੈਂਤ ਦੀ ਸਮੱਗਰੀ ਉਣਦੇ ਤੇ ਉਹਦਾ ਸਰਕਾਰ ਨਿਸਚਿਤ ਰੇਟ ਤੇ ਪੈਸੇ ਲੈਂਦੇ ਸਨ। ਬਹੁਤ ਨਰਕ ਦੀ ਜ਼ਿੰਦਗੀ ਏਥੇ ਕੱਟੀ ਜਾਂਦੀ ਸੀ।

ਫੇਰ ਏਥੋਂ ਦੇ ਉਮਰ ਕੈਦੀ ਏਥੇ ਹੀ ਵੱਸ ਗਏ ਤੇ ਇਹ ਸਾਰੇ ਜਜ਼ੀਰੇ ਇਹਨਾਂ ਹੀ ਆਬਾਦ ਕੀਤੇ।

ਨਹਿਰ ਤੇ ਜਾਣ ਦੀ ਤਿਆਰੀ ਹੋ ਗਈ ਤੇ ਮਹਾਰਾਜ ਬੀਰ ਸਿੰਘ ਸ੍ਰੀ ਸਤਿਗੁਰੂ ਜੀ ਨਾਲ ਗਏ। ਜਿਵੇਂ ਸਤਿਗੁਰੂ ਜੀ ਸ਼ਾਮ ਦਾ ਨਿੱਤਨੇਮ ਓਥੇ ਜਾ ਕੇ ਕਰਦੇ ਹਨ। ਠਾਕੁਰ ਜੀ ਦੀ ਗੱਡੀ ਵਿਚ ਇਕ ਲੇਡੀ ਸਵਿਮਿੰਗ ਕੋਚ ਵੀ ਨਾਲ ਗਈ। ਸ਼ਾਇਦ ਕੁਛ ਬੀਬੀਆਂ ਨੂੰ ਤਰਨਾ ਸਿਖਾਣਾ ਹੋਵੇ!

ਤਰਸੇਮ ਸਿੰਘ ਸਕੱਤਰ ਨੇ ਬੀਤੀ ਰਾਤ ਤੋਂ ਪਰਿਵਾਰ ਸਮੇਤ ਆਪਣੇ ਪਿੰਡ 'ਪਾਸਲੇ', ਗੁਰਾਇਆ ਨੇੜੇ, ਜਾਣ ਦੀ ਆਗਿਆ ਲੈ ਲਈ ਅਤੇ ਅੱਜ ਸਾਰਾ ਦਿਨ ਐਉਂ ਲੱਗਾ ਜਿਵੇਂ ਸਤਿਗੁਰੂ ਜੀ ਨੇ ਸਾਰੇ ਵਿਚਾਰ ਸਮੇਟ ਲਏ ਹੁੰਦੇ ਹਨ। ਹਰ ਕੋਈ ਗੁਰੂ ਕੇ ਸਕੱਤਰ ਨੂੰ ਯਾਦ ਕਰ ਰਿਹਾ ਹੈ, ਕੋਈ ਵਿਹਾਰ ਲਈ, ਕੋਈ ਪਿਆਰ ਲਈ ਅਤੇ ਸ਼ਾਇਦ ਕੋਈ ਕੋਈ ਤਕਰਾਰ ਲਈ।

## 17 ਜੂਨ 1982, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ

ਸਵੇਰੇ 4.30 ਤੇ ਆਸਾ ਦੀ ਵਾਰ ਵਿਚ, ਮੇਰੇ ਗਿਆਂ, ਸ੍ਰੀ ਸਤਿਗੁਰੂ ਜੀ ਨੇ ਇਕ ਰੁੱਕਾ ਮੇਰੇ ਵਲ ਵਧਾਇਆ ਤੇ ਨਾਲ ਹੀ ਟਾਰਚ ਵੀ। ਰੁੱਕੇ ਤੇ ਸਤਿਗੁਰੂ ਜੀ ਨੇ

ਮਹਾਰਾਜ ਬੀਰ ਸਿੰਘ ਜੀ ਨੂੰ ਲਿਖ ਕੇ ਪੁੱਛਿਆ ਸੀ : ਫੇਰ ਦਰਸ਼ਨ ਕਦੋਂ ਹੋਣਗੇ ? ਮਹਾਰਾਜ ਜੀ ਨੇ ਜਵਾਬ ਵਿਚ ਲਿਖਿਆ : 14 ਹਾੜ ਨੂੰ ਤੇ ਫਿਰ ਵੇਰਵਾ ਦਿੱਤਾ ਕਿ ਉਹਨਾਂ ਏਨੇ ਸਮੇਂ ਵਿਚ ਕੀ ਕੀ ਤੇ ਕਿਥੇ ਕਿਥੇ ਕਰਨਾ ਹੈ ।

ਮਹਾਰਾਜ ਜੀ 4 ਵਜੇ ਬੇਬੇ ਦਲੀਪ ਕੌਰ ਜੀ ਨੂੰ ਨਾਲ ਲੈ ਕੇ ਜੀਵਨ ਨਗਰ ਨੂੰ ਚਲੇ ਗਏ ।

ਡਰਾਈਵਰ ਰਘੁਬੀਰ ਸਿੰਘ ਬੁਖਾਰ-ਜੁਲਾਬਾਂ ਆਦਿ ਨਾਲ ਪਿਆ ਹੈ । ਉਹ ਕੱਲ੍ਹ ਪ੍ਰਭਾਤ ਵੇਲੇ ਤੋਂ ਪਰੇਸ਼ਾਨ ਹੈ । ਸੰਤ ਮਹਿੰਦਰ ਸਿੰਘ ਪੂਰਬਾ ਦਾ ਵੀ ਇਹੋ ਹਾਲ ਹੈ । ਇਹ ਸਵੇਰੇ 6.30 ਨਹਿਰ ਤੇ ਨਹੀਂ ਗਿਆ । ਇਹਦੀ ਪਤਨੀ ਸੁਖਵਿੰਦਰ ਆਪਣੇ ਗੁਰਭਗਤ ਨਾਲ ਯੂ. ਪੀ. ਵਿਚ ਰਿਸ਼ਤੇਦਾਰਾਂ ਨੂੰ ਮਿਲਣ ਗਈ ਹੋਈ ਹੈ ।

## ਅਨੰਦ ਕਾਰਜ ਹੋਏ

ਆਸਾ ਦੀ ਵਾਰ ਤੋਂ ਪਿਛੋਂ ਸਤਿਗੁਰੂ ਜੀ ਦੀ ਹਜ਼ੂਰੀ ਬਿਨਾ ਤਿੰਨ ਵਿਆਹ ਹੋਏ । ਸੰਤ ਹਰਭਜਨ ਸਿੰਘ ਬੈਂਕੋਕ ਵਾਲੇ ਅਤੇ ਅੰਮ੍ਰਿਤਸਰ ਦੇ ਸੰਤ ਕਿਰਪਾਲ ਸਿੰਘ ਕੁੜਮ ਕੁੜਮ ਬਣੇ ਹਨ । ਬੈਂਕੋਕ ਦੇ ਹੀ ਸੰਤ ਰਤਨ ਸਿੰਘ ਦੇ ਲੜਕੇ ਦੀ ਸ਼ਾਦੀ ਸੰਤ ਤਿਰਲੋਚਨ ਸਿੰਘ ਮੰਡੀ ਵਾਲੇ ਦੀ ਭੈਣ ਨਾਲ ਹੋਈ । ਬੀਤੇ ਸਾਲ ਹੀ ਟ੍ਰੱਕ ਹਾਦਸੇ ਵਿਚ ਗੁਜ਼ਰ ਗਈ ਸੁਪਤਨੀ ਵਾਲੇ ਸੰਤ ਸੁਰਜੀਤ ਸਿੰਘ ਜਲੰਧਰ ਵਾਲੇ ਦਾ ਵੀ ਅੱਜ ਹੀ ਅਨੰਦ ਕਾਰਜ ਹੋਇਆ । ਤਿੰਨ ਹੀ ਭੋਗ ਪਾਏ ਗਏ । ਇਕ ਸੰਤ ਪ੍ਰੀਤਮ ਸਿੰਘ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ, ਦੂਜਾ ਦਰਬਾਰ ਦੇ ਪ੍ਰਧਾਨ ਮਾ: ਨਿਹਾਲ ਸਿੰਘ ਜੀ ਵਲੋਂ ਆਪਣੀ ਤੰਦਰੁਸਤੀ ਬਾਰੇ ਤੇ ਤੀਜਾ ਵਿਆਹ ਵਾਲਿਆਂ ਵਿਚੋਂ ਕਿਸੇ ਇਕ ਦਾ ।

ਸ੍ਰੀ ਸਤਿਗੁਰੂ ਜੀ 10 ਵਜੇ ਨਹਿਰੋਂ ਪਰਤ ਆਏ ।

ਦੁਪਹਿਰ ਦੇ ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਨੇ ਭਾਈ ਦਰਸ਼ਨ ਸਿੰਘ-ਸੰਤ ਭਗਤ ਸਿੰਘ ਦੀ ਕੀਤੀ ਹੋਈ ਕਥਾ ਸਰਵਣ ਕੀਤੀ । 3 ਤੋਂ 4 ਤਕ ਨਾਮ ਸਿਮਰਨ ਉਪਰੰਤ ਰਾਗ ਪਹਾੜੀ ਵਿਚ ਕੀਰਤਨ ਹੋਇਆ । ਅੱਜ ਅਰਦਾਸ ਪੰ: ਗੋਪਾਲ ਸਿੰਘ ਹੁਰਾਂ ਕੀਤੀ ਅਤੇ ਕੀਰਤਨ ਸਮੇਂ ਸੰਤ ਘੁੱਲੇ ਨੇ ।

## ਮਿੱਲ ਦੇ ਪੈਸੇ ਕੌਣ ਦੇਵੇ ?

ਸੱਚੇ ਪਾਤਸ਼ਾਹ ਅਰਦਾਸ ਉਪਰੰਤ ਨਿਜ ਆਸਣ ਤੇ ਬੈਠ ਗਏ । ਹੁਣ ਅਰਜ਼ਾਂ ਕਰਨ ਵਾਲਿਆਂ ਵਲੋਂ ਜੀਵਨ ਨਗਰ ਮੰਡੀ ਦੇ ਆੜ੍ਹਤੀ ਅੱਗੇ ਆਏ । ਸੰਤ ਪ੍ਰੀਤਮ ਸਿੰਘ ਸਪੁੱਤਰ ਬਾਬਾ ਚਰਨ ਸਿੰਘ, ਸੰਤ ਪੂਰਨ ਸਿੰਘ ਸਪੁੱਤਰ ਹਜ਼ਾਰਾ ਸਿੰਘ ਮੁਕਤਾਂ ਅਤੇ ਤਿੰਨ ਜਣੇ ਨਾਲ ਹੋਰ । ਇਹ ਵੱਖਰਿਆਂ ਲੈ ਜਾ ਕੇ ਬੇਨਤੀ ਕਰਨਾ ਚਾਹੁੰਦੇ ਸਨ ਪਰ ਸਤਿਗੁਰੂ ਜੀ ਦਾ ਕਥਨ ਸੀ : ਤਾਂ ਰਾਤ ਰਹੋ । ਤੇ ਕੱਲ੍ਹ 12 ਵਜੇ ਗੱਲ ਕਰਿਓ । ਪਰ ਸਿੰਘ ਕਾਹਲ ਨਾਲ ਆਏ ਸਨ । ਗੱਲਬਾਤ ਏਥੇ ਹੀ ਸ਼ੁਰੂ ਹੋ ਗਈ । ਸ੍ਰੀ ਜੀਵਨ ਨਗਰ ਦੀ ਨਾਮਧਾਰੀ ਸਪਿਨਿੰਗ ਮਿੱਲ੍ਹ ਦੇ ਜ਼ਿੰਮੇ ਲੱਖ ਸਵਾ ਲੱਖ ਰੁਪਿਆ

ਇਹ ਸੱਜਣ ਕੱਢਦੇ ਸਨ ਅਤੇ ਚਾਹੁੰਦੇ ਸਨ ਕਿ ਸਤਿਗੁਰੂ ਜੀ ਹੀ ਇਹ ਕਿਰਪਾ ਕਰਨ। ਆੜ੍ਹਤੀਆਂ ਦਾ ਗੱਲੀਂ ਬਾਤੀਂ ਮਿੱਲ ਉਤੇ ਹਮਲਾ ਸੀ। ਸਤਿਗੁਰੂ ਜੀ ਨੇ ਬਚਨ ਕੀਤਾ : ਤੁਹਾਨੂੰ ਪਤਾ ਏ, ਮੈਂ ਓਥੇ, ਘਾਟੇ ਦੇ ਥਾਂ ਮਿੱਲ ਕਿਉਂ ਲੁਆਈ ? ਅਤੇ ਫਿਰ ਆਪ ਹੀ ਕਿਉਂ ਸੰਭਾਲ ਲਈ ਹੈ ?? ਆਪਣੇ ਇਲਾਕੇ ਵਿਚ ਪੈਦਾ ਹੋ ਰਹੀਆਂ ਬੁਰੀਆਂ ਸ਼ਕਤੀਆਂ ਦਾ ਰਾਹ ਰੋਕਣ ਲਈ ! ਇਹ ਰਕਮ ਤੁਹਾਨੂੰ ਮਿਲੇਗੀ ਜ਼ਰੂਰ ਪਰ ਹੌਲੀ ਹੌਲੀ ਕਰ ਕੇ। ਨਿਸ਼ਚਿੰਤ ਰਹੋ।

ਆੜ੍ਹਤੀ ਆਪਣੇ ਕਾਰੋਬਾਰ ਦੀ ਦੁਹਾਈ ਪਾ ਰਹੇ ਸਨ ਪਰ ਸਤਿਗੁਰੂ ਜੀ ਨੇ ਮਿੱਲ ਵਾਲਿਆਂ ਦੀ ਮਜਬੂਰੀ ਦੱਸੀ।

ਕੋਲ ਬੈਠੇ ਗਿਆਨੀ ਮੇਹਰ ਸਿੰਘ ਕਾਨਪੁਰੀ ਨੇ ਮੇਰੇ ਕੰਨ ਵਿਚ ਕਿਹਾ : ਮਿੱਲ ਤੇ ਲੱਗਾ 15 ਲੱਖ ਰੁਪਿਆ ਜੇ ਬੈਂਕ ਵਿਚ ਦਿੱਤਾ ਜਾਵੇ ਤਾਂ ਸਵਾ ਲੱਖ ਰੁਪਿਆ ਸੂਦ ਦਾ ਹੀ ਸਾਲ ਵਿਚ ਆ ਜਾਵੇ। ਪਰ ਗਿਆਨੀ ਮੇਹਰ ਸਿੰਘ ਸਤਿਗੁਰਾਂ ਵਾਲਾ ਨੁਕਤਾ ਭੁੱਲ ਗਏ, ਸਤਿਗੁਰੂ ਜੀ ਤੇ ਗ਼ਲਤ ਅੰਸਰ ਦਾ ਰਾਹ ਰੋਕਣ ਦੀ ਗੱਲ ਕਰ ਰਹੇ ਸਨ।

## ਪਿੰਡ ਭੈਣੀ ਸਾਹਿਬ ਵਾਲਿਆਂ ਸੇਵਾ ਛੋੜੀ

ਦੀਵਾਨ ਵਿਚੋਂ ਉਠ ਕੇ ਅੱਧੇ ਘੰਟੇ ਬਾਅਦ ਫਿਰ ਨਹਿਰ ਨੂੰ ਪਧਾਰੇ ਜਿਥੋਂ ਵਾਪਸੀ 7.30 ਵਜੇ ਹੋਈ ਅਤੇ ਨਾਲ ਹੀ ਇਕ ਢਾਣੀ ਵਿਅਕਤੀਆਂ ਦੀ ਹੋਰ ਆ ਗਈ। ਸੰਤ ਸ਼ਿੰਗਾਰਾ ਸਿੰਘ-ਸਵਰਨ ਕੌਰ ਏਮਨਾਬਾਦ ਆਓਭਗਤ ਪ੍ਰਬੰਧਕ ਦੀ ਜੋੜੀ ਪ੍ਰਸ਼ਾਦਾਂ-ਪਾਣੀ ਛਕਾਣ ਲਈ ਤਿਆਰ ਸੀ। ਟ੍ਰਾਲੀਓਂ ਕੋਈ 40 ਸਰੀਰ ਉਤਰੇ। ਇਹ ਭੈਣੀ ਸਾਹਿਬ ਪਿੰਡ ਦੇ ਵਸਨੀਕ ਸਨ ਜਿਹੜੇ ਸ. ਗੁਰਦੀਪ ਸਿੰਘ-ਗੁਰਮੇਲ ਸਿੰਘ ਅਤੇ ਪੂਰਨ ਸਿੰਘ ਰਾਇ ਦੀ ਸਰਦਾਰੀ ਹੇਠ ਨਹਿਰ ਦੇ ਡੇਰੇ ਦੀ ਸੇਵਾ ਵਿਚ ਸਾਰਾ ਦਿਨ ਲਾ ਕੇ ਹੁਣ ਆਏ ਸਨ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੇਮ ਦਾ ਅਹਿਸਾਸ ਕਰ ਕੇ ਹੀ ਹੋਇਆ।

ਅੱਜ ਅਤੇ ਕੱਲ੍ਹ ਸਤਿਗੁਰੂ ਜੀ ਨੂੰ ਮੈਨੂੰ ਆਪਣੀ ਲਿਖਤ ਸੁਣਾਨ ਦਾ ਅਵਸਰ ਨਹੀਂ ਮਿਲਿਆ।

## ਸੁਆਗਤ ਕਰਤਿਆਂ ਨੂੰ ਜਾਣੋ

ਸੰਤ ਦਿਆਲ ਸਿੰਘ ਫਗਵਾੜਾ ਨੇ ਦੱਸਿਆ ਕਿ ਕਸ਼ਮੀਰ ਸਿੰਘ ਨੌਜੁਆਨ ਸਾਧ ਸੰਗਤ ਦੇ ਸੁਆਗਤ ਸਤਿਕਾਰ ਹਿਤ ਤੈਨਾਤ ਹੈ। ਇਸ ਜਵਾਨ ਨੂੰ ਸ੍ਰੀ ਜਗਜੀਤ ਔਸ਼ਧਾਲਿਆ ਵਾਲਾ ਕਮਰਾ ਦੇ ਦਿੱਤਾ ਗਿਆ ਹੈ। ਇਹ ਬਾਹਰੋਂ ਆਏ ਹਰ ਵਿਅਕਤੀ ਨੂੰ ਜੀ ਆਇਆਂ ਕਹਿੰਦਾ ਹੈ, ਪ੍ਰਸ਼ਾਦ-ਪਾਣੀ ਪੁੱਛਦਾ, ਛਕਾਉਂਦਾ ਤੇ ਡੇਰੇ ਦਾ ਪ੍ਰਬੰਧ ਕਰਦਾ ਹੈ। ਅਤੇ ਯਾਤਰੂ ਨੂੰ ਨਾਲ ਹੋ ਕੇ ਡੇਰੇ ਦੀਆਂ ਤੱਕਣਯੋਗ ਥਾਵਾਂ ਵਖਾਂਦਾ ਹੈ।

ਸੰਤ ਰਣਧੀਰ ਸਿੰਘ ਤੇ ਇਹਦੀ ਪਤਨੀ ਕਸ਼ਮੀਰ ਸਿੰਘ ਦੇ ਭਰਾ-ਭਰਜਾਈ

ਹਨ। ਰਣਜੀਤ ਸਿੰਘ ਸੂਰਤਗੜ੍ਹ ਫਾਰਮ ਨਜੀਕ ਰਾਜਸਥਾਨ ਵਿਚ ਏਅਰ ਫੀਲਡ ਵਿਚ ਗਜ਼ਟਿਡ ਅਧਿਕਾਰੀ ਹੈ। ਇਹ ਦੋਵੇਂ ਜੀ ਦੋ ਦਿਨ ਤੋਂ ਸਤਿਸੰਗਤ ਦਾ ਲਾਭ ਉਠਾ ਰਹੇ ਸਨ। ਰਣਧੀਰ ਸਿੰਘ ਨੇ ਗੱਲ ਸੁਣਾਈ।

### ਸੁੰਦਰ ਸੁੰਦਰ ਦਰਸ਼ਨ

ਇਕ ਦਿਨ ਮੇਰਾ ਜੀ ਕੀਤਾ, ਬਹੁਤ ਚਿਰ ਹੋ ਗਿਆ ਏ ਸਤਿਗੁਰਾਂ ਦੇ ਦਰਸ਼ਨ ਕੀਤਿਆਂ ਨੂੰ, ਪਤਾ ਨਹੀਂ ਉਨ੍ਹਾਂ ਦੇ ਮੁੱਖ-ਮੰਡਲ ਦੀ ਹੁਣ ਕੀ ਸਥਿਤੀ ਹੋਵੇ। ਬਿਰਧਤਾ ਨਾਲ ਚੇਹਰਾ ਝੁਰੜਾਇਆ ਗਿਆ ਹੋਵੇਗਾ ਜਾਂ ਲਹੂ-ਮਾਸ ਨਾਲ ਭਰਪੂਰ ਹੀ ਹੋਵੇ ! ਮੈਂ ਕਿਸੇ ਆਪਣੇ ਸਹਿ-ਅਧਿਕਾਰੀ ਨੂੰ ਮਿਲਣ ਗਿਆ। ਉਸ ਪਾਸ 'ਇਲੱਸਟ੍ਰੇਟਿਡ ਵੀਕਲੀ' (ਹਫ਼ਤਾਵਾਰੀ ਅੰਗਰੇਜ਼ੀ ਅਖ਼ਬਾਰ) ਪਿਆ ਸੀ। ਚੁੱਕ ਕੇ ਫੋਲਣ ਲੱਗਾ ਤਾਂ ਸਤਿਗੁਰੂ ਜੀ ਦੀਆਂ ਤਾਜ਼ਾ ਤਸਵੀਰਾਂ ਦੇ ਦਰਸ਼ਨ ਹੋਏ।

ਰਾਤੀਂ 9.30 ਵਜੇ ਭੈਣੀ ਸਾਹਿਬ ਵਿਚ ਬੜਾ ਜ਼ਬਰਦਸਤ ਤੂਫ਼ਾਨ ਆਇਆ। ਪਰਸੋਂ ਵੀ ਇਹੋ ਹਾਲ ਸੀ। ਕੱਲ੍ਹ ਰਾਤੀਂ 120 ਕਿ: ਮੀ: ਦੀ ਰਫ਼ਤਾਰ ਨਾਲ ਹਨ੍ਹੇਰੀ ਤੇ ਤੂਫ਼ਾਨ ਚੱਲਿਆ। ਬਾਅਦ ਵਿਚ ਭਰਪੂਰ ਬਾਰਸ਼ ਹੋਈ। ਅੱਜ ਸਾਰਾ ਦਿਨ ਬਿਜਲੀ ਨਹੀਂ ਆਈ। ਗਰਮੀ ਦਾ ਜ਼ੋਰ ਰਿਹਾ। ਪਰ ਇਸ ਅੱਜ ਵਾਲੀ ਬਰਸਾਤ ਤੇ ਠੰਢ ਨੇ ਅੰਦਰ ਪਿਆਂ ਵੀ ਆਪਣਾ ਅਹਿਸਾਸ ਕਰਵਾਇਆ।

## 18 ਜੂਨ 1982, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ

ਅੱਜ ਆਸਾ ਦੀ ਵਾਰ ਦਾ ਭੋਗ 5.30 ਵਜੇ ਪਿਆ। 21 ਨੰ: ਕਮਰੇ, ਆਪਣੇ ਡੇਰੇ ਆਉਂਦਿਆਂ ਨੂੰ ਸ. ਹਰਮੀਤ ਸਿੰਘ ਸਰਪੰਚ ਸ੍ਰੀ ਜੀਵਨ ਨਗਰ ਤੇ ਸੰਤ ਅਮਰ ਸਿੰਘ ਨੰਬਰਦਾਰ ਜੀਵਨ ਨਗਰ ਮਿਲੇ। ਦਰਸ਼ਨ ਕਰਨ ਆਏ ਹਨ, ਕੋਈ ਨ ਕੋਈ ਵਿਹਾਰਕ ਗੱਲ ਵੀ ਕਰਨੀ ਹੋਵੇਗੀ।

ਪੂਰਬਾ ਅੱਜ ਤੰਦਰੁਸਤ ਹੋ ਗਿਆ ਹੈ, ਪਰ ਆਸਾ ਦੀ ਵਾਰ ਵਿਚ ਨਹੀਂ ਆਇਆ। ਅਰਦਾਸ ਸੰਤ ਹਰਬੰਸ ਸਿੰਘ ਘੁੱਲਾ ਨੇ ਹੀ ਕੀਤੀ।

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਮਹਾਂ ਸੁਖਦਾਈ ਹਨ, ਪਰ ਮੌਸਮ ਜ਼ਰਾ ਠੰਢਾ-ਠੰਢਾ ਹੈ।

6.15 ਵਜੇ ਨਹਿਰ ਦੀ ਤਿਆਰੀ ਹੋ ਪਈ। ਅੱਜ ਦੋ ਹੀ ਗੱਡੀਆਂ ਨਾਲ ਜਾ ਰਹੀਆਂ ਹਨ। ਇਨ੍ਹਾਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਸੇਵਕ ਬਲਦੇਵ ਸਿੰਘ, ਸੰਤ ਸੁਖਚੈਨ ਸਿੰਘ ਤੇ ਜੋਗਾ ਸਿੰਘ ਅੰਗ ਰਖਿਅਕ। ਇਹ ਗੁਰਮੁਖ ਸਿੰਘ ਡਰਾਈਵਰ ਨਾਲ ਗਏ। ਦੂਜੀ ਗੱਡੀ ਸੰਤ ਰਘੁਬੀਰ ਸਿੰਘ ਗੜ੍ਹੀ ਮਹਾਂ ਸਿੰਘ ਵਾਲਾ ਚਲਾ ਰਿਹਾ ਸੀ। ਇਸ ਵਿਚ ਠਾਕੁਰ ਦਲੀਪ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਗੁਰਤੇਜ ਸਿੰਘ ਅਤੇ ਮੇਰਾ ਸਰੀਰ ਸੀ। ਸ੍ਰੀ ਸਤਿਗੁਰੂ ਜੀ ਢੰਡਿਆਂ ਵਾਲੀ ਬੇੜੀ ਤੋਂ ਇਕ ਕਿਲੋਮੀਟਰ ਉਰ੍ਹਾਂ ਹੀ ਲੱਥ ਗਏ, ਪੈਦਲ ਚਲਦਿਆਂ

ਢੰਡਿਆਂ ਵਾਲੀ ਬੇੜੀ ਨਾਲ ਹੀ ਪਾਰ ਜਾ ਲੱਥੇ ਅਤੇ ਪੈਦਲ ਹੀ ਨਹਿਰ ਡੇਰੇ ਤਕ ਪਹੁੰਚੇ ।

## ਨਹਿਰ ਤੇ ਮਾਲਿਸ਼

ਮੈਂ ਜਦੋਂ ਕਾਰ ਦੁਆਰਾ ਡੇਰੇ ਦੇ ਘਾਟ ਤੇ ਜਾ ਕੇ ਸ਼ਰੀਫ਼ ਬਲਬੀਰ ਸਿੰਘ ਰਾਹੀਂ ਨਹਿਰ ਸਰਹੰਦ ਪਾਰ ਕੀਤੀ ਤਾਂ ਅੱਗੇ ਰਾਤ ਦੇ ਝੱਖੜ ਦੇ ਝੰਬੇ ਹੋਏ ਅੰਬਾਂ ਦੇ ਬਿਰਛ ਦੇਖੇ । ਜਿਨ੍ਹਾਂ ਦੇ ਉੱਪਰ ਤਾਂ ਕੁਛ ਨਹੀਂ ਸੀ ਬਚਿਆ ਪਰ ਹੇਠਾਂ ਰੇਤੇ ਰੰਗੇ ਅੰਬਾਂ ਦੇ ਢੇਰ ਲੱਗੇ ਹੋਏ ਸਨ । ਇਕ ਅਮਰੂਦ ਦਾ ਬੂਟਾ ਜੜ੍ਹੋਂ ਉੱਖੜਿਆ ਪਿਆ ਸੀ । ਨਹਿਰ ਤੇ ਹੋਰ ਵੀ ਅਨੇਕਾਂ ਰੁਖ ਉੱਖੜੇ ਨਜ਼ਰ ਪਏ । ਏਥੇ ਅੰਬਾਂ ਦੀਆਂ ਕਿਸਮਾਂ 'ਚੋਂ 1. ਕਾਲਾ ਅੰਬ, 2. ਮੱਛੀ ਅੰਬ (ਇਹਦੇ ਤੇ ਮੱਛੀ ਦੇ ਚਾਨਿਆਂ ਵਾਂਗ ਨਿਸ਼ਾਨ ਹੁੰਦੇ ਹਨ), 3. ਸੁਨਹਿਰੀ, 4. ਲੰਗੜਾ, 5. ਚੌਂਸਾ ਤੇ 6. ਸਹਾਰਨਪੁਰੀ ਅੰਬਾਂ ਦੀਆਂ ਕਿਸਮਾਂ ਹਨ ।

ਜਾਂ ਉਪਰਲੀ ਮੰਜ਼ਲ ਤੇ ਪਹੁੰਚਿਆ ਤਾਂ ਵੇਖਿਆ ਸ੍ਰੀ ਸਤਿਗੁਰੂ ਜੀ ਕੁਸ਼ਾ-ਆਸਣ ਤੇ ਬਿਰਾਜੇ ਹੋਏ ਸਨ । ਇਕ ਕੋਮਲ ਚਰਨ ਸ. ਜਗਤਾਰ ਸਿੰਘ, ਦੂਜਾ ਸੰਤ ਬਲਦੇਵ ਸਿੰਘ ਤੇਲ ਲਾ, ਝੱਸ ਅਤੇ ਚੰਗੀ ਤਰ੍ਹਾਂ ਸਾਰਾ ਪੱਬ ਅਤੇ ਅੱਡੀ ਦਬਾ ਰਹੇ ਸਨ । ਸ੍ਰੀ ਹਜ਼ੂਰ ਸਮੇਂ ਦੀ ਪੂਰੀ ਤਰ੍ਹਾਂ ਵਰਤੋਂ ਕਰਦਿਆਂ, ਪਏ-ਪਏ, ਐਨਕ ਲਾ ਰੋਜ਼ਾਨਾ ਅਖ਼ਬਾਰ ਪੜ੍ਹ ਰਹੇ ਸਨ ।

ਪੰਜਾਬੀ ਟ੍ਰਿਬਿਊਨ ਦੀ ਖ਼ਬਰ ਸੀ ਕਿ ਗੁਰਦੁਆਰਾ ਮਾਖਾ (ਬਠਿੰਡਾ) ਤੋਂ ਪੀੜਿਤ ਗੁਰੂ ਗ੍ਰੰਥ ਸਾਹਿਬ ਜੀ ਦਾ, ਉਹਨਾਂ ਦੇ ਸਸਕਾਰ ਲਈ, ਜਲੂਸ ਕੱਢ ਕੇ ਹਰਿਗੋਬਿੰਦ ਪੁਰ ਸਾਹਿਬ ਜਾਣਗੇ । ਸਾਨੂੰ ਸਭ ਨੂੰ 'ਪੀੜਿਤ' ਸ਼ਬਦ ਨੇ ਬੜਾ ਹਸਾ-ਇਆ । ਅਕਾਲੀ ਸੱਜਣ ਲੋਕਾਂ ਦੀਆਂ ਭਾਵਨਾਵਾਂ ਨੂੰ ਭੜਕਾਣ ਲਈ ਕਿਹੋ ਜਿਹੇ ਸ਼ਬਦ ਵਰਤਦੇ ਹਨ, ਜਿਵੇਂ ਉਹ ਪੁਸਤਕ ਨ ਹੋ ਕੇ, ਪੂਜਿਅ ਗ੍ਰੰਥ ਸਾਹਿਬ ਨ ਹੋ ਕੇ ਕੋਈ ਦੁਖੀ ਜੀਵ ਹੋਵੇ ।

## ਸ਼ਬਦ ਸ਼ੱਕ ਦੀ ਕਹਾਣੀ

ਏਥੇ ਕਿਸੇ ਨੇ 'ਸ਼ੱਕ' ਸ਼ਬਦ ਦੀ ਵਰਤੋਂ ਕੀਤੀ ਤਾਂ ਸਤਿਗੁਰੂ ਜੀ ਨੇ ਮੈਨੂੰ ਕਿਹਾ : ਤੁਹਾਨੂੰ ਸ਼ੱਕ ਬਾਰੇ ਨਹੀਂ ਪਤਾ ਹੋਣਾ ! ਅਤੇ ਫਿਰ ਆਪ ਹੀ ਦੱਸਿਆ : ਇਕ ਵਾਰ ਗੁਲਜ਼ਾਰ ਸਿੰਘ ਨੂੰ, ਜਦੋਂ ਉਹ ਮੇਰੇ ਪਾਸ ਹੁੰਦਾ ਸੀ (ਸੇਵਾ ਤੇ), ਇਕ ਚਿੱਠੀ, ਗਿਆਨੀ ਕੇਸਰ ਸਿੰਘ ਮਠਾੜੂ ਦੀ (ਇੰਗਲੈਂਡ ਜਾਂ ਅਫ਼ਰੀਕਾ) ਆਈ ! ਮੈਂ ਪੁੱਛਿਆ : ਕੀ ਲਿਖਿਆ ਨੇ ? ਗੁਲਜ਼ਾਰ ਸਿੰਘ ਨੇ ਗਿ: ਕੇਸਰ ਸਿੰਘ ਦੀਆਂ ਮੰਗਾਂ ਉਮੰਗਾਂ ਬਾਰੇ ਦੱਸਦਿਆਂ ਇਕ ਟ੍ਰੈਕਟਰ ਬਾਰੇ ਵੀ ਆਪਣੀ ਲੋੜ ਦੱਸੀ । ਮੈਂ ਕਿਹਾ, ਮੈਨੂੰ ਵੀ ਇਹੋ ਸ਼ੱਕ ਸੀ, ਕਿ ਟ੍ਰੈਕਟਰ ਬਾਰੇ ਲਿਖਿਆ ਹੋਵੇਗਾ । ਗੁਲਜ਼ਾਰ ਸਿੰਘ ਇਕਦਮ ਗਰਮ ਹੋ ਗਿਆ ; ਤੁਸੀਂ ਸਦਾ ਹੀ ਮੇਰੇ ਤੇ ਸ਼ੱਕ ਕਰਦੇ ਰਹਿੰਦੇ ਹੋ । ਸਤਿਗੁਰੂ ਜੀ ਨੇ ਬਚਨ ਕੀਤਾ, 'ਉਹ ਸ਼ੱਕ ਦਾ ਹੀ ਸ਼ਿਕਾਰ ਹੋ ਗਿਆ !'

ਬਚਨ ਬਿਲਾਸ ਕਰਦਿਆਂ ਕਿਸੇ ਤਰ੍ਹਾਂ ਇਹ ਵੀ ਗੱਲ ਹੋ ਗਈ : ਗੁਲਜ਼ਾਰ ਸਿੰਘ ਜਿਸ ਜਿਸ ਦੇ ਵੀ ਲਾਗੇ ਲੱਗਦਾ ਹੈ, ਉਸ ਤੇ ਹੀ ਕਿਰਪਾ ਕਰਦਾ ਹੈ। ਮਹਾਰਾਜ ਜੀ ਦੇ ਨੇੜੇ ਹੋਇਆ ਤਾਂ ਉਨ੍ਹਾਂ ਨੂੰ ਰਾਹੇ ਪਾ ਦਿੱਤਾ । ਦੂਜੀ ਵੱਡੀ ਥਾਂ ਉਹਦੀ ਸੇਠ ਤਰਲੋਕ ਸਿੰਘ ਸਨ, ਉਹਨਾਂ ਤੇ ਵੀ ਉਸ ਕਿਰਪਾ ਕਰ ਦਿੱਤੀ। ਤੀਜੀ ਸੇਧ ਉਹਦੀ ਲਛਮਣ ਸਿੰਘ ਫਗਵਾੜੇ ਵਾਲਾ ਸੀ, ਪਰ ਇਸ ਤੇ ਉਹਦਾ ਪਾਣੀ ਨਹੀਂ ਚੜ੍ਹਿਆ। ਉਹ ਹੁਣ ਨੇੜੇ-ਨੇੜੇ ਰਹਿਣ ਦੀ ਕੋਸ਼ਿਸ਼ ਕਰਦਾ ਹੈ, ਪਰ ਜਦੋਂ ਬੰਦਾ ਮਨੋਂ ਦੂਰ ਹੋ ਜਾਵੇ ਤਾਂ ਭਾਵੇਂ ਕਿੰਨਾ ਨੇੜੇ ਰਹਿਣ ਦਾ ਜਤਨ ਕਰੇ, ਮਾਨਸਿਕ ਵਿੱਥ ਬਣੀ ਹੀ ਰਹਿੰਦੀ ਹੈ।

## ਹਲਕੀਆਂ ਫੁਲਕੀਆਂ

ਚੱਲਦੀ ਗੱਲੇ ਸੰਤ ਗੁਰਬਚਨ ਸਿੰਘ ਰੋਡਿਆਂ ਦਾ ਜ਼ਿਕਰ ਛਿੜ ਪਿਆ । ਇਹ ਵੀ ਕਦੇ ਸਤਿਗੁਰੂ ਜੀ ਦਾ ਚੌਰਬਰਦਾਰ ਅਤੇ ਕਹਿੰਦੇ ਕਹਾਉਂਦੇ ਬੰਦਿਆਂ ਵਿਚ ਰਿਹਾ ਹੈ। ਇਕ ਵਾਰ ਦੌਰੇ ਵਿਚ ਪੰ: ਗੋਪਾਲ ਸਿੰਘ ਹੋਰਾਂ ਨੂੰ ਕੋਈ ਢੋਲਕਈਆ ਨਾ ਮਿਲਿਆ ਤਾਂ ਉਨ੍ਹਾਂ ਸੰਤ ਗੁਰਬਚਨ ਸਿੰਘ ਨੂੰ ਅਰਜ਼ ਕੀਤੀ : ਗੁਰਬਚਨ ਸਿੰਘ ਜੀ ਅੱਜ ਢੋਲਕੀ ਵਜਾਣ ਦੀ ਤੁਸੀਂ ਕਿਰਪਾ ਕਰੋ, ਹੋਰ ਕੋਈ ਮਿਲ ਨਹੀਂ ਰਿਹਾ। ਢੋਲਕੀ ਵਜਾਣ ਚਲਾ ਗਿਆ ਪਰ ਗੁਰਬਚਨ ਸਿੰਘ ਤੋੜਾ ਉਕਾ ਨਾ ਦੇਵੇ। ਪੰਡਿਤ ਜੀ ਨੇ ਕਿਹਾ : ਗੁਰਬਚਨ ਸਿੰਘਾ, ਕਦੇ ਤੋੜਾ ਵੀ ਦੇ ਦਿਆ ਕਰ ?

"ਤੁਸਾਂ ਮੈਨੂੰ ਢੋਲਕ ਵਜਾਣ ਲਈ ਲਿਆਂਦਾ ਹੈ, ਤੋੜੇ ਦੇਣ ਲਈ ਨਹੀਂ ਕਿਹਾ ਸੀ।" ਗੁਰਬਚਨ ਸਿੰਘ ਨੇ ਸਾਦਗੀ ਨਾਲ ਉੱਤਰ ਦਿੱਤਾ।

ਤੇ ਇਕ ਵਾਰ ਉਗਰਾਹੀ ਕਰਦਿਆਂ ਗੁਰਬਚਨ ਸਿੰਘ ਨੂੰ ਲਾਂਗਰੀ ਦੀ ਲੋੜ ਪਈ। ਸਤਿਗੁਰੂ ਜੀ ਨੇ ਸੰਤ ਸਵਰਨ ਸਿੰਘ ਨੌਂਕਰੀਆਂ ਵਾਲੇ ਨੂੰ ਭੇਜ ਦਿੱਤਾ। ਅਤੇ ਕਿਹਾ : ਗੁਰਬਚਨ ਸਿੰਘ ਨੂੰ ਪਰਸ਼ਾਦਾ ਬਣਾ ਦਿਆਂ ਕਰੀਂ । ਕੱਲਾ ਹੈ ਉਗਰਾਹੀ ਕਰਦਿਆਂ ਛਕਦਾ ਨਹੀਂ। ਉਸ ਨੇ ਪਹਿਲੇ ਦਿਨ ਹੀ ਲੰਗਰ ਤਿਆਰ ਕੀਤਾ ਅਤੇ ਕੇਵਲ ਪ੍ਰਸ਼ਾਦਾ ਹੀ ਪਰੋਸ ਕੇ ਗੁਰਬਚਨ ਸਿੰਘ ਅੱਗੇ ਰਖ ਦਿੱਤਾ । ਉਸ ਕਿਹਾ : ਸਵਰਨ ਸਿੰਘਾ ! ਕੱਲਾ ਪਰਸ਼ਾਦਾ ਹੀ, ਨਾਲ ਕੋਈ ਦਾਲ ਸਬਜ਼ੀ ਨਹੀਂ ਬਣਾਈ ?

"ਨਹੀਂ।"

"ਕਿਉਂ ?"

"ਮੈਨੂੰ ਪਰਸ਼ਾਦਾ ਬਨਾਣ ਦਾ ਹੀ ਹੁਕਮ ਹੈ।"

ਸਤਿਗੁਰੂ ਜੀ ਦੇ ਮਾਲਿਸ਼ ਕਰਵਾਂਦਿਆਂ 'ਜਗ ਬਾਣੀ', 'ਅਜੀਤ', 'ਅਕਾਲੀ ਪੱਤ੍ਰਿਕਾ', 'ਪੰਜਾਬੀ ਟ੍ਰਿਬਿਊਨ' ਅਤੇ 'ਨਵਾਂ ਜ਼ਮਾਨਾ' ਪੜ੍ਹ ਲਏ । ਮਾਲਿਸ਼ ਕਰਦਿਆਂ ਸੋਨ ਰੰਗੇ ਪਿੰਡੇ ਨੂੰ ਇਕ ਇਕ ਹਿੱਸਾ ਕਰ ਕੇ ਅੱਛੀ ਤਰ੍ਹਾਂ ਮਲਵਾਇਆ । ਹੱਡੀਆਂ ਦਾ ਢਾਂਚਾ ਜਿਵੇਂ ਦਿਲ ਦੀ ਸੁਰੱਖਿਆ ਲਈ ਹੀ ਹੈ ਹੋਰ ਕਿਤੇ ਹੱਡੀ ਮਾਲੂਮ ਨਹੀਂ ਸੀ ਪੈਂਦੀ। ਪੂਰੇ 55 ਮਿੰਟ ਮਾਲਿਸ਼ ਹੋਈ। ਲਗਭਗ ਰੋਜ਼ਾਨਾ ਇਕ ਘੰਟਾ ਮਾਲਿਸ਼ ਕਰਵਾਂਦੇ ਹਨ ! ਏਥੋਂ ਵਿਹਲੇ ਹੋ ਸਤਿਗੁਰੂ ਜੀ ਇਸ਼ਨਾਨ ਲਈ ਨਹਿਰ ਤੇ ਪਧਾਰੇ।

ਏਨੇ ਵਿਚ ਪੂਰਬਾ, ਮਨਜੀਤ ਸਿੰਘ ਅਤੇ ਅਮਰ ਸਿੰਘ ਨੰਬਰਦਾਰ ਵੀ ਨਹਿਰ ਤੇ ਪਹੁੰਚ ਗਏ।

ਭੈਣੀ ਸਾਹਿਬ ਦਾ ਇਕ ਟ੍ਰੈਕਟਰ ਸੇਵਾ ਲਈ ਏਥੇ ਹਾਜ਼ਰ ਹੈ।

10 ਵਜੇ ਸਤਿਗੁਰੂ ਜੀ ਨਹਿਰ ਤੋਂ ਭੈਣੀ ਸਾਹਿਬ ਪ੍ਰਸਥਾਨ ਕਰ ਗਏ।

## ਸਾਊਦੀ ਅਰਬ ਦਾ ਨਾਮਧਾਰੀ

ਮੈਂ ਭੈਣੀ ਸਾਹਿਬੋਂ ਆਪਣੇ ਡੇਰੇ ਨੂੰ ਸੁਪਤਨੀ ਗੁਰਬਚਨ ਕੌਰ ਨਾਲ ਆ ਰਿਹਾ ਸਾਂ ਕਿ ਸੰਤ ਕਸ਼ਮੀਰ ਸਿੰਘ ਸੁਆਗਤਕਾਰੀ ਮਿਲਿਆ। ਬੋਲਿਆ : ਕਵੀ ਜੀ, ਅੱਜ ਇਕ ਨਾਮਧਾਰੀ ਸਿੱਖ ਸਾਊਦੀ ਅਰਬ ਵਿਚੋਂ ਆਇਆ ਹੈ। ਉਹ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਿਆ ਹੈ।

ਮੇਰੇ ਆਪਣੇ ਨਿਵਾਸ ਤੇ ਪਹੁੰਚਣ ਤਕ ਮੈਨੂੰ ਸਾਊਦੀ ਅਰਬ ਤੋਂ ਆਇਆ ਸਿੱਖ ਮਿਲ ਪਿਆ। ਸੁਮੱਧਰ, ਪ੍ਰੌਢ, ਪੂਰੀ ਨਾਮਧਾਰੀ ਵੇਸ਼ ਭੂਸ਼ਾ, ਵੱਡਾ ਤਕੜਾ, ਗੋਰਾ ਮੁਖ ਮਸਤਕ, ਦਾੜ੍ਹੀ ਜਚਵੀਂ, ਮੁਸਕਰਾਂਦਾ। ਪੁੱਛਣ ਤੇ ਪਤਾ ਲਗਾ ਕਿ ਇਹ ਸੰਤ ਸੁੰਦਰ ਸਿੰਘ ਡਾਲਟਨ ਗੰਜ ਵਾਲਿਆਂ ਦਾ ਸਪੁੱਤਰ, ਸੰਤ ਮੰਗਲ ਸਿੰਘ ਚੰਡੀਗੜ੍ਹ ਦਾ ਭਤੀਜਾ ਸ. ਸੁਜਾਨ ਸਿੰਘ ਸਲੂਜਾ ਹੈ ਜੁ ਕੇਂਦਰੀ ਸਰਕਾਰ ਦਾ ਡ੍ਰਾਫ਼ਟਮੈਨ ਹੈ। ਉਹ ਕੇਂਦਰ ਸਰਕਾਰ ਵਲੋਂ ਹੈੱਡ ਡਰਾਫ਼ਟਸਮੈਨ ਬਣ ਕੇ ਸਾਊਦੀ ਅਰੇਬੀਆ ਗਿਆ ਹੋਇਆ ਹੈ। 14000/- ਮਾਸਿਕ ਤਨਖਾਹ ਅਤੇ ਹੋਰ ਸਹੂਲਤਾਂ ਉਸ ਨੂੰ ਮਿਲਦੀਆਂ ਹਨ। ਅਤੇ ਉਹ ਸਾਲ ਪਿਛੋਂ ਆ ਕੇ ਕੇਂਦਰੀ ਸਰਕਾਰ ਤੋਂ ਪਰਵਾਨਗੀ ਲੈ ਜਾਂਦਾ ਹੈ। ਉਸ ਦਸਿਆ ਕਿ ਸਾਊਦੀ ਅਰੇਬੀਆ ਵਿਚ ਉਹ ਇਕੱਲਾ ਹੀ ਜਾਣਿਆ ਜਾਂਦਾ ਨਾਮਧਾਰੀ ਹੈ। ਸਰਕਾਰੀ ਮਜਬੂਰੀ ਤੋਂ ਉਸ ਨੂੰ ਦਫਤਰ ਦੇ ਟਾਈਮ ਪੈਂਟ ਪਹਿਨਣੀ ਪੈਂਦੀ ਹੈ, ਨਹੀਂ ਤਾਂ ਉਹ ਸਾਰਾ ਸਮਾਂ ਨਾਮਧਾਰੀ ਲਿਬਾਸ ਵਿਚ ਰਹਿੰਦਾ ਹੈ। ਹੁਣ ਵਾਪਸ ਜਾ ਕੇ ਉਹ ਸਰਕਾਰੀ ਦਫਤਰ ਵਿਚ ਆਪਣੇ ਕੱਪੜਿਆਂ ਨਾਲ ਜਾਣ ਦੀ ਆਗਿਆ ਪ੍ਰਾਪਤ ਕਰੇਗਾ।

## ਘਟੀ ਦਾ ਕੋਈ ਇਲਾਜ ਨਹੀਂ

ਸ. ਸੰਤ ਸਿੰਘ ਬਾਜਾ ਦਮਦਮੇ ਵਾਲਿਆਂ ਦੀ ਸੁਪਤਨੀ ਬੀਬੀ ਚੰਦ ਕੌਰ ਆਪਣੇ ਸਪੁਤਰਾਂ ਬਲਦੇਵ ਸਿੰਘ ਹੁਰਾਂ ਨਾਲ ਗਲੇ ਦੇ ਕੈਂਸਰ ਦੇ ਇਲਾਜ ਲਈ ਭੈਣੀ ਸਾਹਿਬ ਆਈ ਸੀ। ਕਟਾਣੀ ਵਾਲੇ ਡਾ: ਹਰਿੰਦਾਸ ਮੱਲ ਦੀ ਅਜਿਹੇ ਸਮੇਂ ਮਦਦ ਲਈ ਜਾਂਦੀ ਹੈ। ਪਰ ਬੀਬੀ ਦੀ ਵਧੀ ਜਾਂਦੀ ਤਕਲੀਫ਼ ਨੂੰ ਮੁੱਖ ਰਖ ਕੇ, ਫਿਲੌਰ ਦੇ ਕੁਦਰਤੀ ਇਲਾਜ ਦੇ ਹਸਪਤਾਲ ਭੇਜਿਆ ਗਿਆ। ਓਥੋਂ ਦੇ ਮੁਖੀ ਡਾਕਟਰ ਨੇ ਕਿਹਾ : ਇਹ ਤਕਲੀਫ਼ ਇਲਾਜ ਤੋਂ ਲੰਘ ਗਈ ਹੈ, ਅਸੀਂ ਇਸਦਾ ਇਲਾਜ ਨਹੀਂ ਕਰ ਸਕਾਂਗੇ। ਮਾਤਾ ਜੀ ਥੋੜੇ ਦਿਨਾਂ ਦੇ ਹੀ ਪਰਾਹੁਣੇ ਹਨ। ਵਾਪਸ ਆਏ, ਤਾਂ ਸਤਿਗੁਰੂ ਜੀ ਫ਼ੁਰਮਾਇਆ : ਇਸ ਦਾ ਘਰ ਲੈ ਜਾਣਾ ਹੀ ਠੀਕ ਹੈ ਤਾਕਿ ਅੰਤਮ ਸੁਵਾਸ ਆਪਣੇ ਅਪਣੇ ਦੁਆਲੇ ਵਿਚ ਲਏ ਜਾ ਸਕਣ।

ਸਤਿਗੁਰੂ ਜੀ ਸ. ਰਘੁਬੀਰ ਸਿੰਘ ਦੁਆਰਾ ਚਲਾਈ ਜਾਂਦੀ ਕਾਰ ਵਿਚ ਲੁਧਿਆਣੇ ਗਏ ਅਤੇ ਆਏ ਸਨ, ਹੁਣ ਰਘੁਬੀਰ ਸਿੰਘ, ਇਸ ਪਰਿਵਾਰ ਨੂੰ ਦਮਦਮੇ ਛੱਡਣ ਗਿਆ ਹੈ।

## ਕਥਾ ਬੜੀ ਸੁੰਦਰ ਹੈ !

2.15 ਵਜੇ ਅੱਜ ਮੈਂ ਵੀ ਕਥਾ ਵਿਚ ਗਿਆ। ਸੁਣਦਾ ਸਾਂ ਕਿ ਸਤਿਗੁਰੂ ਜੀ ਅੱਜ ਕੱਲ੍ਹ ਰੋਜ਼ ਹੀ ਕਥਾ ਸੁਣਨ ਜਾਂਦੇ ਹਨ। ਕਥਾ ਪ੍ਰੇਮੀਆਂ ਦੀ ਹਾਜ਼ਰੀ ਵਿਚ ਸ੍ਰੀ ਸਤਿਗੁਰੂ ਜੀ ਦੇ ਖੱਬੇ ਪਾਸੇ 'ਸੋਧੀ ਸਿੰਘ' ਵਾਲੀ ਫੱਟੀ ਪਾਸ ਸੰਤ ਭਗਤ ਸਿੰਘ ਜੀ ਪਾਠ ਵਾਚਕ ਅਤੇ ਭਾਈ ਦਰਸ਼ਨ ਸਿੰਘ ਜੀ ਕਥਾ ਕਰਦੇ ਹਨ। ਭਾਈ ਦਰਸ਼ਨ ਸਿੰਘ ਇਕ ਪ੍ਰਮੁੱਖ ਲਾਗਹੀ ਸੰਤ ਹਰਨਾਮ ਸਿੰਘ ਹੋਰਾਂ ਦੇ ਛੋਟੇ ਭਾਈ ਹਨ। ਸਤਿਗੁਰੂ ਜੀ ਕਥਾ ਦੇ ਚੱਲਦਿਆਂ ਆਪਣੇ ਵਿਚਾਰ ਜਾਂ ਟਿੱਪਣੀ ਕੋਲ ਬੈਠੇ ਪੰ: ਗੋਪਾਲ ਸਿੰਘ ਜੀ ਨਾਲ ਜਾਂ ਸੰਤ ਤਟਸੇਮ ਸਿੰਘ ਨਾਲ ਸਾਂਝੀ ਕਰਦੇ ਹਨ। ਕਥਾ ਹੋ ਰਹੀ ਹੈ ਸ੍ਰੀ ਗੁਰੂ ਪ੍ਰਤਾਪ ਸੂਰਜ ਦੀ, ਜਿਹਦੇ ਕਵੀ ਹਨ ਭਾਈ ਸੰਤੋਖ ਸਿੰਘ ਜੀ। ਅੱਜ ਦਾ ਪ੍ਰਸੰਗ ਹੈ, ਕਟੋਚੀਏ, ਕਹਿਲੂਰੀਏ ਪਹਾੜੀ ਰਾਜਿਆਂ ਦਾ ਗੁਰੂ ਗੋਬਿੰਦ ਸਿੰਘ ਜੀ ਵਾਸਤੇ ਆਏ ਅਜੀਬੋ ਗਰੀਬ ਤੋਹਫ਼ਿਆਂ ਨੂੰ ਵੇਖਣਾ !

2.50 ਤੇ ਕੀਰਤਨ ਜਾਰੀ ਹੋਇਆ ਤਾਂ ਠਾਕਰ ਦਲੀਪ ਸਿੰਘ ਜੀ ਵੀ ਦਿਲਰੁਬਾ ਲੈ ਆਏ। ਆਪ ਨੇ ਕੱਲ੍ਹ ਵੀ ਦੀਵਾਨ ਵਿਚ ਏਸੇ ਤਰ੍ਹਾਂ ਸਾਥ ਦਿੱਤਾ ਸੀ। ਜਾਪਦਾ ਹੈ ਜਿਵੇਂ ਇਹ ਸਭ ਗੁਰੂ ਆਗਿਆ ਅਧੀਨ ਹੀ ਹੋ ਰਿਹਾ ਹੈ। ਠਾਕਰ ਜੀ ਨੇ ਆਪਣੇ ਹੱਥ ਨਵੇਂ ਲਗਦੇ ਦਿਲਰੁਬਾ ਵਲ ਮੇਰਾ ਧਿਆਨ ਕਰਵਾ ਕੇ ਦੱਸਿਆ : ਇਹ ਦਿਲਰੁਬਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਾਬਾ (ਸੁੰਦਰ ਸਿੰਘ) ਫਰੀਦ ਜੀ ਨੂੰ ਦਿੱਤਾ ਸੀ। ਫਰੀਦ ਜੀ ਕਦੇ ਕਦੇ ਵਜਾਂਦੇ ਰਹੇ ਹਨ। ਸ਼ੌਕੀਨ ਹੋਣ ਕਰ ਕੇ ਸੰਭਾਲ ਬੜੀ ਵਧੀਆ ਕੀਤੀ ਨੇ। ਹੁਣ ਇਹ ਮੇਰੇ ਪਾਸ ਹੈ।

## ਜਗਜੀਤ 'ਚਿੱਤ੍ਰਾ' ਦੇ ਪਿਤਾ ਜੀ

ਸ਼ਬਦ ਆਰੰਭ ਸਮੇਂ ਪ੍ਰਸਿੱਧ ਗ਼ਜ਼ਲ ਗਾਇਕ ਸ਼੍ਰੀ ਜਗਜੀਤ ਸਿੰਘ (ਚਿੱਤ੍ਰਾ) ਦੇ ਨਾਮਧਾਰੀ ਪਿਤਾ ਸ. ਅਮਰ ਸਿੰਘ ਵਿਸ਼ੇਸ਼ ਪ੍ਰਾਹੁਣਿਆਂ ਵਿਚੋਂ ਉਠ ਕੇ ਸ੍ਰੀ ਸਤਿਗੁਰੂ ਜੀ ਪਾਸ ਆਏ। ਆਪ ਨਾਲ ਬੱਚੇ ਵੀ ਸਨ। ਛੋਟਾ ਪੁੱਤਰ, ਪੋਤਰੇ ਤੇ ਪਤਨੀ ਵੀ। ਉਹਨਾਂ ਦੇ ਡਰਾਈਵਰ ਸਰਦਾਰ ਨੇ ਦੱਸਿਆ ਕਿ ਇਹ ਹੁਣ ਮੁਸਤਕਿਲ ਰਿਹਾਇਸ਼ ਦਿੱਲੀ ਕਰੂ ਨੇ। ਉਥੇ ਮਕਾਨ ਕਿਰਾਏ ਤੇ ਲੈ ਲਿਆ ਗਿਆ ਹੈ। ਹੌਲੀ ਹੌਲੀ ਆਪਣਾ ਬਣਾ ਲੈਣਗੇ। ਸਤਿਗੁਰੂ ਜੀ ਨੇ ਕੀ ਬਚਨ ਕੀਤੇ ਇਹਨਾਂ ਨਾਲ, ਉਹ ਸੁਣਾਈ ਨਹੀਂ ਦਿੱਤੇ।

5.30 ਵਜੇ ਦੋ ਕਾਰਾਂ ਨਹਿਰ ਨੂੰ ਤੁਰ ਪਈਆਂ। PJQ-1 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸੰਤ ਅਮਰ ਸਿੰਘ ਨੰਬਰਦਾਰ, ਬੰਦੂਕਚੀ ਸੰਤੋਖ ਸਿੰਘ ਸੰਤ ਠਗਰ, ਬਲਦੇਵ ਸਿੰਘ ਅਤੇ ਠਾਕੁਰ ਜੀ ਵੱਡੇ। ਸ. ਅਮਰ ਸਿੰਘ ਲੁਧਿਆਣਾ ਦੀ ਮਾਂਗਵੀ ਕਾਰ

ਵਿਚ ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ, ਪ੍ਰੀਤਮ ਸਿੰਘ ਕਵੀ, ਬੰਦੂਕਚੀ ਸੰਤ ਕਰਨੈਲ ਸਿੰਘ ਅੰਮ੍ਰਿਤਸਰ ਕਲਾਂ ।

ਸਤਿਗੁਰੂ ਜੀ ਨੇ ਜਾਂਦਿਆਂ ਹੀ ਇਸ਼ਨਾਨ ਕਰਨ ਲਈ ਨਹਿਰ ਵਿਚ ਛਾਲ ਮਾਰ ਦਿੱਤੀ ਅਤੇ ਨਾਲ ਹੀ ਸੰਤ ਗੁਰਮੁਖ ਸਿੰਘ ਡਰਾਈਵਰ ਨੇ । ਨਹਿਰ ਤਰ ਕੇ ਪਾਰ ਕੀਤੀ । ਸਕੱਤਰ ਦੇ ਵੰਗਾਰਿਆਂ ਸੰਤ ਅਮਰ ਸਿੰਘ ਨੇ ਛਾਲ ਮਾਰ ਦਿੱਤੀ, ਪਰ ਨਹਿਰ ਦੇ ਚੁਥਾਈ ਹਿੱਸੇ ਤੋਂ ਵੀ ਪਹਿਲਾਂ ਵਾਪਸੀ ਕਰ ਲਈ । ਕਹਿਣ ਲਗਾ : ਘਬਰਾ ਗਿਆ ਸਾਂ, ਏਨਾ ਸਫ਼ਰ ਕਿਵੇਂ ਮੁਕਾਵਾਂਗਾ ।

ਸਤਿਗੁਰੂ ਜੀ ਪਾਸ ਜਦੋਂ ਅਮਰ ਸਿੰਘ ਗਿਆ ਤਾਂ ਗਰੀਬ ਨਿਵਾਜ ਨੇ ਹੱਥ ਵੇਖ ਕੇ ਫਿਰ ਉਸ ਨੂੰ ਡੇਰੇ ਬਾਰੇ ਅਜੋਕੀ ਜਾਣਕਾਰੀ ਦਿੱਤੀ ।

6.30 ਵਜੇ ਸਤਿਗੁਰੂ ਜੀ ਦੀ ਅਗਵਾਈ ਹੇਠ ਅਸੀਂ ਭੈਣੀ ਸਾਹਿਬ ਪਹੁੰਚੇ ।

## ਖੇਡ ਦੇ ਮੈਦਾਨ ਵਿਚ

ਸੰਤ ਗੁਰਬਖ਼ਸ਼ ਸਿੰਘ ਦੇ ਖੂਹ ਪਾਸ ਹੀ ਸਾਂ ਕਿ ਸ. ਲਛਮਣ ਸਿੰਘ ਫਗਵਾੜਾ ਇਕ ਟੁੱਟੜ ਜਿਹੀ ਕਾਰ ਤੇ ਅੱਗੋਂ ਆਉਂਦਾ ਮਿਲ ਪਿਆ । ਸ. ਅਮਰ ਸਿੰਘ ਦੀ ਗੱਡੀ ਬਣਾ, ਭੈਣੀ ਸਾਹਿਬ ਭੇਜ, ਹੁਣ ਅਸੀਂ ਖੇਡ ਮੈਦਾਨ ਵਿਚ ਪੁੱਜੇ । ਏਥੇ ਸ. ਰਾਜਿੰਦਰ ਸਿੰਘ ਪਿੰਡ ਸੰਤੋਰ (ਹੁਸ਼ਿਆਰਪੁਰ) ਦੀ ਕੋਚਿੰਗ ਹੇਠ 9 ਨਾਮਧਾਰੀ ਜਵਾਨ ਸਿੱਖਿਆ ਲੈ ਰਹੇ ਸਨ । ਤਿੰਨ ਦੌੜਨ ਦੀ, ਤਿੰਨ ਗੋਲਾ ਸੁਟਣ ਅਤੇ ਹੈਮਰ ਥ੍ਰੋ ਦੀ ਅਤੇ ਤਿੰਨ ਹੀ ਜਵਿਲੀਅਨ ਦੀ ।

ਸ੍ਰੀ ਸਤਿਗੁਰੂ ਜੀ ਅਤੇ ਸਾਨੂੰ ਵੇਖ ਕੇ ਖਿਲਾੜੀ ਆਪਣੇ ਕਰਤਬ ਵਿਖਾਣ ਲਗੇ । ਅਤੇ ਫਿਰ ਸ੍ਰੀ ਹਜ਼ੂਰ ਨੂੰ ਨਮਸਕਾਰ ਕਰਨ ਹਿਤ ਇਕ ਕਤਾਰ ਵਿਚ ਅਗੇ ਵਧੇ । ਬੱਚੇ ਜਦੋਂ ਬੂਟ ਲਾਹੁਣ ਲਗੇ ਤਾਂ ਸਿਆਣੇ ਕੋਚ ਨੇ ਕਿਹਾ : ਵੇਖਣਾ, ਬੂਟਾਂ ਦੇ ਤਸਮੇ ਹੱਥਾਂ ਨਾਲ ਨ ਖੋਲ੍ਹਣੇ । ਜੁਤੀਆਂ ਵਾਲੇ ਹੱਥਾਂ ਨਾਲ ਮੱਥਾ ਨਹੀਂ ਟੇਕੀਦਾ ਸਤਿਗੁਰਾਂ ਨੂੰ ।

ਇਹ ਨੌਜਵਾਨ ਰਾਜਿੰਦਰ ਸਿੰਘ ਆਪ ਵੀ ਦੌੜ ਲਗਾਂਦਾ ਹੈ । ਸਰਕਾਰ ਤੋਂ ਬੰਬਈ ਵਿਚ 800/- ਮਹੀਨਾ ਪ੍ਰਾਪਤ ਕਰਦਾ ਸੀ । ਏਥੇ 6500/- ਤੇ ਸੇਵਾ ਕਰਦਾ ਹੈ, ਖਾਣ ਪੀਣ ਵੀ ਗੁਰੂ ਘਰੋਂ ਚਲ ਜਾਂਦਾ ਹੈ । ਅਜੇ 4 ਕੁ ਦਿਨਾਂ ਦਾ ਹੀ ਕੋਚ ਲਗਾ ਹੈ । ਸੁਭਾਓ ਨਮਰ ਅਤੇ ਸਹਿਜ ਹੈ । ਜਾਪਦਾ ਹੈ ਲੰਮਾ ਸਮਾਂ ਚਲ ਸਕੇਗਾ ।

## ਤਾਰਾ ਸਿੰਘ ਟਿਕਿਆ ਨਹੀਂ

ਅੱਜ ਦੀਵਾਨ ਸਮੇਂ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਰਾਗੀ ਤਾਰਾ ਸਿੰਘ ਚਲਾ ਗਿਆ ਹੈ । ਤੇ ਫੇਰ ਮੱਥੇ ਤੇ ਲੰਬੇ ਰੁਖ ਉਂਗਲੀ ਫੇਰ ਕੇ ਕਹਿਣ ਲਗੇ : ਅਜੇ ਫ਼ਰਕ ਹੈ । ਭਾਵ ਉਹਦੀ ਕਿਸਮਤ ਅਜੇ ਉਹਦਾ ਸਾਥ ਨਹੀਂ ਦਿੰਦੀ । ਤਰਸੇਮ ਸਿੰਘ ਸਕੱਤਰ ਨੇ ਮੈਨੂੰ ਦੱਸਿਆ : ਜਦੋਂ ਉਹ ਆਇਆ ਸੀ, ਮੈਲੇ ਅਤੇ ਭੈੜੇ ਕਪੜੇ, ਬਹੁਤ ਕਮਜ਼ੋਰ ਮੂੰਹ । ਜੋ ਉਸ ਨੇ ਕਿਹਾ ਕਿ ਉਹਦਾ ਕਰਜ਼ਾ ਉਤਾਰੋ ਤਾਂ ਗੁਰੂ ਕਿਆਂ ਵਲੋਂ 3500/- ਮਿਲ ਗਿਆ । ਸ਼੍ਰੋਮਣੀ ਕਮੇਟੀ ਵਾਲਿਆਂ ਤੋਂ ਬਹੁਤੇ, ਮਹੀਨਾ ਦੇਣ ਦਾ ਵੀ ਤੈ ਹੋ ਗਿਆ,

ਪਰ ਉਹ ਟਿਕਿਆ ਨਹੀਂ।

ਸਤਿਗੁਰੂ ਜੀ ਨੂੰ ਮਾਲੂਮ ਹੋਇਆ ਕਿ ਉਸ ਨੂੰ ਦੋ ਮਹੀਨਿਆਂ ਦੇ ਪੈਸੇ ਅਜੇ ਤਕ ਨਹੀਂ ਮਿਲ ਸਕੇ। ਸਕੱਤਰ ਨੂੰ ਪੁਛਿਆ ਗਿਆ : ਕਿਉਂ ਨਹੀਂ ਮਿਲੇ ? "ਸੱਚੇ ਪਾਤਸ਼ਾਹ ਜੀ ਉਸ ਨੂੰ ਕਿਹਾ ਸੀ, ਥੋੜੇ ਦਿਨ ਰੁਕ ਜਾਓ। ਰਕਮ ਹੈ ਨਹੀਂ ਸੀ।" ਸਤਿਗੁਰੂ ਜੀ ਨੇ ਜ਼ਰਾ ਨਾਰਾਜ਼ ਹੋ ਕੇ ਆਖਿਆ : ਤੁਸਾਂ ਮੈਨੂੰ ਕਿਉਂ ਨਹੀਂ ਦੱਸਿਆ। ਮੈਂ ਕਿਤੋਂ ਪੈਸੇ ਫੜ ਦਿੰਦਾ। ਗੱਲ ਚੰਗੀ ਨਹੀਂ ਹੋਈ।

ਫਿਰ ਉਸਦੇ ਪੋਤਰੇ ਸ਼ਿੰਗਾਰਾ ਸਿੰਘ, ਜੁ ਖਿਡਾਰੀਆਂ ਵਿਚ ਸ਼ਾਮਲ ਸੀ, ਨੂੰ ਬੁਲਾਇਆ। ਉੱਚਾ ਲੰਮਾ ਅਤੇ ਸਾਂਵਲਾ ਸ਼ਿੰਗਾਰਾ ਸਿੰਘ ਆਇਆ ਤਾਂ ਸਤਿਗੁਰੂ ਜੀ ਨੇ ਸਾਰੇ ਹਾਲਾਤ ਤਾਰਾ ਸਿੰਘ ਬਾਰੇ ਸਮਝੇ। ਨਾਲ ਹੀ ਇਹ ਵੀ ਪਤਾ ਲਗਾ ਕਿ ਸ਼ਿੰਗਾਰਾ ਸਿੰਘ ਘਰ ਵੀ ਮਾਇਕ ਤੰਗੀ ਹੈ, ਇਸ ਦੇ ਮਨ ਤੇ ਘਰੋਗੀ ਤੰਗੀ ਦਾ ਫ਼ਿਕਰ ਰਹਿੰਦਾ ਹੈ। ਸਤਿਗੁਰੂ ਜੀ ਨੇ ਸਕੱਤਰ ਤਰਸੇਮ ਸਿੰਘ ਨੂੰ ਕਿਹਾ : ਘਰ ਚੱਲ ਕੇ ਵਿਚਾਰ ਕਰਾਂਗੇ। ਕੁਝ ਰਕਮ ਮਹਾਵਾਰੀ, ਇਨ੍ਹਾਂ ਦੇ ਘਰ ਘੱਲ ਦਿਆ ਕਰੀਏ। ਤੇ ਬੱਚੇ ਨੂੰ ਕਿਹਾ : ਸੰਗਿਆ ਨ ਕਰ, ਜਿਸ ਚੀਜ਼ ਦੀ ਜਦੋਂ ਲੋੜ ਹੋਵੇ, ਮੈਨੂੰ ਮਿਲ ਕੇ ਦੱਸ ਦਿੱਤੀ।

ਬੱਚਾ ਪ੍ਰੇਰਣਾ, ਸ਼ਕਤੀ, ਉਤਸਾਹ ਅਤੇ ਸ਼ਰਧਾ ਨਾਲ ਵਾਪਸ ਖੇਡਣ ਵਾਲਿਆਂ ਵਿਚ ਗਿਆ।

## ਪਰਵੀਨ ਦੀ ਮੁਸ਼ਕਲ

ਫਿਰ ਇਕ ਹੋਰ ਨੌਜੁਆਨ ਨੂੰ ਸਤਿਗੁਰੂ ਜੀ ਨੇ ਆਵਾਜ਼ ਦਿੱਤੀ। ਆਪ ਆਪਣੀ ਗੱਡੀ ਦੀ ਤਾਕੀ ਖੋਲ੍ਹ ਕੇ, ਸੀਟ ਤੇ ਬੈਠੇ ਹੀ ਖੇਡਾਂ ਦਾ ਦ੍ਰਿਸ਼ ਤਕ ਰਹੇ ਸਨ। ਹੁਣ ਪਰਵੀਨ ਨਾਂ ਦਾ ਜਵਾਨ ਆਪ ਦੇ ਪਾਸ ਆਇਆ। ਇਸ ਦੇ ਨਾ ਖੇਡਣ ਦਾ ਕਾਰਣ ਪੁੱਛਿਆ ਤਾਂ ਇਸ ਦੱਸਿਆ ਕਿ ਇਸ ਦੇ ਦੋਹਾਂ ਪੱਟਾਂ ਦੀ ਸੰਧੀ ਵਿਚ ਗੜ੍ਹ (ਬਾਧ, ਦੁਆਬੇ ਦੀ ਬੋਲੀ) ਹੋ ਗਿਆ ਹੈ। ਸਤਿਗੁਰੂ ਜੀ ਨੇ ਇਸ ਨੂੰ ਜੋ ਦਵਾਈ ਦੱਸੀ, ਮੇਰੇ ਕੰਨੀਂ ਨਹੀਂ ਪਈ।

ਖੁਲ੍ਹੇ ਖੇਡ ਮੈਦਾਨ ਵਿਚ ਕੁਝ ਬੱਚੇ ਦੌੜ ਲਗਾ ਰਹੇ, ਦੂਜੇ ਜੈਵਲੀਨ ਸੁੱਟ ਰਹੇ ਤੇ ਤੀਜੇ ਗੋਲਾ ਸੁਟ ਕੇ ਸ਼ਕਤੀ ਪ੍ਰਦਰਸ਼ਨ ਕਰ ਰਹੇ ਸਨ। ਕੋਚ ਇਹਨਾਂ ਨੂੰ ਕਾਇਦੇ ਮੁਜਬ ਸਮਝਾ ਰਿਹਾ ਸੀ।

## ਹੁਣ ਹੰਸਪਾਲ ਹੋਰੀਂ ਆ ਗਏ

ਏਨੇ ਨੂੰ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਦੀ ਗੱਡੀ ਭੈਣੀ ਸਾਹਿਬ ਦੇ ਰਾਹੋਂ ਮੁੜ, ਖੇਡ ਮੈਦਾਨ ਪਾਸ ਆ ਰੁਕੀ। DED-2 ਵਿਚੋਂ ਸੇਠ ਤਰਲੋਕ ਸਿੰਘ ਅਤੇ ਹੰਸਪਾਲ ਉਤਰੇ। ਮੁਸਕਰਾਂਦੇ, ਹੱਥ ਜੋੜੀ ਦੁਆਲੇ ਨਮਸਕਾਰਾਂ ਕਰਦੇ ਸਤਿਗੁਰੂ ਜੀ ਪਾਸ ਪਹੁੰਚ ਗਏ। ਆਪਣੇ ਬਹੁਤ ਕਰੀਬੀ ਸਿੱਖਾਂ ਨੂੰ ਮਿਲ ਖ਼ੁਸ਼ੀ ਹੋਣੀ ਤਾਂ ਸੁਭਾਵਕ ਸੀ। ਫਿਰ ਸਾਰੀਆਂ ਗੱਡੀਆਂ ਭੈਣੀ ਸਾਹਿਬ ਵਲ ਨੂੰ ਹੋ ਪਈਆਂ। ਸ਼ਾਮ ਦੇ 7.30 ਸੀ।

ਸਤਿਗੁਰੂ ਜੀ ਨੇ ਪਿਛਲੇ ਚਹੁੰ ਦਿਨਾਂ ਤੋਂ ਗੁਰਮੁਖ ਸਿੰਘ ਲੁਹਾਰਾਂ ਨੂੰ ਵੀਡੀਓ ਕੈਮਰਾਂ, ਟੀਵੀ ਆਦਿ ਸ. ਸੁਰਿੰਦਰ ਸਿੰਘ ਮਨਚੰਦਾ ਤੋਂ ਲੈ ਆਉਣ ਹਿਤ ਭੇਜਿਆ ਸੀ ਤਾਕਿ ਆਉਣ ਵਾਲੇ ਵਿੱਦਿਅਕ ਸਮੇਲਨ ਨੂੰ ਸੰਭਾਲਿਆ ਜਾ ਸਕੇ। ਇਹ ਨੌਜੁਆਨ ਅੱਜ ਹੀ ਉਕਤ ਸਮੱਗਰੀ ਲੈ ਕੇ ਪਹੁੰਚਾ ਹੈ। ਮਨਚੰਦਾ ਦੇ ਦਿੱਲੀ ਵਿਚ ਨ ਹੋਣ ਕਰ ਕੇ ਇਸ ਨੂੰ ਵੱਧ ਸਮਾਂ ਲਗ ਗਿਆਂ।

ਕੱਲ੍ਹ ਦਾ ਜਥੇਦਾਰ ਸੇਵਾ ਸਿੰਘ ਜਗਾਧਰੀ ਨੈਰੋਬੀ ਨੂੰ ਜਾਣ ਵਾਸਤੇ ਏਥੋਂ ਆਗਿਆ ਲੈ ਗਏ ਹਨ। ਇਨ੍ਹਾਂ ਨੂੰ ਪ੍ਰਚਾਰ ਕਾਰਜ ਲਈ ਭੇਜਿਆ ਗਿਆ ਹੈ। ਏਥੇ ਇਹ ਸਤਿਗੁਰੂ ਜੀ ਦੇ ਸੂਬਾ ਵੀ ਹਨ।

## ਸਿਮ੍ਰਤੀ ਮੰਦਰ ਦੀ ਉਸਾਰੀ

ਮੈਨੂੰ ਕਾਫ਼ੀ ਦਿਨ ਭੈਣੀ ਸਾਹਿਬ ਵਿਖੇ ਆਇਆਂ ਹੋ ਗਏ ਹਨ, ਪਰ ਅਜੇ ਤਕ ਸਿਮ੍ਰਤੀ ਮੰਦਰ ਵਿਚ ਜਾਣ ਦਾ ਅਵਸਰ ਨਹੀਂ ਮਿਲਿਆ। ਪਰਸੋਂ ਸ਼੍ਰੀਮਤੀ ਨਾਲ ਕੁਵੇਲੇ ਹੀ ਮੰਦਰ ਵਿਚ ਗਿਆ।

ਏਥੇ ਜੁ ਅੱਜ ਕੱਲ੍ਹ ਸਿਮਰਤੀ ਮੰਦਰ ਦੇ ਵਡੇ ਦਰਵਾਜ਼ਿਆਂ ਨੂੰ ਤਖ਼ਤੇ ਲਗਾ ਰਹੇ ਹਨ, ਇਹ ਦਿੱਲੀ ਦੇ ਹੀ ਹੇਠ ਲਿਖੇ ਸਿੰਘ ਹਨ। ਪਹਿਲੇ ਦੋਹਾਂ ਨੇ 40-40 ਦਿਨ ਦੀ ਸੇਵਾ ਸੁਖੀ ਸੀ, ਦੂਜਿਆਂ ਨੇ ਵੀ ਕੁਝ ਘੱਟ ਦਿਨ ਦੀ ਸੇਵਾ ਮੰਗੀ ਹੋਈ ਹੈ।

1. ਜਥੇਦਾਰ ਚਰਨ ਸਿੰਘ ਸਪੁੱਤਰ ਸ. ਸੰਤ ਸਿੰਘ, ਸੰਤ ਗੜ੍ਹ, ਨਵੀਂ ਦਿੱਲੀ
2. ਸੰਤ ਬਚਨ ਸਿੰਘ " " " "
3. ਸੰਤ ਬਲਵੰਤ ਸਿੰਘ ਖ਼ਜ਼ਾਨਚੀ ਸਪੁੱਤਰ ਸੰਤ ਖੇੜਾ ਸਿੰਘ, ਨਾਮਧਾਰੀ ਕਾਲੋਨੀ, ਰਮੇਸ਼ ਨਗਰ, ਨਵੀਂ ਦਿੱਲੀ
4. ਸੰਤ ਕਰਮ ਸਿੰਘ ਭੰਗੀ ਸਪੁੱਤਰ ਸੰਤ ਮਾਨ ਸਿੰਘ, ਨਾਮਧਾਰੀ ਕਾਲੋਨੀ, ਰਮੇਸ਼ ਨਗਰ, ਨਵੀਂ ਦਿੱਲੀ

ਹਰੀ ਮੰਦਰ ਦੇ ਪਰਵੇਸ਼ ਦੁਆਰ ਨਾਲ ਸੰਬੰਧਤ ਵਰਾਂਡੇ ਵਿਚ ਅਜੇ ਫਰਸ਼ ਲਗਣਾ ਬਾਕੀ ਹੈ। ਸਾਰੇ ਮੰਦਰ ਵਿਚ ਸੰਗਮਰਮਰ ਦਾ ਫ਼ਰਸ਼ ਲਗ ਗਿਆ ਹੈ ਪਰ ਅਜੇ ਬਹੁਤੀ ਥਾਂ ਦੀ ਰਗੜਾਈ ਬਾਕੀ ਹੈ। ਕਾਰੀਗਰ ਅਜੇ ਕੰਮ ਕਰ ਰਹੇ ਹਨ।

ਆਓ ਭਗਤ ਵਾਲੇ ਕਮਰਿਆਂ ਨਾਲ ਸੰਬੰਧਤ ਰਿਹਾਇਸ਼ੀ ਕਮਰਿਆਂ ਦੀਆਂ ਤਿੰਨ ਮੰਜ਼ਲਾਂ ਤਿਆਰ ਹੋ ਗਈਆਂ ਹਨ ਪਰ ਚੌਥੀ ਛੱਤ ਅਜੇ ਨਾ ਮੁਕੰਮਲ ਹੈ। ਇੱਟਾਂ ਦੇ ਢੇਰ ਬਿਲਡਿੰਗ ਦੇ ਨਾਲ ਕਰ ਕੇ ਲਗੇ ਹੋਏ ਹਨ। ਪਰ ਸ਼ਾਇਦ ਸੀਮਿੰਟ ਨਹੀਂ ਮਿਲ ਰਿਹਾ ਇਸ ਕਰ ਕੇ ਕਾਰੀਗਰ ਨਹੀਂ ਲਗੇ ਹੋਏ।

ਰਾਤ ਕਾਫ਼ੀ ਕੁਵੇਲ ਤਕ ਸੇਠ ਜੀ ਤੇ ਹੰਸਪਾਲ ਹੋਰੀਂ ਨਵੀਂ ਕੋਠੀ ਦੇ ਘਾਹ ਕਿਰੇ ਵਿਚ ਬੈਠੇ ਸਤਿਗੁਰੂ ਜੀ ਨਾਲ ਗੱਲਬਾਤ ਕਰਦੇ ਰਹੇ। ਬਿਜਲੀ ਪਰਸੋਂ ਦੀ ਗਈ ਹੋਈ ਹੈ। ਸਤਿਗੁਰੂ ਜੀ ਦੀ ਨਵੀਂ ਕੋਠੀ, ਕੁਛ ਸੇਵਕਾਂ ਦੇ ਕੁਆਰਟਰੀਂ ਅਤੇ ਹਰੀ ਮੰਦਰ ਵਿਚ ਰੌਸ਼ਨੀ ਵਾਸਤੇ ਬਿਜਲੀ ਮੁਹਈਆਂ ਹੋ ਜਾਂਦੀ ਹੈ। ਆਮ ਕਰ ਕੇ ਬਹੁਤ ਪਰੇਸ਼ਾਨੀ ਹੈ। ਪਿਛਲੇ ਦਿਨੀਂ ਆਏ ਹਨੇਰੀ ਤੂਫਾਨ ਕਰ ਕੇ ਖੰਭੇ ਡਿੱਗ ਪਏ ਸਨ। ਅੱਜ ਦੀ

ਖਬਰ ਹੈ ਕਿ 5 ਆਦਮੀ ਤੂਫ਼ਾਨ ਦੀ ਭੇਟ ਹੋ ਗਏ ਹਨ ।

### ਖਿਡਾਰੀ ਬੱਚਿਆਂ ਦੇ ਨਾਮ

ਜਿਨ੍ਹਾਂ ਬੱਚਿਆਂ ਨੇ ਅੱਜ ਖੇਡਦੇ ਸਮੇਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ, ਉਨ੍ਹਾਂ ਦੇ ਨਾਮ ਤੇ ਖੇਡਾਂ ਇਸ ਪ੍ਰਕਾਰ ਹਨ :

| | |
|---|---|
| ਡਿਸਕਸ | 1. ਸ਼ਿੰਗਾਰਾ ਸਿੰਘ (21 ਸਾਲ) ਸਪੁੱਤਰ ਸੰਤ ਸੁਖਦੇਵ ਸਿੰਘ, ਪਿੰਡ ਕਰੀਵਾਲਾ, ਸਰਸਾ |
| ਗੋਲਾ ਸੁੱਟਣਾ | 2. ਰਣਧੀਰ ਸਿੰਘ (20) ਸਪੁੱਤਰ ਸ. ਜਗਜੀਤ ਸਿੰਘ, ਪਿੰਡ ਮਿਰਜ਼ਾਪੁਰ, ਸਰਸਾ |
| ਜੈਵਲਿਨ | 3. ਸਵਰਨ ਸਿੰਘ (18) ਸਪੁੱਤਰ ਸ. ਹਰਚਰਨ ਸਿੰਘ, ਪਿੰਡ ਹਾਰਨੀਆਂ, ਸਰਸਾ |
| ਹੈਮਰ ਥ੍ਰੋ | 4. ਬਲਵਿੰਦਰ ਸਿੰਘ (19) ਸਪੁੱਤਰ ਸ. ਇੰਦਰਜੀਤ ਸਿੰਘ, ਜੀਵਨ ਨਗਰ, ਸਰਸਾ |
| ਹਾਈ ਜੰਪ | 5. ਜਸਵੰਤ ਸਿੰਘ (16) ਸਪੁੱਤਰ ਸੰਤ ਕੁੰਦਨ ਸਿੰਘ, ਪਿੰਡ ਸੰਤ ਨਗਰ, ਸਰਸਾ |
| ਗੋਲਾ ਸੁੱਟਣਾ | 6. ਗੁਰਮੇਜ ਸਿੰਘ (15) ਸਪੁੱਤਰ ਸੰਤ ਲੱਖਾ ਸਿੰਘ, ਪਿੰਡ ਨਕੌੜਾ, ਸਰਸਾ |
| ਰੇਸ 400 ਮੀ: | 7. ਬਲਜੀਤ ਸਿੰਘ ਸਪੁੱਤਰ ਸੰਤ ਕਰਤਾਰ ਸਿੰਘ, ਪਿੰਡ ਦਮਦਮਾ, ਸਰਸਾ |
| ਲਾਂਗ ਜੰਪ | 8. ਅਮਰੀਕ ਸਿੰਘ (9) ਸਪੁੱਤਰ ਸੰਤ ਕੇਹਰ ਸਿੰਘ, ਪਿੰਡ ਸੰਤ ਨਗਰ, ਸਰਸਾ |
| ਰੇਸ 100 ਮੀ: | 9. ਬਲਦੇਵ ਸਿੰਘ (15) ਸਪੁੱਤਰ ਸੰਤ ਰੌਣਕ ਸਿੰਘ, ਪਿੰਡ ਜੀਵਨ ਨਗਰ, ਸਰਸਾ |
| ਰੇਸ 3 ਕਿ.ਮੀ: | 10. ਜਸਵੰਤ ਸਿੰਘ (16) ਸਪੁੱਤਰ ਸੰਤ ਨਿਰੰਜਨ ਸਿੰਘ, ਪਿੰਡ ਦਮਦਮਾ, ਸਰਸਾ |

## 19 ਜੂਨ 1982, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ

ਅੱਜ ਵੀ ਆਸਾ ਦੀ ਵਾਰ ਦਾ ਭੋਗ 5.30 ਨੂੰ ਪੈ ਗਿਆ । ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਨੇੜੇ ਦੇ ਸਿੱਖਾਂ ਨਾਲ ਸਰੀਰ ਸਾਧਕ ਕਿਰਿਆਵਾਂ ਕੀਤੀਆਂ । ਅਤੇ 6.30 ਵਜੇ ਨਹਿਰ ਨੂੰ ਇਕ ਜੀਪ ਉਤੇ ਸਤਿਗੁਰੂ ਜੀ ਤੇ ਹੋਰ ਗੱਡੀਆਂ ਸਵਾਰੀਆਂ ਲੈ ਕੇ ਤੁਰ ਪਈਆਂ, ਅੱਜ ਮੈਂ ਆਪਣਾ ਖਰੜਾ ਗੱਡੀ ਤੁਰਦਿਆਂ ਹੀ ਸੁਣਾਨਾ ਸ਼ੁਰੂ ਕਰਨਾ ਸੀ । ਮਾਤਾ ਜੀ, ਠਾਕਰ ਜੀ ਵੱਡੇ, ਸੰਤ ਜਗਤਾਰ ਸਿੰਘ ਜੀ, ਸੰਤ ਬਲਦੇਵ ਸਿੰਘ, ਸੰਤੋਖ ਸਿੰਘ (ਬੰਦੂਕਚੀ) ਸਤਿਗੁਰੂ ਜੀ ਵਾਲੀ ਗੱਡੀ ਵਿਚ ਸਣੇ ਮੇਰੇ ਬੈਠੇ ਸਨ । ਅੱਜ

ਚਾਲਕ ਸੀ ਸ. ਮਨਜਿੰਦਰ ਸਿੰਘ ਨੌਲੜੀ ਸਪੁੱਤਰ ਪਟਵਾਰੀ ਰਣਧੀਰ ਸਿੰਘ, ਤਰਸੇਮ ਸਿੰਘ ਸਕੱਤਰ ਦਾ ਭਣਵਈਆ ।

ਮੇਰੀ ਪਤਨੀ ਦੀ ਤਲਾਸ਼ ਕੀਤੀ ਗਈ ਜਦੋਂ ਬੀਬਾ ਜੀ ਬੀਬੀ ਜੀ ਆਦਿ ਸਵਾਰੀਆਂ ਦੂਜੀ ਫੇਰੀ ਵਿਚ ਗਈਆਂ, ਪਰ ਉਹ ਕਿਸੇ ਅਪਹੁੰਚ ਥਾਂ ਉਤੇ ਸੀ ।

ਸਤਿਗੁਰੂ ਜੀ ਦੀ ਮਾਲਿਸ਼, ਪ੍ਰਸ਼ਾਦ ਛਕਣ ਵਾਲੇ ਉਹਲੇ ਵਿਚ ਕੀਤੀ ਗਈ । ਮੇਰੇ ਅੱਖਰ ਅੱਖਰ ਨੂੰ ਸਤਿਗੁਰੂ ਜੀ ਅਤੇ ਠਾਕਰ ਜੀ ਨੇ ਧਿਆਨ ਪੂਰਵਕ ਸੁਣਿਆ ।

## ਮੇਰੀ ਪਤਨੀ ਬਾਰੇ ਕਥਾ

ਸਤਿਗੁਰੂ ਜੀ ਨੇ ਇਸ਼ਨਾਨ ਕਰਨ ਤੋਂ ਪਹਿਲਾਂ ਬੀਬਾ ਜੀ ਨਾਲ ਬਚਨ ਕਰਦਿਆਂ ਕਿਹਾ : ਕਵੀ ਜੀ ਦੀ ਘਰਵਾਲੀ ਨੂੰ ਚਾਰ ਦਿਨਾਂ ਤੋਂ ਨਾਲ ਲਿਆਣਾ ਸੋਚ ਰਹੇ ਹਾਂ, ਪਰ ਗੱਲ ਨਹੀਂ ਬਣਦੀ । ਕੋਲੋਂ ਬੀਬਾ ਜੀ ਬੋਲੇ : ਅੱਜ ਅਸਾਂ ਬੜਾ ਲਭਿਆ ਪਰ ਬੀਬੀ ਜੀ ਸਾਨੂੰ ਮਿਲੇ ਨਹੀਂ । ਸਤਿਗੁਰੂ ਜੀ ਨੇ ਚੁਟਕੀ ਲਈ : ਕਿਤੇ ਨਟ ਵਾਲੀ ਗੱਲ ਹੀ ਤਾਂ ਨਹੀਂ ?

ਮੈਂ ਪੁੱਛਿਆ : ਨਟ ਵਾਲੀ ਗੱਲ ਕੀ ਸੀ ਜੀ ?

ਸਤਿਗੁਰੂ ਜੀ ਨੇ ਹੱਸਦਿਆਂ-ਹੱਸਦਿਆਂ ਇਹ ਵਾਰਤਾ ਸੁਣਾ ਦਿੱਤੀ :

ਕਿਸੇ ਬਾਦਸ਼ਾਹ ਪਾਸ ਇਕ ਨਟ ਆਪਣੇ ਕਰਤਬ ਵਿਖਾਣ ਲਈ ਆਇਆ । ਉਸ ਨੇ ਆਪਣੀ ਔਰਤ ਬਾਦਸ਼ਾਹ ਦੇ ਹਵਾਲੇ ਕਰਦਿਆਂ ਕਿਹਾ : ਇਹਨੂੰ ਸੰਭਾਲ ਕੇ ਰਖਣਾ, ਕਿਤੇ ਕਬਜ਼ਾ ਹੀ ਨਾ ਕਰ ਬਹਿਣਾ । ਮੈਂ ਅਸਮਾਨ ਵਿਚ ਦੇਵਤਿਆਂ ਨਾਲ ਜੰਗ ਕਰਨ ਚੱਲਿਆ ਹਾਂ ।

ਅਤੇ ਨਟ ਨੇ ਇਕ ਕੱਚੇ ਧਾਗੇ ਦਾ ਮੁੱਠਾ, ਉਹਦੀ ਇਕ ਤੰਦ ਪਕੜ ਕੇ ਉਪਰ ਅਕਾਸ਼ ਵਲ ਚਲਾਇਆ ਅਤੇ ਫਿਰ ਉਸੇ ਕੱਚੀ ਤੰਦ ਦੇ ਸਹਾਰੇ ਉਪਰ ਆਕਾਸ਼ ਵਲ ਜਾਂਦਾ ਜਾਂਦਾ ਓਝਲ ਹੋ ਗਿਆ । ਥੋੜੇ ਚਿਰ ਪਿਛੋਂ ਆਕਾਸ਼ ਵਿਚ ਜੰਗ ਦਾ ਖੜਾਕ ਹੋਣਾ ਸ਼ੁਰੂ ਹੋ ਗਿਆ । ਧੜਾਧੜ ਦੇਵਤਿਆਂ ਦੇ ਸਿਰ ਨਾਰੀਅਲਾਂ ਵਾਂਗ ਧਰਤੀ ਤੇ ਡਿੱਗਣ ਲਗੇ । ਕਈ ਸਾਰੇ ਸਿਰਾਂ ਪਿਛੋਂ, ਅੰਤ ਨੂੰ ਨਟ ਦਾ ਸਿਰ ਵੀ ਧਰਤੀ ਤੇ ਆ ਡਿੱਗਾ । ਇਹ ਵੇਖ ਦਰਸ਼ਕਾਂ ਵਿਚ ਸੋਗ ਛਾ ਗਿਆ । ਅਤੇ ਅੰਤ ਸਾਰੇ ਸਿਰਾਂ ਦਾ ਸਸਕਾਰ ਕੀਤਾ ਗਿਆ । ਜਦੋਂ ਨਟ ਦਾ ਸਿਰ ਚਿਖਾ ਵਿਚ ਰਖਿਆ ਤਾਂ ਭੁਜ ਕੇ ਨਟਣੀ ਵੀ ਬਲਦੀ ਚਿਖਾ ਵਿਚ ਜਾ ਡਿੱਗੀ । ਕਹਿਣ ਲਗੀ : ਮੈਂ ਆਪਣੇ ਪਤੀ ਨਾਲ ਸਤੀ ਹੋਣਾ ਹੈ ।

ਚਿਖਾਵਾਂ ਸ਼ਾਂਤ ਹੋਣ ਤੇ ਨਟ ਸਾਬਤ ਸੂਰਤ ਪ੍ਰਗਟ ਹੋ ਗਿਆ ਤੇ ਕਹਿਣ ਲਗਾ : ਲਿਆਓ ਮਹਾਰਾਜ, ਮੇਰੀ ਨਟਣੀ ।

"ਉਹ ਤਾਂ ਭਾਈ ਤੇਰੇ ਸਿਰ ਨਾਲ ਹੀ ਸਤੀ ਹੋ ਗਈ ।"

"ਨਹੀਂ ਮਹਾਰਾਜ, ਗੱਲ ਉਹੋ ਹੀ ਹੋਈ ਨ, ਜੁ ਮੈਂ ਕਹਿੰਦਾ ਸਾਂ, ਮੇਰੀ ਨਟਣੀ ਤੇ ਕਬਜ਼ਾ ਕਰ ਬੈਠੇ ਓ, ਬਾਦਸ਼ਾਹ ਹੋ ਕੇ ।"

"ਤੂੰ ਕਿਵੇਂ ਸੋਚ ਰਿਹੈਂ । ਸਾਡੇ ਸਭ ਦੇ ਸਾਹਮਣੇ ਤਾਂ ਉਹ ਤੇਰੀ ਚਿਖਾ ਵਿਚ ਵੜ

ਕੇ ਸਤੀ ਹੋ ਗਈ ਏ । ਅਸੀਂ ਹੁਣ ਕਿਥੋਂ ਲਿਆਈਏ ?"

"ਨਹੀਂ ਹਜ਼ੂਰ, ਤੁਸਾਂ ਜ਼ਰੂਰ ਲੁਕਾ ਰਖੀ ਹੈ । ਮੈਂ ਭਲਾ ਤੀਵੀਂ ਬਿਨਾ ਏਥੋਂ ਕਿਵੇਂ ਜਾਵਾਂ ?"

ਅਤੇ ਉਸ ਨੇ ਉੱਚੀ ਸਾਰੀ ਆਵਾਜ਼ ਦਿੱਤੀ : "ਨਟਣੀਏ ਆ ਜਾ । ਦੱਸ ਦੇ ਕਿ ਤੂੰ ਕਿਥੇ ਲੁਕਾ ਕੇ ਰਖੀ ਗਈ ਸੈਂ ?"

"ਆਈ, ਮੈਂ ਹੁਣੇ ਆਈ", ਬਾਦਸ਼ਾਹ ਤੇ ਲੋਕਾਂ ਨੇ ਆਵਾਜ਼ ਸੁਣੀ ਅਤੇ ਉਹ ਦੁੜੰਗੇ ਮਾਰਦੀ ਸਤਵੇਂ ਅੰਦਰੋਂ ਨਿਕਲ ਕੇ ਬਾਹਰ ਆ ਗਈ ।

ਤਾਂ ਇਹ ਸੀ ਗੱਲ । ਪਰ ਮੇਰੀ ਪਤਨੀ ਤਾਂ ਅੱਜ ਸ਼ਾਮੀ ਜਾਂ ਕੱਲ੍ਹ ਸਵੇਰੇ ਨਹਿਰ ਤੇ ਪਹੁੰਚ ਹੀ ਜਾਏਗੀ । ਸਾਨੂੰ ਇਕ ਕਹਾਣੀ ਮਿਲ ਗਈ ।

ਸਤਿਗੁਰੂ ਜੀ ਨੇ ਨਹਿਰ ਵਿਚ ਇਸ਼ਨਾਨ ਕੀਤਾ, ਠਾਕੁਰ ਜੀ ਵੀ ਨਹਾਤੇ । ਸਤਿਗੁਰੂ ਜੀ ਨੇ ਕਪੜੇ ਬਦਲੇ ਅਤੇ ਏਨੇ ਵਿਚ ਠਾਕੁਰ ਜੀ ਨੇ ਮੈਨੂੰ ਇਕ ਅਮਲੀ ਸਬਕ ਦੇ ਦਿੱਤਾ ਕਿ ਜਦੋਂ ਰੋਸ਼ਨੀ ਸਾਹਵੇਂ ਹੋਵੇ ਤੇ ਕਿਸੇ ਦੀ ਫ਼ੋਟੋ ਵੀ ਲੈਣੀ ਜ਼ਰੂਰੀ ਹੋਵੇ (ਬੈਕ ਲਾਈਟ) ਤਾਂ ਜਿੰਨਾ ਹੋ ਸਕੇ ਚਿਹਰੇ ਦੇ ਨੇੜੇ ਲਿਆ ਕੇ ਮੀਟਰ ਵੇਖੋ ਅਤੇ ਉਸ ਅਨੁਸਾਰ ਘਟਵੇਂ ਨੰਬਰਾਂ ਤੇ ਵਧਵੇਂ ਅਪਰਚਰ ਨੰਬਰਾਂ ਨਾਲ ਫੋਟੋ ਖਿਚ ਲਓ । ਅਮਲੀ ਤੌਰ ਤੇ ਗੱਲ ਸਮਝਣ ਲਈ ਮੈਂ ਕੁਛ ਫੋਟੋ ਖਿੱਚ ਲਈਆਂ, ਠਾਕੁਰ ਜੀ ਦੀਆਂ ਹੀ । ਇਕ ਫੋਟੋ ਮੈਨੂੰਅਲ ਸਿਸਟਮ ਨਾਲ ਠਾਕੁਰ ਜੀ ਦੇ ਚਿਹਰੇ ਦੀ ਕਰੀਬ 2½ ਫੁੱਟ ਤੋਂ ਖਿੱਚੀ ।

ਛੇਤੀ ਹੀ ਇਸ਼ਨਾਨ ਤੋਂ ਬਾਅਦ ਵਾਪਸੀ ਲਈ ਤਿਆਰੀ ਹੋ ਗਈ ।

ਵੱਡੀ ਨੌਕਾ ਚੋਂ ਇੰਜਨ ਦਾ ਕੁਨੈਕਸ਼ਨ ਹਟਾ ਕੇ ਜੋਗਾ ਸਿੰਘ ਦੁਆਰਾ ਚੱਪੂਆਂ ਨਾਲ ਨੌਕਾ ਚਲਦੀ ਸਤਿਗੁਰੂ ਜੀ, ਮਾਤਾ ਜੀ, ਅਤੇ ਬਲਦੇਵ ਸਿੰਘ ਆਦਿ ਨੂੰ ਲੈ ਕੇ ਪਾਰ ਹੋ ਗਈ ।

## ਸਤਿਗੁਰੂ ਜੀ ਦੀ ਸਿਹਤ ਬਾਰੇ

ਮੈਨੂੰ ਫੇਰ ਦਰਸ਼ਨ ਲਉਢੇ ਪਹਿਰ ਦੇ ਕੀਰਤਨ ਸਮੇਂ ਹੀ ਹੋਏ । ਅੱਜ ਦੀਵਾਨ ਵਿਚ ਵਿਸ਼ੇਸ਼ ਪ੍ਰਾਹੁਣਿਆਂ ਦੀ ਥਾਂ ਵਿਚ ਸ. ਦਇਆ ਸਿੰਘ – ਸ. ਨਰਿੰਦਰ ਸਿੰਘ ਦਾਰਾ ਸਲਾਮ ਵਾਲੇ ਬੈਠੇ ਹੋਏ ਸਨ । ਦੋ ਸੱਜਣ ਹੋਰ ਵੀ ਵਿਦੇਸ਼ੀ ਪ੍ਰਾਹੁਣਿਆਂ ਵਿਚੋਂ ਜਾਪਦੇ ਸਨ ।

ਅੱਜ ਸਵੇਰੇ ਨਹਿਰ ਤੇ ਗਿਆਂ ਮੈਂ ਸਤਿਗੁਰੂ ਜੀ ਨੂੰ ਉਚੇਚਿਆਂ ਸਿਹਤ ਬਾਰੇ ਪੁੱਛਿਆ ਕਿ ਅੱਜ ਕੱਲ੍ਹ ਕਿਹੜਾ ਦਵਾ ਦਾਰੂ ਚਲ ਰਿਹਾ ਹੈ ।

ਬਚਨ ਕੀਤਾ : ਕੋਈ ਦਵਾ ਨਹੀਂ । ਕੇਵਲ ਕੁਦਰਤੀ ਇਲਾਜ ਅਨੁਸਾਰ ਖ਼ੁਰਾਕ ਖਾਈਦੀ ਹੈ ਅਤੇ ਵਰਜ਼ਸ਼ ਕਰੀਦੀ ਹੈ । ਇਹ ਗਰਚੈਨ ਸਿੰਘ ਦੇ ਦੱਸੇ ਸ਼ਡਿਊਲ ਅਨੁਸਾਰ ਚਲ ਰਿਹਾ ਹੈ । ਉਹ 26.6.82 ਨੂੰ ਆ ਰਿਹਾ ਹੈ, ਮੁੜ ਨਿਰੀਖਿਅਣ ਲਈ । ਸਿਹਤ ਵਿਚ ਇੰਜ ਤਾਂ ਫ਼ਰਕ ਪਿਆ ਹੈ ਕਿ ਸਮਰੱਥਾ ਕੁਝ ਵਧ ਗਈ ਹੈ । ਪਿੰਡਾ, ਡੌਲੇ, ਲੱਤਾਂ ਕੁਝ ਅੱਗੇ ਤੋਂ ਮੋਟੀਆਂ ਹੋ ਗਈਆਂ ਹਨ, ਪਰ ਜਿਵੇਂ ਲਹੂ ਅਜੇ ਨਹੀਂ

ਵਧਿਆ ਹੁੰਦਾ, ਕਿਉਂਕਿ ਭਾਰ ਪਹਿਲਾਂ ਜਿੰਨਾ ਹੀ ਹੈ। ਕੁਛ ਵਜ਼ਨ ਵੀ ਵਧਣਾ ਚਾਹੀਦਾ ਹੈ।

ਉਂਜ ਸਤਿਗੁਰੂ ਜੀ ਰੋਜ਼ਾਨਾ ਸਵੇਰੇ 3 ਵਜੇ ਤਕ ਇਸ਼ਨਾਨ ਕਰ ਕੇ ਆਪਣਾ ਨਿਤਨੇਮ ਅਤੇ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਹਨ। ਫਿਰ ਪੌਣਾ ਘੰਟਾ ਸਰੀਰਕ ਵਰਜ਼ਸ਼ਾਂ ਉਪਰੰਤ ਨਹਿਰ ਤੇ ਜਾ ਕੇ ਘੰਟੇ ਭਰ ਦੀ ਮਾਲਿਸ਼ ਬਾਅਦ ਅੱਧਾ ਪੌਣਾ ਘੰਟਾ ਨਹਾਂਦੇ ਹਨ। 63 ਸਾਲ ਦੀ ਉਮਰੇ ਨਹਿਰ ਰੋਪੜ (ਸਰਹੰਦ) ਵੱਧ ਤੋਂ ਵੱਧ ਸਿੱਧੀ ਤਰ ਲੈਂਦੇ ਹਨ। ਫਿਰ ਸ੍ਰੀ ਭੈਣੀ ਸਾਹਿਬ ਆ ਕੇ, ਕੁਛ ਅੰਨ ਜਲ ਛਕ, ਜਿਸ ਵਿਚ ਕਦੇ ਮੱਕੀ, ਕਦੇ ਕਣਕ, ਕਦੇ ਛੋਲਿਆਂ ਦਾ, ਕਦੇ ਬਾਜਰੇ ਦਾ ਅਤੇ ਕਦੇ ਜਵਾਂ ਦਾ ਪ੍ਰਸ਼ਾਦਾ ਛਕਦੇ ਹਨ। ਅਤੇ ਫਿਰ ਲਗਭਗ 1½ ਘੰਟਾ ਆਰਾਮ ਕਰ ਕੇ 12 ਵਜੇ ਤਕ, ਬਾਹਰੋਂ ਆਏ ਜ਼ਰੂਰੀ ਮਿਲਣ ਵਾਲਿਆਂ ਨੂੰ ਮਿਲ, ਇਸ਼ਨਾਨ ਪਾਣੀ ਕਰ ਕਥਾ ਸੁਣਦੇ ਹਨ। ਇਕ ਘੰਟਾ ਫਿਰ, ਨਾਮ ਸਿਮਰਨ ਕਰ ਕੇ ਅੱਧਾ ਘੰਟਾ ਕੀਰਤਨ ਵਿਚ ਸ਼ਾਮਲ ਹੁੰਦੇ ਹਨ। ਲਗਭਗ ਰੋਜ਼ਾਨਾ ਅੱਧਾ ਘੰਟਾ ਤੇਜ਼ ਤੇਜ਼ ਤੁਰਦੇ ਹਨ। ਭਾਵੇਂ ਨਹਿਰ ਤੇ ਜਾ ਤੁਰਨ ਜਾਂ ਸ਼ਾਮੀਂ ਘਾਹ ਕਿੱਤੇ ਵਿਚ ਲੰਮੇ ਕਦਮੀਂ ਚਲਣ। 6 ਤੋਂ 7.30 ਸ਼ਾਮੀਂ ਨਹਿਰ ਤੇ ਤੁਰ ਫਿਰ ਰਾਤ ਦਾ ਨਿਤਨੇਮ ਕਰਦੇ ਹਨ। ਮੈਂ ਕਦੇ 7.30 ਤੋਂ ਪਿੱਛੋਂ ਆਪ ਜੀ ਨਾਲ ਸੰਪਰਕ ਨਹੀਂ ਕੀਤਾ।

## ਦਰਸ਼ਨ ਪਰਸਨ ਵਾਲੇ

ਸ਼ਾਮ ਦੇ ਦੀਵਾਨ ਉਪਰੰਤ ਮੈਨੂੰ ਯਾਦ ਕੀਤਾ ਗਿਆ। ਸਤਿਗੁਰੂ ਜੀ ਪੁਰਾਣੀ ਕੋਠੀ ਦੇ ਸਾਹਮਣੇ, ਘਾਹ ਕਿੱਤੇ ਵਿਚ, ਸਫ਼ੈਦੇ ਦੀ ਤਿੱਤਰ ਮਿਤਰੀ ਛਾਵੇਂ, ਲੋਹੇ ਦੀ ਪਲਾਸਟਿਕ ਉਣੀ ਕੁਰਸੀ ਉਤੇ ਸੁਭਾਇਮਾਨ ਸਨ। ਹੇਠ ਘਾਹ ਤੇ ਸੰਤ ਕਰਤਾਰ ਸਿੰਘ ਪਨੇਸਰ ਇੰਗਲੈਂਡ ਤੋਂ, ਸ. ਦਇਆ ਸਿੰਘ ਮਠਾੜੂ ਦਾਰਾ ਸਲਾਮ (ਤਨਜ਼ਾਨੀਆਂ) ਤੋਂ, ਇਹਨਾਂ ਦਾ ਛੋਟਾ ਭਾਈ, ਕਪੂਰਥਲੇ ਵਾਲਾ ਸਵਰਨ ਸਿੰਘ ਤੇ ਇਹਦੀ ਸੁਪਤਨੀ, ਸ. ਨਰਿੰਦਰ ਸਿੰਘ ਸਪੁੱਤਰ ਸ. ਦਇਆ ਸਿੰਘ (ਉਹ ਦੈਆ ਸਿੰਘ ਲਿਖਦੇ ਹਨ), ਇਕ ਦੋ ਬੀਬੀਆਂ। ਇਕ ਸੱਜਣ ਭਗਵੇ ਵਸਤਰਧਾਰੀ, ਘਰੋੜ ਕੇ ਮੁੰਨਿਆਂ ਸਿਰ, ਅਦਬ ਹਿਤ ਭਗਵੇ ਕਪੜੇ ਨਾਲ ਸਿਰ ਢਕਿਆ ਹੋਇਆ ਸੰਤ ਬੋਧਾ ਨੰਦ, ਪਹਿਲਾ ਨਾਮ ਸੰਤ ਭਗਵੰਤ ਸਿੰਘ ਪਿਛੋਂ ਕੋਟਫਤੂਹੀ (ਸਿਆਲਕੋਟ) ਦੇ ਏਥੇ ਨੰਗਲ (ਡੈਮ) ਹੁਸ਼ਿਆਰਪੁਰ ਬੈਠੇ ਹੋਏ ਸਨ। ਸਤਿਗੁਰੂ ਜੀ ਨਾਲ ਸਤਿਕਾਰ ਪੂਰਵਕ ਤੇ ਆਪਣਿਆਂ ਵਾਂਗ ਬਚਨ ਬਿਲਾਸ ਕਰ ਰਹੇ ਸਨ। ਵਲਾਇਤ ਵਾਲੇ ਸਿੱਖ ਵਲਾਇਤ ਜਾ ਕੇ ਦਰਸ਼ਨ ਦੇਣ ਦੀ ਅਰਜ਼ ਕਰ ਰਹੇ ਸਨ। ਤਨਜ਼ਾਨੀਆਂ ਵਾਲਿਆਂ ਦੀ ਵੀ ਏਹੋ ਬੇਨਤੀ ਸੀ। ਪ੍ਰੰਤੂ ਸਤਿਗੁਰੂ ਜੀ ਅਜੇ ਕੋਈ ਬਚਨ ਨਹੀਂ ਦੇ ਰਹੇ ਸਨ।

## ਸੰਤ ਬੋਧਾ ਨੰਦ ਜੀ ਦੀ ਬੇਨਤੀ

ਮੇਰੇ ਸੁਣਨ ਲਈ ਇਹਨਾਂ ਨੂੰ ਛੱਡ, ਆਪ ਜੀ ਪਰੇਡੇ ਘਾਹ ਤੇ ਬੈਠ ਗਏ। ਸੰਤ ਬੋਧਾ ਨੰਦ ਜੀ ਨੇ ਫਿਰ ਅਰਜ਼ ਕੀਤੀ : ਕਿਰਪਾ ਕਰ ਕੇ ਮੈਨੂੰ ਸਾਰੇ ਪਰਿਵਾਰ ਦੇ

ਦਰਸ਼ਨ ਕਰਵਾਓ । ਮੇਰੀ ਪਛਾਣ ਦਾ ਖੇਤਰ ਵਧੇ । ਸਤਿਗੁਰੂ ਜੀ ਨੇ ਕਿਸੇ ਨੂੰ ਆਗਿਆ ਕੀਤੀ ਕਿ ਬੁਲਾਓ ਜੀਅ ਸਾਰੇ । ਜਦੋਂ ਪਰਿਵਾਰ ਆ ਜੁੜਿਆ ਤਾਂ ਠਾਕੁਰ ਜੀ ਪਾਸ ਉਨ੍ਹਾਂ ਦੀ ਪਤਨੀ ਬੀਬੀ ਗੁਰਮੀਤ ਕੌਰ, ਬੀਬਾ ਸਾਹਿਬ ਕੌਰ ਜੋ ਪਾਸ ਉਹਨਾਂ ਦਾ ਪਤੀ ਸੰਤ ਜਗਤਾਰ ਸਿੰਘ, ਕਾਕਾ ਜੈ ਸਿੰਘ ਅਤੇ ਸ੍ਰੀ ਮਾਤਾ ਚੰਦ ਕੌਰ ਜੀ ਨੂੰ ਬੈਠਾ ਕੇ, ਹਰੇਕ ਬਾਰੇ ਸੰਤ ਜੀ ਨੂੰ ਦੱਸਿਆ । ਬੋਧਾ ਨੰਦ ਜੀ ਦੀ ਬੇਨਤੀ ਸੀ ; ਸੱਚੇ ਪਾਤਸ਼ਾਹ, ਕਿਤੇ ਸਾਰੇ ਪਰਿਵਾਰ ਨਾਲ ਹੀ ਆਪ ਆਪਣੇ ਡੇਰੇ ਦਰਸ਼ਨ ਦਿਓ । ਸਤਿਗੁਰੂ ਜੀ ਦਾ ਨਰਮਾਇਸ਼ ਨਾਲ ਕਹਿਣ ਸੀ : ਇਕਰਾਰ ਕੰਦੀ ਨਹੀਂ । ਕਦੇ ਸੰਯੋਗ ਹੋ ਗਿਆ ਤਾਂ ਵੇਖੀ ਜਾਵੇਗੀ । ਮੇਰਾ ਜਦੋਂ ਵੀ ਦਾਅ ਲਗਾ, ਆ ਜਾਵਾਂਗਾ ।

ਸੰਤ ਬੋਧਾ ਨੰਦ ਜੀ ਪਹਿਲਾਂ ਨਾਮਧਾਰੀ ਪਰਿਵਾਰ ਵਿਚੋਂ ਹੀ ਸਨ । ਕਿਸੇ ਮਹੰਤ ਦੀ ਸੇਵਕੀ ਵਿਚੋਂ ਹੀ ਇਹਨਾਂ ਨੂੰ ਉਹਦੀ ਗੱਦੀ ਨਸੀਬ ਹੋਈ, ਤਾਂ ਹੀ ਇਹ ਸਤਿਗੁਰੂ ਜੀ ਨਾਲ ਘਨਿਸ਼ਟ ਸਨੇਹ ਰਖਦੇ । ਭਗਵੇ ਹੋ ਗਏ ਪਰ ਇਹ ਉਸੇ ਮੋਹ ਦਾ ਕ੍ਰਿਸ਼ਮਾ ਸੀ ਕਿ ਸੰਤ ਜੀ ਨੇ ਚਰਨਾਂ ਵਿਚ ਬੈਠ ਕੇ ਅੱਖਾਂ ਠਾਰੀਆਂ ।

7-8 ਸੜੇ ਮੇਰੇ ਸੁਣ ਕੇ ਸੱਚੇ ਪਾਤਸ਼ਾਹ ਪਰਿਵਾਰ ਨਾਲ ਨਹਿਰ ਤੇ ਗਏ, ਜਿਥੋਂ 8 ਵਜੇ ਰਾਤੀਂ ਆਏ ।

ਅੱਜ ਸ਼ਾਮੀਂ 4 ਦਿਨਾਂ ਦੀ ਗਈ ਹੋਈ ਬੱਤੀ (ਬਿਜਲੀ) ਆਈ ।

## 20 ਜੂਨ 1982, ਐਤਵਾਰ
## ਸ਼੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦਾ ਕੀਰਤਨ ਅੱਜ ਕੱਲ੍ਹ ਨਿੱਤ ਸੰਤ ਹਰਬੰਸ ਸਿੰਘ ਘੁੱਲਾ ਅਤੇ ਸੰਤ ਸ਼ੇਰ ਸਿੰਘ (ਤਬਲਾ) ਕਰਦੇ ਹਨ । ਪਉੜੀਆਂ ਪੜ੍ਹਦਾ ਹੈ ਦੀਦਾਰ ਸਿੰਘ ਨਾਮ ਦਾ ਇਕ ਕਿਸ਼ੋਰ, 14 ਕੁ ਸਾਲ ਦਾ ਗੋਰਾ ਨਿਛੋਹ । ਸ੍ਰੀ ਸਤਿਗੁਰੂ ਜਗਜੀਤ ਸਿੰਘ ਤਾਂ ਸਦਾ ਹੀ ਵਾਰ ਦੇ ਕੀਰਤਨ ਸਮੇਂ ਸਭ ਤੋਂ ਪਹਿਲੋਂ ਦਰਸ਼ਨ ਦਿੰਦੇ ਹਨ । ਆਪ ਜੀ ਨਾਲ ਸੰਤ ਜਗਤਾਰ ਸਿੰਘ ਜੀ, ਮਹਿੰਦਰ ਸਿੰਘ ਪੂਰਬਾ, ਤਰਸੇਮ ਸਿੰਘ ਸਕੱਤਰ, ਪੰਡਿਤ ਗੋਪਾਲ ਸਿੰਘ, ਸੰਤ ਪਿਆਰਾ ਸਿੰਘ ਨਾਥ ਆਏ ਹੁੰਦੇ ਹਨ ।

ਅੱਜ ਅਰਦਾਸ ਸਮੇਂ ਪੂਰਬਾ ਨੇ ਬਾਬੂ ਸੁਖਵੰਤ ਰਾਇ ਦੇ ਘਰ ਲੜਕਾ ਹੋਣ ਦੀ ਬੇਨਤੀ ਕੀਤੀ । ਦੋ ਟੋਕਰੇ ਅੰਬਾਂ ਦੇ ਇਨ੍ਹਾਂ ਵਲੋਂ ਆਏ ਹੋਏ ਸਨ, ਸਾਰੀ ਸੰਗਤ ਨੂੰ ਇਕ ਇਕ ਅੰਬ ਵਰਤਿਆ ।

### ਦੋ ਘੜੀਆਂ ਨਹਿਰ ਤੇ

ਅੱਜ 7 ਵਜੇ ਸਵੇਰੇ ਨਹਿਰ ਤੇ ਜਾਣ ਲਈ ਕਾਰਾਂ ਚੱਲੀਆਂ । ਮੈਨੂੰ ਵੀ ਸਤਿਗੁਰੂ ਜੀ ਨਾਲ ਜਾਣਾ ਨਸੀਬ ਹੋਇਆ । ਸਤਿਗੁਰੂ ਜੀ ਮੇਰੇ ਤੋਂ 3 ਕਿਲੋਮੀਟਰ ਪਹਿਲਾਂ ਹੀ ਕਾਰੋਂ ਉਤਰ ਬੈਠੇ । ਅਤੇ 15 ਸਰੀਰਾਂ ਨਾਲ ਤੇਜ਼ ਤੇਜ਼ ਤੁਰਦੇ ਸਿੱਧੇ ਆਪਣੇ ਘਾਟ ਤੇ ਪਹੁੰਚੇ । ਮੋਟਰ ਬੋਟ ਤੇ ਚੜ੍ਹ ਡੇਰੇ ਆਏ ਤਾਂ ਅੱਗੋ 15 ਸਰੀਰ ਪਿੰਡ ਰੌੜ (10 ਮੀਲ ਦੇ ਫ਼ਾਸਲੇ) ਤੋਂ ਸੇਵਾ ਲਈ ਆਏ ਹੋਏ ਸਨ । ਸਤਿਗੁਰੂ ਜੀ ਦੇ

ਮਾਲਿਸ਼ ਵਲੋਂ ਵਿਹਲੇ ਹੋਣ ਤਕ, ਐਤਵਾਰ ਦਾ ਦਿਨ ਹੋਣ ਕਾਰਨ ਸ. ਸੁਰਿੰਦਰ ਸਿੰਘ ਲੁਧਿਆਣਾ ਦੀ ਸਰਕਰਦਗੀ ਹੇਠ ਸ਼ਹਿਰੋਂ 70 ਸਰੀਰ ਆਏ। ਇਹ ਸਾਰੇ ਨਹਿਰ ਦੇ ਕੰਢੇ ਦੀ ਸਫਾਈ ਤੇ ਲਗੇ। ਤਿੰਨ ਟਰੈਕਟਰ ਵੀ ਇਨ੍ਹਾਂ ਦੀ ਸਹਾਇਤਾ ਲਈ ਹਾਜ਼ਰ ਸਨ।

ਸਤਿਗੁਰੂ ਜੀ ਨੇ ਮਾਲਿਸ਼ ਸਮੇਂ ਮੈਨੂੰ ਸੁਣਿਆ।

ਮਾਤਾ ਜੀ, ਬੀਬਾ ਜੀ, ਬੀਬੀ ਜੀ, ਬੀਬੀ ਨਰਿੰਦਰ, ਰਾਣੋਂ ਆਦਿ ਬੀਬੀਆਂ ਵੀ ਪਹੁੰਚੀਆਂ ਹੋਈਆਂ ਸਨ ਜਿਨ੍ਹਾਂ ਵਿਚ ਮੇਰੀ ਪਤਨੀ ਵੀ ਖ਼ੁਸ਼ੀ ਲੈਣ ਆਈ ਹੋਈ ਸੀ।

## ਸ. ਗੁਰਚੈਨ ਸਿੰਘ ਫਲੋਰਾ ਦੀ ਭਾਵਨਾ

ਕੱਲ੍ਹ ਮੇਰੇ ਨਾਲ ਸਿਹਤ ਬਾਰੇ ਗੱਲਬਾਤ ਕਰਦਿਆਂ ਸਤਿਗੁਰੂ ਜੀ ਵਲੋਂ ਜਦੋਂ ਸ. ਗੁਰਚੈਨ ਸਿੰਘ ਫਲੋਰਾ ਦਾ ਜ਼ਿਕਰ ਆਇਆ ਤਾਂ ਇਹ ਵੀ ਦੱਸਿਆ ਕਿ ਸ. ਫਲੋਰੇ ਦੇ ਦੋਵੇਂ ਲੜਕੇ ਵਿੱਦਿਅਕ ਸੰਮੇਲਨ ਸਮੇਂ ਭੈਣੀ ਸਾਹਿਬ ਪਹੁੰਚ ਰਹੇ ਹਨ। ਬਚਨ ਕੀਤਾ। ਉਨ੍ਹਾਂ ਦੋਹਾਂ ਦੇ ਵਿਆਹ ਕਰ ਦੇਣੇ ਹਨ। ਅਤੇ ਆਪ ਜੀ ਨੂੰ ਸ. ਗੁਰਚੈਨ ਸਿੰਘ ਨੈਰੋਬੀ ਦੀ ਸਤਿਗੁਰੂ ਪ੍ਰਤੀ ਭਾਵਨਾ ਯਾਦ ਆਈ। ਆਪ ਨੇ ਮੈਨੂੰ ਕਿਹਾ ਤੁਸਾਂ ਤਰਸੇਮ ਸਿੰਘ ਤੋਂ ਮੈਨੂੰ ਲਿਖੀਆਂ ਗੁਰਚੈਨ ਦੀਆਂ ਚਿੱਠੀਆਂ ਲੈ ਕੇ ਪੜ੍ਹਨੀਆਂ। ਉਸ ਨੂੰ ਡਰ ਸੀ ਕਿ ਕਿਤੇ ਉਹਦੀ ਲੜਕੀ ਭੂੱਚੀ (ਅੰਮ੍ਰਿਤ) ਨੇ ਹੀ ਰਿਸ਼ਤੇ ਨਾ ਤੈ ਕਰ ਦਿੱਤੇ ਹੋਣ।

ਜਦੋਂ ਮੈਂ ਨਹਿਰ ਤੋਂ ਵਾਪਸ ਆ ਸਕੱਤਰ ਤਰਸੇਮ ਸਿੰਘ ਤੋਂ ਸ. ਗੁਰਚੈਨ ਦੀਆਂ ਚਿੱਠੀਆਂ ਮੰਗੀਆਂ ਤਾਂ ਉਸ ਨੇ ਇਕ ਫਾਈਲ ਹੀ ਮੈਨੂੰ ਫੜਾ ਦਿੱਤੀ। ਮਈ ਤੋਂ ਅੱਜ ਤਕ ਰੋਜ਼ਾਨਾ ਸਤਿਗੁਰੂ ਜੀ ਨੂੰ ਇਕ ਚਿੱਠੀ ਲਿਖੀ ਗਈ ਸੀ। ਸਤਿਗੁਰੂ ਜੀ ਦੀ ਸਿਹਤ ਪ੍ਰਤੀ ਫ਼ਿਕਰਮੰਦੀ, ਬਹੁਤ ਬਾ-ਅਦਬ ਸਿਹਤ ਸੰਭਾਲ ਲਈ ਤਜਵੀਜ਼ਾਂ ਦਿੱਤੀਆਂ ਹੋਈਆਂ ਸਨ। ਕਿਉਂਕਿ ਆਪ ਜੀ ਹੀ ਸ੍ਰੀ ਹਜ਼ੂਰ ਦੀ ਸਿਹਤ ਬਾਰੇ ਕੁਦਰਤੀ ਇਲਾਜ ਕਰ ਰਹੇ ਹਨ। ਉਨ੍ਹਾਂ ਦੀਆਂ ਸਾਰੀਆਂ ਚਿੱਠੀਆਂ ਤੋਂ ਸਤਿਗੁਰੂ ਜੀ ਪ੍ਰਤੀ ਸ਼ਰਧਾ, ਸਤਿਕਾਰ ਅਤੇ ਭੈ ਨਾਲ ਹੀ ਪਿਆਰ ਦਾ ਇਕ ਵਹਾਉ ਜਾਰੀ ਰਹਿੰਦਾ ਹੈ। ਇਕ ਚਿੱਠੀ ਪੇਸ਼ ਕਰਦਾ ਹਾਂ ਜੋ ਉਨ੍ਹਾਂ ਦੀ ਮਨੋਬਿਰਤੀ ਨੂੰ ਪ੍ਰਗਟਾਂਦੀ ਹੈ। ਬੱਚੇ ਉਨ੍ਹਾਂ ਦੇ ਯੂ. ਕੇ. ਵਿਚ ਉੱਚੀ ਤਾਲੀਮ ਦੇ ਮਾਲਿਕ ਹਨ। ਸਤਿਗੁਰੂ ਜੀ ਨੇ ਉਨ੍ਹਾਂ ਦੀਆਂ ਸ਼ਾਦੀਆਂ, ਇਕ ਪਦਾਰਥਕ ਪੱਖੋਂ ਕਮਜ਼ੋਰ ਪਰ ਸਤਿਗੁਰੂ ਜੀ ਦੇ ਪਿਆਰ ਨਾਲ ਭਰਪੂਰ ਜਗਦੀਸ਼ ਸਿੰਘ 'ਵਰਿਆਮ' ਦੀਆਂ ਦੋਹਾਂ ਲੜਕੀਆਂ ਨਾਲ ਤੈ ਕੀਤੀਆਂ ਹਨ। ਇਹਦੀ ਸੂਚਨਾ ਬੱਚੀ ਭੂੱਚੀ ਨੇ ਆਪਣੇ ਪਿਤਾ ਨੂੰ ਦਿੱਤੀ। ਮਾਤਾ ਪਿਤਾ ਦਾ ਕੀ ਪ੍ਰਤੀਕਰਮ ਹੈ ਇਹ ਚਿੱਠੀ ਦੱਸੇਗੀ :

ੴ 27.5.82

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਅਕਾਲਪੁਰਖ ਦਾਤਾਰ ਪਾਤਸ਼ਾਹ ਜੀਓ । ਸੱਚੇ ਪਾਤਸ਼ਾਹ ਜੀ ਆਪ ਜੀ ਦੇ ਪਾਵਨ ਚਰਨ ਕਮਲਾਂ ਤੇ ਸੀਸ ਰਖ ਕੇ ਮੇਰੇ ਤੇ ਪਾਲੀ (ਰਛਪਾਲ ਕੌਰ, ਪਤਨੀ — ਕਵੀ) ਵਲੋਂ ਮੱਥਾ ਟੇਕਣਾ ਪਰਵਾਨ ਹੋਵੇ ਜੀ । ਆਸ ਕਰਦੇ ਹਾਂ ਜੀ ਕਿ ਆਪ ਜੀ ਦੀ ਦੇਹ, ਆਪ ਜੀ ਦੀ ਆਪਣੀ ਬਖਸ਼ਸ਼ ਦੁਆਰਾ ਅਰੋਗ ਹੋਵੇਗੀ ਜੀ । ਦਾਸਾਂ ਦੀ ਅਰਦਾਸ ਹੈ ਜਲਦੀ ਅਰੋਗਤਾ ਬਖਸ਼ੋ ਜੀ ।

ਅੱਜ ਇਹ ਪੱਤਰ ਆਪ ਜੀ ਦੇ ਪਾਵਨ ਚਰਨਾਂ ਵਿਚ ਕਿਸੁਮੂ ਸੰਨਸੈੱਟ ਹੋਟਲ ਵਿਚੋਂ ਲਿਖ ਰਿਹਾ ਹਾਂ ਜੀ ।

ਕੱਲ੍ਹ ਨੈਰੋਬੀ ਤੋਂ ਟੁਰਨ ਤੋਂ ਪਹਿਲਾਂ ਭੁੱਚੀ ਤੇ ਗੁਰਮੀਤ (ਪਤਨੀ ਤੇ ਪਤੀ — ਕਵੀ) ਦੀ ਟੈਲੀਗ੍ਰਾਮ ਆਈ ਸੀ ਜਿਸ ਵਿਚ ਲਿਖਿਆ ਹੈ ਕਿ ਦੀਪੇ ਅਤੇ ਕੋਕੇ (ਗੁਰਚੈਨ ਸਿੰਘ ਹੋਰਾਂ ਦੇ ਪੁੱਤਰ) ਵਾਸਤੇ ਕੁੜੀਆਂ ਵੇਖ ਲਈਆਂ ਹਨ । ਸਾਨੂੰ ਬੜੀ ਚਿੰਤਾ ਜਿਹੀ ਲੱਗ ਗਈ ਹੈ ਜੀ ਕਿ ਕਿਤੇ ਆਪ ਜੀ ਦੀ ਰਜ਼ਾ ਦੇ ਉਲਟ ਨਾ ਹੋਵੇ । ਆਪ ਜੀ ਦੇ ਚਰਨ ਕਮਲਾਂ ਵਿਚ ਸਨਿੰਮਰ ਬੇਨਤੀ ਹੈ ਜੀ ਕਿ ਜਿਸ ਤਰ੍ਹਾਂ ਭੁੱਚੀ (ਪੁੱਤਰੀ) ਦਾ ਆਪਣੀ ਮਰਜ਼ੀ ਤੇ ਰਜ਼ਾ ਅੰਦਰ ਰਿਸ਼ਤਾ ਕੀਤਾ ਹੈ ਜੀ ਉਸੇ ਤਰ੍ਹਾਂ ਦੀਪੇ ਕੋਕੇ ਦਾ ਵੀ ਰਿਸ਼ਤਾ ਆਪਣੇ ਹੱਥੀਂ ਆਪਣੀ ਮਰਜ਼ੀ ਨਾਲ ਕਰੋ ਜੀ ਸਾਨੂੰ ਕੁੜੀਆਂ ਵੇਖਣ ਦੀ ਲੋੜ ਨਹੀਂ ਜੋ ਆਪ ਜੀ ਨੂੰ ਭਾਵੇ ਉਹ ਹੋਣਾ ਚਾਹੀਦਾ ਹੈ ਜੀ । ਜੇ ਇਸ ਤਰ੍ਹਾਂ ਦੀ ਕੋਈ ਗੁਸਤਾਖੀ ਭੁੱਚੀ ਜਾਂ ਗੁਰਮੀਤ ਤੋਂ ਹੋ ਗਈ ਹੈ ਜੀ ਤਾਂ ਆਪ ਜੀ ਕ੍ਰਿਪਾ ਕਰਕੇ ਖਿਮਾ ਕਰ ਦਿਓ ਜੀ । ਤੇ ਗ਼ਲਤੀ ਸੁਧਾਰ ਲੈਣੀ ਜੀ ।

ਆਪ ਜੀ ਅਕਾਲ ਪੁਰਖ ਹੋ ਜੀ ਸਾਡੀਆਂ ਅੱਖਾਂ ਉਹ ਨਹੀਂ ਵੇਖ ਸਕਦੀਆਂ ਜੋ ਆਪ ਜੀ ਵੇਖਦੇ ਹੋ ਜੀ । ਸੋ ਕ੍ਰਿਪਾ ਕਰਕੇ ਸੋਈ ਪਿਆਰੇ ਮੇਲੋ ਜੋ ਆਪ ਜੀ ਨੂੰ ਭਾਉਂਦੇ ਹੋਣ ਜੀ ।

ਦਾਸਾਂ ਦੀ ਅਰਜ਼ੋਈ ਜ਼ਰੂਰ ਮੰਨ ਲੈਣੀ ਜੀ ।

ਜੇ ਲੜਕੀਆਂ ਆਪ ਜੀ ਦੀ ਪਸੰਦ ਹਨ ਜੀ ਤਾਂ ਕ੍ਰਿਪਾ ਕਰਕੇ ਹੁਕਮਨਾਮਾ ਭੇਜ ਦਿਓ ਜੀ ਤਾਕਿ ਦਸੰਬਰ ਤੀਕ ਆ ਕੇ ਵਿਆਹ ਕਰਾ ਲੈਣ । ਉਹ ਵੀ ਜੇ ਆਪ ਜੀ ਨੂੰ ਮੰਜ਼ੂਰ ਹੋਵੇ ਤਾਂ ਹੀ ।

ਆਪਣੀ ਨਿੱਜੀ ਗੱਲ ਨਾਲ ਚਿੱਠੀ ਭਰ ਦਿੱਤੀ ਹੈ ਜੀ ਇਸ ਲਈ ਖ਼ਿਮਾਂ ਦਾ ਜਾਚਕ ਹਾਂ ਜੀ ਅੱਗੇ ਵਾਸਤੇ ਸੁਮੱਤ ਬਖਸ਼ੋ ਜੀ ਕਿ ਨਿੱਜੀ ਕੰਮਾਂ ਨਾਲ ਆਪ ਜੀ ਨੂੰ ਨ ਸਤਾਵਾਂ ।

ਆਪ ਮਾਲਿਕ ਹੋ ਜੀ ਸਾਡਾ ਮਨ ਆਪਣੇ ਚਰਨ ਕੰਵਲਾਂ ਨਾਲ ਜੋੜ ਰੱਖੋ ਜੀ ।

ਆਪ ਜੀ ਦੇ

ਗੁਰਚੈਨ ਤੇ ਪਾਲੀ

ਇਹ ਗੁਰਸਿੱਖੀ ਦੀ ਭਾਵਨਾ ਹੈ। "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮ ਮੰਨਿਐ ਪਾਈਐ।" ਇਸ ਦੀ ਵਿਆਖਿਆ ਦੀ ਲੋੜ ਨਹੀਂ।

ਮੇਰੀ ਲਿਖਤ ਵਿਚ ਜਦੋਂ ਸੰਤ ਭਗਵਾਨ ਸਿੰਘ ਅੜਬੰਗੀ ਦਾ ਜ਼ਿਕਰ ਆਇਆ ਤਾਂ ਸਤਿਗੁਰੂ ਜੀ ਬਚਨ ਕੀਤਾ: ਮੇਰੀ ਚਿਰੋਕਣੀ ਇੱਛਾ ਹੈ ਕਿ ਕਦੇ ਮਰ੍ਹਾਣੇ (ਅੰਮ੍ਰਿਤਸਰ ਜ਼ਿਲ੍ਹਾ) ਜਾ ਕੇ ਅੜਬੰਗੀ ਨਮਿਤ ਮੇਲਾ ਕਰੀਏ, ਪਰ ਅਜੇ ਤਕ ਦਿਸਤਰ੍ਹਾਂ ਦਾ ਸਮਾਂ ਨਹੀਂ ਆ ਸਕਿਆ।

ਮਾਲਿਸ਼ ਵਾਸਤੇ ਬਸਤਰ ਉਤਾਰਦਿਆਂ ਜਿਵੇਂ ਸਤਿਗੁਰੂ ਜੀ ਨੂੰ ਬਚਪਨ ਦੇ ਬਹੁਤ ਸਾਰੇ ਬਾਲ ਸਖਾ ਅਥਵਾ ਸਹਿਪਾਠੀ ਯਾਦ ਆ ਗਏ। ਨਿੱਕੀਆਂ ਨਿੱਕੀਆਂ ਯਾਦ-ਟੁਕੜੀਆਂ ਸ੍ਰੀ ਬਲਵੰਤ ਸਿੰਘ ਸਪੁੱਤ੍ਰ ਸ. ਸੰਤਾ ਸਿੰਘ ਦਰੋਗਾ, ਸੋਹਣ ਸਿੰਘ ਮੰਢੇਰ, ਦੀਪਾ, ਚਾਂਦੀ ਆਦਿ ਕਈ ਮੁੰਡੇ ਯਾਦ ਕੀਤੇ।

## ਬਲਜੀਤ ਸਿੰਘ ਨੂੰ ਤਰਨਾ ਸਿਖਾਇਆ

ਤਾਰ ਸ਼ਹਿਨਾਈ ਵਾਲੇ ਬਲਜੀਤ ਸਿੰਘ ਨੂੰ ਇਸ਼ਨਾਨ ਸਮੇਂ ਆਪ ਤਰਨ ਦੀ ਜਾਚ ਸਿਖਾਈ। ਸਤਿਗੁਰੂ ਜੀ ਇਸ ਨੂੰ ਵਿਸ਼ੇਸ਼ ਕਰਕੇ ਸਨੇਹ ਕਰਦੇ ਹਨ। ਤੇਜ਼ ਬੁੱਧੀ ਬੱਚਾ ਕਿਸ਼ੋਰ ਹੋ ਕੇ ਬੜਾ ਗੁਣੀ ਹੋ ਗਿਆ ਹੈ। ਇਸ ਦੀ ਲੈਅ ਸੁਰ ਦੀ ਪਕੜ ਤੇ ਸਤਿਗੁਰੂ ਪ੍ਰਸੰਨ ਹਨ। ਇਸ ਨੂੰ ਆਸਾ ਦੀ ਵਾਰ ਉਪਰੰਤ ਉਚੇਚਾ ਧਿਆਨ ਦਿੱਤਾ ਜਾਂਦਾ ਹੈ ਖਾਣ ਪੀਣ ਲਈ। ਅੱਜ ਕ੍ਰਿਪਾ ਪੂਰਵਕ ਉਸ ਨੂੰ ਤਰਨਾ ਸਿਖਾ ਕੇ ਫਿਰ ਰਬੜ-ਬੇੜੀ ਵਿਚ ਚਾੜ੍ਹ ਆਪ ਚੱਪੂ ਚਲਾ ਕੇ ਪਾਰ ਲੈ ਚੱਲੇ ਤਾਂ ਸਬੱਬ ਨਾਲ ਨਹਿਰ ਦੇ ਚੌਥੇ ਹਿੱਸੇ ਵਿਚ ਜਾਂਦਿਆਂ ਬੇੜੀ ਫ਼ਟ ਗਈ ਤੇ ਆਪ ਜੀ ਛੇਤੀ ਛੇਤੀ ਬੇੜੀ ਉਰਲੇ ਕੰਢੇ ਲੈ ਆਏ।

ਨਹਿਰ ਵਲ ਚਲਦਿਆਂ ਅੱਜ ਕੋਈ ਜਣਾ ਸਕੀਅ ਨਾਲ ਲੈ ਤੁਰਿਆ। ਠਾਕੁਰ ਜੀ ਨੇ ਦੱਸਿਆ ਕਿ ਸਕੀਅ ਤਾਂ ਵੱਖ ਵੱਖ ਪੈਰਾਂ ਵਾਲੀ ਹੈ, ਜੁੜਵੀਂ ਨਹੀਂ। ਸਤਿਗੁਰਾਂ ਬਚਨ ਕੀਤਾ: ਫਿਰ ਤਾਂ ਕਿਸੇ ਅਰਥ ਨਹੀਂ। ਕਿਸੇ ਬੰਦੇ ਨੂੰ ਚੰਡੀਗੜ੍ਹ ਭੇਜ ਕੇ ਤਬਦੀਲ ਕਰ ਲਈ ਜਾਵੇ — ਪਰ ਅੱਜ ਤਾਂ ਐਤਵਾਰ ਸੀ।

ਲਗਭਗ 100 ਸਿੰਘ ਨਹਿਰ ਦੇ ਡੇਰੇ ਫਿਰ ਤੁਰ ਕੇ ਕੰਮ ਕਰ ਰਹੇ ਸਨ। ਸਤਿਗੁਰੂ ਜੀ ਨੇ ਰੌੜ ਤੇ ਲੁਧਿਆਣੇ ਵਾਲੇ ਸਿੰਘਾਂ ਨੂੰ ਕਰਨ ਵਾਲੇ ਕੰਮਾਂ ਬਾਰੇ ਆਪ ਹਦਾਇਤਾਂ ਦਿੱਤੀਆਂ।

ਹਰਭਜਨ ਸਿੰਘ ਸਿਤਾਰ ਸਵੇਰ ਦਾ ਹੀ 5 ਦਿਨਾਂ ਦੀ ਛੁੱਟੀ ਲੈ ਕੇ ਦਿੱਲੀ ਚਲਾ ਗਿਆ ਹੈ, ਗੁਰਦੇਵ ਸਿੰਘ ਸਰੋਦ ਤੇ ਆਪਣੀਆਂ ਟਿਊਸ਼ਨਾਂ ਭੁਗਤਾਣ!

## ਨਹਿਰ ਤੋਂ ਵਾਪਸੀ ਪਿਛੋਂ

ਨਹਿਰੋਂ 11 ਵਜੇ ਤਕ ਵਾਪਸੀ ਹੋ ਗਈ। ਦੋਨੇ ਨੂੰ ਸ. ਤੀਰਥ ਸਿੰਘ ਹੰਸਪਾਲ ਤੇ ਇਹਨਾਂ ਨਾਲ 8-10 ਸਰੀਰ ਮੁਹਾਲੀਓਂ ਹੋਰ ਦਰਸ਼ਨਾਂ ਨੂੰ ਆਏ। ਇਹ ਵੱਖਰੇ ਦਰਸ਼ਨ 1.00 ਵਜੇ ਹੀ ਕਰ ਸਕੇ।

ਸ਼ਾਮ ਦੇ ਦੀਵਾਨ ਵਿਚ ਕਾਫ਼ੀ ਰੌਣਕ ਹੈ। ਨੀਲੀਆਂ, ਪੀਲੀਆਂ ਅਤੇ ਕਾਲੀਆਂ ਪੱਗਾਂ ਵਾਲੇ ਸਿੰਘ ਸ੍ਰੀ ਗੁਰੂ ਕਾ ਦਰਸ਼ਨ ਕਰਦੇ ਅਤੇ ਕੀਰਤਨ ਸੁਣਦੇ ਰਹੇ। ਗੁਰੂ ਕਾ ਵਿਸ਼ੇਸ਼ ਪਿਆਰਾ ਸ. ਸੁਰਿੰਦਰ ਸਿੰਘ ਮਨਚੰਦਾ ਵੀ ਕੀਰਤਨ ਸਮੇਂ ਆ ਪਹੁੰਚਾ।

## ਮੁੜ ਕੇ ਨਹਿਰ ਉਤੇ

5.35 ਵਜੇ ਸ਼ਾਮੀਂ ਨਹਿਰ ਨੂੰ ਚੱਲੇ ਤਾਂ ਸ. ਮਨਜਿੰਦਰ ਸਿੰਘ ਨੌਲੜੀ ਦੀ ਡਰਾਈਵਿੰਗ ਹੇਠ P J Q-1 ਵਿਚ ਸ੍ਰੀ ਸਤਿਗੁਰੂ ਜੀ, ਸੇਵਾ ਵਿਚ ਠਾਕੁਰ ਜੀ ਵਡੇ, ਸੰਤ ਜਗਤਾਰ ਸਿੰਘ ਜੀ ਮਨਚੰਦਾ, ਬਲਦੇਵ ਸਿੰਘ ਸੇਵਕ ਅਤੇ ਪ੍ਰੀਤਮ ਸਿੰਘ ਕਵੀ ਸਨ। ਅੱਜ ਮੇਰੀ ਪੁਸਤਕ ਦਾ ਖਰੜਾ, ਢੰਡਿਆਂ ਦੀ ਬੇੜੀ ਕੋਲ ਗੱਡੀ ਖਲ੍ਹਾਰ ਕੇ ਪੂਰੇ ਧਿਆਨ ਨਾਲ ਸਰਵਣ ਕੀਤਾ, ਖਰੜਾ ਮੁਕੰਮਲ ਹੋ ਗਿਆ।

ਭੈਣੀ ਸਾਹਿਬੋਂ ਤੁਰਨ ਸਮੇਂ ਸੁਰਿੰਦਰ ਸਿੰਘ ਮਨਚੰਦਾ ਨੂੰ ਕੋਲ ਵੇਖ ਸਤਿਗੁਰੂ ਜੀ ਨੇ ਇਕ ਸੌਦੇ ਦੀ ਕਹਾਣੀ ਸੁਣਾਈ : ਬੰਬਈ ਵਿਚ ਇਕ ਜਗਹ ਖ਼ਰੀਦਣੀ ਚਾਂਹਦੇ ਸਾਂ। ਥਾਂ ਸਾਨੂੰ ਪਸੰਦ ਆ ਗਈ। ਕੀਮਤ ਪੁੱਛੀ ਤਾਂ ਉੱਤਰ ਮਿਲਿਆ : 10 ਲੱਖ 35 ਹਜ਼ਾਰ। ਸਾਡੇ ਪਾਸ ਪੈਸੇ ਹੈ ਨਹੀਂ ਸਨ। ਦੂਜੀ ਵਾਰ ਉਸ ਨੂੰ ਦੋ ਮਹੀਨੇ ਬਾਅਦ ਪੁੱਛਿਆ। ਕਹਿਣ ਲੱਗਾ : ਹੁਣ 12 ਲੱਖ ਰੁਪਿਆ। ਕੋਲ ਪੈਸੇ ਹੁੰਦੇ ਤਾਂ ਅਸਾਂ ਲੈ ਲੈਣੀ ਸੀ, ਪਰ ਬਿਆਨਾ ਦੇ ਦਿੱਤਾ 35000/-। ਜਦ ਸਾਨੂੰ ਪੈਸੇ ਇਕੱਤਰ ਕਰਦਿਆਂ ਦੇਰ ਹੋ ਗਈ ਤਾਂ ਜਗਹ ਦਾ ਮਾਲਕ ਕਹਿਣ ਲੱਗਾ : ਚਲੋ ਤੁਸੀਂ 10 ਲੱਖ 35000/- ਹੀ ਦੇ ਦਿਓ। ਅਸੀਂ ਫੇਰ ਵੀ ਰਕਮ ਨ 'ਕੱਠੀ ਕਰ ਸਕੇ। ਹੁਣ ਜ਼ਮੀਨ ਮਾਲਕ ਨੇ ਸੁਨੇਹਾ ਭੇਜਿਆ ਹੈ 9 ਲੱਖ 50000/- ਦੇ ਦਿਓ ਅਤੇ ਜ਼ਮੀਨ ਦੇ ਮਾਲਿਕ ਬਣ ਜਾਓ। ਨਵੰਬਰ ਤਕ ਉਸ ਨੇ ਪੈਸੇ ਮੰਗ ਘੱਲੇ ਹਨ। ਵੇਖੋ, ਹੁਣ ਅਸੀਂ ਕੀ ਕਰਦੇ ਹਾਂ।

ਏਥੋਂ ਤੇਜ਼ ਤੇਜ਼ ਪੈਦਲ ਚਲਦਿਆਂ ਜਾਂ ਨਹਿਰ ਦੇ ਡੇਰੇ ਪਹੁੰਚੇ ਤਾਂ ਸਿੰਘਾਂ ਨੇ ਦੋਵੇਂ ਏਕੜ ਜ਼ਮੀਨ ਝਾੜ-ਝੰਖਾੜ ਵਲੋਂ ਵੇਹਲੀ ਕਰ ਦਿੱਤੀ। ਤਿੰਨ ਟ੍ਰੈਕਟਰਾਂ ਜ਼ਮੀਨ ਪੱਧਰੀ ਕਰਨ ਦਾ ਜਤਨ ਵੀ ਕੀਤਾ। ਹੈਰਾਨਗੀ ਦੀ ਹੱਦ ਓਦੋਂ ਨ ਰਹੀ ਜਦੋਂ ਉਸ ਪਿੱਪਲ ਦਾ ਵੀ ਆਲਾ ਦੁਆਲਾ ਬਿਲਕੁਲ ਸਾਫ਼ ਕਰ ਦਿੱਤਾ ਗਿਆ ਜਿਸ ਉਤੇ ਡੂਮਣੇ ਮਖਿਆਲਾਂ ਦਾ ਅਧਿਕਾਰ ਸੀ।

## ਮੇਰੇ ਪਿੰਡ ਦੇ ਜੌੜੇ

ਲੁਧਿਆਣੇ ਦੇ ਏਸ ਜਥੇ ਵਿਚ ਮੇਰੇ ਪਾਕਿਸਤਾਨ ਵਾਲੇ ਪਿੰਡ ਡਫਰਕਿਆਂ ਦੇ ਹੀ ਦੋ ਜੌੜੇ ਭਰਾ ਸਨ — ਅਜੀਤ ਸਿੰਘ ਅਤੇ ਜਗਤ ਸਿੰਘ। ਇਹ ਦੋਵੇਂ ਸੰਤ ਦਿਆਲ ਸਿੰਘ ਡਫਰਕੇ ਦੇ ਲੜਕੇ ਹਨ। ਅੱਜਕਲ੍ਹ ਲੁਧਿਆਣੇ ਦੀ ਫਰਮ ਗੁਰਮੁਖ ਸਿੰਘ ਐਂਡ ਕੰਪਨੀ ਵਿਚ ਕੰਮ ਕਰਦੇ ਹਨ। ਇਹਨਾਂ ਦਾ ਪਤਾ : ਜੰਮੂ ਕਾਲੋਨੀ, ਗਲੀ ਨੰ: 1, ਮਕਾਨ ਨੰ: 2473-A, ਲੁਧਿਆਣਾ।

ਥੋੜਾ ਸਮਾਂ ਸਤਿਗੁਰੂ ਜੀ ਨਾਲ ਛੱਤ ਵਾਲੀ ਨੌਕਾ ਹੇਠ ਮਨਚੰਦਾ, ਲੁਧਿਆਣੇ

ਦਾ ਸੁਰਿੰਦਰ ਸਿੰਘ ਅਤੇ ਗੁਰਦੇਵ ਸਿੰਘ ਪਟਵਾਰੀ ਬੈਠੇ । ਜਾਪਦਾ ਇੰਜ ਹੈ ਜਿਵੇਂ ਲੁਧਿਆਣੇ ਵਾਲੇ ਸਿੰਘਾਂ ਅੱਜ ਦੇ ਕੀਤੇ ਗਏ ਕੰਮ ਦੀ ਰੀਪੋਰਟ ਕੀਤੀ ਹੈ ਸਤਿਗੁਰੂ ਜੀ ਨੂੰ ।

## ਠਾਕੁਰ ਜੀ ਵਲੋਂ ਦੋ ਲਤੀਫ਼ੇ

ਵਾਪਸੀ ਕਰਨ ਸਮੇਂ ਜਦੋਂ ਅਸੀਂ ਕਾਰ-ਟਿਕਾਣਿਆਂ ਤੇ ਆਏ ਤਾਂ ਠਾਕੁਰ ਜੀ ਨੇ ਦੋ-ਅਰਥੇ ਸ਼ਬਦਾਂ ਦੇ ਦੋ ਲਤੀਫ਼ੇ ਸੁਣਾਏ :

(1) "ਮੈਨੂੰ 'ਕਾਰ' ਸ਼ਬਦ ਦਾ ਇਹੋ ਅਰਥ ਮਾਲੂਮ ਸੀ ਕਿ ਉਹ ਸਫ਼ਰ ਕਰਨ ਦਾ ਤੇਜ਼ ਸਾਧਨ ਹੈ। ਛੋਟੇ ਹੁੰਦਿਆਂ ਦੀ ਗੱਲ ਹੈ। ਇਕ ਦਿਨ ਇਹ ਗੱਲ ਹਰ ਜ਼ਬਾਨ ਤੇ ਸੀ ਕਿ ਸਰੋਵਰ ਵਿਚੋਂ ਕਾਰ ਕੱਢਣੀ ਹੈ। ਮੈਂ ਕਿਸੇ ਨੂੰ ਪੁੱਛਿਆ : ਸਰੋਵਰ ਵਿਚ ਕਾਰ ਕਿਵੇਂ ਜਾ ਪਈ ? ਫਿਰ ਮੈਨੂੰ ਦੱਸਿਆ ਗਿਆ ਕਿ ਪਵਿੱਤਰ ਤੀਰਥਾਂ ਦੇ ਤਲਾਬਾਂ ਜਾਂ ਸਰੋਵਰਾਂ ਵਿਚ ਸਫ਼ਾਈ ਆਦਿ ਕਰਨ ਲਈ ਕੱਢੀ ਗਈ ਗਿੱਲੀ ਮਿੱਟੀ ਨੂੰ 'ਕਾਰ' ਕਿਹਾ ਜਾਂਦਾ ਹੈ।

(2) ਓਦੋਂ ਮੈਂ 'ਸੰਜੋਗ ਵਿਜੋਗ ਦੁਇ ਕਾਰ ਚਲਾਵਹਿ' ਦਾ ਅਰਥ ਵੀ ਇਹੋ ਸਮਝਦਾ ਸਾਂ ਕਿ ਸਤਿਗੁਰੂ ਜੀ ਦੀ ਕਾਰ ਦੇ ਸੰਜੋਗ ਅਤੇ ਵਿਜੋਗ ਨਾਮੀ ਦੋ ਕਾਰ ਡਰਾਈਵਰ ਹਨ ।

ਸ੍ਰੀ ਗੁਰਮੁਖ ਸਿੰਘ ਲੁਹਾਰਾਂ ਰਾਣੋਂ ਪਤੀ ਨੇ ਅੱਜ ਸ਼ਾਮੀਂ ਕੀਰਤਨ ਸਮੇਂ ਵੀਡੀਓਗ੍ਰਾਫ਼ੀ ਵੀ ਕੀਤੀ। ਖਾਸਕਰ ਸਤਿਗੁਰੂ ਜਗਜੀਤ ਸਿੰਘ ਜੀ ਦੀ। ਅੱਜਕਲ੍ਹ ਉਸ ਪਾਸ ਵੀਡੀਓ ਫਿਲਮਾਂ ਵੇਖਣ ਲਈ ਨੈਸ਼ਨਲ ਪੈਨਾਸੋਨਿਕ 14 ਚੈਨਲ ਦਾ ਸੁੰਦਰ ਟੀ. ਵੀ. ਵੀ ਹੈ, ਜੋ ਉਹ ਆਪਣੇ ਦਿਲਪਰਚਾਵੇ ਤੇ ਕਾਰਜਕੁਸ਼ਲਤਾ ਲਈ ਇਹਦੀ ਵਰਤੋਂ ਕਰਦਾ ਹੈ।

## ਅਮਰ ਸਿੰਘ ਭਾਗੋਵਾਲੀਆ ਮੰਗਵਾ ਲਿਆ

ਜਮਸ਼ੇਦਪੁਰ ਦਾ ਇਕ 72 ਜਾਂ 75 ਸਾਲਾਂ ਦਾ ਸਿੱਖ ਸੰਤ ਅਮਰ ਸਿੰਘ ਭਾਗੋਵਾਲੀਆ ਸੇਵਾ-ਸੰਭਾਲ ਕਰਨ ਲਈ ਜਮਸ਼ੇਦਪੁਰੋਂ ਮੰਗਵਾ ਲਿਆ ਗਿਆ ਹੈ। ਇਸ ਦੀਆਂ ਦੋ ਲੱਖ ਰੁਪਏ ਮੁੱਲ ਦੀਆਂ ਪੁਸਤਕਾਂ ਦਾ ਗਾਹਕ ਕੋਈ ਨਹੀਂ ਬਣ ਰਿਹਾ। ਪੰਜਾਬ ਦੀ ਕਮਿਉਨਿਸਟ ਪਾਰਟੀ ਨੂੰ ਵੀ ਸਤਿਗੁਰੂ ਜੀ ਵਲੋਂ ਇਸ ਦੁਕਾਨ ਦੀ ਪੇਸ਼ਕਸ਼ ਸੀ ਪਰ ਉਹ ਵੀ ਇਹਦੀ ਦੁਕਾਨ ਮੁਫ਼ਤ ਵਿਚ ਨਹੀਂ ਸੰਭਾਲ ਸਕੀ। ਇਸ ਦੁਕਾਨ ਦਾ ਪਹਿਲਾਂ 75,000/- ਦਾ ਫਿਰ 60,000/- ਤੇ ਅੰਤ 50,000/- ਦਾ ਗ੍ਰਾਹਕ ਆਇਆ ਪਰ ਜਿਵੇਂ ਦੁਕਾਨ ਦੇ ਭਾਗ ਵਿਚ 'ਵਿਕਣਾ' ਨਹੀਂ ਸੀ ਲਿਖਿਆ ਹੋਇਆ ।

ਪਰ ਭੈਣੀ ਸਾਹਿਬ ਦੇ ਪ੍ਰੇਮੀ ਜਿਸ ਨੇ 1934-35 ਦੇ ਸਮੇਂ ਵਿਚ ਸੇਵਾ ਕੀਤੀ ਨੂੰ ਦੀਨ ਦਿਆਲ ਜੀ ਨੇ ਹੁਣ ਆਪ ਸੇਵਾ ਲਈ ਬੁਲਾ ਲਿਆ ਹੈ।

ਵਰਨੀਆਂ ਵਾਲੇ ਪਾਸੇ ਜਾ ਕੇ ਵੇਖਿਆ ਜਿਨ੍ਹਾਂ ਸਿੰਘਾਂ ਨੇ ਨਹਿਰ ਤੇ ਜਾ ਕੇ ਸੇਵਾ

ਕੀਤੀ ਉਨ੍ਹਾਂ ਨੂੰ ਪ੍ਰਸ਼ਾਦ-ਪਾਣੀ ਦੇ ਨਾਲ ਨਾਲ ਕੜਾਹ ਪ੍ਰਸ਼ਾਦ ਦੇ ਵੀ ਖੁੱਲ੍ਹੇ ਗੱਫੇ ਮਿਲ ਰਹੇ ਹਨ। ਸੇਵਕਾਂ ਦੀ ਸੇਵਾ ਗੁਰੂ ਘਰ ਵੀ ਇੰਜ ਹੀ ਕਰਦਾ ਹੈ।

## 21 ਜੂਨ 1982, ਸੋਮਵਾਰ
## ਸ੍ਰੀ ਭੈਣੀ ਸਾਹਿਬ

ਨਿੱਤ ਵਾਂਗ ਸਤਿਗੁਰੂ ਜੀ ਨੇ ਆਸਾ ਦੀ ਵਾਰ ਦਾ ਕੀਰਤਨ ਸੁਣਿਆ। ਨਿੱਤ ਵਾਂਗ ਹੀ ਸਰੀਰਕ ਵਰਜ਼ਸ਼ਾਂ ਕੀਤੀਆਂ ਪਰ ਅੱਜ ਵਰਨੀਆਂ ਵਾਲੇ ਡੇਰੇ ਅਤੇ ਮੈਂ ਵੀ ਸ਼ਾਮਲ, ਸਦਾ ਵਾਂਗ ਨਹਿਰ ਤੇ ਨਿਵਾਜੇ ਹੋਏ ਸਿੱਖਾਂ ਅਤੇ ਪਰਿਵਾਰ ਜਨਾਂ ਨਾਲ ਜਾਣਾ, ਮੇਰੇ ਵਲੋਂ ਸਤਿਗੁਰੂ ਜੀ ਦੇ ਦੁਹਤੇ ਦੀ ਫੋਟੋਗ੍ਰਾਫ਼ੀ, ਮੇਰੀ ਪਤਨੀ ਦਾ ਅੰਬਾਂ ਤੇ ਪਈ ਪੀਂਘ ਤੇ ਫਸ ਜਾਣਾ ਕਿਉਂਕਿ ਉਸ ਦਾ ਸਾਰਾ ਖੇਤਰ ਨਹਿਰ ਦੇ ਪਾਣੀ ਵਿਚ ਸੀ। ਮਸਾਂ ਹੀ ਠਾਕੁਰ ਜੀ ਵੱਡਿਆਂ ਨੇ ਸੰਭਾਲ ਕੇ ਲਾਹਿਆ। ਅਤੇ 9.45 ਤੇ ਸ੍ਰੀ ਭੈਣੀ ਸਾਹਿਬ ਨੂੰ ਵਾਪਸੀ।

### ਸ. ਦਇਆ ਸਿੰਘ ਮਠਾੜੂ ਦੀ ਦਾਸਤਾਨ

ਅੱਜ ਆਸਾ ਦੀ ਵਾਰ ਪਿਛੋਂ ਮੈਨੂੰ ਸ. ਦਇਆ ਸਿੰਘ ਅਤੇ ਸ. ਨਰਿੰਦਰ ਸਿੰਘ ਨਾਮਧਾਰੀ ਵੇਸ਼-ਭੂਸ਼ਾ ਵਿਚ ਮਿਲੇ। ਦਇਆ ਸਿੰਘ ਹੋਰਾਂ ਇਕ ਹੱਡ-ਬੀਤੀ ਸੁਣਾਈ :

"ਦਸੰਬਰ 1981 ਦਾ ਵਾਕਿਆ ਹੈ। ਮੈਨੂੰ ਗੰਭੀਰ ਕਿਸਮ ਦਾ ਹਾਰਟ ਅਟੈਕ ਹੋ ਗਿਆ। ਮੇਰੀ ਪਤਨੀ ਬਾਹਰੋਂ ਮੈਨੂੰ ਬੜੇ ਧਿਆਨ ਨਾਲ ਫੜ ਕੇ ਅੰਦਰ ਲਿਆਈ। ਅਟੈਕ ਦੇ ਮੋੜ ਤੇ ਮੈਨੂੰ ਅਹਿਸਾਸ ਹੋਇਆ ਕਿ ਮੈਂ ਘੱਟੋ ਘੱਟ ਇਕ ਮਹੀਨਾ ਤਾਂ ਨਹੀਂ ਹੁਣ ਚੱਲ ਫਿਰ ਸਕਾਂਗਾ। ਘਰ ਦੇ ਸਾਰੇ ਜੀ ਹੀ ਮੇਰੇ ਪ੍ਰਤੀ ਚਿੰਤਾਤੁਰ ਸਨ।

ਅਗਲੇ ਦਿਨ ਮੈਂ 4 ਵਜੇ ਸਵੇਰੇ ਨਿੱਤ ਵਾਂਗ ਨਾਮ ਸਿਮਰਨ ਲਈ ਉਠਿਆ। ...ਜਾਗੋ ਮੀਟੇ ਦੀ ਹਾਲਤ ਵਿਚ ਸਾਂ ਕਿ ਸਾਹਮਣਿਓਂ ਇਕ ਪ੍ਰਕਾਸ਼ ਪੁੰਜ ਆਉਂਦਾ ਡਿੱਠਾ ਅਤੇ ਹੌਲੀ ਹੌਲੀ ਵਿਚੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਗਟ ਹੋ ਗਏ। ਨਾਲ ਉਨ੍ਹਾਂ ਦੇ ਭਾਈ, ਮਹਾਰਾਜ ਬੀਰ ਸਿੰਘ ਜੀ ਸਨ। ਮੇਰੀ ਹਾਲਤ ਵੇਖ ਕੇ ਮਹਾਰਾਜ ਜੀ ਨੇ ਸਤਿਗੁਰੂ ਜੀ ਨੂੰ ਕਿਹਾ : ਸੱਚੇ ਪਾਤਸ਼ਾਹ! ਦਇਆ ਸਿੰਘ ਤਾਂ ਬੜਾ ਲਾਚਾਰ ਹੋਇਆ ਪਿਆ ਹੈ, ਇਸ ਤੇ ਕਿਰਪਾ ਕਰੋ। ਸਤਿਗੁਰੂ ਜੀ ਫਰਮਾਇਆ : ਦਇਆ ਸਿੰਘ ਠੀਕ ਠਾਕ ਹੈ। ਅਤੇ ਮੈਂ ਜੀ ਭਰ ਕੇ ਚਾਰ ਮਿੰਟ ਦਰਸ਼ਨ ਕੀਤੇ। ਮੂਰਤੀ ਛਪਨ ਹੋ ਗਈ ਤੇ ਮੈਂ ਨੌਂ ਬਰ ਨੌਂ। ਮੈਨੂੰ ਉਸੇ ਘੜੀ ਇੰਜ ਪ੍ਰਤੀਤ ਹੋਇਆ ਜਿਵੇਂ ਮੈਂ ਪਹਿਲਾਂ ਵਾਲੀ ਅਵਸਥਾ ਦਾ ਮਾਲਕ ਹਾਂ।

ਸ. ਮਠਾੜੂ ਨੇ ਕਿਹਾ : ਮੇਰੀ ਤਾਂ ਸਤਿਗੁਰਾਂ ਦੇ ਚਰਨਾਂ ਵਿਚ ਪ੍ਰਾਰਥਨਾ ਹੈ ਕਿ ਆਪਣਾ ਬਣਾਈ ਰੱਖਣ। ਅਤੇ ਮੈਂ ਇਹ ਵੀ ਵੇਖਿਆ ਹੈ ਜਿਨ੍ਹਾਂ ਨੂੰ ਮੇਰੇ ਨਾਲ ਹੀ ਜਾਂ ਦੋ ਦਿਨ ਅੱਗੋਂ ਪਿਛੋਂ ਹਾਰਟ ਅਟੈਕ ਹੋਇਆ ਸੀ, ਉਹਨਾਂ ਚੋਂ ਬਹੁਤੇ ਚਲੇ ਗਏ, ਜੁ ਜੀਉਂਦੇ ਹਨ ਉਹ ਕਾਫ਼ੀ ਪਰੇਸ਼ਾਨੀ ਵਿਚ ਜੀਉਂਦਿਆਂ ਵੀ ਕਮਜ਼ੋਰ ਤੇ

ਏਸ ਡਰ ਨਾਲ ਗ੍ਰਸਤ ਹਨ ਕਿ ਉਹ ਅੱਜ ਵੀ ਗਏ ਤੇ ਕੱਲ੍ਹ ਵੀ, ਪਰ ਮੈਂ ਬੇਫ਼ਿਕਰ ਹੋ ਗਿਆ ਹਾਂ।

## ਸਿਮਰਤੀ ਮੰਦਰ ਦੀ ਤਿਆਰੀ

ਬੀਤੀ ਰਾਤ ਅਵਤਾਰ ਸਿੰਘ ਘੁੰਮਣ ਅਤੇ ਅੱਜ ਦਿੱਲੀਓਂ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਵੀ ਆ ਗਏ।

ਸੰਤ ਪ੍ਰੀਤਮ ਸਿੰਘ ਨੇ ਲਉਢੇ ਪਹਿਰ ਦੀ ਕਥਾ, ਨਾਮ ਸਿਮਰਨ ਤੇ ਕੀਰਤਨ ਪਿਛੋਂ ਮੈਨੂੰ ਦੱਸਿਆ : ਸਿਮ੍ਰਤੀ ਮੰਦਰ ਨੂੰ ਕੁਲ ਕਬਜ਼ੇ 400 ਲਗਣੇ ਹਨ। ਜੇ ਪਿੱਤਲ ਦੇ ਲਗਾਈਏ ਤਾਂ 4 ਇੰਚ ਦੇ ਇਕ ਕਬਜ਼ੇ ਉਤੇ 15/- ਤੇ ਕੁਲ ਕਬਜ਼ਿਆਂ ਉਤੇ 6000/- ਖਰਚ ਆਵੇਗਾ ਇਹਨੂੰ ਚਮਕਾਈ ਰੱਖਣ ਲਈ ਹਰ ਹਫ਼ਤੇ ਆਦਮੀ ਅਤੇ ਮਸਾਲਿਆਂ ਦੀ ਲੋੜ ਪਵੇਗੀ। ਪਰ ਜੇ ਸ਼ੁੱਧ ਕੀਤੇ, ਰੰਗ ਪਕਾਏ ਲੋਹੇ ਦੇ 5 ਇੰਚ ਕਬਜ਼ੇ ਲਗਾਈਏ ਤਾਂ ਕੁਲ ਖਰਚ 1600/- ਆਵੇਗਾ।

ਇਹ ਮਾਤਾ ਜੀ ਤੋਂ ਪਰਵਾਨਗੀ ਲਈ ਦੋਹਾਂ ਤਰ੍ਹਾਂ ਦੇ ਕਬਜ਼ੇ ਲੈ ਕੇ ਆਇਆ ਅਤੇ ਪ੍ਰੀਤਮ ਸਿੰਘ ਹੁਰਾਂ ਕਬਜ਼ੇ ਮੈਨੂੰ ਵੀ ਵਿਖਾਏ। ਸਿਮ੍ਰਤੀ ਮੰਦਰ ਨੂੰ 200 ਚਿਟ-ਖਣੀਆਂ ਲੱਗਣੀਆਂ ਹਨ। ਪਿੱਤਲ ਦੀਆਂ ਲੱਗਣ ਤਾਂ 42/- ਦੀ ਇਕ, ਕੁਲ 9600/- ਦੀਆਂ, ਜੇ ਅਲਮੂਨੀਅਮ ਦੀਆਂ ਲੱਗ ਜਾਣ ਤਾਂ 4400 ਵਿਚ ਸੁਹਣਾ ਸਰ ਜਾਵੇਗਾ, ਪੇਚ ਪਿੱਤਲ ਦੇ ਲੱਗਣ ਤਾਂ 42/- ਦੇ 100, ਜੇ ਲੋਹੇ ਦੇ ਲੱਗਣ ਤਾਂ 9.50 ਦੇ। ਪ੍ਰੀਤਮ ਸਿੰਘ ਬਾਲੀ ਨਗਰ ਨੇ ਦੱਸਿਆ ਕਿ 3000/- ਦੀ ਤਾਂ ਸਿਰਫ਼ ਜਾਲੀ ਹੀ ਲੱਗਣੀ ਹੈ।

ਸੰਤ ਪ੍ਰੀਤਮ ਸਿੰਘ ਦਾ ਕਹਿਣਾ ਹੈ ਕਿ ਉਹ ਹਰ ਮਹੀਨੇ ਦੋ ਚੱਕਰ ਭੈਣੀ ਸਾਹਿਬ ਦੇ ਲਾਉਂਦਾ ਹੈ। ਕਿਉਂਕਿ ਮੰਦਰ ਵਿਚ ਲੱਗੇ ਕਾਰੀਗਰ ਉਹਦੇ ਘੱਲੇ ਹੀ ਆਏ ਹਨ। ਲਕੜੀ ਦਾ ਕੰਮ ਪੂਰਾ ਤਿਆਰ ਹੋ ਗਿਆ ਹੈ, ਪਰ ਅਜੇ ਸੜਕ ਵਾਲਾ ਪਾਸਾ ਬਾਕੀ ਹੈ। ਸੰਗਿਮਰਮਰ ਤੇ ਕਈ ਲੱਖ ਖ਼ਰਚ ਹੋ ਜਾਣ ਦਾ ਅੰਦਾਜ਼ਾ ਹੈ। ਇਸ ਵੇਲੇ ਦੁਹਾਂ ਵਰਾਂਡਿਆਂ ਵਿਚ ਪੱਥਰ ਲੁਆਈ ਦਾ ਕੰਮ ਚਲ ਰਿਹਾ ਹੈ ਪਰ ਜੇ ਕਿਤੇ ਪੱਥਰ ਕੱਟਣ ਵਾਲੀ ਮਸ਼ੀਨ ਆ ਜਾਂਦੀ ਤਾਂ ਨੁਕਸਾਨ ਬਹੁਤ ਘੱਟ ਹੁੰਦਾ।

## 22 ਜੂਨ 1982, ਮੰਗਲਵਾਰ
## ਸ਼੍ਰੀ ਭੈਣੀ ਸਾਹਿਬ

ਸਤਿਗੁਰੂ ਜੀ ਸਦਾ ਵਾਂਗ ਆਪਣੇ ਨਿੱਤ ਕਰਮਾਂ ਦੇ ਪਾਬੰਦ। ਆਸਾ ਦੀ ਵਾਰ, ਵਰਜ਼ਿਸ਼ ਅਤੇ ਨਹਿਰ ਤੇ ਜਾਣ-ਆਉਣ। ਮੈਂ ਅੱਜ ਕਸਰਤ ਉਪਰੰਤ ਸਤਿਗੁਰੂ ਜੀ ਨੂੰ ਅਰਜ਼ ਜਾ ਕੀਤੀ ਕਿ ਮੈਂ ਜਲੰਧਰ ਜਾ ਰਿਹਾ ਹਾਂ। ਕੇਂਦਰੀ ਲੇਖਕ ਸਭਾ ਦੀ ਮੈਂਬਰਸ਼ਿਪ ਬਾਰੇ ਕੰਮ ਹੈ। ਸਤਿਗੁਰੂ ਜੀ ਬਚਨ ਕੀਤਾ : ਜਗਦੀਸ਼ ਸਿੰਘ ਨੂੰ ਜ਼ਰੂਰ ਮਿਲਣਾ। ਭਾਵੇਂ ਆਪ ਨੂੰ ਪਤਾ ਹੀ ਹੈ ਕਿ ਮੈਂ ਉਸੇ ਨੂੰ ਮਿਲਣ ਜਾ ਰਿਹਾ ਹਾਂ। ਮੈਂ ਦੱਸਿਆ ਕਿ ਆਪਣੀ ਪੁਸਤਕ, "ਭਾਰਤ ਵਿਚ ਕਿਸਾਨਾਂ ਦੀ ਸਭ ਤੋਂ ਪਹਿਲੀ

ਜਦੋਜਹਿਦ-ਕੂਕਾ ਲਹਿਰ" ਦਾ ਖਰੜਾ ਉਸ ਨੂੰ ਅਤੇ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਨੂੰ ਵਿਖਾਣਾ ਤੇ ਸੁਨਾਣਾ ਚਾਹੁੰਦਾ ਹਾਂ। ਤਰਸੇਮ ਸਿੰਘ ਦਾ ਸੁਨੇਹਾ ਸੀ ਕਿ ਜਗਦੀਸ਼ ਸਿੰਘ ਨੂੰ ਇਕ ਦਿਨ ਲਈ ਸ਼੍ਰੀ ਭੈਣੀ ਸਾਹਿਬ ਆਉਣ ਵਾਸਤੇ ਆਖਾਂ।

ਮੈਂ 7 ਵਜੇ ਸਵੇਰੇ ਸ੍ਰੀ ਭੈਣੀ ਸਾਹਿਬ ਛੱਡ ਗਿਆ।

## 23 ਜੂਨ 1982, ਬੁਧਵਾਰ
## ਸ੍ਰੀ ਭੈਣੀ ਸਾਹਿਬ

ਮੈਂ ਅੱਜ 10.30 ਵਾਪਸ ਤਕ ਭੈਣੀ ਸਾਹਿਬ ਪਹੁੰਚ ਗਿਆ। ਸ੍ਰੀਮਤੀ ਗੁਰਬਚਨ ਕੌਰ ਨੇ ਦੱਸਿਆ ਕਿ ਕੱਲ੍ਹ ਸਕੂਲ ਵਿਚ ਇਕ ਨਟ ਨੇ ਆਪਣੇ ਕਰਤਬ ਵਿਖਾਏ। ਪਿੰਡ ਵਾਲੇ ਸ੍ਰੀ ਸਤਿਗੁਰੂ ਜੀ ਨੂੰ ਵੀ ਉਸ ਦੀ ਨਟਕਾਰੀ ਦਿਖਾਉਣ ਲਈ ਲੈ ਗਏ। ਥੋੜਾ ਸਮਾਂ ਪਿੰਡ ਵਾਲੇ ਸਕੂਲ ਵਿਚ ਬਹੁਤ ਰੌਣਕ ਹੋ ਗਈ।

### ਸੋਹਣੇ ਅਥਲੀਟ

ਲਉਢੇ ਪਹਿਰ ਦੇ ਦੀਵਾਨ ਵਿਚ ਜਦੋਂ ਐਥਲੀਟ ਨੌਜਵਾਨ ਕੁਰਤੇ, ਕਛਹਿਰੇ ਅਤੇ ਦਸਤਾਰ ਨਾਲ, ਇਕੋ ਜਿਹੇ ਫਬਦੇ ਆਏ ਤਾਂ ਨਾਮ ਸਿਮਰਨ ਕਰਦਿਆਂ, ਸਤਿਗੁਰੂ ਜੀ ਉਨ੍ਹਾਂ ਨੂੰ ਵੇਖ, ਮੈਨੂੰ ਤੱਕ ਪ੍ਰਸੰਸਾ ਪ੍ਰਗਟ ਕੀਤੀ।

ਸੰਤ ਕਰਤਾਰ ਸਿੰਘ ਪਨੇਸਰ ਅੱਜ ਫਿਰ ਦਰਸ਼ਨਾਂ ਲਈ ਆਏ।

### ਬਦਲਵੀਂ ਅਰਦਾਸ

ਪਹਿਲਾਂ ਪੰ: ਗੋਪਾਲ ਸਿੰਘ ਹਜ਼ੂਰੀ ਅਰਦਾਸੀਏ ਸਨ, ਫਿਰ ਸੰਤ ਮਹਿੰਦਰ ਸਿੰਘ ਪੂਰਬੇ ਨੂੰ ਇਹੋ ਸੇਵਾ ਬਖਸ਼ੀ ਗਈ। ਅਜੇ ਪਰਸੋਂ ਦੇ ਦੀਵਾਨ ਦੀ ਸਮਾਪਤੀ ਦੀ ਅਰਦਾਸ ਸੰਤ ਹਰਬੰਸ ਸਿੰਘ ਘੁੱਲਾ ਨੇ ਕੀਤੀ। ਅੱਜ ਅਚਾਨਕ ਕਾਕਾ ਦੀਦਾਰ ਸਿੰਘ ਕੰਬੋ ਨੇ ਫਰਨ ਫਰਨ ਅਰਦਾਸ ਦੇ ਸ਼ਬਦ ਬੋਲਣੇ ਸ਼ੁਰੂ ਕਰ ਦਿੱਤੇ। ਇਹ ਕਾਕਾ ਰੋਜ਼ਾਨਾ ਆਸਾ ਦੀ ਵਾਰ ਦੀਆਂ ਪਉੜੀਆਂ ਪੜ੍ਹਦਾ ਹੈ, ਸ਼ੁੱਧ ਅਤੇ ਸਪੱਸ਼ਟ। ਸਤਿਗੁਰੂ ਜੀ ਉਹਦੀ ਅਰਦਾਸ ਸੁਣ ਕੇ ਬਹੁਤ ਪ੍ਰਸੰਨ ਹੋਏ। ਪਿਛਲੇ ਸਾਲ ਵੀ ਅਨੇਕਾਂ ਬੱਚਿਆਂ ਤੋਂ ਦੀਵਾਨ ਦੀ ਅਰਦਾਸ ਕਰਵਾਈ ਗਈ।

ਮੈਂ ਦੀਨ ਦਿਆਲ ਜੀ ਨੂੰ ਆਖਿਆ : ਆਪ ਜੀ ਹਰ ਤਰ੍ਹਾਂ ਦੀ ਅਜਾਰਾਦਾਰੀ ਤੋੜੀ ਜਾਂਦੇ ਹੋ ਪਰ ਸਤਿਗੁਰੂ ਜੀ ਨੇ ਮੇਰੀ ਗੱਲ ਤੇ ਮੁਸਕਰਾ ਕੇ, ਠਾਕੁਰ ਜੀ ਵੱਲੇ ਵੇਖ ਕੇ ਕਿਹਾ : ਸਤਿਗੁਰੂ ਜੀ ਦੇ ਕਥਨ ਵਿਚ ਅੱਜ ਆਇਆ ਹੈ ਕਿ ਉਹਨਾਂ ਜ਼ਾਤ ਪਾਤ ਤੋੜ ਕੇ ਵਿਆਹ ਕੀਤੇ। ਪਰ ਜੇ ਇਹੋ ਕੰਮ ਮੈਂ ਕਰਦਾ ਹਾਂ ਤਾਂ 'ਕਵੀ ਹੋਰੀਂ' ਗ਼ੁੱਸੇ ਹੋ ਜਾਂਦੇ ਹਨ। ਮੈਨੂੰ ਇਉਂ ਜਾਪਿਆ ਜਿਵੇਂ ਇਹ ਇਸ਼ਾਰਾ ਮਹਾਰਾਜ ਬੀਰ ਸਿੰਘ ਜੀ ਵਲ ਹੈ।

### ਹੋਣ ਵਾਲੇ ਵਿਦਿਅਕ ਸੰਮੇਲਨ ਬਾਰੇ

ਦੁਪਹਿਰ ਵੇਲੇ ਮੰਡੀ ਵਾਲੇ ਸੰਤ ਮੋਹਣ ਸਿੰਘ ਸਪੁੱਤਰ ਜਥੇਦਾਰ ਸੇਵਾ ਸਿੰਘ

ਮੰਡੀ ਨੂੰ ਮਿਲਣ ਦਾ ਅਵਸਰ ਆਇਆ ਤਾਂ ਉਸ ਦੱਸਿਆ ਕਿ ਵਿਦਿਅਕ ਜਥੇ ਦੇ ਇਸ ਪ੍ਰੋਗਰਾਮ ਵਾਸਤੇ ਉਹ ਅਤੇ ਉਹਦਾ ਦੂਜਾ ਸਾਥੀ ਧਨਵੰਤ ਸਿੰਘ ਰਕਮ ਭੇਟ ਕਰ ਰਹੇ ਹਨ। ਅਸੀਂ ਜੇ ਮੰਡੀ ਜਵਾਨਾਂ ਦਾ ਮੇਲਾ ਕਰਨਾ ਚਾਹੁੰਦੇ ਤਾਂ ਏਸੇ ਰਕਮ ਵਿਚ ਕਰ ਲੈਂਦੇ, ਪਰ ਹੁਣ ਵੀ ਅਸੀਂ ਜੋ ਕੁਝ ਦੇਣਾ ਚਾਹੁੰਦੇ ਹਾਂ ਦੇ ਦਿੱਤਾ ਹੈ। ਅਸਾਂ ਰਕਮ ਸਤਿਗੁਰੂ ਜੀ ਨੂੰ ਭੇਟਾ ਕਰ ਦਿੱਤੀ ਹੈ, ਅੱਗੇ ਜਿਵੇਂ ਰਜ਼ਾ ਹੈ ਕਰਨ।

## 24 ਜੂਨ 1982, ਵੀਰਵਾਰ
## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਤੋਂ ਲੈ ਕੇ ਸ੍ਰੀ ਸਤਿਗੁਰੂ ਜੀ ਦੇ ਪ੍ਰੋਗਰਾਮ ਪਹਿਲਾਂ ਵਾਂਗ ਹੀ ਚੱਲੇ।

ਰਮੇਸ਼ ਨਗਰ ਨਾਮਧਾਰੀ ਕਾਲੋਨੀ ਨਵੀਂ ਦਿੱਲੀ ਦਾ ਸੰਤ ਦਿਆਲ ਸਿੰਘ ਮਾਹੂੰਵਾਲ ਦਰਸ਼ਨਾਂ ਲਈ ਆਇਆ। ਇਹ ਸ਼ਾਇਦ ਉਹਦਾ ਤੀਜਾ ਚੱਕਰ ਹੈ। ਪੁੱਛਣ ਤੇ ਪਤਾ ਲੱਗਾ ਕਿ ਉਹ ਆਪਣੀ ਸਪੁੱਤਰੀ ਰਾਣੋ ਵਾਸਤੇ, ਵਰ ਸੰਬੰਧੀ ਸੇਵਾ ਵਿਚ ਆ ਜਾ ਰਿਹਾ ਹੈ। ਉਮੀਦ ਹੈ ਅਗਲੇ ਚੱਕਰ ਤਕ ਗੱਲ ਤੈਅ ਹੋ ਜਾਵੇਗੀ।

ਸੰਤ ਜਗਦੀਸ਼ ਸਿੰਘ 'ਵਰਿਆਮ' ਵੀ 11 ਵਜਦੇ ਨੂੰ ਜਲੰਧਰੋਂ ਆ ਗਿਆ। ਉਹ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਸ਼ਨ ਪੱਤਰ ਤੇ ਪ੍ਰੋਗਰਾਮ ਛਾਪ ਕੇ ਲਿਆਇਆ ਸੀ। ਉਸ ਨੂੰ ਇਤਰਾਜ਼ ਹੈ ਕਿ ਉਹ ਹੁਣ ਕਾਗਜ਼ੀ ਪ੍ਰਧਾਨ ਹੀ ਰਹਿ ਗਿਆ ਹੈ। ਬਿਨਾ ਉਸ ਦੀ ਸਲਾਹ ਤੋਂ ਇਹ ਪ੍ਰੋਗਰਾਮ ਤੈਅ ਹੋ ਗਿਆ ਹੈ। ਠਾਕੁਰ ਜੀ ਨੂੰ ਪੁੱਛਿਆ ਤਾਂ ਉਨ੍ਹਾਂ ਵੀ ਲਾਤਅਲਕੀ ਦੱਸੀ। ਪਤਾ ਲੱਗਾ ਕਿ ਮਹਾਰਾਜ ਬੀਰ ਸਿੰਘ ਜੀ ਅਤੇ ਸਨਖਤਰਾ ਨੇ ਹੀ ਇਹ ਸਾਰੀ ਤਿਆਰੀ ਕੀਤੀ ਹੈ।

### 'ਵਰਿਆਮ' ਦੀਆਂ ਲੜਕੀਆਂ ਲਈ

ਜਦੋਂ ਜਗਦੀਸ਼ ਸਿੰਘ ਪ੍ਰਬੰਧਕਾਂ ਨੂੰ ਕਾਗਜ਼ ਹਵਾਲੇ ਕਰਕੇ ਸਤਿਗੁਰੂ ਜੀ ਪਾਸ ਆਇਆ ਤਾਂ ਆਪ ਨੇ ਇਸ ਦੀਆਂ ਦੋਵੇਂ ਲੜਕੀਆਂ ਦੇ ਪਾਸਪੋਰਟ ਜਲਦੀ ਤਿਆਰ ਕਰਵਾਣ ਦੇ ਆਦੇਸ਼ ਦਿੱਤੇ ਤਾਂਕਿ ਲੜਕੀਆਂ ਦੇ ਅਨੰਦਕਾਰਜ ਹੁੰਦਿਆਂ ਹੀ ਲੜਕੀਆਂ ਯੂ. ਕੇ. ਜਾਂ ਅਫਰੀਕਾ ਨਾਲ ਹੀ ਚਲੀਆਂ ਜਾਣ। ਸੰਤ ਗੁਰਚੈਨ ਸਿੰਘ ਨੈਰੋਬੀ, ਪਤਨੀ ਸਮੇਤ 26.6.82 ਨੂੰ ਭਾਰਤ ਆ ਰਿਹਾ ਹੈ।

### ਨਟਾਂ ਨੇ ਕਰਤਬ ਦਿਖਾਈ

ਨੌਜੁਆਨ ਗੁਰਮੁਖ ਸਿੰਘ ਲੁਹਾਰਾਂ ਵੀਡੀਓਗ੍ਰਾਫ਼ੀ ਆਪ ਕਰ ਰਿਹਾ ਹੈ। ਸੰਤ ਤਿਰਲੋਚਨ ਸਿੰਘ ਵਾਸਤੇ ਵੀ ਉਹ ਫਿਲਮਾਂ ਬਣਾ ਰਿਹਾ ਹੈ ਅਤੇ ਗੁਰੂ ਕਿਆਂ ਵਾਸਤੇ ਵੀ ਚੰਗੀਆਂ ਯਾਦਾਂ ਸੰਭਾਲ ਰਿਹਾ ਹੈ। 22.6.82 ਨੂੰ ਜੋ ਨਟ ਆਇਆ ਸੀ ਤੇ ਜਿਸ ਨੇ ਆਪਣੇ ਸਾਥੀਆਂ ਨਾਲ ਸਕੂਲ ਵਿਚ ਕਰਤਬ ਦਿਖਾਏ। ਉਹਦੀਆਂ ਸਾਰੀਆਂ ਵੀਡੀਓ ਫ਼ੋਟੋ ਮੈਨੂੰ ਵੀ ਦਿਖਾਈਆਂ। ਬਾਅਦ ਵਿਚ ਸੰਤ ਮਹਿੰਦਰ ਸਿੰਘ (ਹਜ਼ੂਰੀ

ਖਜ਼ਾਨਚੀ) ਪੂਰਬਾ ਨੇ ਮੈਨੂੰ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਨੇ ਨਟਾਂ ਦੇ ਕੰਮ ਤੇ ਸੰਤੁਸ਼ਟ ਹੋ ਕੇ 1000/- ਉਨ੍ਹਾਂ ਨੂੰ ਬਖ਼ਸ਼ਿਆ ।

### ਦੀਵਾਨ ਵਿਚ ਅਰਜ਼ਾਂ :
### ਪੁੱਤਰ ਦੀ ਥਾਂ ਪਿਉ ਕਿਉਂ ?

ਲਉਢੇ ਵੇਲੇ ਦੇ ਦੀਵਾਨ ਪਿਛੋਂ ਅਰਜ਼ਾਂ ਕਰਨ ਵਾਲਿਆਂ ਵਿਚ ਪਿੰਡ ਰੌੜ (ਲੁਧਿਆਣਾ) ਦਾ ਇਕ ਸਿੰਘ ਸਤਿਗੁਰੂ ਜੀ ਦੀ ਸੇਵਾ ਵਿਚ ਆਇਆ । ਉਹਨਾਂ ਨੇ ਘਰ ਅਤੇ ਗ਼ਲਤ ਵਿਆਹ ਕੀਤਾ ਸੀ । ਉਸ ਦੇ ਲੜਕੇ ਜੁ ਮੁੱਖ ਦੋਸ਼ੀ ਸੀ, ਨੂੰ ਇਕ ਸਾਲ ਭੈਣੀ ਸਾਹਿਬ ਦੇ ਗੋਹੇ ਕੂੜੇ ਦੀ ਸੇਵਾ ਲੱਗੀ ਸੀ । ਪਰ ਉਹਦੀ ਥਾਂ ਉਹਦਾ ਬਾਪ ਆ ਗਿਆ । ਉਹ ਪੁੱਤਰ ਦੀ ਥਾਂ ਆਪ ਸੇਵਾ ਕਰਨਾ ਚਾਹੁੰਦਾ ਸੀ । ਸਤਿਗੁਰੂ ਜੀ ਨੇ ਉਸ ਪਰਥਾਇ ਬਚਨ ਕੀਤਾ : ਕੀ ਕਿਸੇ ਕੋਰਟ ਕਚਹਿਰੀ ਵਿਚ ਪੁੱਤਰ ਦੀ ਥਾਂ ਪਿਉ ਸਜ਼ਾ ਭੁਗਤ ਸਕਦਾ ਹੈ ? ਉਸ ਨਾਲ ਤਾਂ ਮੈਂ ਬੜੀ ਰਿਆਇਤ ਵਰਤੀ ਹੈ । ਉਹਦੇ ਤਾਂ ਮੱਥੇ ਨਹੀਂ ਸਾਂ ਲੱਗਣਾ ਚਾਂਹਦਾ । ਜਾਹ ਤੂੰ ਪਿੰਡ, ਓਸੇ ਨੂੰ ਭੇਜ ।

### ਬੱਚੇ ਦੀ ਬੇਨਤੀ

ਇਕ 12 ਕੁ ਸਾਲ ਦੇ ਬੱਚੇ ਗੁਰਦੇਵ ਸਿੰਘ ਸਪੁੱਤਰ ਸੰਤ ਗਿਆਨ ਸਿੰਘ ਯੂ. ਪੀ. ਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਉਸ ਨੂੰ ਇਕ ਗੜਵੇ ਦੀ ਲੋੜ ਹੈ, ਦਿਵਾਇਆ ਜਾਵੇ । ਉਸੇ ਵਕਤ ਸਤਿਗੁਰੂ ਜੀ ਨੇ ਆਪਣੇ ਸਕੱਤਰ ਤਰਸੇਮ ਸਿੰਘ ਨੂੰ ਕਿਹਾ ਕਿ ਬੱਚੇ ਨੂੰ ਗੜਵਾ ਖ਼ਰੀਦ ਦਿਓ ।

### ਭਾਈ ਨਿਹਾਲ ਸਿੰਘ ਦੀ ਬੇਨਤੀ

ਫਿਰ ਭਾਈ ਨਿਹਾਲ ਸਿੰਘ ਪਖਾਵਜੀ ਹਾਜ਼ਰ ਹੋ ਗਿਆ : ਸੱਚੇ ਪਾਤਸ਼ਾਹ ਜੀ ! ਮੈਨੂੰ ਚਹੁੰ ਮਹੀਨਿਆਂ ਤੋਂ ਆਪ ਜੀ ਦੀ ਬਖਸ਼ਸ਼ 100/- ਨਹੀਂ ਮਿਲਿਆ । ਇਹ ਮਹੀਨੇ ਤੋਂ ਵੱਖਰੇ ਪੈਸੇ ਸਨ । ਸਤਿਗੁਰੂ ਜੀ ਨੇ ਆਪਣੇ ਸਕੱਤਰ ਵਲ ਇਸ਼ਾਰਾ ਕੀਤਾ । ਉਸ ਨੇ ਕਿਹਾ : ਨਾਜ਼ਰ ਸਿੰਘ ਤੋਂ ਪਤਾ ਕਰਕੇ ਰਕਮ ਅਦਾ ਕਰ ਦਿੱਤੀ ਜਾਵੇਗੀ । ਅੱਜਕਲ੍ਹ ਭਾਈ ਨਿਹਾਲ ਸਿੰਘ ਬੱਚਿਆਂ ਨੂੰ ਸਿਖਾ ਨਹੀਂ ਰਿਹਾ । ਉਸ ਦੇ ਖਰਚ-ਪਾਣੀ ਲਈ ਇਹ ਰਕਮ ਦਿੱਤੀ ਜਾਂਦੀ ਹੈ ।

### 'ਮੈਨੂੰ ਜ਼ਮੀਨ ਵਾਪਸ ਦਿਵਾਓ'

70 ਸਾਲ ਦੇ ਇਕ ਬਜ਼ੁਰਗ ਕਿਸਾਨ ਨਾਮਧਾਰੀ ਭਾਈ ਆਤਮਾ ਸਿੰਘ ਨੇ ਅਰਜ਼ ਗੁਜ਼ਾਰੀ : ਗਰੀਬ ਨਿਵਾਜ਼, ਮੇਰੇ ਘਰ ਅਤੇ ਮੇਰੀ ਜ਼ਮੀਨ ਉਪਰ ਮੇਰੇ ਜੁਆਈ ਨੇ ਕਬਜ਼ਾ ਕਰ ਲਿਆ ਹੈ । ਮੈਨੂੰ ਉਹ ਗੁਜ਼ਾਰਾ ਭੱਤਾ ਵੀ ਨਹੀਂ ਦਿੰਦਾ । ਕਿਰਪਾ ਕਰਕੇ ਮੇਰੀ ਜ਼ਮੀਨ ਵਾਪਸ ਦਿਵਾਓ ।

ਸਤਿਗੁਰੂ ਜੀ ਬਚਨ ਕੀਤਾ। ਵਸੀਅਤ ਕੀਤੀ ਹੀ ਗਲ ਪੈ ਗਈ ਹੋਵੇਗੀ! ਏਥੇ ਅਟਕ। ਚਾਰ ਦਿਨਾਂ ਤਕ ਗੁਰਦੇਵ ਸਿੰਘ ਮਦਾਰੀਆ ਆਉਂਦਾ ਹੈ, ਫਿਰ ਤੇਰੀ ਗੱਲ ਕਰਾਂਗੇ।

## ਠੇਕੇਦਾਰ ਸੁਰਜਨ ਸਿੰਘ ਨਾਲ

5 ਕੁ ਵਜੇ ਤਾਂ ਲੁਧਿਆਣੇ ਦਾ ਅਕਾਲੀ ਲੀਡਰ, ਠੇਕੇਦਾਰ ਸੁਰਜਨ ਸਿੰਘ ਤੇ ਤਿੰਨ ਕੁ ਸਿੰਘ ਹੋਰ ਵੀ ਕਾਰ ਤੇ ਆਏ। ਸਤਿਗੁਰੂ ਜੀ ਦੀ ਸੇਵਾ ਵਿਚ ਪਹੁੰਚ ਹੋ ਗਈ। ਅਰਜ਼ ਸੀ : ਮੇਰਾ ਜੀ ਇਕ ਲੜਕਾ ਕਾਲ ਵੱਸ ਹੋ ਗਿਆ ਹੈ, ਕਿਰਪਾ ਕਰ ਕੇ ਉਹਦੇ ਭੋਗ ਸਮੇਂ ਮੇਰੇ ਘਰ ਦਰਸ਼ਨ ਦਿਓ। ਇਹਨਾਂ ਬਿਨੈ ਕਾਰਾਂ ਵਿਚ ਅਕਾਲੀ ਦਲ ਲੁਧਿਆਣਾ ਦਾ ਸਕੱਤਰ ਸ. ਕਰਨੈਲ ਸਿੰਘ ਵੀ ਸੀ। ਬੇਨਤੀ ਪਰਵਾਨ ਹੋ ਗਈ, ਸੰਤ ਕਸ਼ਮੀਰ ਸਿੰਘ ਨੇ ਦੱਸਿਆ।

## ਮਾਤਾ ਜੀ ਦੇ ਮਾਮਿਆਂ ਵਲੋਂ

ਮੈਂ 6 ਕੁ ਵਜੇ ਨਵੀਂ ਕੋਠੀ ਵਲ ਗਿਆ ਤਾਂ ਮਾਤਾ ਜੀ ਲਹਿੰਦੀ ਨੁਕਰੇ ਨਵੇਂ ਮੰਜੇ, ਨਾਈਲਨ ਦੀ ਨਵਾਰ ਅਤੇ ਨਾਈਲਨ ਰੱਸੀਆਂ ਦੀਆਂ ਪੈਂਦਾਂ ਨਾਲ ਤਿਆਰ ਕਰਵਾ ਰਹੇ ਸਨ। ਇਸ ਕਾਰਜ ਵਿਚ ਬਹੁਤ ਸਾਰੀਆਂ ਬੀਬੀਆਂ ਸਹਾਇਕ ਸਨ। ਮੈਨੂੰ ਮੇਰੀ ਸ਼੍ਰੀਮਤੀ ਗੁਰਬਚਨ ਕੌਰ ਨੇ ਦੱਸਿਆ ਕਿ ਇਹ ਸ਼੍ਰੀ ਮਾਤਾ ਜੀ ਦੇ ਮਾਮਿਆਂ ਵਲੋਂ ਭੇਟ ਹੋਏ ਹਨ 100 ਮੰਜਾ ਅਤੇ 100 ਬਿਸਤਰਾ।

ਪੁਰਬਾ ਪਤਨੀ ਸੁਖਵਿੰਦਰ ਕੌਰ ਨੇ ਤਸਦੀਕ ਕੀਤਾ ਕਿ ਦਮਦਮਾ (ਸਰਸਾ) ਦੇ ਸੰਤ ਨਿਧਾਨ ਸਿੰਘ ਬਾਜਾ ਨੇ ਪਿਛਲੇ ਸਾਲ 101 ਅਖੰਡ ਪਾਠ ਕਰਵਾਇਆ ਸੀ, ਉਸ ਮੌਕੇ ਉਸ ਨੇ ਗੁਰਦੁਆਰਾ ਭੈਣੀ ਸਾਹਿਬ ਵਾਸਤੇ 101 ਮੰਜਾ ਨਵਾਰੀ ਤੇ ਸੁਹਣੇ ਬਿਸਤਰੇ ਵੀ ਭੇਟ ਕੀਤੇ।

## 25 ਜੂਨ 1982, ਸ਼ੁਕਰਵਾਰ
## ਸ਼੍ਰੀ ਭੈਣੀ ਸਾਹਿਬ

## ਹਰਭਜਨ ਦੀ ਪੁੱਤਰੀ

ਸ਼ਾਮ ਦੇ ਦੀਵਾਨ ਵਿਚ ਨਾਮ ਸਿਮਰਨ ਉਪਰੰਤ, ਸਤਿਗੁਰੂ ਜੀ ਨੇ ਸੰਤ ਹਰਭਜਨ ਸਿਤਾਰ ਦੀ ਪੁੱਤਰੀ ਪਵਨ (3 ਸਾਲ) ਨੂੰ ਯਾਦ ਕੀਤਾ। ਉਸ ਦੇ ਭਰਾਵਾਂ ਨੂੰ ਪੁੱਛਿਆ : ਤੁਹਾਡੀ ਭੈਣ ਕਿਥੇ ਹੈ ? ਅਤੇ ਅੰਮ੍ਰਿਤਪਾਲ-ਕਰਮਜੀਤ ਦੀ ਜੋੜੀ ਆਪਣੀ ਭੈਣ ਨੂੰ ਲਿਆਉਣ ਚਲੀ ਗਈ। ਨਾਮਧਾਰੀ ਬਸਤਰਾਂ ਵਿਚ ਜਚਦੀ ਨਿਕੜੇ ਨੂੰ ਯਾਦ ਕਰਦਿਆਂ ਸਤਿਗੁਰੂ ਜੀ ਨੇ ਹਰਭਜਨ ਸਿੰਘ ਵਲ ਆਪਣੀ ਪਹੁੰਚ ਦਰਸਾਈ।

ਹਰਭਜਨ ਸਿੰਘ ਦਿੱਲੀਓਂ ਅਤੇ ਸ. ਪਿਆਰਾ ਸਿੰਘ (ਦੋਵੇਂ ਉਸਤਾਦ) ਵੀ ਛੇਤੀ ਹੀ ਦਰਸ਼ਨ ਕਰਨ ਆ ਗਏ।

## ਸ਼ਰੀਫ਼ ਲੱਭਾ ?

ਸਤਿਗੁਰੂ ਜੀ, ਜਦੋਂ ਵੀ ਕਿਤੇ ਪੁਰਬਾ ਦੀਵਾਨ ਵਿਚ ਮੱਥੇ ਲੱਗਦਾ, ਪੁੱਛਦੇ : ਲੱਭਾ ? ਤਿੰਨ ਚਾਰ ਵਾਰ ਇਹੋ ਸ਼ਬਦ ਸੁਣ ਕੇ ਮੈਨੂੰ ਜਾਪਿਆ ਸਤਿਗੁਰੂ ਜੀ ਕਿਸੇ ਦਾ ਫ਼ਿਕਰ ਕਰ ਰਹੇ ਹਨ। ਬਾਅਦ ਵਿਚ ਪੁਰਬੇ ਤੋਂ ਹੀ ਪਤਾ ਲੱਗਾ ਕਿ ਸਤਿਗੁਰੂ ਜੀ ਸੰਤ ਲਛਮਣ ਸਿੰਘ ਦੇ ਬੇਟੇ ਬਲਬੀਰ ਸਿੰਘ ਸ਼ਰੀਫ਼ ਦੀ ਢੂੰਡ ਕਰ ਰਹੇ ਹਨ। ਇਹ ਨੌਜੁਆਨ ਨਹਿਰ ਦੇ ਡੇਰੇ ਤੇ ਰਹਿੰਦਾ ਮੋਟਰ ਕਿਸ਼ਤੀਆਂ ਦਾ ਨਿਗਾਹਬਾਨ ਸੀ ਤੇ ਇਹੋ ਚਲਾਉਂਦਾ ਹੈ। ਇਹ ਕਿਤੇ ਭੈਣੀ ਸਾਹਿਬ ਆ ਗਿਆ ਸੀ।

## ਪ੍ਰਧਾਨ ਮੰਤਰੀ ਦਾ ਪੱਤਰ

ਦੀਵਾਨ ਵਿਚ ਬੈਠਿਆਂ ਹੀ ਸਕੱਤਰ ਤਰਸੇਮ ਸਿੰਘ ਨੇ ਮੇਰੇ ਤਕ ਇਕ ਲਿਫ਼ਾਫ਼ਾ ਭੇਜਿਆ। ਇਹ ਪ੍ਰਾਈਮ ਮਨਿਸਟਰ ਹਾਊਸ ਦਿੱਲੀ ਤੋਂ ਸ੍ਰੀ ਸਤਿਗੁਰੂ ਜੀ ਦੇ ਨਾਮ ਤੇ ਆਇਆ ਸੀ। ਜਾਂ ਮੈਂ ਲਿਫ਼ਾਫ਼ਾ ਵੇਖਿਆ ਤਾਂ ਵਿਚੋਂ ਪ੍ਰਾਈਮ ਮਨਿਸਟਰ ਦਾ ਸ੍ਰੀ ਸਤਿਗੁਰੂ ਜੀ ਦੇ ਨਾਮ ਪੱਤਰ ਮਿਲਿਆ। ਜਾਪਦਾ ਹੈ 19.6.82 ਨੂੰ ਗਿਆਨੀ ਜ਼ੈਲ ਸਿੰਘ ਨੂੰ ਪ੍ਰੈਜ਼ੀਡੈਨਸ਼ਲ ਚੋਣ ਲਈ ਨਾਮੀਨੇਟ ਕਰਨ ਦੀ ਇੰਦਰਾ ਗਾਂਧੀ ਜੀ ਵਲ ਲਿਖੀ ਚਿੱਠੀ ਦਾ ਬੀਬੀ ਇੰਦਰਾ ਵਲੋਂ ਉੱਤਰ ਸੀ। ਲਿਖਿਆ ਸੀ :

प्रधान मंत्री भवन
Prime Minister's House
NEW DELHI
June 22, 1982

Dear Satguru Ji

Shri Hanspal gave me your letter of the 19th June.

By now you have heard that Giani Ji has filed his nomination papers as our candidate for the Presidentia! ellection.

With warm regards.

Yours sincerely
(ਦਸਤਖ਼ਤ)
(Indra Gandhi)

His Holiness
Shri Satguru Jagjit Singh
Shri Bhaini Sahib
Distt. Ludhiana.

## ਚੱਲੇ ਓ ? ਉਸਤਾਦ ਜੀ

ਕਿਉਂਕਿ ਉਸਤਾਦ (ਸੰਗੀਤ ਦੇ) ਲੋਕ ਆਪਣੀ ਮਰਜ਼ੀ ਨਾਲ ਹੀ ਜਾਣ-ਆਉਣ ਕਰ ਲੈਂਦੇ ਹਨ, ਇਸ ਲਈ ਅੱਜ ਜਦੋਂ ਸ. ਮਹਿੰਦਰ ਸਿੰਘ ਉਸਤਾਦ ਅੰਮ੍ਰਿਤਸਰੀ ਨੇ ਆ ਕੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਕਟਾਕਸ਼ ਨਾਲ ਪੁੱਛਿਆ : ਚੱਲੇ ਓ ?

ਕੱਲ੍ਹ ਕੀਰਤਨ ਸਮੇਂ ਸੁਖਦੇਵ ਸਿੰਘ ਸੁੱਖੀ ਤਬਲਾ ਵਜਾ ਰਿਹਾ ਸੀ, ਸ਼ੇਰ ਸਿੰਘ ਦੀ ਥਾਂ, ਅੱਜ ਮਾਤਾ ਜੀ ਦੇ ਭਤੀਜੇ ਬਲਦੇਵ ਸਿੰਘ ਕਾਕੂ ਨੇ ਤਬਲੇ ਤੇ ਸੰਗਤ ਦਿੱਤੀ। ਬੱਚੇ ਦੀ ਮਿਹਨਤ ਦਾ ਪਤਾ ਕਰਨ ਲਈ ਸ਼ਾਇਦ ਅੱਜ ਕੀਰਤਨ 5 ਵਜੇ ਤਕ ਚੱਲਿਆ।

## ਘਰ ਪਰਵੇਸ਼ ਕਾਰਟੂਨ

ਏਥੇ ਬੈਠਿਆਂ ਹੀ ਸਕੱਤਰ ਤਰਸੇਮ ਸਿੰਘ ਵਲੋਂ ਇਕ ਕਾਰਡ ਮੇਰੇ ਵਲ ਹੋਰ ਵਧਿਆ। ਇਹ ਉਸਤਾਦ ਅਮਜਦ ਅਲੀ ਦੇ ਨਵੇਂ ਘਰ ਪਰਵੇਸ਼ ਦਾ ਕਾਰਟੂਨ ਕਾਰਡ ਸੀ। ਪਹਿਲੇ ਸਫ਼ੇ ਤੇ ਉਸਤਾਦ ਸਰੋਦ ਫੜੀ ਆਪਣੀ ਪਤਨੀ ਨਾਲ ਜਾ ਰਿਹਾ ਸੀ, ਪਿਛੇ ਉਸ ਦੇ ਦੋ ਲੜਕੇ ਤਬਲਾ ਉਠਾਈ ਲਈ ਜਾ ਰਹੇ ਸਨ। ਦੂਹਰੇ ਕੀਤੇ ਕਾਰਡ ਦੇ ਤੀਜੇ ਪੇਜ ਤੇ ਇਹ ਸਾਰਾ ਪਰਿਵਾਰ ਨਵੇਂ ਘਰ ਵਿਚ ਚਟਾਈ ਤੇ ਬੈਠਾ ਸਰੋਦ ਵਾਦਨ ਦਾ ਨਜ਼ਾਰਾ ਪੇਸ਼ ਕਰ ਰਿਹਾ ਹੈ। ਵੱਡਾ ਬੱਚਾ ਤਬਲਾ ਵਜਾ ਰਿਹਾ ਹੈ। ਕਾਰਡ ਦੇ ਸ਼ਬਦ :

ਪਹਿਲੇ ਸਫ਼ੇ ਤੇ We have shifted to
ਤੀਜੇ ਸਫੇ ਤੇ Our New Garibkhana
3, Sadhna Enclave, Panchshil Park
New Delhi-110017
Phone : 652757, 651517
Aman, Ayan, Suba Lakshmi & Amjad Ali Khan.

ਇਹ ਕਾਰਡ ਸਤਿਗੁਰੂ ਜੀ ਦੀ ਸੇਵਾ ਵਿਚ ਉਸਤਾਦ ਅਮਜਦ ਅਲੀ ਦੇ ਨਵ-ਘਰ ਪਰਵੇਸ਼ ਬਾਰੇ ਅੱਜ ਪੁੱਜਿਆ ਸੀ।

1977 ਵਿਚ ਸਤਿਗੁਰੂ ਜੀ ਨੇ ਕਾਮਨਾ ਕੀਤੀ ਸੀ ਕਿ ਅਮਜਦ ਅਲੀ ਖਾਨ ਕਿਰਾਏ ਦੇ ਮਕਾਨਾਂ ਦੀ ਥਾਂ ਆਪਣੇ ਘਰ ਦੀ ਕੋਠੀ ਵਿਚ ਰਹਿਣ।

## ਮਾਤਾ ਜੀ ਵਲੋਂ ਬਸਤਰ ਵੰਡ

ਮੇਰੀ ਸੁਪਤਨੀ ਗੁਰਬਚਨ ਕੌਰ ਨੇ ਅੱਜ ਆ ਕੇ ਦੱਸਿਆ ਕਿ ਸ੍ਰੀ ਮਾਤਾ ਜੀ ਕੱਲ੍ਹ ਦੇ ਹੀ ਭੈਣੀ ਸਾਹਿਬ ਦੇ ਆਸ਼ਰਿਤ ਪਰਿਵਾਰਾਂ ਨੂੰ ਰੇਸ਼ਮੀ, ਵਿਦੇਸ਼ੀ ਅਤੇ ਦੇਸੀ ਹਰ ਪ੍ਰਕਾਰ ਦੇ ਕਪੜੇ ਵੰਡ ਰਹੇ ਹਨ। ਖੱਦਰ ਅਤੇ ਮਲਮਲ ਦੀਆਂ ਪੱਗਾਂ, ਕਛਹਿਰੇ ਪਰਨੇ, ਜੋ ਕਿਸੇ ਦੀ ਲੋੜ ਹੈ, ਲਈ ਜਾਂਦਾ ਹੈ। ਬਜ਼ੁਰਗਾਂ ਨੂੰ ਬਹੁਤ ਉੱਤਮ ਕਿਸਮ ਦੇ ਬਸਤਰ

ਦਿੱਤੇ ਜਾ ਰਹੇ ਹਨ। ਪਤਾ ਨਹੀਂ ਕਿੰਨੇ ਦਿਨ ਕਪੜਿਆਂ ਦਾ ਵੰਡਣਾ ਜਾਰੀ ਰਹੇਗਾ।

ਰਾਤੀਂ ਪਿੰਡ ਦਾ ਇਕ ਸਿੰਘ ਪੂਰਣ ਸਿੰਘ ਰਾਇ ਮੇਰੇ ਪਾਸ ਆਇਆ। ਉਸ ਨੇ ਇਕ ਮੇਰੇ ਨਾਮ ਤੇ ਹੀ ਚਿੱਠੀ ਦਿੱਤੀ ਕਿ ਉਸ ਉਤੇ ਗ਼ਰੀਬੀ ਬੜੇ ਜ਼ੋਰ ਨਾਲ ਚੜ੍ਹੀ ਆ ਰਹੀ ਹੈ, ਸਤਿਗੁਰਾਂ ਨੂੰ ਕਹਿ ਕੇ ਉਸਦੀ ਪੁਸਤਕ ਛਪਵਾ ਦਿਆਂ।

## 26 ਜੂਨ 1982, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ (ਇ: ਵਿ: ਸੰ:)

### ਇਸਤਰੀ ਵਿੱਦਿਅਕ ਸੰਮੇਲਨ

ਆਸਾ ਦੀ ਵਾਰ ਦੀ ਅਰਦਾਸ ਦੇ ਨਾਲ ਹੀ ਪੰ: ਗੋਪਾਲ ਸਿੰਘ ਹੋਰਾਂ ਇਸਤਰੀਆਂ ਦੇ ਵਿੱਦਿਅਕ ਸੰਮੇਲਨ ਦੇ ਆਰੰਭ ਦੀ ਵੀ ਬੇਨਤੀ ਕਰ ਦਿੱਤੀ।

ਇਸਤਰੀਆਂ ਦੇ ਆਰੰਭਕ ਸਮਾਗਮ ਨੇ 7 ਵਜੇ ਸ਼ੁਰੂ ਹੋਣਾ ਸੀ। ਹਰੀ ਮੰਦਰ ਦੇ ਰਾਮ ਸਰੋਵਰ ਵਾਲੇ ਪਾਸੇ ਇਕ ਸ਼ਾਮਿਆਨਾ ਲਗ ਗਿਆ ਹੈ। ਬੀਬੀਆਂ ਦੇ ਡੇਰੇ ਵਾਲੇ ਹਾਲ ਵਿਚ ਪ੍ਰੋਗਰਾਮ ਹੈ। ਸ਼ਾਮ ਨੂੰ ਗੁਰੂ ਰਾਮ ਸਿੰਘ ਮੰਦਰ ਵਿਚ ਭੈਣਾਂ ਦੇ ਦੀਵਾਨ ਲਗਣਗੇ।

ਲਉਢੇ ਵੇਲੇ ਦੇ ਦੀਵਾਨ ਵਿਚ ਮੈਂ 3.45 ਵਜੇ ਹੀ ਪੁੱਜਾ। ਸਤਿਗੁਰੂ ਜੀ ਨੂੰ ਮੱਥਾ ਟੇਕਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਭਾਸ਼ਣ ਵਿਚ ਕਿਸੇ ਤਰ੍ਹਾਂ 'ਕਵੀ' ਸ਼ਬਦ ਆਇਆ ਤਾਂ ਮੇਰੇ ਸਿਰ ਚੁਕਦਿਆਂ ਨੂੰ ਸਤਿਗੁਰਾਂ ਮੁਸ਼ਕਰਾ ਕੇ ਟੇਪ ਵਲ ਇਸ਼ਾਰਾ ਕੀਤਾ। ਮਤਲਬ ਸੀ ਕਿ ਤੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਯਾਦ ਕਰਦੇ ਹਨ। ਮੇਰੀ ਸਾਰੇ ਦਿਨ ਦੀ ਖ਼ੁਸ਼ਕੀ ਨਿਕਲ ਗਈ।

ਹਰੀ ਮੰਦਰ ਵਿਚ ਹਾਜ਼ਰੀ ਵਲੋਂ ਭਰਪੂਰਤਾ ਹੈ। ਬੀਬੀਆਂ ਵਾਲੇ ਪਾਸੇ ਖ਼ਾਸ ਰੌਣਕ ਹੈ। ਨਾਮਧਾਰੀ ਇਸਤਰੀ ਵਿੱਦਿਅਕ ਜਥੇ ਦੇ ਮੈਂਬਰਾਂ ਨੇ ਗਿਣਤੀ ਵਿਚ ਚੋਖਾ ਵਾਧਾ ਕੀਤਾ ਹੈ।

ਕੀਰਤਨ ਦੀ ਸਮਾਪਤੀ ਤੇ ਤਿੰਨ ਕੁ ਸਿੰਘ ਰੋਗ ਗ੍ਰਸਤ ਗੁਰੂ ਚਰਨਾਂ ਵਿਚ 'ਆਰਾਮ' ਦੀ ਬੇਨਤੀ ਲੈ ਕੇ ਬੈਠ ਗਏ। ਸਤਿਗੁਰੂ ਜੀ ਨੇ ਕਸ਼ਟ ਨਵਿਰਤੀ ਲਈ ਇਕ ਮਾਲਾ ਭਜਨ ਅਤੇ ਇਕ ਭਗਉਤੀ ਦੀ ਕਰ ਕੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਨ ਲਈ ਕਿਹਾ।

### ਭਤੀਜੀ ਵਲੋਂ ਮੱਥਾ ਟੇਕਿਆ

ਫਿਰ ਸ. ਨਿਰਮਲ ਸਿੰਘ ਇਨਚਾਰਜ ਸਿਮਰਤੀ ਮੰਦਰ ਨੇ ਸਤਿਗੁਰੂ ਜੀ ਦੇ ਸਨਮੁਖ ਚੌਕੜਾ ਮਾਰ ਕੇ 21/- ਆਪਣੀ ਭਤੀਜੀ ਵਲੋਂ ਮੱਥਾ ਟੇਕੇ। ਇਹ ਸ਼ਿਮਲੇ ਵਿਆਹੀ ਹੋਈ ਹੈ ਅਤੇ ਸ. ਅਮਰ ਸਿੰਘ (ਰੀਟਾਇਰਡ) ਸ਼ਿਮਲਾ ਵਲੋਂ ਬਿਨੈ ਕੀਤੀ ਕਿ ਉਨ੍ਹਾਂ ਦੀ ਸਿੰਘਣੀ ਦਾ 9 ਜੁਲਾਈ ਨੂੰ ਵਰ੍ਹੀਣਾ ਹੈ। ਸ਼ਿਮਲੇ ਅਖੰਡ ਪਾਠੀ ਭੇਜੇ ਜਾਣ। ਸਤਿਗੁਰੂ ਜੀ ਨੇ ਇਹ ਡਿਊਟੀ ਆਪਣੇ ਸਕੱਤਰ ਤਰਸੇਮ ਸਿੰਘ ਦੇ ਜ਼ਿੰਮੇ ਲਾਈ।

ਸਨਖਤਰਾ ਆਤਮਾ ਸਿੰਘ ਨੇ ਉਠਦੀਆਂ ਸੰਗਤਾਂ ਨੂੰ ਬਹਾਲ ਕੇ, ਬੀਬੀਆਂ ਦੇ

ਵਿੱਦਿਅਕ ਜੱਥੇ ਦਾ ਪ੍ਰੋਗਰਾਮ ਦੱਸਿਆ।

## ਬੀਬੀ ਜੀ ਵਧੇਰੇ ਧਿਆਨ ਦੇਣ

ਅੱਜ ਸਵੇਰੇ ਜਦੋਂ ਮੈਂ ਸਕੱਤਰ ਤਰਸੇਮ ਸਿੰਘ ਦੇ ਦਫ਼ਤਰ ਵਿਚ ਸਾਂ, ਤਰਸੇਮ ਸਿੰਘ ਨੇ ਠਾਕੁਰ ਦਲੀਪ ਸਿੰਘ ਜੀ ਨੂੰ ਕਿਹਾ : ਬੀਬੀ (ਗੁਰਮੀਤ ਕੌਰ ਸੁਪਤਨੀ ਠਾਕੁਰ ਜੀ) ਜੀ ਬਾਰੇ ਸਤਿਗੁਰੂ ਜੀ ਚਾਹੁੰਦੇ ਹਨ ਕਿ ਉਹ ਇਸਤਰੀ ਜਥੇਬੰਦੀ ਵਿਚ ਵਧੇਰੇ ਦਿਲਚਸਪੀ ਲੈਣ। ਠਾਕੁਰ ਜੀ ਵਲੋਂ ਕਹਿਣ ਸੀ : ਏਨਾ ਧਿਆਨ ਵੀ ਮਸਾਂ ਕਹਿਣ-ਕਹਾਣ ਤੇ ਦਿੰਦੇ ਹਨ। ਤਰਸੇਮ ਸਿੰਘ ਨੇ ਦੋਹਰ ਲਾਈ : ਇਹ ਕੁਛ ਜਾਣ ਕੇ ਹੀ ਸਤਿਗੁਰੂ ਜੀ ਨੇ ਵਧੇਰੇ ਧਿਆਨ ਦੇਣ ਬਾਰੇ ਆਖਿਆ ਹੈ।

ਸਤਿਗੁਰੂ ਜੀ ਰੋਜ਼ ਹੀ ਦੀਵਾਨ ਚੋਂ ਉਠਦਿਆਂ ਬਿਰਧਾਂ ਦੇ ਡੇਰੇ ਦਰਸ਼ਨ ਦਿੰਦੇ ਹਨ। ਬਿਰਧ ਮਾਤਾਵਾਂ ਬੀਬੀ ਇੰਦਰ ਕੌਰ-ਬਚਨ ਕੌਰ ਅਤੇ ਬਹੁਤ ਬਿਰਧ 100 ਸਾਲ ਤੋਂ ਉੱਪਰ ਦੇ ਬਾਬਾ ਮੱਲ ਸਿੰਘ ਨੂੰ ਦਰਸ਼ਨ ਦੇਣ ਜਾਂਦੇ ਹਨ।

## ਮੰਡੀ ਦਾ ਇਸਤਰੀ ਜਥਾ

ਅੱਜ ਆਪ ਜੀ ਦਰਸ਼ਨ ਦੇਣ ਨਿਕਲਦਿਆਂ ਨੂੰ ਸਾਹਵੇਂ ਮੰਡੀ ਦੀਆਂ ਵਿੱਦਿਅਕ ਜਥੇ ਦੀਆਂ ਬੀਬੀਆਂ ਦਾ ਕੀਰਤਨ ਕਰਦਾ ਜੱਥਾ ਨਜ਼ਰੀਂ ਪਿਆ। ਬੀਬੀ ਗੁਰਮੀਤ ਕੌਰ ਜਥੇਦਾਰਨੀ ਗਲ ਵਿਚ ਢੋਲਕੀ ਲਟਕਾਈ, ਦੋਹਾਂ ਹੱਥਾਂ ਨਾਲ ਗਤਾਂ ਕੱਢ ਰਹੀ ਸੀ ਤੇ ਨਾਲ ਹੀ ਗਉਂ ਰਹੀ ਸੀ :

ਦਰਸ਼ਨ ਦੇਖਿ ਜੀਵਾਂ ਗੁਰ ਤੇਰਾ।
ਪੂਰਨ ਕਰਮ ਹੋਇ ਪ੍ਰਭ ਮੇਰਾ।

ਪਿਛੇ ਬੀਬੀ ਦਰਸ਼ਨ ਕੌਰ ਆਦਿ ਡੇਢ ਦਰਜਨ ਬੀਬੀਆਂ ਖੜਤਾਲਾਂ ਅਤੇ ਛੈਣਿਆਂ ਨਾਲ ਏਹੋ ਤੁਕਾਂ ਦੁਹਰਾ ਰਹੀਆਂ ਸਨ। ਸਫ਼ਰ ਦੀਆਂ ਭੰਨੀਆਂ ਹੋਈਆਂ ਬੀਬੀਆਂ ਦੇ ਚਿਹਰੇ ਥੱਕੇ ਹੋਏ ਪਰ ਲਾਲ ਸਨ। ਗਰਮੀ ਦਾ ਮੌਸਮ ਹੋਣ ਕਰ ਕੇ ਮੁੜ੍ਹਕੇ ਦੀਆਂ ਬੂੰਦਾਂ ਵੀ ਚਮਕ ਰਹੀਆਂ ਸਨ ਪਰ ਤੁਰੇ ਜਾਂਦਿਆਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ, ਸਿਰ ਝੁਕਾ, ਨਿਹਾਲ ਹੋ ਗਈਆਂ।

## 500/- ਜ਼ਰੂਰ ਦਿਆਂਗੇ

ਦੀਵਾਨ ਦੀ ਸਮਾਪਤੀ ਸਮੇਂ ਅਰਜ਼ ਕਰਨ ਵਾਲਿਆਂ ਵਿਚ ਮੈਂ ਵੀ ਸਾਂ। ਪਿੰਡ ਦੇ ਰਵਿਦਾਸੀਏ ਪਰਿਵਾਰ ਵਿਚੋਂ ਕਵੀ ਅਤੇ ਦੇਸ਼ ਭਗਤ ਪੂਰਨ ਸਿੰਘ ਦੀ ਲਿਖੀ ਹੋਈ ਚਿੱਠੀ ਪੇਸ਼ ਕਰਦਿਆਂ ਮੈਂ ਉਹਦੀ ਸਹਾਇਤਾ ਲਈ ਅਰਜ਼ ਕੀਤੀ ਕਿ ਉਹ 500/- ਦਾ ਕਰਜ਼ਾਈ ਹੈ ਤੇ ਉਹਦੀ ਪੁਸਤਕ "ਬਾਗ਼ੀਆਂ ਦੀ ਬਸਤੀ" ਛਾਪਣ ਲਈ ਮਾਇਆ ਦੀ ਲੋੜ ਹੈ।

ਸਤਿਗੁਰੂ ਜੀ ਨੇ ਪੱਤਰ ਪੜ੍ਹ ਕੇ ਹੁਕਮ ਕੀਤਾ : 500/- ਦੇ ਦਿਆਂਗੇ, ਕਿਤਾਬ ਬਾਰੇ ਵੀ ਕੁਝ ਸਹਾਇਤਾ ਕਰ ਦਿਆਂਗੇ, ਪਤਾ ਨਹੀਂ ਵਿਚ ਕੀ ਲਿਖਿਆ ਤੇ ਕੀ ਨ ਲਿਖਿਆ ਹੋਵੇ।

ਅੱਜ ਮੇਰਾ ਛੋਟਾ ਲੜਕਾ ਸੁਖਬੀਰ ਸਿੰਘ ਵਿੱਦਿਅਕ ਜਥੇ ਵਿਚ ਭਾਗ ਲੈਣ ਅਤੇ ਮੇਰੀ ਸਹਾਇਤਾ ਕਰਨ ਹਿਤ ਆ ਗਿਆ ਹੈ।

ਹੇਠ ਲਿਖੇ ਅਨੁਸਾਰ ਬੀਬੀਆਂ ਦਾ ਪ੍ਰੋਗਰਾਮ ਅਤੇ ਵਿੱਦਿਅਕ ਜਥੇ ਦੇ ਲੜਕਿਆਂ ਦਾ ਪ੍ਰੋਗਰਾਮ ਚਲੇਗਾ।

## ਸ਼੍ਰੀ ਭੈਣੀ ਸਾਹਿਬ ਵਿਚ ਹੋ ਰਹੇ ਅਠਾਰਵੇਂ ਸਰਬ ਹਿੰਦ ਨਾਮਧਾਰੀ ਵਿੱਦਿਅਕ ਸੰਮੇਲਨ ਦਾ ਪ੍ਰੋਗਰਾਮ-ਪੱਤਰ

**ਬੀਬੀਆਂ ਵਾਸਤੇ :**

ੴ੨ ਹਾੜ ਸੰਮਤ ੨੦੩੯ ਸਵੇਰੇ ੭ ਤੋਂ ੧੦ ਉਦਘਾਟਨ, ਤੇ ਪਿਛਲੇ ਸਾਲ ਦੀ ਰਿਪੋਟ।
,, ,, ਸ਼ਾਮ ੫ ਤੋਂ ੭ ਨਾਮਧਾਰੀ ਪਹਿਰਾਵੇ ਦੇ ਬਸਤਰਾਂ ਦੀ ਮਹਾਨਤਾ ਤੇ ਲੈਕਚਰ।
੧੩ ਹਾੜ ਸੰਮਤ ੨੦੩੯ ਸਵੇਰੇ ੭ ਤੋਂ ੧੦ ਦਾਜ ਦਹੇਜ ਦੀਆਂ ਬੁਰਾਈਆਂ ਬਾਰੇ ਭਾਸ਼ਨ।
,, ,, ਸ਼ਾਮ ੫ ਤੋਂ ੭ ਗੁਰਬਾਣੀ ਪਾਠ ਮੁਕਾਬਲਾ ਕੰਠੋਂ ਤੇ ਸੈਂਚੀ ਤੋਂ!
੧੪ ਹਾੜ ਸੰਮਤ ੨੦੩੯ ਸਵੇਰੇ ੭ ਤੋਂ ੯ ਲਿਖਤੀ ਮੁਕਾਬਲਾ।
,, ,, ਸਵੇਰੇ ੯ ਤੋਂ ੧੧ ਇਸਤ੍ਰੀ ਜਾਤੀ ਦੇ ਸੁਧਾਰ ਵਾਸਤੇ ਕਿਸ ਕਿਸ ਗੁਰੂ ਸਾਹਿਬ ਨੇ ਸਮੇਂ ਸਮੇਂ, ਕੀ ਕੀ ਉਪਦੇਸ਼ ਕੀਤੇ।
੧੪ ਹਾੜ ਸੰਮਤ ੨੦੩੯ ਸ਼ਾਮ ੫ ਤੋਂ ੭ ਸੰਗੀਤ।
੧੫ ਹਾੜ ਸੰਮਤ ੨੦੩੯ ਸਵੇਰੇ ਆਸਾ ਦੀ ਵਾਰ ਤੋਂ ਬਾਦ ਇਨਾਮ ਵੰਡ ਤੇ ਬੀਬੀਆਂ ਦੇ ਪ੍ਰੋਗਰਾਮ ਦੀ ਸਮਾਪਤੀ।

**ਲੜਕਿਆਂ ਵਾਸਤੇ :**

੧੫ ਹਾੜ ਸੰਮਤ ੨੦੩੯ ਸਵੇਰੇ ੮ ਤੋਂ ੧੦ ਸੰਮੇਲਨ ਦਾ ਉਦਘਾਟਨ ਤੇ ਸਾਲਾਨਾ ਰਿਪੋਟ।
,, ,, ਸ਼ਾਮ ੫ ਤੋਂ ੭ ਸ਼ਾਕਾਹਾਰ ਉਤੇ ਭਾਸ਼ਨ।
੧੬ ਹਾੜ ਸੰਮਤ ੨੦੩੯ ਸਵੇਰੇ ੭ ਤੋਂ ੧੦ ਧਰਮ ਬਾਰੇ ਭਾਸ਼ਨ।
,, ,, ਸ਼ਾਮ ੫ ਤੋਂ ੭ ਗਊ ਰੱਖਿਆ ਬਾਬਤ ਭਾਸ਼ਨ।
੧੭ ਹਾੜ ਸੰਮਤ ੨੦੩੯ ਸਵੇਰੇ ੭ ਤੋਂ ੧੦ ਲਿਖਤੀ ਮੁਕਾਬਲਾ।
,, ,, ਸ਼ਾਮ ਸੁੱਚ ਪਵਿੱਤ੍ਰਤਾ ਬਾਰੇ ਭਾਸ਼ਨ।

੧੮ ਹਾੜ ਸੰਮਤ ੨੦੩੯ ਸਵੇਰੇ ੭ ਤੋਂ ੧੦ ਪਾਠ ਮੁਕਾਬਲਾ ਕੰਠੋਂ ਤੇ ਸੈਂਚੀ ਤੋਂ ।
,, ,, ਸ਼ਾਮ ੫ ਤੋਂ ੭ ਸੰਗੀਤ ਮੁਕਾਬਲਾ ।
੧੯ ਹਾੜ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਇਨਾਮ ਵੰਡ ਤੇ ਵਿਦਾਇਗੀ ।

ਨੋਟ :—(ੳ) ਗੁਰਬਾਣੀ ਦਾ ਪਾਠ ਮੁਕਾਬਲਾ ਜ਼ਬਾਨੀ ਲਈ ਜੁੜਵੇਂ ਅੱਖਰਾਂ ਵਾਲੀ ਸੈਂਚੀ ਤੋਂ ਭੱਟਾਂ ਦੇ ਸਵੱਈਆਂ ਵਿਚੋਂ ਹੋਵੇਗਾ, ਤੇ ਕੰਠੋਂ ਬਾਣੀ ਰਹਿਰਾਸ ਵਿਚੋਂ ਹੋਵੇਗਾ ਅਤੇ ਬੀਬੀਆਂ ਦਾ ਕੰਠੋਂ ਮੁਕਾਬਲਾ ਜਪੁ ਜੀ ਸਾਹਿਬ ਵਿਚੋਂ ਹੋਵੇਗਾ ।

(ਅ) ਸੰਗੀਤ ਸਿਖਿਆਰਥੀਆਂ ਦਾ ਮੁਕਾਬਲਾ ਉਮਰ ਦੇ ਲਿਹਾਜ਼ ਨਾਲ (੮-੧੨ ਸਾਲ ਤੇ ੧੨-੧੮ ਸਾਲ) ਦੇ ਗਰੁਪਾਂ ਵਿਚ ਹੋਵੇਗਾ । ਅਰ ਏਸ ਤਰ੍ਹਾਂ ਛੋਟੇ ਗਰੁਪ ਵਾਸਤੇ ੫-੫ ਮਿੰਟ ਤੇ ਵਡੇ ਗਰੁਪ ਵਾਸਤੇ ੭-੭ ਮਿੰਟ ਦਾ ਸਮਾਂ ਸੀਮਿਤ ਹੋਵੇਗਾ ।

(ੲ) ਪ੍ਰਤੀਯੋਗਤਾ ਵਿਚ ਬੈਠਣ ਵਾਸਤੇ ਨਾ: ਵਿ: ਜਥੇ ਦਾ ਮੈਂਬਰ ਹੋਣਾ ਜ਼ਰੂਰੀ ਹੋਵੇਗਾ । ਪ੍ਰਤੀਯੋਗਤਾ ਸਬੰਧੀ ਬੋਰਡ ਦਾ ਫੈਸਲਾ ਅੰਤਮ ਮੰਨਿਆ ਜਾਵੇਗਾ ।

(ਸ) ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਅੱਧਾ ਘੰਟਾ ਯੋਗ ਆਸਣ ਦਾ ਅਭਿਆਸ ਹੋਇਆ ਕਰੇਗਾ ।

(ਹ) ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪ੍ਰੋਗ੍ਰਾਮ ਵਿਚ ਕਿਸੇ ਸਮੇਂ ਵੀ ਤਬਦੀਲੀ ਕੀਤੀ ਜਾ ਸਕੇਗੀ ।

— ਪ੍ਰਧਾਨ ਸਰਬ ਹਿੰਦ ਨਾਮਧਾਰੀ ਵਿੱਦਿਅਕ ਜੱਥਾ, ਸ੍ਰੀ ਭੈਣੀ ਸਾਹਿਬ

## 27 ਜੂਨ 1982, ਐਤਵਾਰ
## ਸ੍ਰੀ ਭੈਣੀ ਸਾਹਿਬ

ਘੁੱਲਾ-ਖਜ਼ਾਨ ਸਿੰਘ ਹੁਰਾਂ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਕੀਤਾ । ਭੋਗ ਪੈਣ ਤੇ ਆਓ ਭਗਤ ਵਾਲੇ ਸੰਤ ਸ਼ਿੰਗਾਰਾ ਸਿੰਘ-ਸਵਰਨ ਕੌਰ ਦੇ ਦੂਹਤੇ ਨੂੰ ਸ੍ਰੀ ਸਤਿਗੁਰੂ ਜੀ ਨੂੰ ਸਿਰ ਤੇ ਦਸਤਾਰ ਸਜਾਣ ਲਈ ਅਰਜ਼ ਕੀਤੀ ਗਈ । ਤਰਸੇਮ ਸਿੰਘ ਸਕੱਤਰ ਤੋਂ ਦਸਤਾਰ ਚਿਣਾ ਕੇ ਸਤਿਗੁਰੂ ਜੀ ਨੇ ਬੱਚੇ ਦੇ ਸਿਰ ਤੇ ਦਸਤਾਰ ਸਜਾਈ ।

ਬੀਬੀਆਂ ਨੇ ਅੱਜ ਪਰਚੇ ਦੇਣੇ ਅਤੇ 10.30 ਤੋਂ ਬਾਅਦ ਤਕਰੀਰਾਂ ਕਰਨੀਆਂ ਹਨ ।

### ਜਲੰਧਰ ਦੀ ਟੀਮ ਨੂੰ ਹਾਰ

8 ਵਜੇ ਦਿਨੇ ਠਾਕੁਰ ਦਲੀਪ ਸਿੰਘ ਜੀ ਦੇ ਕਹਿਣ ਤੇ ਮੈਂ ਭੈਣੀ ਸਾਹਿਬ ਖੇਡ ਦੇ ਮੈਦਾਨ ਵਿਚ ਗਿਆ, ਜਿਥੇ ਸ੍ਰੀ ਸਤਿਗੁਰੂ ਹਰੀ ਸਿੰਘ ਮਹਾਂਵਿਦਿਆਲਾ, ਜੀਵਨ ਨਗਰ ਅਤੇ ਲਾਇਲਪੁਰ ਖਾਲਸਾ ਹਾਇਰ ਸੈਕੰਡਰੀ ਸਕੂਲ ਦੀਆਂ ਟੀਮਾਂ ਦਾ ਹਾਕੀ ਮੈਚ ਸੀ ।

ਮੁਕਾਬਲੇ ਵਿਚ 0-11 ਗੋਲਾਂ ਤੇ ਜਲੰਧਰ ਦੀ ਟੀਮ ਨੂੰ ਹਾਰ ਹੋਈ ।

## ਜਲੰਧਰ ਦੀ ਟੀਮ

ਸ. ਅਵਤਾਰ ਸਿੰਘ ਮਾਸਟਰ, ਟੀਮ ਦਾ ਆਗੂ ਅਤੇ ਰੈਫ਼ਰੀ

1. ਗੋਲਚੀ ਗੁਰਜੀਤ ਸਿੰਘ
2. ਸੁਖਪਾਲ ਸਿੰਘ
3. ਕੁਲਦੀਪ ਸਿੰਘ
4. ਚਰਨਜੀਤ ਸਿੰਘ
5. ਪਰਮਜੀਤ ਸਿੰਘ ਪੰਮੀ
6. ਖ਼ੁਸ਼ਵਿੰਦਰ ਸਿੰਘ
7. ਸੁਖਵਿੰਦਰ ਸਿੰਘ
8. ਰਛਪਾਲ ਸਿੰਘ
9. ਅਵਤਾਰ ਸਿੰਘ
10. ਗੁਰਚਰਨ ਸਿੰਘ
11. ਗੁਰਦੀਪ ਸਿੰਘ ਬਿਲੰਗ
12. ਹਰਵਿੰਦਰ ਸਿੰਘ
13. ਕਰਤਾਰ ਸਿੰਘ
14. ਜੱਸੀ
15. ਚੰਨੀ
16. ਚਰਨਜੀਤ ਸਿੰਘ
17. ਜਸਵਿੰਦਰ ਸਿੰਘ

## ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਦੀ ਟੀਮ

ਮੈਨੇਜਰ ਸ. ਗੁਰਮੁਖ ਸਿੰਘ ਰਹਿਬਰ । ਸ. ਗੁਰਦਿਆਲ ਸਿੰਘ ਕੋਚ ਅਤੇ ਰੈਫ਼ਰੀ

1. ਗੋਲਕੀਪਰ ਸਵਿੰਦਰ ਸਿੰਘ ਸੰਤ ਨਗਰ
2. ਸੁਖਵਿੰਦਰ ਸਿੰਘ ਜੀਵਨ ਨਗਰ
3. ਗੁਰਚਰਨ ਸਿੰਘ ਜੀਵਨ ਨਗਤ, ਸੀਨੀਅਰ
4. ਗੁਰਚਰਨ ਸਿੰਘ ਜੀਵਨ ਨਗਰ, ਜੂ:
5. ਸੁਖਵਿੰਦਰ ਸਿੰਘ ਸੰਤ ਨਗਰ
6. ਗੁਰਦੀਪ ਸਿੰਘ ਜੀਵਨ ਨਗਰ
7. ਬੱਗਾ ਸਿੰਘ ਸੰਤ ਨਗਰ
8. ਸੁਖ਼ਦੇਵ ਸਿੰਘ ਜੀਵਨ ਨਗਰ
9. ਦੀਦਾਰ ਸਿੰਘ ਸੰਤ ਨਗਰ
10. ਗੁਰਮੇਜ ਸਿੰਘ ਸੰਤ ਨਗਰ
11. ਜਸਵੰਤ ਸਿੰਘ ਸੰਤ ਨਗਰ
12. ਦਰਸ਼ਨ ਸਿੰਘ ਜੀਵਨ ਨਗਰ
13. ਹਰਮਿੰਦਰ ਸਿੰਘ ਸੰਤ ਨਗਰ
14. ਬਲਵਿੰਦਰ ਸਿੰਘ ਸੰਤ ਨਗਰ
15. ਜਸਵਿੰਦਰ ਸਿੰਘ ਸੰਤ ਨਗਰ
16. ਧਿਆਨ ਸਿੰਘ ਸੰਤ ਨਗਰ
17. ਗੁਰਬਖ਼ਸ਼ ਸਿੰਘ ਜੀਵਨ ਨਗਰ
18. ਗੁਰਨਾਮ ਸਿੰਘ ਸੰਤ ਨਗਰ
19. ਹੀਰਾ ਸਿੰਘ ਸੰਤ ਨਗਰ

ਕੱਲੂ ਦੀਆਂ ਦੋ ਬੀਬੀਆਂ ਸ. ਗੁਰਦਿਆਲ ਸਿੰਘ ਬਾਜਵਾ ਦੀ ਪਤਨੀ ਬੀਬੀ ਹੰਸੋ ਅਤੇ ਸੰਤ ਰਣਜੀਤ ਸਿੰਘ ਬਾਜਵਾ ਦੀ ਪਤਨੀ ਮਹਿੰਦਰ ਕੋਰ ਸੰਤ ਨਗਰ ਤੋਂ ਆਈਆਂ ਹਨ । ਬੀਬੀ ਸੀਤੋ ਦੇ ਬੱਚੇ ਨੇ ਦੁਖੀ ਹੋ ਕੇ ਆਪਣਾ ਹੀ ਭਰਾ ਮਾਰ ਦਿੱਤਾ, ਹੁਣ ਭੈਣਾਂ ਨੂੰ ਵਖ਼ਤ ਪਾ ਦਿੱਤਾ ਹੈ ।

## ਹਰਭਜਨ ਸਿੰਘ ਜ਼ਖ਼ਮੀ ਹੋ ਗਿਆ

ਮੈਨੂੰ ਕਿਸੇ ਨੇ ਦੱਸਿਆ ਕਿ ਸਵਰਗਵਾਸੀ ਸੰਤ ਮੋਹਣ ਸਿੰਘ ਦਾ ਚੇਲਾ ਸੰਤ ਹਰਭਜਨ ਸਿੰਘ ਪਰਸੋਂ ਦਾ ਦਿੱਲੀ ਤੁਰ ਗਿਆ ਹੋਇਆ ਸੀ । ਕਿਸੇ ਸਕੂਟਰ ਚਾਲਕ

ਨੇ ਮਗਰੋਂ ਸਕੂਟਰ ਮਾਰ ਕੇ ਉਸ ਨੂੰ ਜ਼ਖ਼ਮੀ ਕਰ ਦਿੱਤਾ। ਸਤਿਗੁਰੂ ਜੀ ਨੇ ਪਤਾ ਲਗਣ ਤੇ ਕਾਰ ਭੇਜ ਕੇ ਉਸ ਨੂੰ ਭੈਣੀ ਸਾਹਿਬ ਬੁਲਾ ਲਿਆ ਹੈ ਅਤੇ ਉਹ ਮੜ੍ਹੀਆਂ ਲਾਗੇ ਦੇ ਸਥਾਨ ਤੇ ਟਿਕਿਆ ਹੋਇਆ ਹੈ। ਉਥੇ ਉਸ ਦੀ ਲੋੜੀਂਦੀ ਮੱਲ੍ਹਮ ਪੱਟੀ ਅਤੇ ਹੋਰ ਦੇਖ ਰੇਖ ਹੋ ਰਹੀ ਹੈ।

ਅੱਜ ਮੇਰਾ ਮਿੱਤਰ ਸ. ਹਰਭਜਨ ਸਿੰਘ ਬਾਜਵਾ, ਬਟਾਲਾ ਫੋਟੋਗ੍ਰਾਫ਼ਰ ਵੀ ਆਪਣੇ ਵਲੋਂ ਵਿੱਦਿਅਕ ਸੰਮੇਲਨ ਨੂੰ ਕਵਰ ਕਰਨ ਆ ਗਿਆ ਹੈ।

ਲਉਢੇ ਪਹਿਰ ਦੇ ਦੀਵਾਨ ਵਿਚ, ਜੁ ਬੋਹੜ ਕੋਲ ਚਾਂਦਨੀ ਲਗਾ ਕੇ ਸਜਿਆ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਹਿਤ ਲਾਇਲਪੁਰ ਖਾਲਸਾ ਹਾਇਰ ਸੈਕੰਡਰੀ ਸਕੂਲ ਦੀ ਟੀਮ ਆਈ। ਲਾਲ ਨੀਲੇ ਪਟਕੇ ਬੰਨ੍ਹੇ ਹੋਏ ਸਿਰਾਂ ਤੇ, ਵਧੀਆ ਦਰਸ਼ਨੀ ਜੁਆਨ।

ਸ਼ਾਮੀ 6.30 ਵਜੇ ਫਿਰ ਇਹੋ ਬੱਚੇ ਗੁਰੂ ਹਰੀ ਸਿੰਘ ਟੀਮ ਨਾਲ ਖੇਡੇ ਅਤੇ 0-15 ਨਾਲ ਹਾਰ ਗਏ। ਜਲੰਧਰ ਦੀ ਟੀਮ ਚੋਂ ਕਿਸੇ ਨੇ ਨਾਮਧਾਰੀ ਟੀਮ ਨੂੰ ਵੇਖ ਕੇ ਛੇੜ ਕੀਤੀ ਸੀ : ਇਹਨਾਂ ਕੱਛਾ ਵਾਲਿਆਂ ਕੀ ਖੇਡਣਾ ਹੈ। ਅੱਜ ਨਾਮਧਾਰੀ ਟੀਮ ਬੜੇ ਵਿਉਂ ਅਤੇ ਤਰੀਕੇ ਨਾਲ ਖੇਡੀ।

## 28 ਜੂਨ 1982, ਸੋਮਵਾਰ
## ਸ੍ਰੀ ਭੈਣੀ ਸਾਹਿਬ

### ਨਿਹੰਗ ਸਿੰਘਾਂ ਦਾ ਆਉਣਾ

ਆਸਾ ਦੀ ਵਾਰ, ਸਰੀਰਕ ਕਸਰਤ ਅਤੇ ਨਹਿਰ ਤੇ ਜਾਣ-ਆਉਣ ਯਥਾਵਤ।

10.30 ਹੋਏ ਤਾਂ ਜਥੇਦਾਰ ਕਾਨ੍ਹ ਸਿੰਘ ਨਿਹੰਗ ਆਪਣੇ ਕੁਛ ਸਰੀਰਾਂ ਨਾਲ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਭੈਣੀ ਸਾਹਿਬ ਆਏ। ਜਥੇਦਾਰ ਨਾਹਰ ਸਿੰਘ ਲੁਧਿਆਣਾ, ਸੰਤ ਦਰਸ਼ਨ ਸਿੰਘ ਸਪੁੱਤਰ ਸੰਤ ਪ੍ਰੀਤਮ ਸਿੰਘ ਫਗਵਾੜਾ ਅਤੇ ਇਕ ਹੋਰ ਨਾਮਧਾਰੀ ਸਿੰਘ ਨਾਲ ਸਨ। ਸ਼ਰਦਾਈਆਂ ਆਦਿ ਛਕ, ਜਥੇਦਾਰ ਸਾਹਿਬ ਅੜਿੰਗ-ਬੜਿੰਗ (ਬਿਰਾਜ) ਹੋ ਗਏ ਪਰ ਬਾਕੀ ਦੇ ਜੁਆਨ ਨੀਲੇ ਬਸਤਰਾਂ ਅਤੇ ਬੰਦੂਕਾਂ ਰਫ਼ਲਾਂ ਨਾਲ ਏਧਰ ਓਧਰ ਘੁੰਮਦੇ ਰਹੇ।

ਇਹਨਾ ਨੂੰ ਦਰਸ਼ਨਾਂ ਦਾ ਸਮਾਂ 2.20 ਵਜੇ ਮਿਲਿਆ। ਪੁਰਾਣੀ ਕੋਠੀ ਦੇ ਸਾਹਮਣੇ ਘਾਹ ਕਿੱਤੇ ਵਿਚ ਸਫ਼ਾਂ ਵਿਛ ਗਈਆਂ। ਸ੍ਰੀ ਸਤਿਗੁਰੂ ਜੀ ਵਾਸਤੇ ਆਸਣ ਵਿਛ ਗਿਆ। ਆ ਕੇ ਬੈਠੇ ਤਾਂ ਹਰੀ ਵਾੜ ਦੇ ਓਹਲਿਓਂ ਪੀਲੇ-ਨੀਲੇ ਦੁਮਾਲਿਆਂ ਵਾਲੇ ਹਥਿਆਰਬੰਦ ਨੌਜਵਾਨਾਂ ਵਿਚ ਨਿਹੰਗ ਸ਼ਿਰੋਮਣੀ ਬਾਬਾ ਕਾਨ੍ਹ ਸਿੰਘ ਵੀ ਆ ਗਏ। ਗੋਡੀਂ ਹੱਥ ਲਾ ਮੱਥਾ ਟੇਕਿਆ ਅਤੇ ਇਕ ਦੋ ਨਿਹੰਗਾਂ ਤਾਂ ਪੂਰੀ ਨਾਮਧਾਰੀ ਆਸਥਾ ਨਾਲ ਮੱਥਾ ਟੇਕਿਆ।

ਇਸ ਮੌਕੇ ਪਟਿਆਲੇ ਦੇ ਸ੍ਰੀ ਨਰੂਲਾ ਸਾਹਿਬ ਅਤੇ ਉਹਨਾਂ ਦੀ ਪਤਨੀ ਜੁ ਲੁਧਿਆਣੇ ਵਿਚ ਦੋਵੇਂ ਪ੍ਰੋਫ਼ੈਸਰ ਹਨ, ਨਮਸਕਾਰ ਕਰ ਕੋਲ ਬੈਠੇ ਹੋਏ ਸਨ। ਸਤਿਗੁਰੂ ਜੀ ਦੀ ਪ੍ਰਭਾ ਮੰਡਲ ਵਿਚ ਹੇਠ ਲਿਖੇ ਵਿਅਕਤੀ ਸਨ : ਸਕੱਤਰ ਤਰਸੇਮ ਸਿੰਘ, ਸੇਵਕ ਬਲਦੇਵ ਸਿੰਘ, ਸ. ਅਵਤਾਰ ਸਿੰਘ ਘੁੰਮਣ, ਠਾਕੁਰ ਦਲੀਪ ਸਿੰਘ ਜੀ, ਸੰਤ

ਦਿਆਲ ਸਿੰਘ ਫਗਵਾੜਾ, ਸੰਤ ਕਰਨੈਲ ਸਿੰਘ-ਜੋਗਾ ਸਿੰਘ ਅੰਗ ਰੱਖਿਅਕ ਤੇ ਹੋਰ ਵਿਅਕਤੀ ਵੀ ਸਨ।

ਜਥੇਦਾਰ ਕਾਨ੍ਹ ਸਿੰਘ ਹੋਰਾਂ ਨੂੰ ਸਤਿਗੁਰੂ ਜੀ ਨੇ ਕੁਛ ਸਤਿਕਾਰ ਦੇ ਸ਼ਬਦ ਆਖੇ ਅਤੇ ਉਨ੍ਹਾਂ ਬਾਰੇ ਜਾਣਕਾਰੀ ਲਈ। ਸਾਡੀਆਂ ਗੱਲਾਂ ਦਾ ਵਿਸ਼ਾ ਸੀ : ਧਰਮ ਸਥਾਨਾਂ ਤੇ ਕੂੜ ਕਪਟ ਦੀ ਪ੍ਰਧਾਨਤਾ। ਨਿਹੰਗ ਜਥੇਦਾਰ ਦਾ ਕਹਿਣਾ ਸੀ ਕਿ ਜਦੋਂ ਲੋਕ ਪੈਸਾ ਪੈਸਾ, ਟਕਾ ਟਕਾ ਕਰ ਕੇ ਮੱਥਾ ਟੇਕਦੇ ਹਨ, ਓਦੋਂ ਗੁਰਦੁਆਰਿਆਂ ਵਿਚ ਬੈਠੇ ਲੋਕ ਇਸ ਨੂੰ ਲੁੱਟ ਦਾ ਮਾਲ ਸਮਝ ਕੇ ਆਪਣੇ ਢਿੱਡ ਭਰਦੇ ਅਤੇ ਅਸ਼ਾਂਤੀ ਫੈਲਾਣ ਵਿਚ ਕੂੜ-ਕਪਟ ਦੀ ਮੱਦਦ ਲੈਂਦੇ ਹਨ। ਅਕਾਲੀ ਦਲ ਬੰਦਿਆਂ ਦੇ ਨਾਂ ਤੇ ਅੱਡ-ਅੱਡ ਹੋਏ ਫਿਰਕੇ ਹਨ। ਗੁਰੂ ਦੇ ਨਾਂ ਵਾਲਾ ਅਕਾਲੀ ਦਲ ਕੋਈ ਨਹੀਂ।

ਸਤਿਗੁਰੂ ਜੀ ਨੇ ਪੁੱਛਿਆ : ਪਹਿਲਾਂ ਵੀ ਏਥੇ ਕਦੇ ਆਏ ਓ ?

''ਬਹੁਤ ਚਿਰ ਪਹਿਲਾਂ ਜੀ, ਛੋਟੇ ਹੁੰਦਿਆਂ, ਬਹੁਤੀ ਸੰਭਾਲ ਨਹੀਂ।''

''ਇਕ ਵਾਰ ਏਥੇ ਇਕ ਨਿਹੰਗ ਸਿੰਘ ਆਇਆ। ਮੈਂ ਉਸ ਦਿਨ ਬੋਲਣਾ ਨਹੀਂ ਸੀ, ਵੀਰਵਾਰ ਸੀ। ਪੰ: ਗੋਪਾਲ ਸਿੰਘ ਮੇਰੇ ਨਾਲ ਸਨ। ਪੁੱਛਿਆ ਉਹਦੀ ਲੋੜ ਬਾਰੇ। ਕਹਿਣ ਲੱਗਾ, ਜੀ ਇਕ ਬਾਟਾ ਚਾਹੀਦਾ ਹੈ। ਮੈਂ ਇਸ਼ਾਰਾ ਕੀਤਾ ਦਿਓ ਇਹਨਾਂ ਨੂੰ।''

ਪੰਡਿਤ ਜੀ ਨੇ ਪੁੱਛਿਆ : ਕਿੰਨਾ ਕੁ ਵੱਡਾ ਚਾਹੀਦਾ ਹੈ ? ਕਹਿਣ ਲੱਗਾ : ਜੀ ਸਿਰਫ਼ ਪਤਾ ਈ ਕਰਨਾ ਸੀ ਕਿ ਸਾਡੇ ਜੋਗੀ ਏਥੇ ਥਾਂ ਹੈਗੀ ਹੈ। ਪਰ ਗੁਰੂ ਘਰ ਤਾਂ ਸਦਾ ਹੀ ਸਰਬ ਸਾਂਝਾ ਰਿਹਾ ਹੈ।

ਜਦੋਂ ਨਿੱਕੀ ਮੋਟੀ ਹੋਰ ਗੱਲਬਾਤ ਹੋ ਕੇ ਤੁਰਨ ਦਾ ਵੇਲਾ ਆਇਆ ਤਾਂ ਸਤਿਗੁਰੂ ਜੀ ਨੇ ਨਾਮਧਾਰੀ ਨਿਤਨੇਮ ਦੇ ਗੁਟਕੇ, ਪੁਸਤਕਾਂ ਅਤੇ ਅਠੋਤਰੀ ਸਫ਼ੇਦ ਮਾਲਾ ਜਥੇਦਾਰ ਜੀ ਨੂੰ ਸਿਰੋਪਾ ਦਿੱਤਾ। ਅਤੇ ਨਾਲ ਹੀ ਨਾਇਬ ਜਥੇਦਾਰ ਜੁ ਜਥੇਦਾਰ ਨਾਹਰ ਸਿੰਘ ਦਾ ਲੜਕਾ ਹੈ ਨੂੰ ਵੀ ਇੰਜ ਹੀ ਪੁਸਤਕਾਂ ਸਮੇਤ ਮਾਲਾ ਬਖ਼ਸ਼ੀ ਅਤੇ ਦੂਜੇ ਨਾਲ ਦੇ ਸਿੰਘਾਂ ਨੂੰ ਮਾਲਾਵਾਂ ਬਖ਼ਸ਼ੀਆਂ।

ਵਿਦਾ ਹੋਣ ਲੱਗਿਆਂ ਜਥੇਦਾਰ ਕਾਨ੍ਹ ਸਿੰਘ ਹੁਰਾਂ 100 ਦਾ ਨੋਟ ਕੱਢ ਕੇ ਸਤਿਗੁਰੂ ਜੀ ਅੱਗੇ ਰਖ ਕੇ ਬਾਕਾਇਦਾ ਮੱਥਾ ਟੇਕਿਆ ਅਤੇ ਨਾਲ ਹੀ ਉਨ੍ਹਾਂ ਦੇ ਦੂਜੇ ਸਾਥੀਆਂ ਕੱਲੇ ਕੱਲੇ ਆ ਕੇ ਮੱਥਾ ਟੇਕਿਆ। ਸਤਿਗੁਰੂ ਜੀ ਨੇ ਜਲ-ਪਾਣੀ ਬਾਰੇ ਪੁੱਛਿਆ ਤਾਂ ਜਥੇਦਾਰ ਜੀ ਬੋਲੇ : ਆਪ ਜੀ ਦੀ ਕਿਰਪਾ ਹੈ ਜੀ, ਸਭ ਕੁਛ ਮਿਲ ਗਿਆ ਹੈ।

ਜਥੇਦਾਰ ਕਾਨ੍ਹ ਸਿੰਘ ਦੇ ਗੜਵਈ ਸਵਰਨ ਸਿੰਘ (ਪਿੰਡ ਮੱਲ੍ਹੀਆਂ ਖ਼ਾਸ, ਜ਼ਿਲ੍ਹਾ ਅੰਮ੍ਰਿਤਸਰ) ਨੇ ਦੱਸਿਆ ਕਿ ਨਿਹੰਗ ਜਥੇਦਾਰ ਦਾ ਡੇਰਾ, ਗੁਰਦੁਆਰਾ ਬੰਗਲਾ ਸਾਹਿਬ, ਡੇਰਾ ਘਮਾਣਾ ਖ਼ਾਸ ਜ਼ਿਲ੍ਹਾ ਗੁਰਦਾਸਪੁਰ ਵਿਚ ਹੈ। ਸ਼੍ਰੀ ਭੈਣੀ ਸਾਹਿਬ ਦੇ ਦਰਸ਼ਨ ਕਰਨ ਆਇਆਂ ਦੇ ਨਾਮ :

1. ਜਥੇਦਾਰ ਬਾਬਾ ਕਾਨ੍ਹ ਸਿੰਘ (55) ਐਕਟਿੰਗ ਪ੍ਰੈਜ਼ੀਡੈਂਟ ਸ਼੍ਰੋਮਣੀ ਅਕਾਲੀ ਦਲ (ਤਲਵੰਡੀ)।

2. ਨਿਹੰਗ ਅਜੀਤ ਸਿੰਘ (30) ਸਪੁੱਤਰ ਜਥੇਦਾਰ ਨਾਹਰ ਸਿੰਘ ਲੁਧਿਆਣਾ ।
3. ਨਿਹੰਗ ਸਵਰਨ ਸਿੰਘ (19) ਗੜਵੀ ਵਾਲਾ ਜਥੇਦਾਰ ।
4. ਨਿਹੰਗ ਪਲਵਿੰਦਰ ਸਿੰਘ (17) ਧਾਰੀਵਾਲ ਸੇਖਵ, ਜ਼ਿਲ੍ਹਾ ਗੁਰਦਾਸਪੁਰ ।
5. ਗੰਨਮੈਨ ਅਜੀਤ ਸਿੰਘ ਛੋਟਾ (19) ਬਾਬਾ ਬਕਾਲਾ ।
6. ਨਿਹੰਗ ਕੁਲਦੀਪ ਸਿੰਘ (19) ਬਾਬਾ ਬਕਾਲਾ ।
7. ਨਿਹੰਗ ਠਾਕਰ ਸਿੰਘ (65) — ।
8. ਜੀਪ ਡਰਾਈਵਰ ਮੰਗਲ ਸਿੰਘ ।

## ਸੰਤ ਹਰਭਜਨ ਸਿੰਘ ਸੱਟਾਂ ਲੱਗੀਆਂ ਵਾਲਾ

ਨਿਹੰਗਾਂ ਦੇ ਕੋਠੀ ਵਿਚ ਆਉਣ ਤੋਂ ਪਹਿਲੋਂ ਦੋ ਸਿੰਘ ਘਾਹ ਬੁਹਾਰ ਰਹੇ ਸਨ। ਉਨ੍ਹਾਂ ਵਿਚ ਇਕ ਸੰਤ ਹਰਭਜਨ ਸਿੰਘ ਵੀ ਸੀ, ਜਿਸ ਨੂੰ ਪਰਸੋਂ ਚੌਕ ਦਿੱਲੀ ਵਿਚ ਸਕੂਟਰ ਹਾਦਸੇ ਵਿਚ ਸੱਟਾਂ ਵੱਜੀਆਂ ਸਨ। ਇਸ ਵਕਤ ਉਸ ਨੂੰ ਨਮ੍ਰਤਾ ਵੱਸ ਬਹੁਕਰ ਫੇਰਦਿਆਂ ਵੇਖ, ਕੋਠੀ ਦੇ ਅੰਦਰੋਂ ਆਉਂਦੇ ਸਤਿਗੁਰੂ ਜੀ ਕਹਿਣ ਲੱਗੇ: ਹਰਭਜਨ ਸਿੰਘ ਬੜੇ ਠੀਕ ਹੋ ਗਏ ਹਨ। ਇਹੋ ਨੌਜਵਾਨ ਆਪਣੀ ਖਾਸ ਕੁਆਲਿਟੀ ਦਰਸਾਣ ਲਈ ਕੁਛ ਨ ਕੁਛ ਵਿਸ਼ੇਸ਼ ਕੀਤਾ ਕਰਦਾ ਸੀ। ਇਸ ਵੇਲੇ ਇਕ ਮੋਟਾ ਸਿਮਰਨਾ ਇਸ ਦੇ ਪਾਸ ਸੀ। ਕਿਸੇ ਸਿੱਖ ਕਿਹਾ: ਸੰਤ ਜੀ ਮਾਲਾ ਫੇਰੋ, ਸਿਮਰਨਾ ਛੱਡੋ, ਇਹ ਵੀ ਵਖਰੇਵੇਂ ਦੀ ਨਿਸ਼ਾਨੀ ਹੈ। ਸੰਤ ਨੇ ਸਿਮਰਨਾ ਸਿਰੋਂ ਲਾਹ ਕੇ ਕਹਿਣ ਵਾਲੇ ਨੂੰ ਫੜਾ ਦਿੱਤਾ। ਸਕੱਤਰ ਤਰਸੇਮ ਸਿੰਘ ਵੀ ਏਥੇ ਹੀ ਸੀ, ਉਸ ਨੇ ਝਟ ਜੇਬ 'ਚੋਂ ਇਕ ਮਾਲਾ ਕੱਢ ਕੇ ਸੰਤ ਨੂੰ ਫੜਾ ਦਿੱਤੀ। ਸੱਚਮੁੱਚ ਹੀ ਸੰਤ ਨੇ ਆਪਣੇ ਆਪ ਵਿਚ ਕੁਛ ਫ਼ਰਕ ਪਾਇਆ ਹੋਇਆ ਸੀ।

ਅੱਜ ਮਹਾਰਾਜ ਬੀਰ ਸਿੰਘ ਜੀ ਵੀ ਦਿੱਲੀਓਂ ਆ ਗਏ। 12.30 ਵਜਦੇ ਨੂੰ ਸੰਤ ਸੇਵਾ ਸਿੰਘ-ਪਵਨਜੀਤ ਕੌਰ, ਇਨ੍ਹਾਂ ਦੇ ਭਾਈ ਸਾਹਿਬ ਤੇ ਹੋਰ ਪਰਿਵਾਰ ਵੀ ਦਿੱਲੀਓਂ ਆ ਪਹੁੰਚਾ।

## ਸੁਖਬੀਰ ਤੇ ਬਖ਼ਸ਼ਿਸ਼

ਉਸ ਵੇਲੇ ਅਜੇ 11.00 ਹੀ ਵਜੇ ਸਨ ਕਿ ਠਾਕੁਰ ਜੀ ਨੇ ਮੇਰੇ ਅੰਦਰ ਆ ਝਾਤ ਪਾਈ। ਆਪ ਜੀ ਕੋਲ ਇਕ ਅੰਗਰੇਜ਼ੀ ਪੁਸਤਕ ਸੀ: ਫ਼ੋਟੋਗ੍ਰਾਫ਼ੀ ਲੇਖਕ ਰੋਨਾਲਡ ਸਪਿਲਮੈਨ। ਠਾਕੁਰ ਜੀ ਨੇ ਪੁੱਛਿਆ: ਸੁਖਬੀਰ ਸਿੰਘ ਕਿਥੇ ਹੈ? ਸੁਖਬੀਰ ਸਿੰਘ ਅੰਦਰ ਆ ਗਿਆ ਤਾਂ ਠਾਕੁਰ ਦਲੀਪ ਸਿੰਘ ਜੀ ਨੇ ਦੱਸਿਆ: ਸਤਿਗੁਰੂ ਜੀ ਨੇ ਕੱਲ੍ਹ ਦਾ ਤਰਸੇਮ ਸਿੰਘ ਨੂੰ ਹੁਕਮ ਕੀਤਾ ਹੈ ਕਿ ਮੈਂ ਰੋਨਾਲਡ ਸਪਿੱਲਮੈਨ ਦੀ ਫੋਟੋਗ੍ਰਾਫ਼ੀ ਤੇ ਕਿਤਾਬ ਸੁਖਬੀਰ ਨੂੰ ਦਿਆਂ। ਉਹ ਇਸ ਨੂੰ ਪੜ੍ਹੇ ਤੇ ਸਮਝੇ।

ਇਹ ਸਤਿਗੁਰੂ ਜੀ ਦੀ ਕਿਰਪਾ ਤੇ ਖ਼ੁਸ਼ੀ ਹੈ ਕਿ ਮੇਰਾ ਬੱਚਾ ਸੁਖਬੀਰ ਏਥੇ ਆਇਆ ਹੈ ਤਾਂ ਫ਼ਿਕਰ ਆਪ ਨੂੰ ਹੈ ਕਿ ਬੱਚੇ ਦਾ ਜੀ ਵੀ ਲੱਗਾ ਰਹੇ ਤੇ ਉਹ ਗੁਣ

ਵੀ ਸਿੱਖੇ। ਠਾਕੁਰ ਜੀ ਉਸ ਨੂੰ ਫੋਟੋਗ੍ਰਾਫ਼ੀ ਦਾ ਗਿਆਨ ਵੀ ਦੇਣਗੇ। ਥੋੜੇ ਚਿਰ ਪਿਛੋਂ ਠਾਕੁਰ ਜੀ ਨੇ ਕੁਛ ਕੰਟ੍ਰੈਕਟ ਪ੍ਰਿੰਟ ਵੀ ਲੈ ਆਂਦੇ। ਫਿਰ ਆਪ ਜੀ ਨਾਲ ਮਿਲ ਕੇ ਮੈਂ ਅਤੇ ਫੋਟੋਗ੍ਰਾਫਰ ਬਾਜਵਾ ਨੇ ਤੈ ਕਰਨਾ ਸੀ ਕਿ ਸਤਿਗੁਰੂ ਜੀ ਦੀ ਜੀਵਨੀ ਪੇਸ਼ ਕਰਨ ਵਾਸਤੇ ਕਿਹੜੀ ਕਿਹੜੀ ਫੋਟੋ ਦਰਕਾਰ ਹੈ।

## ਕੁਛ ਹੋਰ ਆਉਣ ਵਾਲੇ

ਨਿੱਤਨੇਮ ਉਪਰੰਤ ਦੀਵਾਨ ਵਿਚ ਵੇਖਿਆ ਕਿ ਬੰਬਈ ਵਿਚ ਸੰਗੀਤ ਸਿੱਖਣ ਗਏ ਬੱਚੇ ਕਿਰਨਪਾਲ ਸਿੰਘ ਯੂ. ਕੇ. (ਸੰਤੂਰ) ਅਤੇ ਸੁਰਜੀਤ ਸਿੰਘ (ਸਾਰੰਗੀ) ਵੀ ਆ ਗਏ। ਦੀਵਾਨ ਵਿਚ ਅੱਜਕਲ੍ਹ ਦੋ ਸੰਤੂਰ, ਇਕ ਤਾਰ ਸ਼ਹਿਨਾਈ, ਚਾਰ ਦਿਲਰੁਬਾ ਤੇ ਚਾਰ ਕੁ ਜੋੜੀਆਂ ਤਬਲੇ ਹੋਇਆ ਕਰਦੇ ਹਨ। ਸੰਤ ਗੁਰਬਚਨ ਸਿੰਘ ਅਤੇ ਉਨ੍ਹਾਂ ਦੀ ਪਤਨੀ ਬੈਂਕੋਕ ਤੋਂ ਆਏ ਹਨ।

## ਵਿਆਹ ਦੀ ਮਨਜ਼ੂਰੀ

ਹਰਭਜਨ ਸਿੰਘ ਬਾਜਵਾ, ਹਰਭਜਨ ਸਿੰਘ ਸਿਤਾਰ ਅਤੇ ਮੈਂ ਟੇਢੇਵਾਲ ਨੂੰ ਜਾਂਦੀ ਸੜਕ ਤੇ ਆ ਰਹੇ ਸਾਂ ਕਿ ਇਕ ਕਾਰ ਸਾਡੇ ਪਾਸ ਆ ਰੁਕੀ। ਵਿਚੋਂ ਸੰਤ ਕਰਤਾਰ ਸਿੰਘ ਪਨੇਸਰ ਨਿਕਲੇ, ਉਹਨਾਂ ਦੀ ਪੁੱਤਰੀ ਅਤੇ ਦੋਹਤੀ ਵੀ ਨਾਲ ਸਨ। ਇਹ ਭੈਣੀ ਸਾਹਿਬ ਵਲੋਂ ਹੀ ਆ ਰਹੇ ਸਨ। ਮੈਂ ਪੁੱਛਿਆ : ਦਿਆਲ ਸਿੰਘ (ਨਾਮਧਾਰੀ ਕਾਲੋਨੀ, ਨਵੀਂ ਦਿੱਲੀ) ਦੀ ਲੜਕੀ ਬਾਰੇ ਗੱਲ ਤੈਅ ਹੋ ਗਈ ? ਉਹਨਾਂ ਉੱਤਰ ਦਿੱਤਾ : ਮੇਰਾ ਛੋਟਾ ਲੜਕਾ ਕਹਿੰਦਾ ਸੀ : ਜੋ ਸਤਿਗੁਰੂ ਕਰਨਗੇ, ਉਹੋ ਸੰਬੰਧ ਸਥਾਪਤ ਹੋਣਗੇ। ਸਤਿਗੁਰਾਂ ਇਹਨਾਂ ਨੂੰ ਪਰਵਾਨ ਕਰ ਲਿਆ ਹੈ ਅਤੇ ਸਾਨੂੰ ਵੀ ਮਨਜ਼ੂਰ ਹੈ। ਅਸਾਂ ਦੱਸਿਆ ਕਿ ਸਤਿਗੁਰੂ ਜੀ ਨੇ ਬਹੁਤ ਸੋਚ ਸਮਝ ਕੇ ਤੁਹਾਡੇ ਲਈ ਪਰਿਵਾਰ ਚੁਣਿਆ ਹੈ। ਲੜਕੀ ਤੁਸੀਂ ਵੇਖ ਹੀ ਆਏ ਹੋ। ਮੁਬਾਰਕਾਂ ਫਿਰ !

ਉਹ ਚਲੇ ਗਏ ਤਾਂ ਕੋਈ 25 ਮਿੰਟ ਬਾਅਦ ਫਿਰ ਪਰਤੇ। ਅਖੇ : ਅਸਾਂ ਸੋਚਿਆ ਜਦੋਂ ਗੱਲ ਮੁੱਕ ਹੀ ਗਈ ਹੈ ਤਾਂ ਕਿਉਂ ਨਾ ਦਿਆਲ ਸਿੰਘ ਹੋਰਾਂ ਨੂੰ ਲੁਧਿਆਣੇ ਆਪਣੇ ਘਰ ਹੀ ਲੈ ਜਾਈਏ। ਅਤੇ ਥੋੜੇ ਸਮੇਂ ਪਿਛੋਂ ਦਿਆਲ ਸਿੰਘ-ਗੁਰਮੀਤ ਕੌਰ ਨੂੰ ਨਾਲ ਲੈ ਆਏ।

ਇਹ ਹੈ ਨਾਮਧਾਰੀਆਂ ਦਾ ਸਾਦ ਮੁਰਾਦਾ ਵਿਆਹ ਕਰਨ ਦਾ ਪੁਰਾਣਾ ਤਰੀਕਾ। ਸਤਿਗੁਰਾਂ ਦਾ ਸੁਝਾਅ, ਸਿੱਖਾਂ ਦੀ ਪਰਵਾਨਗੀ ਅਤੇ ਵਿਵਾਹਤ ਜੋੜਾ ਗੁਰੂ ਦੀਆਂ ਖ਼ੁਸ਼ੀਆਂ ਨਾਲ ਮਾਲਾਮਾਲ !

## ਹਰਭਜਨ ਸਿੰਘ ਦੇ ਲੜਕੇ

ਸ਼ਾਮ ਦੇ ਦੀਵਾਨ ਵਿਚੋਂ ਉਠ ਕੇ ਸਤਿਗੁਰੂ ਜੀ ਬਾਹਰ ਆਏ ਤਾਂ ਹਰਭਜਨ ਸਿੰਘ ਸਿਤਾਰ ਦੇ ਲੜਕਿਆਂ ਅੰਮ੍ਰਿਤਪਾਲ ਸਿੰਘ ਅਤੇ ਕਰਮਜੀਤ ਸਿੰਘ ਨੂੰ ਵੇਖ ਕੇ ਕਹਿਣ ਲੱਗੇ : ਹਰਭਜਨ ਦੇ ਮੁੰਡਿਆਂ ਨੂੰ ਵੇਖ ਕੇ ਬਹੁਤ ਖ਼ੁਸ਼ੀ ਹੁੰਦੀ ਹੈ। ਇਹ ਜੋੜੀ ਬਹੁਤ ਸੋਹਣੀ ਲਗਦੀ ਹੈ। ਇਹ ਦੋਵੇਂ ਬੱਚੇ ਰੋਜ਼ ਕਥਾ-ਕੀਰਤਨ-ਨਾਮ ਸਿਮਰਨ ਵਿਚ

ਭਾਗ ਲੈਂਦੇ ਹਨ ।

## 29 ਜੂਨ 1982, ਮੰਗਲਵਾਰ
## ਸ੍ਰੀ ਭੈਣੀ ਸਾਹਿਬ

### ਬੀਬੀਆਂ ਨੂੰ ਉਪਦੇਸ਼

ਸਵੇਰੇ ਕੀਰਤਨ ਦੀ ਅਰਦਾਸ ਪੂਰਬੇ ਦੁਆਰਾ ਹੋਈ । ਅਤੇ ਇਸ ਦੇ ਨਾਲ ਹੀ ਇਸਤਰੀ ਵਿੱਦਿਅਕ ਜਥੇ ਦੇ ਸਮਾਗਮ ਦੀ ਸਮਾਪਤੀ ਹੋ ਗਈ । ਅਤੇ ਇਨਾਮਯੋਗ ਬੀਬੀਆਂ ਨੂੰ ਸਤਿਗੁਰੂ ਜੀ ਵਲੋਂ ਇਨਾਮ ਦਿੱਤੇ ਗਏ । ਫਿਰ ਦੀਨ ਦਿਆਲ ਜੀ ਨੂੰ ਬੇਨਤੀ ਕੀਤੀ ਗਈ ਕਿ ਬੀਬੀਆਂ ਵਾਸਤੇ ਕੁਛ ਉਪਦੇਸ਼ ਦਿੱਤਾ ਜਾਏ । ਬੇਨਤੀ ਪਰਵਾਨ ਹੋਈ । ਸਤਿਗੁਰੂ ਜੀ ਉਪਦੇਸ਼ ਦਿੱਤਾ :

ਬੀਬੀਆਂ ਅਨੁਸੂਇਆ ਅਤੇ ਮਦਾਲਸਾ ਵਰਗੀਆਂ ਦਾ ਚਰਿੱਤਰ ਅਪਨਾਣ ।

ਬੀਬੀਆਂ ਹੀ ਪਹਿਲਾਂ ਨੂੰਹ ਅਤੇ ਫਿਰ ਸੱਸ ਦਾ ਸਰੂਪ ਧਾਰਨ ਕਰਦੀਆਂ ਹਨ ਅਤੇ ਸਮਾਜ ਵਿਚ ਕਸ਼ਟ ਦੇਂਦੀਆਂ ਅਤੇ ਲੈਂਦੀਆਂ ਹਨ ।

ਇਹ ਮੈਂ ਆਪਣਾ ਹੀ ਕਸੂਰ ਮੰਨਦਾ ਹਾਂ ਜੋ ਕਿ ਮੇਰੀ ਗੱਲ ਨਹੀਂ ਮੰਨੀ ਜਾਂਦੀ ਕਿਉਂਕਿ ਭੈਣੀ ਸਾਹਿਬ ਵਿਚ ਸਾਰੇ ਸੋਧੀ ਨਹੀਂ ਹਨ । ਅਸੀਂ ਚਾਰਾ ਕਰੀਏ ਕਿ ਸਤਿਗੁਰਾਂ ਦੇ ਹੁਕਮ ਸਾਥੋਂ ਪੂਰੀ ਤਰ੍ਹਾਂ ਮੰਨੇ ਜਾਣ । ਅਸੀਂ ਹੁਕਮ ਮੰਨਣ ਦੇ ਯੋਗ ਹੋਈਏ ।

ਇਕ ਗੱਲ ਦੀ ਬੜੀ ਖ਼ੁਸ਼ੀ ਹੈ ਕਿ ਬੀਬੀਆਂ ਨੇ ਏਥੇ ਆ ਕੇ (ਆਦਿ ਗ੍ਰੰਥ ਜੀ ਦਾ) ਪਾਠ ਕਰਨਾ ਅਤੇ ਮਰਯਾਦਾ ਦੀਆਂ ਵਿਧੀਆਂ ਸਿਖੀਆਂ ਹਨ । ਬਹੁਤੇ ਇਨਾਮ ਬਲਕਾਰ ਸਿੰਘ ਛਾਡੀ ਵਾਲੇ ਪਾਸੋਂ ਪੜ੍ਹਨ ਵਾਲੀਆਂ ਬੀਬੀਆਂ ਨੇ ਹੀ ਜਿੱਤੇ ਹਨ । ਉਹਨਾਂ ਬੀਬੀਆਂ ਨੂੰ ਸਿਖਾਣ ਦਾ ਜਤਨ ਕੀਤਾ ਹੈ ।

ਸੰਗੀਤ ਸਿਖਾਣ ਵਾਲੇ ਵੀ ਜੇ ਨੀਂਦ ਤੇ ਆਲਸ ਤਿਆਗ ਕੇ ਵੇਲੇ ਸਿਰ ਬੱਚਿਆਂ ਨੂੰ ਸਿਖਾਣ ਦਾ ਉੱਦਮ ਕਰਨ ਤਾਂ ਉਹ ਬੱਚਿਆਂ ਨੂੰ ਅੱਛਾ ਬਣਾ ਸਕਣਗੇ ।

ਸਾਡੇ ਵਿਚ ਇਹ ਜਤਨ ਰਹਿੰਦਾ ਹੈ ਕਿ ਸਾਡੇ ਬੱਚੇ ਬੀ. ਏ., ਐਮ. ਏ. ਕਰਨ ਭਾਵੇਂ ਉਹ ਬਾਅਦ ਵਿਚ ਬੇਕਾਰ ਹੀ ਪਏ ਫਿਰਨ ਜਾਂ ਉਨ੍ਹਾਂ ਦੀ ਨੌਕਰੀ ਲਈ ਟੱਕਰਾਂ ਮਾਰੀਆਂ ਜਾਣ । ਪਰ ਅਸੀਂ ਏਸ ਪਾਸੇ ਧਿਆਨ ਨਹੀਂ ਦਿੰਦੇ ਕਿ :

ਜੋ ਪ੍ਰਾਣੀ ਗੋਬਿੰਦ ਧਿਆਵੈ ॥
ਪੜਿਆ ਅਨਪੜਿਆ ਪਰਮ ਗਤਿ ਪਾਵੈ ॥

ਧਿਆਨ ਵਿਚ ਸਿੱਖੀ ਲਿਆਓ । ਕਾਲੂ ਕੇ ਰਾਗੀਆਂ ਨੇ ਜਿੰਨਾ ਸਮਾਂ ਦੀਵਾਨ ਵਿਚ ਕੀਰਤਨ ਕਰਨਾ ਹੁੰਦਾ ਸੀ, ਓਨਾ ਸਮਾਂ ਪਹਿਲਾਂ ਭਜਨ ਕਰ ਕੇ ਆਉਂਦੇ । ਉਨ੍ਹਾਂ ਦੀ ਆਵਾਜ਼ ਸਾਣ ਚੜ੍ਹੀ ਹੋਣ ਕਰ ਕੇ ਦੀਵਾਨ ਵਿਚ 20–20 ਮਸਤਾਨੇ ਹੋ ਜਾਂਦੇ ।

ਦਾਜ ਦਾ ਮਸਲਾ ਵੀ ਮਾਈਆਂ ਦਾ ਹੀ ਹੈ । ਇਹੋ ਦਿੰਦੀਆਂ, ਇਹੋ ਲੈਂਦੀਆਂ

ਅਤੇ ਏਹੋ ਮੰਗਦੀਆਂ ਹਨ । ਅਤੇ ਫਿਰ ਦੇਸ ਦੁਖੋਂ ਦੁਖੀ ਹੋ ਕੇ, ਸਟੋਵ ਦੀ ਅੱਗ ਲੁਆ ਜਾਂ ਖੂਹਾਂ ਵਿਚ ਛਾਲ ਮਾਰ ਮਰਦੀਆਂ ਵੀ ਏਹੋ ਹਨ । ਮਾਈਆਂ ਨੂੰ ਦਾਜ ਦਾ ਲੈਣ ਦੇਣ ਉੱਕਾ ਬੰਦ ਕਰਨਾ ਚਾਹੀਦਾ ਹੈ ।

ਇਕ ਇਕ ਪਾਠ ਹਰ ਪਰਿਵਾਰ ਮਹੀਨੇ ਦਾ ਕਰੇ ਅਤੇ ਇਕ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਤੋਂ ਪਰਿਵਾਰ ਦਾ ਕੋਈ ਮੈਂਬਰ ਨ ਬਚੇ ।

ਸ੍ਰੀ ਸਤਿਗੁਰੂ ਜੀ ਨੇ ਸੂਤਰ ਰੂਪ ਵਿਚ ਇਹ ਸ਼ਬਦ ਸੰਬੋਧਨ ਕਰ ਵਿਧੀਵਤ ਬੀਬੀਆਂ ਦੇ ਸੰਮੇਲਨ ਦੀ ਸਮਾਪਤੀ ਕਰ ਦਿੱਤੀ ।

## ਬੀਬੀਆਂ ਦੀ ਗਿਣਤੀ

ਇਸ ਵਾਰ ਵਿੱਦਿਅਕ ਸੰਮੇਲਨ ਵਿਚ ਭਾਗ ਲੈਣ ਵਾਲੀਆਂ ਕੁਲ ਬੀਬੀਆਂ 130 ਸਨ ਅਤੇ ਬੀਬੀਆਂ ਦਾ ਇਹ ਤੀਜਾ ਸੰਮੇਲਨ ਸੀ । ਇਸ ਨੂੰ ਬੀਬਾ ਸਾਹਿਬ ਕੌਰ ਜੀ, ਬੀਬੀ ਗੁਰਮੀਤ ਕੌਰ ਜੀ, ਪ੍ਰਧਾਨ ਮਹਿੰਦਰ ਕੌਰ ਹੁਸ਼ਿਆਰਪੁਰ ਅਤੇ ਸਕੱਤਰ ਦਰਸ਼ਨ ਕੌਰ ਨਵੀਂ ਦਿੱਲੀ ਦੁਆਰਾ ਅਗਵਾਈ ਦਿੱਤੀ ਗਈ ।

ਸਤਿਗੁਰਾਂ ਦੇ ਦਰਸ਼ਨਾਂ ਦੀ ਕਾਮਨਾ ਨਾਲ ਲੁਧਿਆਣੇ ਦੇ ਉਰਦੂ ਅਖ਼ਬਾਰ "ਸਮਾਜ" ਅਤੇ ਪੰਜਾਬੀ ਰੋਜ਼ਾਨਾ "ਜਗਜੋਤ" ਦੇ ਸੰਪਾਦਕ ਸ੍ਰੀ ਤੇਲੂ ਰਾਮ ਮਹਿੰਦਰਾ ਭੈਣੀ ਸਾਹਿਬ ਆਏ । ਮਹਾਰਾਜ ਬੀਰ ਸਿੰਘ ਜੀ ਨੇ ਹੀ ਇਨ੍ਹਾਂ ਨਾਲ 9 ਅਤੇ 10 ਵਜੇ ਦੇ ਵਿਚਾਲੇ ਮੁਲਾਕਾਤ ਕੀਤੀ ।

ਨਾਮਧਾਰੀ ਵਿੱਦਿਅਕ ਜਥੇ ਦਾ ਪ੍ਰਧਾਨ ਸੰਤ ਜਗਦੀਸ਼ ਸਿੰਘ 'ਵਰਿਆਮ' ਵੀ ਸ੍ਰੀ ਭੈਣੀ ਸਾਹਿਬ, ਇਸ ਦਾ ਆਰੰਭ ਕਰਨ ਵਜੋਂ ਆ ਗਿਆ । ਇਹ 18ਵਾਂ ਸੰਮੇਲਨ ਹੈ ।

## ਲੜਕਾ ਗਿਆਨ ਸਿੰਘ ਰਾੜੇ ਵਾਲੇ ਦਾ

1.30 ਹੋਏ ਤਾਂ ਇਕ ਸਟੇਸ਼ਨ ਵੈਗਨ ਵਰਗੀ ਗੱਡੀ ਤੇ ਸ. ਗਿਆਨ ਸਿੰਘ ਰਾੜੇ ਵਾਲੇ ਦਾ ਲੜਕਾ ਸ੍ਰੀ ਜੀ. ਪੀ. ਸਿੰਘ ਆਪਣੀ ਯੂਰਪੀਨ ਮੇਮ ਨਾਲ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ, ਪਰ ਸਤਿਗੁਰੂ ਜੀ ਦੀ ਅਤਿ ਮਸਰੂਫ਼ੀਅਤ ਜਾਣ, ਫੇਰ ਮਿਲਣ ਦੇ ਖ਼ਿਆਲ ਨਾਲ ਚਲਾ ਗਿਆ ।

ਆਪਣਾ ਐਡਰੈਸ ਦੇ ਗਿਆ :

ਸ੍ਰੀ ਜੀ. ਪੀ. ਐਸ. ਰਾੜੇਵਾਲਾ
45, ਹੈਂਪਟਨ ਰੋਡ,
ਸਾਊਥੈਂਪਟਨ
ਨਿਊਯਾਰਕ-(ਯੂ. ਐਸ. ਏ.)
ਫੋਨ : (516) 283-2400
(516) 726-4511

## ਸ. ਨਾਹਰ ਸਿੰਘ ਐਮ. ਏ. ਆਏ

2.30 ਵਜਦੇ ਨੂੰ, ਦਿੱਲੀ ਤੋਂ ਸ. ਨਾਹਰ ਸਿੰਘ ਐਮ. ਏ. ਕਰਤਾ ਨਾਮਧਾਰੀ ਇਤਿਹਾਸ ਅਤੇ ਕੰਪਾਇਲਰ ਗੁਰੂ ਰਾਮ ਸਿੰਘ ਐਂਡ ਦੀ ਕੂਕਾ ਸਿਖਸ (ਡਾਕੂਮੈਂਟਰੀ) ਉਹਨਾਂ ਦੀ ਪਤਨੀ ਬੀਬੀ ਮਹਿੰਦਰ ਕੌਰ, ਸ. ਜਸਵਿੰਦਰ ਸਿੰਘ ਤੇ ਇਹਨਾਂ ਦੀ ਪਤਨੀ ਬੀਬੀ ਸੁਦਰਸ਼ਨ ਕੌਰ ਆ ਗਏ। ਇਹਨਾਂ ਨੂੰ ਗੁਰੂ ਕਾ ਪ੍ਰੇਮੀ ਅਰਵਿੰਦਰ ਸਿੰਘ ਸਪੁੱਤਰ ਸੰਤ ਅਵਤਾਰ ਸਿੰਘ ਰਮੇਸ਼ ਨਗਰ ਕਾਰ ਤੇ ਲੈ ਕੇ ਆਇਆ ਸੀ। ਇਹਨਾਂ ਦੀ ਰਿਹਾਇਸ਼ ਦਾ ਪ੍ਰਬੰਧ ਰੋਪੜ ਨਹਿਰ ਦੇ ਨੀਲੋਂ ਵਾਲੇ ਪੁਲ ਤੇ ਬਣੇ ਰੀਫ਼ਰੈਸ਼ਮੈਂਟ ਗੈਸਟ ਹਾਊਸ ਵਿਚ ਕੀਤਾ ਗਿਆ। ਮੈਨੂੰ ਨਹੀਂ ਪਤਾ ਉਹ ਸਤਿਗੁਰੂ ਜੀ ਨੂੰ ਕਦੋਂ ਮਿਲੇ ਅਤੇ ਕੀ ਗੱਲ ਬਾਤ ਕੀਤੀ। ਸ. ਨਾਹਰ ਸਿੰਘ ਨੇ ਆਪਣੇ ਛੋਟੇ ਭਾਈ ਦੀ ਖ਼ਬਰ ਸੁਰਤ ਨੂੰ ਨੰਗਲ (ਲੁਧਿਆਣਾ) ਜਾਣਾ ਹੈ।

ਸਾਧ ਸੰਗਤ ਦਰਸ਼ਨ ਮੇਲਿਆਂ ਨੂੰ ਤੇ ਵਿੱਦਿਅਕ ਜਥੇ ਦੇ ਮੈਂਬਰ ਵੱਡੀ ਗਿਣਤੀ ਵਿਚ ਆ ਰਹੇ ਹਨ।

ਜਦੋਂ ਅੱਜ ਲਊਦੇ ਵੇਲੇ 4 ਵਜੇ ਨਿਤਨੇਮ ਦੀ ਅਰਦਾਸ ਸੰਤ ਮਹਿੰਦਰ ਸਿੰਘ ਪੂਰਬਾ ਨੇ ਕੀਤੀ, ਨਾਲ ਹੀ ਨਾਮਧਾਰੀ ਵਿੱਦਿਅਕ ਸੰਮੇਲਨ ਦੇ 18ਵੇਂ ਸੈਸ਼ਨ ਦੀ ਅਰਦਾਸ ਹੋ ਗਈ। ਰਾਗੀਆਂ ਦੇ ਪਿੱਛੇ ਬਹੁਤ ਸਾਰੇ ਜਵਾਨ ਇਸੇ ਮਕਸਦ ਲਈ ਬੈਠੇ ਸਨ। ਸੰਤ ਜਗਦੀਸ਼ ਸਿੰਘ 'ਵਰਿਆਮ' ਨੇ ਆਏ ਹੋਏ ਜੁਆਨਾਂ ਦਾ ਸੁਆਗਤ ਕਰਦਿਆਂ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਆਪ ਜੀ ਨਾਮਧਾਰੀ ਜਵਾਨਾਂ ਨੂੰ ਆਸ਼ੀਰਵਾਦ ਬਖ਼ਸ਼ਣ।

## ਆਸ਼ੀਰਵਾਦ 18ਵੇਂ ਸੰਮੇਲਨ ਨੂੰ

ਸਤਿਗੁਰੂ ਜੀ ਬਚਨ ਕੀਤਾ : ਮੈਂ ਵੱਖਰੀ ਆਸ਼ੀਰਵਾਦ ਕੀ ਦੇਣੀ ਹੈ। ਸਤਿਗੁਰਾਂ ਬਾਣੀ ਦੁਆਰਾ ਆਸ਼ੀਰਵਾਦ ਦਿੱਤੀ ਹੈ, ਅਸੀਂ ਓਸੇ ਨੂੰ ਅਪਣਾਈਏ। ਸਤਿਗੁਰਾਂ ਦਾ ਕਥਨ ਹੈ :

ਪੂਤਾ ਮਾਤਾ ਕੀ ਆਸੀਸ।
ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ
ਸਦਾ ਭਜਹੁ ਜਗਦੀਸ।

(ਅਤੇ 'ਜਗਦੀਸ਼' ਵਲ ਵੇਖ ਕੇ ਉਸ ਨੂੰ ਚੇਤੇ ਕਰਵਾ ਦਿੱਤਾ ਕਿ ਤੂੰ ਵੀ ਜਗਦ ਈਸ਼ ਹੈਂ।)

ਸ. ਗੁਰਚੈਨ ਸਿੰਘ ਨੈਰੋਬੀ ਵਾਲਿਆਂ ਦੱਸਿਆ ਹੈ ਕਿ ਪੱਛਮੀ ਦੇਸ਼ਾਂ ਦੇ ਵਿਗਿਆਨੀਆਂ ਨੇ ਗੁਹਿ ਸ਼ਕਤੀ ਦਾ ਅਧਿਐਨ ਕਰਦੇ ਸਪੱਸ਼ਟ ਕੀਤਾ ਹੈ ਕਿ ਸ਼ੁਧ ਤਰੀਕੇ ਨਾਲ ਕੀਤੇ ਹੋਏ ਮੰਤਰ ਜਪ ਨਾਲ ਏਨੀ ਸ਼ਕਤੀ ਪ੍ਰਾਪਤ ਹੋ ਜਾਂਦੀ ਹੈ ਕਿ ਜਦੋਂ ਤੁਸੀਂ ਮੰਤਰ ਵਰਤਦੇ ਹੋ ਤਾਂ ਉਹ ਫਲੀਭੂਤ ਹੋ ਜਾਂਦਾ ਹੈ। ਤੁਹਾਡਾ ਏਥੇ ਰਹਿ ਕੇ ਸ਼ੁਧ ਹਿਰਦੇ ਨਾਲ ਜੋ ਆਚਰਨ ਕਰਨਾ ਹੈ, ਉਹ ਤੁਹਾਨੂੰ ਉਜੱਵਲ ਬਣਾਏਗਾ।

ਨੱਕ, ਕੰਨ, ਜੀਭ ਤੇ ਅੱਖਾਂ ਨੂੰ ਦੁਨਿਆਵੀ ਪਾਸਿਓਂ ਮੋੜ ਕੇ ਗੁਰੂ ਚਰਨਾਂ ਵਲ, ਸਾਧ ਸੰਗਤ ਵਲ ਅਤੇ ਜਿਸ ਕਾਰਜ ਵਾਸਤੇ ਆਏ ਹੋ, ਓਸੇ ਵਲ ਕੇਂਦਰਿਤ ਕਰੋ। ਨਤੀਜੇ ਆਪ ਤੋਂ ਆਪ ਚੰਗੇ ਨਿਕਲਣਗੇ। ਇਹੋ ਆਸ਼ੀਰਵਾਦ ਹੈ।

ਏਨੇ ਕੁ ਸ਼ਬਦਾਂ ਨਾਲ ਵਿੱਦਿਅਕ ਸੰਮੇਲਨ ਦਾ ਆਰੰਭ ਹੋ ਗਿਆ।

ਸਤਿਗੁਰੂ ਜੀ ਦੇ ਮੰਗਲਾਚਰਨ ਨਾਲ ਕੀਰਤਨ ਦਾ ਆਰੰਭ ਹੋ ਗਿਆ, ਜਿਸ ਵਿਚ ਸਾਰੇ ਹੀ ਗਾਇਕ, ਕੀਰਤਨਕਾਰ ਤੇ ਉਸਤਾਦ ਲੋਕ ਸ਼ਾਮਲ ਹਨ।

## ਨਾੜੀ ਰੋਗ ਦਾ ਸ਼ਿਕਾਰ ਸ਼ਿੰਗਾਰਾ ਸਿੰਘ

ਜਦੋਂ ਤੋਂ ਮੈਂ ਭੈਣੀ ਸਾਹਿਬ ਆਇਆ ਹਾਂ, ਗੁਰੂ ਰਾਮ ਸਿੰਘ ਜੀ ਦੇ ਖ਼ਾਨਦਾਨ ਨਾਲ ਸੰਬੰਧਤ ਸੰਤ ਅਰਜਨ ਸਿੰਘ ਮਠਾੜੂ ਦਾ ਪੋਤਰਾ, ਸਵਰਗਵਾਸੀ ਸ. ਉਜਾਗਰ ਸਿੰਘ ਦਾ ਲੜਕਾ ਸ਼ਿੰਗਾਰਾ ਸਿੰਘ ਕਦੇ ਸਿਰ ਦੀ ਪੀੜ, ਕਦੇ ਕਿਸੇ ਨਾੜੀ ਦੀ ਸੋਚਸ਼ ਨਾਲ ਦੌਰੇ ਦਾ ਸ਼ਿਕਾਰ ਹੋ ਜਾਂਦਾ ਹੈ, ਜਿਸ ਨਾਲ ਬੋਲ ਬਾਣੀ ਰੁਕ ਜਾਂਦਾ ਹੈ ਅਤੇ ਜੀਅ ਘਬਰਾਉਣ ਲਗ ਜਾਂਦਾ ਹੈ। ਇਸ ਸੁਹਣੇ ਜਵਾਨ ਦੀ ਖ਼ੂਬਸੂਰਤ ਪਤਨੀ ਸਾਡੇ ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਦੇ ਉਤਸ਼ਾਹੀ ਕਵੀ ਗੁਰਬਖ਼ਸ਼ ਸਿੰਘ ਰਾਮਪੁਰੀ ਦੀ ਪੁੱਤਰੀ ਹੈ।

ਬਾਬਾ ਅਰਜਨ ਸਿੰਘ ਦੇ ਘਰ ਗਿਆ ਤਾਂ ਸ਼ਿੰਗਾਰਾ ਸਿੰਘ ਦੌਰੇ ਦੌਰਾਨ ਮੰਜੀ ਉਤੇ ਪਿਆ ਸੀ। ਪੁਆਂਦੀ ਉਹਦੀ ਭੈਣ ਹਰਦੀਪ ਸੁਪਤਨੀ ਸ. ਅਵਤਾਰ ਸਿੰਘ (ਤਬਲਾ) ਅੰਮ੍ਰਿਤਸਰ ਅਤੇ ਸ਼ਿੰਗਾਰਾ ਸਿੰਘ ਦੀ ਪਤਨੀ ਭੁੰਜੇ ਸਰ੍ਹਾਣੇ ਵਲ, ਸਾਹਮਣੇ ਬਾਬਾ ਅਰਜਨ ਸਿੰਘ। ਬਾਬਾ ਜੀ ਨੇ ਦੱਸਿਆ: ਸਤਿਗੁਰੂ ਜੀ ਨੇ ਬਹੁਤ ਖ਼ਰਚ ਕੀਤਾ ਹੈ। ਇਹ ਮੁੰਡਾ ਘਰ ਪਿਆ ਹੈ। ਪਰਿਵਾਰ ਦਾ ਖ਼ਰਚਾ ਕਰਨ ਲਈ ਸਤਿਗੁਰੂ ਵੱਖ ਖ਼ਰਚਾ ਦੇ ਰਹੇ ਹਨ। ਇਸ ਨੂੰ ਵੱਡੇ ਤੋਂ ਵੱਡੇ ਹਸਪਤਾਲ ਵਿਚ ਵਿਖਾਇਆ ਗਿਆ ਹੈ। 18-20 ਤਾਂ ਐਕਸਰੇ ਹੀ ਲਏ ਗਏ ਹਨ। ਅਸੀਂ ਤਾਂ ਏਨਾ ਖ਼ਰਚ ਕਰਨ ਵਾਲੇ ਨਹੀਂ ਸਾਂ। ਪਰ ਸਤਿਗੁਰੂ ਜੀ ਨੇ ਕੋਈ ਕਸਰ ਬਾਕੀ ਨਹੀਂ ਛੱਡੀ।

ਕੋਲੋਂ ਬੀਬੀ ਹਰਦੀਪ ਬੋਲੀ: ਸਤਿਗੁਰੂ ਜੀ ਤਾਂ ਦੁਖੀਆਂ ਉਤੇ ਵੱਧ ਤੋਂ ਵੱਧ ਕੁਰਬਾਨ ਹੋਣ ਤਕ ਜਾਂਦੇ ਹਨ। ਮੇਰੇ ਪਤਿਅਹੁਰੇ ਸ. ਹਰਨਾਮ ਸਿੰਘ ਹੁਰਾਂ ਬਿਰਧ ਉਮਰੇ ਜਾ ਕੇ ਜਮਾਲਪੁਰ ਜੱਟਾਂ ਵਿਖੇ ਇਕ ਲੱਖ ਰੁਪਏ ਦੀ ਜ਼ਮੀਨ ਖ਼ਰੀਦੀ। ਹੇਰਾ ਫੇਰੀ ਨਾਲ ਕਿਸੇ ਨੇ, ਕਿਸੇ ਹੋਰ ਦੀ ਜ਼ਮੀਨ ਆਪਣੀ ਦੱਸ ਕੇ ਲੱਖ ਰੁਪਿਆ ਲੈ ਲਿਆ। ਸਾਰੀ ਤਿਆਰੀ ਜਾਅਲੀ ਕਰ ਲਈ। ਇਹ ਵਲਗਣ ਵਲਣ ਲਗੇ ਤਾਂ ਵਲਾਇਤ ਵਿਚੋਂ ਅਸਲੀ ਮਾਲਕਣ ਨੇ ਆ ਡੱਕਿਆ। ਹੇਰਾ ਫੇਰੀ ਦਾ ਪਤਾ ਲੱਗੇ ਤਾਂ ਬਿਰਧ ਪਰਿਵਾਰ ਨੂੰ ਡੋਬੂ ਪੈਣ ਲਗੇ। ਸਤਿਗੁਰਾਂ ਨੂੰ ਅਰਜ਼ ਕੀਤੀ ਗਈ। ਸੇਵਾ ਕਰਨ ਦੇ ਖ਼ਿਆਲ ਨਾਲ ਬਿਰਧ ਜੋੜੀ ਨੂੰ ਭੈਣੀ ਸਾਹਿਬ ਲੈ ਆਏ। ਸਤਿਗੁਰੂ ਜੀ ਨੇ ਪੈਸੇ ਦੇ ਕੇ ਇਨ੍ਹਾਂ ਨੂੰ ਚਿੰਤਾ ਮੁਕਤ ਕਰ ਦਿੱਤਾ।

## 30 ਜੂਨ 1982, ਬੁੱਧਵਾਰ
## ਸ੍ਰੀ ਭੈਣੀ ਸਾਹਿਬ

ਸਾਰੀ ਰਾਤ ਤਲਖ਼ੀ ਦਾ ਵਾਤਾਵਰਣ ਰਿਹਾ । ਹਵਾ ਦੀ ਰੁਮਕ ਨਹੀਂ ਸੀ । ਰੁੱਖਾਂ ਦਾ ਪੱਤਾ ਤਕ ਨਹੀਂ ਸੀ ਹਿਲਦਾ । ਪੱਖੇ ਤੋਂ ਬਿਨਾਂ ਖੁੱਲ੍ਹੇ ਆਕਾਸ਼ ਵਿਚ ਪਏ ਸਿੰਘ ਸਿੰਘਣੀਆਂ ਬੇਚੈਨ ਹੀ ਫਿਰਦੇ ਰਹੇ । ਇਸੇ ਲਈ ਆਸਾ ਦੀ ਵਾਰ ਖੁੱਲ੍ਹੇ ਆਕਾਸ਼ ਹੇਠ ਲਗੀ ।

### ਬੈਂਕੋਕ ਵਾਲਿਆਂ ਦਾ ਮਸਲਾ

ਸ੍ਰੀ ਸਤਿਗੁਰੂ ਜੀ ਤਾਂ ਨਿਤਨੇਮ ਆਦਿ ਕਰ ਕੇ ਨਿਵਾਜੇ ਹੋਏ ਸਿੰਘਾਂ ਨਾਲ ਨਹਿਰ ਤੇ ਚਲੇ ਗਏ । ਮੈਂ ਕੱਲ੍ਹ ਆਏ ਹੋਏ ਸੇਠ ਮੋਹਰ ਸਿੰਘ ਤੋਂ ਬੈਂਕੋਕ ਦੇ ਰਨਾਜ਼ੇ ਦੇ ਕਾਰਨ ਪੁੱਛੇ । ਉਹਨਾਂ ਚਾਰ ਗੱਲਾਂ ਦੱਸੀਆਂ :—

1. ਨਾਮਧਾਰੀ ਸੰਗਤ ਦੀ ਕਮੇਟੀ ਦੋ ਸਾਲਾਂ ਪਿੱਛੋਂ ਬਦਲੀ ਜਾਏ ।
2. ਧਰਮਸਾਲਾ ਬੈਂਕ ਦੇ ਨਾਉਂ ਲੁਹਾ ਕੇ ਨਾਮਧਾਰੀ ਸੰਗਤ ਦੇ ਨਾਮ ਕੀਤੀ ਜਾਏ ।
3. ਧਰਮਸਾਲਾ ਦਾ ਹਿਸਾਬ ਕਿਤਾਬ ਬਾਕਾਇਦਾ ਰਖਿਆ ਜਾਏ ।
4. ਬੈਂਕੋਕੀਆਂ ਨੂੰ ਵਿਆਹਾਂ ਬਾਰੇ ਕੁਛ ਨ ਕਿਹਾ ਜਾਇ ।

ਮੋਹਰ ਸਿੰਘ ਹੋਰਾਂ ਦਾ ਕਹਿਣਾ ਸੀ ਕਿ ਉਹ ਨਿੱਜੀ ਤੌਰ ਤੇ ਕਿਸੇ ਵੀ ਧਿਰ ਦੇ ਨਾਲ ਨਹੀਂ ।

### ਮਨਧੀਰ ਦੀ ਸੱਸ ਗੁਜ਼ਰ ਗਈ

ਸੰਤ ਮੰਗਲ ਸਿੰਘ ਲਾਇਲਪੁਰੀ ਦਾ ਵੱਡਾ ਲੜਕਾ ਸ਼ਰਮ ਸਿੰਘ ਮਨਧੀਰ ਅੱਜ ਆਸਾ ਦੀ ਵਾਰ ਵਿਚ ਨਜ਼ਰ ਪਿਆ । ਰਾਤ ਦਾ ਉਹ ਵੀ ਦਿੱਲੀਓਂ ਗੁਰਦਰਸ਼ਨ ਹਿਤ ਆਇਆ ਹੋਇਆ ਸੀ । ਉਸ ਤੋਂ ਪਤਾ ਲਗਾ ਕਿ ਉਹਦੀ ਸੱਸ ਬੀਬੀ ਕਰਤਾਰ ਕੌਰ ਸੁਪਤਨੀ ਸੁਰਗਵਾਸੀ ਸ. ਇਕਬਾਲ ਸਿੰਘ ਗਾਂਧੀ ਨਗਰ, ਦਿੱਲੀ 19.6.82 ਨੂੰ ਪੂਰੀ ਹੋ ਗਈ ਹੈ । ਉਸ ਨਮਿਤ ਭੋਗ ਵੀ 27.6.82 ਨੂੰ ਪਾਇਆ ਜਾ ਚੁੱਕਾ ਹੈ ।

### ਮਿੱਤਰ ਨੂੰ ਹਾਰਟ ਅਟੈਕ

ਕੱਲ੍ਹ ਦਾ ਸਾਡਾ ਸਹਿਪਾਠੀ ਸ੍ਰੀ ਹਜ਼ੂਰ ਸਿੰਘ ਚੰਦਰਹਾਂਸ ਆਇਆ ਹੋਇਆ ਹੈ । ਉਸ ਤੋਂ ਪਤਾ ਲਗਾ ਹੈ ਕਿ ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਦੂਜੇ ਹਮਲੇ (ਹਾਰਟ ਅਟੈਕ) ਤੋਂ ਕਾਫ਼ੀ ਸਮਾਂ ਬੇਹੋਸ਼ ਰਹਿ ਕੇ ਬਚੇ ਹਨ ਅਤੇ ਹੁਣ ਉਨ੍ਹਾਂ ਨੂੰ ਘਰ ਜਾਣ ਦੀ ਛੁੱਟੀ ਮਿਲ ਗਈ ਹੈ ।

## ਫਲੌਰਾ ਪਰਿਵਾਰ ਦੀ ਆਮਦ

ਅੱਜ ਫਲੌਰਾ ਪਰਿਵਾਰ ਨੈਰੋਬੀ ਤੋਂ ਆ ਪਹੁੰਚਾ ਹੈ । ਸ. ਗੁਰਚੈਨ ਸਿੰਘ ਦੇ ਪਿਤਾ ਸ੍ਰੀ ਪ੍ਰਤਾਪ ਸਿੰਘ ਫਲੌਰਾ ਇਹਨਾਂ ਦੀ ਸੁਪਤਨੀ। ਇਹਨਾਂ ਦੀ ਪੁੱਤਰੀ ਬਲਜੀਤ ਕੌਰ ਸੁਪਤਨੀ ਸ. ਵਿਸ਼ੇਸ਼ਰ ਸਿੰਘ ਵਲਭ। ਗੁਰਚੈਨ ਸਿੰਘ ਤੇ ਰਛਪਾਲ ਕੌਰ ਹਵਾਈ ਜਹਾਜ਼ ਰਾਹੀਂ ਲੁਧਿਆਣੇ ਪਹੁੰਚ ਗਏ। ਏਥੋਂ ਸਿੱਧੇ ਹੀ ਸਤਿਗੁਰੂ ਜੀ ਪਾਸ ਨਹਿਰ ਤੇ ਪਹੁੰਚ ਗਏ। ਇੰਜ ਸਾਡੇ ਜਗਦੀਸ਼ ਸਿੰਘ ਦੀਆਂ ਪੁੱਤਰੀਆਂ ਨਾਲ ਸੰਬੰਧਤ ਸਾਰੇ ਵਿਅਕਤੀ ਹੀ ਨਹਿਰ ਤੇ ਗਏ। ਸ਼ਾਇਦ ਨੀਂਗਰ ਚੰਦ ਵੀ ਆ ਗਏ ਹੋਣ।

ਜਗਦੀਸ਼ ਸਿੰਘ ਨੇ ਦੱਸਿਆ ਹੈ ਕਿ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਨੂੰ ਪੇਸ਼ ਕਰਨ ਵਾਲੀ ਥੈਲੀ ਹਿਤ ਸਤਿਗੁਰੂ ਜੀ ਤੋਂ 1000/- ਉਸ ਨੂੰ ਪ੍ਰਾਪਤ ਹੋ ਗਿਆ ਹੈ।

## ਫੇਰੀ ਫੇਰੀ ਕੋਠੀ ਦੀ

ਅੱਜ ਮੇਰਾ ਇਰਾਦਾ ਹੋਇਆ ਕਿ ਮੈਂ 12.30 ਤੋਂ 1.30 ਵਜੇ ਤਕ ਜੋ ਸਤਿਗੁਰੂ ਜੀ ਪਾਸ ਅਰਦਾਸ ਬੇਨਤੀਆਂ ਦਾ ਸਮਾਂ ਹੈ, ਉਸ ਨੂੰ ਅੱਖੀਂ ਜਾ ਕੇ ਦੇਖਾਂ। ਸਬਬ ਨਾਲ ਹਰੀ ਮੰਦਰ ਵਾਲਾ ਕੋਠੀ-ਬਾਗ ਦੁਆਰਾ ਖੁੱਲ੍ਹਾ ਸੀ । ਸਹਿਜੇ ਜਿਹੇ ਅੰਦਰ ਜਾ ਦਾਖ਼ਲ ਹੋਇਆ। ਘਾਹ ਕਿੱਤੇ ਵਿਚਦੀ ਚੁਤਰਫ਼ੀਂ ਝਾਕਦਾ ਪਰ ਕੋਠੀ ਦੇ ਵਿਚ ਜਾਂ ਬਾਹਰ ਕਿਤੇ ਵੀ ਮਨੁੱਖ ਨੂੰ ਵੇਖਣ ਦਾ ਇਤਫ਼ਾਕ ਨਾ ਹੋਇਆ । ਨਾ ਕੋਈ ਪਹਿਰੂ ਹੀ ਟੱਕਰਿਆ ਨਾ ਹਥਿਆਰ ਬੰਦ ਅੰਗ ਰੱਖਿਅਕ। ਡਾਂਟੇ ਦੀ ਵਾੜ ਨਾਲ ਡਿਉਢੀ ਵਲ ਗਿਆ । ਛੋਟਾ ਦਰਵਾਜ਼ਾ ਖੁੱਲ੍ਹਾ ਸੀ, ਪਹਿਰੇਦਾਰ ਕੋਈ ਨਹੀਂ ਸੀ।

ਇਸ ਦਾ ਮਤਲਬ ਇਹ ਸੀ ਕਿ ਸੇਵਕਾਂ ਪਹਿਰੂਆਂ ਦਾ ਖਿਲਾਰਾ ਵੇਖਣ ਨੂੰ ਹੀ ਹੈ, ਸਤਿਗੁਰੂ ਜੀ ਆਪਣੇ ਵਿਸਥਾਰ ਦੇ ਆਪ ਹੀ ਸੁਰੱਖਿਅਕ ਹਨ।

ਲਉਢੇ ਪਹਿਰ ਦੇ ਦੀਵਾਨ ਵਿਚ ਨੈਰੋਬੀ ਦੇ ਫਲੌਰਾ ਪਰਿਵਾਰ ਦੇ ਪਿਤਾ, ਪੁੱਤਰ, ਪੋਤਰੇ ਉਪਸਥਿਤ ਸਨ । ਬਹੁਤੇ ਨੌਜਵਾਨ ਵਿਦੇਸ਼ੀ ਹੀ ਨਜ਼ਰ ਆਏ। ਸੰਗਤ ਭਰਪੂਰ ਗਿਣਤੀ ਵਿਚ। ਮਾਲਕੌਂਸ ਵਿਚ ਸਤਿਗੁਰੂ ਜੀ ਦੀ ਅਗਵਾਈ ਵਿਚ ਕੀਰਤਨ।

## ਪੈੜੇ ਵਾਲਿਆਂ ਦੀ ਪੁੱਤਰੀ

ਸ. ਉਤਮ ਸਿੰਘ ਬਹਾਉਦੀ ਦੇ ਪਿਤਾ ਸ. ਸੰਤ ਸਿੰਘ ਪੈੜੇ ਵਾਲਿਆਂ ਦੀ ਇਕ ਪੁੱਤਰੀ ਬੀਬੀ ਜੀਤ ਕੌਰ, ਬੀਬੀ ਬਾਲ ਕੌਰ ਦੀ ਧੀ ਆਪਣੇ ਪਤੀ ਸ. ਅਮਰੀਕ ਸਿੰਘ ਖਾਨੇਵਾਲ (ਮਲੇਰਕੋਟਲੇ) ਤੋਂ ਆਈ ਹੋਈ ਸੀ। ਸ. ਇਕਬਾਲ ਸਿੰਘ ਤੇ ਸ. ਰਾਜਿੰਦਰ ਸਿੰਘ ਇਨ੍ਹਾਂ ਦੇ ਨਾਲ ਆਏ ਹੋਏ ਸਨ। ਇਹਨਾਂ ਦਾ ਪਾਇਲਿਟ ਪੁੱਤਰ ਇਕ ਹਾਦਸੇ ਵਿਚ ਮਾਰਿਆ ਗਿਆ ਸੀ। ਇਹਨਾਂ ਨੂੰ 4 ਲੱਖ ਰੁਪਏ ਦਾ ਕਲੇਮ ਮਿਲ ਸਕਦਾ ਹੈ, ਜੇ ਗੁਰੂ ਘਰ ਵਲੋਂ ਪੰਜਾਬ ਦੇ ਮੁਖ ਮੰਤਰੀ ਸ. ਦਰਬਾਰਾ ਸਿੰਘ ਨੂੰ ਸਿਫਾਰਸ਼ ਹੋ ਜਾਵੇ,

ਮਹਾਰਾਜ ਬੀਰ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਆਗਿਆ ਹੋਈ ਹੈ । ਅਤੇ ਇਹ ਪਰਿਵਾਰ ਮਹਾਰਾਜ ਜੀ ਦੀ ਇੰਤਜ਼ਾਰ ਵਿਚ ਹੈ ।

ਦਿੱਲੀ ਵਿਚੋਂ 40 ਜੁਆਨ ਸ. ਜੰਗ ਬਹਾਦਰ ਸਿੰਘ – ਸ. ਹਰਮੀਤ ਸਿੰਘ ਢੋਡਾ ਆਦਿ ਦੀ ਅਗਵਾਈ ਵਿਚ ਇਕ ਸਿੱਧੀ ਬੱਸ ਦੁਆਰਾ ਵਿੱਦਿਅਕ ਸੰਮੇਲਨ ਵਿਚ ਭਾਗ ਲੈਣ ਲਈ ਆਏ ਹਨ ।

### 4½ ਸਾਲ ਦੇ ਬੱਚੇ ਵਲੋਂ ਅਰਦਾਸ

ਮਾਸਟਰ ਨਿਹਾਲ ਸਿੰਘ ਅਤੇ ਗਿਆਨੀ ਮੋਹਰ ਸਿੰਘ ਜੀ ਕਾਨਪੁਰੀ ਨੇ ਦੱਸਿਆ ਕਿ ਅੱਜ ਦਿਨੇ 11 ਵਜੇ, ਸੰਮੇਲਨ ਦੀ ਅਰਦਾਸ ਇਕ ਨਿੱਕੇ ਜਿਹੇ ਬੱਚੇ ਗੁਰਸੇਵਕ ਸਿੰਘ, ਜਿਸ ਦੀ ਆਯੂ ਕੇਵਲ 4½ ਸਾਲ ਹੈ, ਨੇ ਕੀਤੀ, ਸ਼ੁਧ ਅਤੇ ਸਪੱਸ਼ਟ । ਉਸ ਨੂੰ ਜਪੁਜੀ ਸਾਹਿਬ ਦੀਆਂ ਕਿੰਨੀਆਂ ਸਾਰੀਆਂ ਪਉੜੀਆਂ ਵੀ ਕੰਠ ਹਨ । ਇਸ ਦੇ ਪਿਤਾ ਸ. ਮਨਜੀਤ ਸਿੰਘ, ਮਾਤਾ ਜਸਵੰਤ ਕੌਰ ਪੱਦੀ ਖਾਲਸਾ (ਫਗਵਾੜਾ) ਦੇ ਵਸਨੀਕ ਹਨ ।

### ਰੋਗੀਆਂ ਦੇ ਇਲਾਜ ਲਈ

ਸ. ਗੁਰਚੈਨ ਸਿੰਘ ਫਲੌਰਾ ਪਰਿਵਾਰ ਅਤੇ ਹੋਰ ਸਤਿਕਾਰੇ ਸਿੱਖਾਂ ਨੂੰ ਨਹਿਰ ਤੇ ਲਿਜਾਣਾ ਸੀ, ਦਿੱਲੀਓਂ ਆਈ ਬੱਸ ਨੂੰ ਤੋਰ ਲਿਆ ਪਰ ਸਤਿਗੁਰੂ ਜੀ ਸ. ਗੁਰਚੈਨ ਸਿੰਘ ਫਲੌਰਾ ਨੂੰ ਨਾਲ ਲੈ ਕੇ, ਪੂਰਬਾ ਦੇ ਘਰ ਅੱਗੇ ਮੰਜੀ ਤੇ ਪਏ ਸੰਤ ਗਿਆਨ ਸਿੰਘ ਹੁਰਾਂ ਪਾਸ ਆ ਗਏ । ਇਸ ਸਾਧੂ ਨੇ ਬੜਾ ਲੰਮਾ ਸਮਾਂ ਗੁਰੂ ਘਰ ਦੀ ਸੇਵਾ ਕੀਤੀ ਹੈ । ਹੁਣ ਇਹ ਆਪਣੇ ਪਿੰਡੋਂ ਆਇਆ ਹੈ, ਸਤਿਗੁਰੂ ਜੀ ਨੇ ਲਿਆਂਦਾ ਹੈ । ਇਸ ਦੀ ਆਵਾਜ਼ ਨਹੀਂ ਨਿਕਲਦੀ । ਨੰਗੇ ਢਿੱਡ ਪਏ ਸੰਤ ਗਿਆਨ ਸਿੰਘ ਨੇਂਘ ਨੂੰ ਸੱਜੇ ਪਾਸਿਓਂ ਹਿਠਾਂਹ ਕਰ ਕੇ, ਕੁਛ ਚਿੰਨ੍ਹ ਸ. ਫਲੌਰਾ ਨੇ ਅਤੇ ਉਸ ਦੇ ਸੁਕੇ ਢਿੱਡ ਤੇ ਧੌਂਕਣੀ ਵਾਂਗ. ਸਾਹ ਨਾਲ ਉਠਦੇ ਡਿਗਦੇ ਬੱਬਰਾਂ ਨੂੰ ਵੇਖਦੇ ਸ. ਗੁਰਚੈਨ ਸਿੰਘ ਨੇ ਸਤਿਗੁਰੂ ਜੀ ਨੂੰ ਬਿਨੈ ਕੀਤੀ ਕਿ ਨਹਿਰ ਵਲ ਜਾਂਦਿਆਂ ਇਸ ਬਾਰੇ ਸਾਰੇ ਕਾਰਨ ਕਾਰਜ ਦੱਸੇਗਾ ।

ਇਕ ਮਰੀਜ਼ ਸ਼ੇਰ ਸਿੰਘ ਪਖਾਵਜੀ ਸੀ । ਉਸ ਦੀ ਤਕਲੀਫ਼ ਨੂੰ ਸਮਝਣ ਲਈ ਉਸ ਨੂੰ ਨਹਿਰ ਤੇ ਚੱਲਣ ਲਈ ਕਿਹਾ ਗਿਆ ।

ਸਤਿਗੁਰੂ ਜੀ ਨੇ ਫਲੌਰਾ ਪਰਿਵਾਰ ਨੂੰ ਆਪਣੀ ਨਵੀਂ ਕੋਠੀ ਵਿਚ ਰਿਹਾਇਸ਼ ਦੇ ਕੇ ਬੜਾ ਮਾਣ ਬਖਸ਼ਿਆ ਹੈ । ਬਖਸ਼ਣ ਵੀ ਕਿਉਂ ਨਾ, ਸਰਬ ਵਿੱਦਿਆ ਨਿਧਾਨ ਤੇ ਪਦਾਰਥਕ ਤੌਰ ਤੇ ਬਲਵਾਨ ਬੰਦਾ ਗੁਰੂ ਕੇ ਚਰਨਾਂ ਵਿਚ ਵਿਕਿਆ ਫਿਰੇ, ਜੇ ਸਤਿਗੁਰੂ ਅਜਿਹੇ ਸਿੱਖਾਂ ਨੂੰ ਆਪਣੀ ਛਾਤੀ ਤੇ ਵੀ ਲਿਟਾ ਲੈਣ ਤਾਂ ਕੀ ਅਲੌਕਾਰ ਹੈ ।

ਅੱਜ ਸਤਿਗੁਰੂ ਜੀ ਨਹਿਰ ਤੋਂ ਕਾਫ਼ੀ ਕੁਵੇਲੇ ਹੋਏ ਪਰਤੇ ।

## 1 ਜੁਲਾਈ 1982, ਵੀਰਵਾਰ
## ਸ੍ਰੀ ਭੈਣੀ ਸਾਹਿਬ

ਹਰੀ ਮੰਦਰ – ਬੋਹੜ ਦੇ ਖੁੱਲ੍ਹੇ ਆਂਗਣ ਵਿਚ ਆਸਾ ਦੀ ਵਾਰ। ਸਤਿਗੁਰੂ ਜੀ ਦੀ ਨਿਤ ਵਾਂਗ ਅਗਵਾਈ। ਸੰਗਤ ਦੀ ਹਾਜ਼ਰੀ 800, ਰਾਤ ਦੇ ਸੇਠ ਤਰਲੋਕ ਸਿੰਘ ਵੀ ਆਏ ਹੋਏ, ਅੱਜ ਸਤਿਗੁਰੂ ਜੀ ਨੂੰ ਚੌਰ ਕਰ ਰਹੇ ਹਨ। 5.30 ਵਜੇ ਪੂਰਬੇ ਨੇ ਅਰਦਾਸ ਕੀਤੀ।

ਸਤਿਗੁਰੂ ਜੀ ਵਰਨੀਆਂ ਵਾਲੇ ਡੇਰੇ ਵਰਜ਼ਸ਼ ਲਈ ਕੁਛ ਸੱਜਣਾਂ ਨਾਲ ਪਧਾਰੇ।

ਸਾਧ ਸੰਗਤ ਨੂੰ ਵਰਨੀਆਂ ਵਾਲੇ ਡੇਰੇ ਦੇ ਇਲਾਕੇ ਵਿਚ, ਹੁਕਮ ਅਨੁਸਾਰ ਪੰਗਤਾਂ ਲੁਆ ਕੇ ਪ੍ਰਸ਼ਾਦਿਆਂ ਨਾਲ ਬੂੰਦੀ ਦੇ ਖੁੱਲ੍ਹੇ ਗੱਫੇ ਵਰਤਾਏ ਗਏ।

### ਧੌਂਸਾ 2 ਵਜੇ ਉਠਾਂਦਾ ਹੈ

ਕੱਲ੍ਹ ਮੈਂ 3 ਫੁੱਟ ਡਾਇਆਮੀਟਰ ਦਾ ਇਕ ਧੌਂਸਾ ਹਰੀਮੰਦਰ ਪਾਸ, ਮਿੱਟੀ ਦੀ ਵਟੀਰੀ ਬਣਾ ਕੇ, ਪਾਣੀ ਸੁਟੇ ਹੋਏ ਵਿਚ ਮੂਧਾ ਪਿਆ ਵੇਖਿਆ। ਸੰਤ ਦਿਆਲ ਸਿੰਘ ਫਗਵਾੜਾ ਨੇ ਦੱਸਿਆ ਕਿ ਇਹ ਰੋਜ਼ ਦੋ ਵਜੇ ਅੰਮ੍ਰਿਤ ਵੇਲੇ ਵਜਾਇਆ ਜਾਂਦਾ ਹੈ। ਸਤਿਗੁਰੂ ਜੀ ਅਤੇ ਹੋਰ ਭਜਨ ਬੰਦਗੀ ਕਰਨ ਵਾਲੇ ਇਸ ਦੀ ਆਵਾਜ਼ ਸੁਣ, ਨੀਂਦ ਤਿਆਗ, ਸ਼ੌਚ ਕਿਰਿਆ ਅਤੇ ਇਸ਼ਨਾਨ ਕਰਨ ਲਈ ਜਾਗ ਉਠਦੇ ਹਨ।

ਸਾਡੇ ਬਚਪਨ ਸਮੇਂ ਵੀ ਇਹੋ ਧੌਂਸਾ ਗੁਆਂਢ ਦੇ ਪਿੰਡਾਂ ਨੂੰ ਸਮੇਂ ਦਾ ਪਤਾ ਦਿਆ ਕਰਦਾ ਸੀ।

### ਬਹੁਤ ਮਸਰੂਫ਼ ਆਦਮੀ

ਉਂਜ ਤਾਂ ਸਦਾ ਹੀ, ਪਰ ਇਹਨੀਂ ਦਿਨੀਂ ਖਾਸ ਕਰ ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨੂੰ ਬਹੁਤ ਕੰਮ ਰਹਿੰਦਾ ਹੈ। ਹਰ ਕੋਈ ਤਰਸੇਮ ਸਿੰਘ ਨੂੰ ਮਿਲ ਕੇ ਸਤਿਗੁਰੂ ਜੀ ਪਾਸੋਂ ਵਕਤ ਮੰਗਦਾ, ਜਾਂ ਆਪਣੀ ਲੋੜ ਉਸ ਨੂੰ ਹੀ ਦੱਸ ਪੂਰਤੀ ਕਰਦਾ। ਸਤਿਗੁਰੂ ਜੀ ਵੀ ਜਦੋਂ ਤੋਂ ਨਿੱਤ ਪਾਠ ਆਦਿ ਤੋਂ ਵਿਹਲੇ ਹੋ ਸਾਵਧਾਨ ਹੁੰਦੇ ਹਨ, ਜਦੋਂ ਵੀ ਨਿਜੀ ਸੇਵਕਾਂ ਤੋਂ ਬਿਨਾਂ ਕੋਈ ਗੱਲ ਕਰਨੀ ਹੋਵੇ ਲਿਖ ਕੇ ਤਰਸੇਮ ਸਿੰਘ ਨੂੰ ਦੱਸਦੇ ਜਾਂ ਦਿੰਦੇ ਅਤੇ ਉਹ ਹੁਕਮ ਅਨੁਸਾਰ ਕਾਰਜ ਕਰਦਾ ਹੈ। ਚਿੱਠੀ ਪੱਤਰ ਲਿਖਣਾ, ਤਾਰਾਂ ਦੇਣੀਆਂ, ਫੋਨ ਸੁਣਨੇ-ਕਰਨੇ; ਹਰ ਵਿਅਕਤੀ ਨੂੰ ਜੋ ਕੋਈ ਨਜਿੱਠਣ ਲਈ ਸਤਿਗੁਰਾਂ ਪਾਸ ਮਸਲਾ ਲਿਆਉਂਦਾ ਹੈ, ਉਸ ਨੂੰ ਸੁਣਨਾ-ਸਮਝਣਾ, ਜੇ ਲੋੜ ਸਮਝੇ ਤਾਂ ਹਜ਼ੂਰੀ ਵਿਚ ਪੇਸ਼ ਕਰਨਾ ਜਾਂ ਆਪ ਹੀ ਉਸ ਦਾ ਸਮਾਧਾਨ ਕਰਨਾ। ਇਮਾਨਦਾਰੀ ਨਾਲ ਕੰਮ ਕਰਦਿਆਂ ਆਪਣੇ ਪਰਿਵਾਰ ਵਲ ਘੱਟ ਹੀ ਧਿਆਨ ਦਿੱਤਾ ਜਾਂਦਾ ਹੈ। ਵਧੇਰੇ ਸਮਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਜਾਂ ਸੰਬੰਧਤ ਕੰਮਾਂ ਵਿਚ ਬੀਤਦਾ ਹੈ।

### ਤਰਸੇਮ ਸਿੰਘ ਦਾ ਸਹਾਇਕ

ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਦੇ ਸਹਾਇਕ ਹਨ, ਸੰਤ ਦਿਆਲ ਸਿੰਘ

ਫਗਵਾੜਾ ਅਤੇ ਸੰਤ ਗੁਰਦਿਆਲ ਸਿੰਘ ਰਾਇਸਰੀ। ਇਹ ਹਰ ਸਮੱਗਰੀ ਖ਼ਰੀਦ ਕੇ ਮੁਹੱਯਾ ਕਰਨ ਵਿਚ ਮਦਦਗਾਰ ਹਨ। ਡੇਰੇ ਲੁਆਣ ਵਿਚ ਇਹਨਾਂ ਦਾ ਸਹਾਇਕ ਸੰਤ ਕਸ਼ਮੀਰ ਸਿੰਘ ਹੈ। ਪਰ ਕਸ਼ਮੀਰ ਸਿੰਘ ਦਾ ਮੁਖ ਕੰਮ ਨਵੇਂ ਆਇਆਂ ਦਾ ਸੁਆਗਤ ਕਰਨਾ ਅਤੇ ਜਗਹ ਦਾ ਇੰਤਜ਼ਾਮ ਕਰ ਕੇ ਦੇਣਾ ਹੈ।

ਆਓ ਭਗਤ ਵਾਲੇ ਕਹੇ ਜਾਂਦੇ ਸੰਤ ਸ਼ਿੰਗਾਰਾ ਸਿੰਘ-ਸਵਰਨ ਕੌਰ ਦੀ ਜੋੜੀ ਹਰ ਨਵੇਂ ਆਏ ਨੂੰ ਪ੍ਰਸ਼ਾਦ ਪਾਣੀ ਛਕਾਂਦੇ ਹਨ।

ਸੰਤ ਪਿਆਰਾ ਸਿੰਘ ਨਾਥ ਭੈਣੀ ਸਾਹਿਬ ਦਾ ਮੁੱਖ ਸਪਲਾਇਰ ਹੈ। ਸਾਬਣ, ਤੇਲ, ਘਿਉ, ਖੰਡ, ਮੋਮਬੱਤੀ, ਦੀਆਸਲਾਈ ਆਦਿ ਸੰਗਤ ਦੀ ਲੋੜ ਪੂਰੀ ਕਰਨਾ ਇਹਦੀ ਡਿਊਟੀ ਹੈ।

ਸੰਤ ਅਵਤਾਰ ਸਿੰਘ ਨਾਮੀ ਨੌਜੁਆਨ ਟੈਲੀਫ਼ੋਨ ਉਪਰੇਟਰ ਹੈ। ਇਹ ਡਿਊਟੀ ਉਹ ਕਈ ਸਾਲਾਂ ਤੋਂ ਕਰ ਰਿਹਾ ਹੈ।

ਪਿਛਲੇ ਦੋ ਕੁ ਸਾਲਾਂ ਤੋਂ, ਜਦੋਂ ਤੋਂ ਪੰਜਾਬ ਵਿਚ ਫ਼ਿਰਕੂ ਤਣਾਤਣੀ ਵਧੀ ਹੈ ਗੁੰਡਾਗਿਰੀ ਵਧੀ ਹੈ, ਸਤਿਗੁਰੂ ਜਗਜੀਤ ਸਿੰਘ ਜੀ ਦੀ ਸੁਰੱਖਿਆ ਅਤੇ ਹੋਰ ਲੋੜੀਂਦੀਆਂ ਗੱਲਾਂ ਲਈ ਗੁਰੂ ਘਰ ਵਿਚ ਇਕ ਫੌਜੀ ਦਸਤਾ ਕਾਇਮ ਹੈ, ਇਹਨਾਂ ਦਾ ਸਿਪਾਹਸਾਲਾਰ ਸ. ਗੁਰਦੇਵ ਸਿੰਘ ਮਦਾਰੀਆ ਅੰਮ੍ਰਿਤਸਰ ਕਲਾਂ (ਸਰਸਾ) ਵਾਲਾ ਹੈ। ਇਹਦੇ ਜਥੇ ਵਿਚ ਬਹੁਤੇ ਜਵਾਨ ਇਹਦੇ ਪਿੰਡ ਦੇ ਹੀ ਹਨ। ਸਤਿਗੁਰੂ ਜੀ ਦੇ ਅੰਗ-ਰੱਖਿਅਕ ਦੇ ਰੂਪ ਵਿਚ ਇਹਦੇ ਜਥੇ 'ਚੋਂ ਹੀ ਨਾਲ ਰਹਿੰਦੇ ਹਨ। ਇਹ ਬੇਤਨਖ਼ਾਹ ਸੇਵਕ ਹਨ। ਇਹਨਾਂ ਦੇ ਖਾਣ ਪੀਣ ਦਾ ਮੁਨਾਸਬ ਪ੍ਰਬੰਧ ਹੈ। ਇਕ ਜੀਪ ਵੀ ਜਥੇ ਦੇ ਸਰਦਾਰ ਪਾਸ ਰਹਿੰਦੀ ਹੈ। ਇਹਦੇ ਹੋਰ ਕਈ ਮਾਅਰਕਿਆਂ ਵਿਚੋਂ ਇਕ ਮਾਅਰਕਾ ਹੈ ਭੈਣੀ ਸਾਹਿਬੀਏ ਸੁਖਦੇਵ ਸਿੰਘ, ਗੁਰਮੇਜ ਸਿੰਘ ਤੇ ਗੁਰਦੀਪ ਸਿੰਘ ਨੂੰ ਸਤਿਗੁਰੂ ਸ਼ਰਨ ਵਿਚ ਲਿਆਣਾ। ਭਾਵੇਂ ਇਸ ਕਾਰਜ ਵਿਚ ਸੰਤ ਉਦੇ ਸਿੰਘ ਚੂੰਨ੍ਹੀ ਤੇ ਹੋਰ ਵੀ ਕੋਈ ਹੋ ਸਕਦਾ ਹੈ। ਅੱਜ ਉਸ ਦੇ ਸਹਾਇਕਾਂ ਦੇ ਨਾਮ ਨੋਟ ਕਰਦਾ ਹਾਂ :

1. ਸੰਤ ਕਰਨੈਲ ਸਿੰਘ ਅੰਮ੍ਰਿਤਸਰ ਕਲਾਂ
2. ਸੰਤ ਕਰਤਾਰ ਸਿੰਘ ਸਰਪੰਚ ਢੈਂਠਲ
3. ਸੰਤ ਜਸਵੰਤ ਸਿੰਘ ਅੰਮ੍ਰਿਤਸਰ ਕਲਾਂ
4. ਸੰਤ ਬਿਬੇਕ ਸਿੰਘ ਬੇੜ੍ਹ ਮਿਰਜ਼ਾਪੁਰ
5. ਸੰਤ ਸੁਖਚੈਨ ਸਿੰਘ ਭੰਗੂਰੀਆ
6. ਸੰਤ ਦਰਸ਼ਨ ਸਿੰਘ ਅੰਮ੍ਰਿਤਸਰ ਕਲਾਂ
7. ਸੰਤ ਜੋਗਾ ਸਿੰਘ ਮਦਾਰ
8. ਸ੍ਰੀ ਜਸਬੀਰ ਸਿੰਘ ਚੇਲੇ ਕਾ
9. ਸੰਤ ਗੁਰਮੁਖ ਸਿੰਘ ਪ੍ਰਤਾਪ ਨਗਰ
10. ਸੰਤ ਸੰਤੋਖ ਸਿੰਘ ਨੰਬਰਦਾਰ ਸੰਤ ਨਗਰ।

## ਨਹਿਰ ਦੇ ਕਿਨਾਰੇ

ਅੱਜ ਨਹਿਰ ਦੇ ਡੇਰੇ ਤੇ ਸ੍ਰੀ ਸਤਿਗੁਰੂ ਜੀ ਨਾਲ 60 ਦੇ ਕਰੀਬ ਇਸਤਰੀਆਂ ਪੁਰਸ਼ ਪਧਾਰੇ । ਨਹਿਰ ਭਰਪੂਰ ਵਗਦੀ ਸੀ, ਅੰਬਾਂ ਦੀਆਂ ਝੁਕੀਆਂ ਹੋਈਆਂ ਟਹਿਣੀਆਂ ਤੀਕਰ । ਮੈਂ ਅਤੇ ਮੇਰਾ ਲੜਕਾ ਸੁਖਬੀਰ ਸਿੰਘ ਸੰਧੂ ਵੀ ਨਹਿਰ-ਸੁਖ ਲੈਣ ਲਈ ਗਏ ਹੋਏ ਸਾਂ ।

ਸਤਿਗੁਰੂ ਜੀ ਦੇ ਦਰਸ਼ਨ ਕਰਨ ਨਹਿਰ ਉਪਰਲੇ ਕਮਰੇ ਵਿਚ ਗਿਆ, ਸ੍ਰੀ ਹਜ਼ੂਰ ਤਾਂ ਨਜ਼ਰ ਨਾ ਆਏ ਪਰ ਇਕ ਸਫ ਤੇ ਸਕੱਤਰ ਮੂਧੇ ਮੂੰਹ ਪਿਆ ਮਾਲਿਸ਼ ਕਰਵਾ ਰਿਹਾ ਸੀ, ਬੱਚੇ ਕੁਲਦੀਪ ਸਿੰਘ ਤੋਂ । ਪਤਲੀ ਜਿਹੀ ਕਾਇਆ ਸੀ, ਤਰਸੇਮ ਸਿੰਘ ਦੀ ।

ਸ੍ਰੀ ਸਤਿਗੁਰੂ ਜੀ ਮਾਲਿਸ਼ ਕਰਵਾ ਕੇ ਅਖ਼ਬਾਰ ਪੜ੍ਹ ਰਹੇ ਸਨ ਜਾਂ ਮੈਂ ਅਚਾਨਕ ਅੰਦਰ ਝਾਤ ਮਾਰੀ । ਪਹਿਲੀ ਵਾਰੀ ਆਪ ਜੀ ਦੇ ਪਿੰਡੇ ਗੂੜ੍ਹੀ ਮਹਿੰਦੀ ਰੰਗੀ ਇਕ ਛੋਟੀ ਕੁੜਤੀ ਵੇਖੀ ! ਕਦੇ ਅਜਿਹੇ ਰੰਗ ਪਹਿਨੇ ਨਹੀਂ ਗਏ, ਇਹ ਸਿਰਫ਼ ਰੋਜ਼ਾਨਾ ਤੇਲ ਮਾਲਿਸ਼ ਦਾ ਪ੍ਰਭਾਵ ਆਪਣੇ ਵਿਚ ਜਜ਼ਬ ਕਰਨ ਲਈ ਹੈ । ਕੇਵਲ ਨਹਿਰ ਤੇ ਤਾਕਿ ਕਿਸੇ ਅੰਗ ਦਾ ਖੁੱਲ੍ਹਾ ਪ੍ਰਦਰਸ਼ਨ ਨਾ ਹੋਵੇ ।

## ਸੁਰਖੀ ਵੇਖ ਕੇ ਪਤਾ ਲਗ ਜਾਂਦਾ ਹੈ

ਸਤਿਗੁਰੂ ਜੀ ਬਚਨ ਕੀਤਾ : 'ਅਜੀਤ' (ਰੋਜ਼ਾਨਾ ਪੰਜਾਬੀ) ਦੀ 'ਸੁਰਖੀ' ਵੇਖ ਕੇ ਹੀ ਪਤਾ ਲਗ ਜਾਂਦਾ ਹੈ, ਕਿਹਦੇ ਖ਼ਿਲਾਫ਼ ਉਸ ਜ਼ੋਰ ਲਾਇਆ ਹੁੰਦਾ ਹੈ । ਅੱਗੇ ਪੜ੍ਹਨ ਦੀ ਲੋੜ ਨਹੀਂ ਪੈਂਦੀ । ਆਮ ਕਰ ਕੇ ਉਹ ਮਹਾਸ਼ਾ ਅਖ਼ਬਾਰਾਂ ਦੇ ਖ਼ਿਲਾਫ਼ ਹੀ ਲਿਖਦਾ ਹੈ :

ਏਥੋਂ 'ਹਮਦਰਦ' ਜੀ ਦੀ ਗੱਲ ਤੁਰ ਪਈ । ਇਕ ਵਾਰ ਮੇਰੇ ਤੋਂ ਮੇਰੀ ਪੁਸਤਕ 'ਸਿਮਰਨ' ਦੀਆਂ ਰੁਬਾਈਆਂ ਸੁਣ ਕੇ 'ਹਮਦਰਦ' ਜੀ ਨੇ ਕਿਹਾ ਸੀ : ਬਾਬਾ ਜਗਜੀਤ ਸਿੰਘ ਜੀ ਆਪਣੇ ਸਾਹਵੇਂ ਆਪਣੀ ਬੜੀ ਉਸਤਤ ਸੁਣ ਲੈਂਦੇ ਹਨ । ਮੈਂ ਉਹਨਾਂ ਨੂੰ ਦੱਸਿਆ ਕਿ ਜਿਥੇ ਹੋਰਨਾਂ ਬੰਦਿਆਂ ਦੀ ਉਸਤਤ ਉਨ੍ਹਾਂ ਨੂੰ ਰਾਹੋਂ ਵਿਚਲਤ ਕਰ ਦਿੰਦੀ ਅਤੇ ਘੁਮੰਡੀ ਬਣਾ ਦਿੰਦੀ ਹੈ ਓਥੇ ਸਤਿਗੁਰੂ ਜੀ ਨਿੰਦਾ ਉਸਤਤ ਨੂੰ ਸਮਾਨ ਹੀ ਸਮਝਦੇ ਹਨ । ਰਾਜਨੀਤਕ ਲੀਡਰ ਤਾਂ ਇਸ ਦਾ ਬਹੁਤ ਜਲਦ ਪ੍ਰਭਾਵ ਗ੍ਰਹਿਣ ਕਰਦੇ ਹਨ, ਜਿਵੇਂ ਰੂਸ ਦਾ ਸਟਾਲਿਨ, ਚੀਨ ਦਾ ਮਾਓ ਅਤੇ ਭਾਰਤ ਦੇ ਲੀਡਰ । ਪਰ ਸਤਿਗੁਰੂ ਆਪਣਾ ਬੈਲੇਂਸ ਨਹੀਂ ਗੰਵਾਂਦੇ, ਆਪਣੇ ਭਜਨ ਬੰਦਗੀ ਆਦਿ ਕਾਰਜ ਨਹੀਂ ਤਿਆਗਦੇ ।

11 ਵਜਦੇ ਨੂੰ ਸਾਧ ਸੰਗਤ ਭੈਣੀ ਸਾਹਿਬ ਵਾਪਸ ਆਈ ।

## ਗੁਰਦੇਵ ਸਿੰਘ ਧੰਨ ਧੰਨ...

12.30 ਮੈਂ ਸਕੱਤਰ ਤਰਸੇਮ ਸਿੰਘ ਦੇ ਦਫ਼ਤਰ ਗਿਆ । ਉਹ ਭੋਜਨ ਉਪਰੰਤ

ਖੁੱਲ੍ਹੇ ਕਪੜੇ ਬਦਲ ਰਿਹਾ ਸੀ। ਮੇਰੇ ਗਿਆਂ ਉਸ ਅਮਰੀਕਾ ਤੋਂ ਆਈ ਇਕ ਚਿੱਠੀ ਵਿਖਾਈ। ਚਿੱਠੀ ਗੁਰਦੇਵ ਸਿੰਘ ਸਰੋਦ ਦੀ ਸੀ। ਲਿਖਿਆ ਸੀ :

"ਮੈਂ 30 (6.82 — ਕਵੀ) ਤਾਰੀਖ਼ ਨੂੰ ਲੰਡਨ ਜਾ ਰਿਹਾ ਹਾਂ। ਦੁਰਗਾ ਲਾਲ ਸਿੱਧੇ ਹੀ ਇੰਡੀਆ ਆ ਰਹੇ ਹਨ। ਮੈਂ 2-3 ਹਫ਼ਤੇ ਲਗਾ ਕੇ 19-20 ਜੁਲਾਈ ਤਕ (ਭਾਰਤ — ਕਵੀ) ਆ ਜਾਵਾਂਗਾ। ਹੋਰ ਇਕ ਚਿੱਠੀ ਮੈਂ ਸੱਚੇ ਪਾਤਸ਼ਾਹ ਜੀ ਨੂੰ ਪਾਈ ਸੀ। ਇਥੇ ਜਿਥੇ ਵੀ ਪ੍ਰੋਗਰਾਮ ਹੋਏ ਸਤਿਗੁਰਾਂ ਦੀ ਕ੍ਰਿਪਾ ਨਾਲ ਬਹੁਤ ਹੀ ਅੱਛੇ ਰਹੇ। ਸੱਚ ਪੁੱਛੋ ਤਾਂ ਜੇ ਸੱਚੇ ਪਾਤਸ਼ਾਹ ਜੀ ਟਿਕਟਾਂ ਨਾ ਲੈ ਕੇ ਦਿੰਦੇ ਤਾਂ ਅਸੀਂ ਅਮਰੀਕਾ ਨਹੀਂ ਸਾਂ ਘੁੰਮ ਸਕਦੇ। ਇਹ ਉਹਨਾਂ ਦੀ ਹੀ ਕ੍ਰਿਪਾ ਹੈ। ਅਤੇ ਉਦਾਰਤਾ ਦਾ ਮੈਂ ਕੀ ਜ਼ਿਕਰ ਕਰਾਂ, ਉਹ ਤਾਂ ਆਪ ਜੀ ਜਾਣਦੇ ਹੀ ਹੋ...ਸੱਚੇ ਪਾਤਸ਼ਾਹ ਜੀ ਨੂੰ ਮੇਰੇ ਵਲੋਂ ਮੱਥਾ ਟੇਕਣਾ।"

ਇਹ ਚਿੱਠੀ ਮੇਰੇ ਹੀ ਨਾਂ ਤੇ ਸੀ ਅਤੇ ਦਿੱਲੀਓਂ, ਮਨਧੀਰ ਸਿੰਘ ਸੰਧੂ ਦੁਆਰਾ ਰੀਡਾਇਰੈਕਟ ਹੋ ਕੇ ਆਈ ਸੀ।

## ਸ਼ਿਕਾਇਤਾਂ ਕਰਨ ਵਾਲੇ

ਇਹ ਜਾਣਨ ਲਈ ਮੈਂ ਪੁਰਾਣੀ ਕੋਠੀ ਗਿਆ ਕਿ ਸਤਿਗੁਰੂ ਜੀ ਪਾਸ ਕਿੰਨੇ ਕੁ ਅਰਜ਼ਾਂ ਕਰਨ ਵਾਲੇ ਆਉਂਦੇ ਹਨ। ਓਦੋਂ 1.00 ਵੱਜਾ ਹੋਇਆ ਸੀ। ਸਤਿਗੁਰੂ ਜੀ ਇਸ਼ਨਾਨ ਕਰ ਕੇ ਆਪਣੇ ਕਮਰੇ ਵਿਚ ਹੀ ਸਨ। ਏਥੇ ਸੰਤ ਪ੍ਰਤਾਪ ਸਿੰਘ ਭਲੋਰਾ ਅਤੇ ਉਨ੍ਹਾਂ ਦੀ ਅਰਧਾਂਗਣੀ ਨੂੰ ਅੰਦਰ ਬੁਲਾ ਲਿਆ ਗਿਆ। 8-10 ਮਿੰਟ ਬਾਅਦ ਸਫ਼ੈਦਿਆਂ ਅਤੇ ਤੂਣ ਦੀ ਛਾਵੇਂ ਕੁਰਸੀ ਡੱਠ ਗਈ। ਸਤਿਗੁਰੂ ਜੀ ਆ ਬਿਰਾਜੇ।

ਪਹਿਲਾ ਕੇਸ ਕਾਨਪੁਰ (ਯੂ. ਪੀ.) ਦੇ ਇਕ ਨੌਜੁਆਨ ਦਾ ਸੀ ਜੁ ਨਗਰ (ਫਲੌਰ) ਤੋਂ ਵਿਆਹੀ ਆਪਣੀ ਪਤਨੀ ਨਾਲ ਜ਼ਿਆਦਤੀ ਕਰਦਾ ਰਿਹਾ ਸੀ। ਹੁਕਮ ਹੋਇਆ : ਤੇਰੇ ਨਾਲ ਨਹੀਂ ਤੋਰਨੀ। ਤੈਨੂੰ ਚਾਰ ਵਾਰ ਬੁਲਾਇਆ ਹੈ ਤੇ ਤੂੰ ਇਕ ਵਾਰ ਆਇਆ ਹੈਂ। ਹੁਣ ਆਪਣੇ ਮਾਂ ਬਾਪ ਨੂੰ ਫੋਨ ਜਾਂ ਤਾਰ ਘੱਲ ਕੇ ਮੰਗਵਾ ਜਾਂ ਨਾਲ ਲੈ ਕੇ ਆ।

ਉਹ ਸਿੰਘ ਜੁ ਕਈ ਤਰ੍ਹਾਂ ਦੇ ਬਹਾਨੇ ਬਣਾ ਰਿਹਾ ਸੀ ਅੰਤ ਇਹੋ ਸੁਝਾਅ ਮੰਨਣ ਤੇ ਮਜਬੂਰ ਹੋਇਆ।

ਅਤੇ ਫਿਰ ਇਕ ਮੁਟਿਆਰ ਜੁ ਆਪਣੀ ਮਾਂ ਨਾਲ ਆਈ ਸੀ, ਉਸ ਅਰਜ਼ ਕੀਤੀ, ਉਹ ਬੋਲ ਘੱਟ ਰਹੀ ਸੀ ਪਰ ਸੰਕੇਤਕ ਸ਼ਬਦਾਂ ਨਾਲ ਹੀ ਆਪਣਾ ਭਾਵ ਸਮਝਾਣ ਦਾ ਜਤਨ ਕਰ ਰਹੀ ਸੀ। ਉਹਦੀ ਮਾਨਸਿਕ ਅਵਸਥਾ ਤੱਕ ਅਤੇ ਇਹ ਸਮਝ ਕਿ ਉਹ ਸਾਰਿਆਂ ਸਾਹਵੇਂ ਆਪਣੀ ਗੱਲ ਨਹੀਂ ਦੱਸ ਸਕਦੀ, ਉਸ ਨੂੰ ਜ਼ਰਾ ਵੱਖਰਿਆਂ ਕਰਕੇ ਉਹਦੀ ਮਨੋਵੇਦਨ ਸੁਣੀ ਗਈ।

ਫੇਰ 1.30 ਵਜਦੇ ਨੂੰ ਦੀਵਾਨ ਵਿਚ ਉਪਸਥਿਤ ਹੋ ਗਏ ਸਤਿਗੁਰੂ ਜੀ।

ਅਜੇ ਅਰਜ਼ਾਂ ਕਰਨ ਵਾਲੇ ਬਾਕੀ ਸਨ ਜੋ ਕੱਲ੍ਹ ਨੂੰ ਏਥੇ ਅਰਜ਼ਾਂ ਕਰ ਸਕਣਗੇ।

ਸਕੱਤਰ ਤਰਸੇਮ ਸਿੰਘ, ਸਹਾਇਕ ਸੰਤ ਦਿਆਲ ਸਿੰਘ ਫਗਵਾੜਾ ਆਦਿ ਹੀ ਸਤਿਗੁਰੂ ਜੀ ਦੇ ਪੇਸ਼ਕਾਰ ਸਨ ।

ਕਥਾ, ਨਾਮ ਸਿਮਰਨ ਉਪਰੰਤ ਕੀਰਤਨ ਹੋਇਆ । ਅੱਜ ਸਬੱਬ ਨਾਲ ਪੁਰਾਣੀ ਜੋੜੀ ਸੰਤ ਦਰਸ਼ਨ ਸਿੰਘ-ਖਜ਼ਾਨ ਸਿੰਘ ਹੋਰੀਂ ਘੁੱਲੇ ਨੂੰ ਲਿਆਏ ਸਨ । ਕੀਰਤਨ ਦੀ ਜਲਦੀ ਸਮਾਪਤੀ ਹੋ ਗਈ ।

## ਸੰਗੀਤ ਸਭਾ ਦਾ ਮਸਲਾ

ਅੱਜ ਸਤਿਗੁਰੂ ਜੀ ਨੇ ਵਿੱਦਿਅਕ ਜਥੇ ਦੇ ਕਲਾਕਾਰਾਂ ਨੂੰ ਸੁਣਨਾ ਸੀ । ਮਹਾਰਾਜ ਬੀਰ ਸਿੰਘ ਜੀ ਦੀ ਮਰਜ਼ੀ ਸੀ ਕਿ ਉਨ੍ਹਾਂ ਦੀ ਵਾਰੀ ਸ਼ਬਦ ਸੁਣਨ ਦੇ ਵਿਚ ਵਿਚ ਹੀ ਦੇ ਦੇਣ । ਪਰ ਸਤਿਗੁਰੂ ਜੀ ਨੇ ਬਾਕਾਇਦਾ ਅਰਦਾਸ ਕਰਵਾ ਕੇ ਦੀਵਾਨ ਦੀ ਸਮਾਪਤੀ ਕੀਤੀ ਅਤੇ ਆਪ ਹੀ ਅਨਾਊਂਸਮੈਂਟ ਕਰਕੇ ਜਸਪਾਲ ਸਿੰਘ ਹੁਸ਼ਿਆਰਪੁਰੀ ਦੇ 10 ਮਿੰਟ ਤਬਲਾ ਵਾਦਨ ਤੋਂ ਸੰਗੀਤ ਸਭਾ ਆਰੰਭ ਕੀਤੀ ।

ਪੰ: ਗੋਪਾਲ ਸਿੰਘ ਜੀ ਨੇ ਅਰਜ਼ ਕੀਤੀ : ਆਪ ਜੀ ਨਾਮ ਨ ਅਨਾਊਂਸ ਕਰੋ । 'ਸਤਿਬਚਨ' ਕਹਿ ਕੇ ਸਤਿਗੁਰੂ ਜੀ ਚੁੱਪ ਹੋ ਗਏ । ਤਬਲਾ ਵਜਦਾ ਰਿਹਾ । ਫਿਰ ਪੰਡਿਤ ਜੀ ਨੇ ਮੈਨੂੰ ਮੰਚ ਸਕੱਤਰ ਬਨਣ ਲਈ ਕਿਹਾ ਪਰ ਮੈਂ ਸ਼ਰਤ ਪੰਡਿਤ ਜੀ ਦੀ ਆਗਿਆ ਮੰਨੀ ਕਿ ਜਦੋਂ ਮੈਂ ਹਾਂ ਕਹਾਂਗਾ ਪੰਡਿਤ ਜੀ ਸਕੱਤਰਪੁਣਾ ਕਰਨਗੇ । ਉਹਨਾਂ ਪੰਡਤਾਈ ਭਰੀ ਗੱਲ ਕੀਤੀ : ਵੱਟਾ ਸੱਟਾ ਕਰਨ ਦੀ ਤਾਂ ਗੁਰੂਕਿਆਂ ਵਲੋਂ ਆਗਿਆ ਨਹੀਂ । ਪਰ ਮੈਂ ਆਪਦਾ ਬਚਨ ਮੰਨਾਂਗਾ ।

ਇਹ ਕੇਵਲ ਹਾਸਾ ਠੱਠਾ ਸੀ ਅਤੇ ਅਗਲੇ ਕਲਾਕਾਰਾਂ ਸ੍ਰੀ ਕਿਰਨਪਾਲ ਸਿੰਘ (ਸੰਤੂਰ) ਸੁਖਵਿੰਦਰ ਸਿੰਘ ਪਿੰਕੀ (ਤਬਲਾ) ਨੂੰ ਮੈਂ ਅਰਜ਼ ਕਰ ਦਿੱਤੀ । 15 ਕੁ ਮਿੰਟ ਇਹਨਾਂ ਲਏ । ਪਰਫ਼ਾਰਮੈਂਸ ਚੰਗੀ ਰਹੀ ।

ਫਿਰ ਬਲਜੀਤ ਸਿੰਘ ਨੇ ਤਾਰ ਸ਼ਹਿਨਾਈ ਅਤੇ ਪਿੰਕੀ ਨੇ 20 ਮਿੰਟ ਮਿਲੇ ਹੋਏ ਸਮੇਂ ਤੋਂ 12 ਮਿੰਟ ਵਧ ਵਜਾਇਆ । ਦੋਹਾਂ ਕਲਾਕਾਰਾਂ ਦੀ ਖ਼ੂਬਸੂਰਤ ਕਲਾ ਨੇ ਸਾਰੇ ਸਰੋਤਿਆਂ ਨੂੰ ਮੁਗਧ ਕੀਤਾ ।

ਅਤੇ ਅੰਤ ਉਤੇ ਸ਼੍ਰੀ ਹਰਜਿੰਦਰ ਸਿੰਘ ਜੱਬਲਪੁਰੀ ਦਾ ਸੰਤੂਰ ਤੇ ਪਿੰਕੀ ਦਾ ਤਬਲਾ 15 ਮਿੰਟ ਲਈ ਵਜ ਕੇ ਸਮਾਪਤੀ ਹੋ ਗਈ । ਇਹਨਾਂ ਦਾ ਜਤਨ ਵੀ ਸ਼ਲਾਘਾਯੋਗ ਸੀ !

6.30 ਵਜੇ ਸਤਿਗੁਰੂ ਜੀ ਤੇ ਨਿਵਾਜੇ ਹੋਏ ਕੁਛ ਸਰੀਰ ਨਹਿਰ ਤੇ ਗਏ ।

ਮੈਂ ਕੋਠੀ ਵਲ ਵੇਖਿਆ, ਸ. ਗੁਰਚੈਨ ਸਿੰਘ ਮਰੀਜ਼ਾਂ ਦੀ ਪੁੱਛ ਪੜਤਾਲ ਕਰਦੇ ਨਜ਼ਰ ਪਏ । ਡਾਕਟਰ ਤੇ ਮਰੀਜ਼ਾਂ ਦਾ ਇਹ ਮੇਲ 8 ਵਜੇ ਤਕ ਰਿਹਾ ।

## ਸਵਾਮੀ ਹਰਨਾਮ ਦਾਸ ਜੀ ਪੂਰੇ ਹੋ ਗਏ

ਅੱਜ ਕਿਸੇ ਮੌਕੇ ਸਕੱਤਰ ਤਰਸੇਮ ਸਿੰਘ ਤੋਂ ਪਤਾ ਲੱਗਾ ਕਿ ਸਵਾਮੀ ਹਰਨਾਮ ਦਾਸ ਉਦਾਸੀ ਨੂੰ ਸਤਿਗੁਰੂ ਜੀ ਵਲੋਂ ਆਦਿ ਅਤੇ ਦਸਮ ਗ੍ਰੰਥ ਸਟੀਕ ਦੀ ਸੇਵਾ

ਵਾਸਤੇ 90 000/- ਦਿੱਤੇ ਸਨ, ਹੁਣ ਸਵਾਮੀ ਜੀ 23 ਜੂਨ 1982 ਨੂੰ ਕਾਲਵਸ ਹੋ ਗਏ ਹਨ। ਅੱਛੇ ਚੇਤੰਨ ਵਿਅਕਤੀ ਅਤੇ ਅਨੇਕਾਂ ਪੁਸਤਕਾਂ ਦੇ ਰਚਨਾਕਾਰ ਸਨ। ਦੋਹਾਂ ਆਦਿ ਤੇ ਦਸਮ ਦੇ ਟੀਕਾਕਾਰ ਵੀ ਆਪ ਹੀ ਸਨ।

## 2 ਜੁਲਾਈ 1982, ਸ਼ੁਕਰਵਾਰ
## ਸ਼੍ਰੀ ਭੰਣੀ ਸਾਹਿਬ

### ਮਸਤਾਨੇ ਦੀ ਆਵਾਜ਼

ਸਤਿਗੁਰੂ ਜੀ ਦੇ ਦਰਸ਼ਨ ਆਸਾ ਦੀ ਵਾਰ ਸਮੇਂ ਕੀਤੇ, ਜਦੋਂ ਕੀਰਤਨਕਾਰਾਂ ਗੰਵਿਆ, "ਮੈ ਬਉਰੀ ਮੇਰਾ ਰਾਮ ਭਤਾਰ।" ਸ਼ਬਦ ਦਾ ਡਾਢਾ ਅਨੰਦ ਬਣਿਆ, ਤਦੇ ਖ਼ਬਰ ਜੋ ਇਕ ਨੌਜੁਆਨ ਅਚਾਨਕ ਗੁਰੂ ਕੇ ਚਰਨਾਂ ਉੱਪਰ ਤੜਾਕ ਕਰਦਾ ਆ ਡਿੱਗਾ। ਕਹਿ ਰਿਹਾ ਸੀ : ਮੈਨੂੰ ਬਖ਼ਸ਼ ਲਓ। ਮੈਂ ਮਾਇਆ ਵਿਚ ਫਸ ਗਿਆ ਹਾਂ। ਮਾਇਆ ਸਿਰ ਤੇ ਸਵਾਰ ਹੋ ਗਈ ਹੈ। ਸਤਿਗੁਰੂ ਜੀ ਨੇ ਉਸ ਦੇ ਮੋਢੇ ਥਪਥਪਾਏ ਅਤੇ ਪਿਆਰ ਦਿੱਤਾ। ਜਿਵੇਂ ਉਬਾਲ ਆਉਂਦੇ ਨੂੰ ਸੀਤਲ ਜਲ ਮਿਲ ਗਿਆ ਹੋਵੇ। ਕੁਝ ਸਿੰਘਾਂ ਨੇ ਸ਼ਾਂਤ ਹੋਏ ਸਿੰਘ ਨੂੰ ਉਠਾ ਕੇ ਉਸ ਦੀ ਥਾਂ ਤੇ ਬਹਾਇਆ।

ਸ. ਪਵਿੱਤਰ ਸਿੰਘ ਡਾਲਟਨ ਗੰਜ ਦੇ ਮਿਲਣ ਤੋਂ ਪਤਾ ਲਗਾ ਕਿ ਬਿਹਾਰ ਦੇ ਪ੍ਰੇਮੀ ਵੀ ਪਹੁੰਚੇ ਹੋਏ ਹਨ।

ਆਸਾ ਦੀ ਵਾਰ ਉਪਰੰਤ ਸਤਿਗੁਰੂ ਜੀ ਤਾਂ ਵਰਜਿਸ਼ ਖੇਤਰ ਲਈ ਚਲੇ ਗਏ। ਸੰਤ ਆਤਮਾ ਸਿੰਘ ਸਨਖਤਰਾ ਨੇ ਐਲਾਨ ਕੀਤਾ ਕਿ ਸੰਗਤ ਵਰਨੀਆਂ ਵਾਲੇ ਡੇਰੇ, ਪੰਗਤਾਂ ਲਾ ਕੇ ਦੇਸੀ ਘਿਉ ਦਾ ਤਿਹਾਵਲ ਰਜ ਰਜ ਕੇ ਛਕੇ।

### ਸੰਗੀਤ ਸਭਾ ਹਰੀ ਮੰਦਰ ਵਿਚ

ਉਧਰ ਹਰੀ ਮੰਦਰ ਵਿਚ, ਬੀਬੀ ਨਰਿੰਦਰ ਅਤੇ ਸ. ਅਵਤਾਰ ਸਿੰਘ ਅੰਮ੍ਰਿਤਸਰੀ ਸੰਗੀਤ ਸਿਖਦੇ ਬੱਚੇ, ਇਕ ਕੋਰਸ ਪੇਸ਼ ਕਰਨ ਜਾ ਰਹੇ ਸਨ। ਸਤਿਗੁਰੂ ਜੀ 7.30 ਵਜੇ ਆਏ ਤਾਂ ਲਗਭਗ 25 ਬੱਚਿਆਂ ਨੇ ਭੈਰਵੀ ਵਿਚ "ਅੰਤ ਨ ਪਾਵਤ ਦੇਵ ਸਬੈ ਮੁਨਿ" ਸ਼ਬਦ ਬਹੁਤ ਸੁਹਣਾ ਗਉਂ ਕੇ ਸਤਿਗੁਰੂ ਜੀ ਦਾ ਸੁਆਗਤ ਕੀਤਾ। ਵੱਡੇ ਕਲਾਕਾਰ ਸਾਜ਼ਾਂ ਤੇ ਸਾਥ ਦੇ ਰਹੇ ਸਨ। ਸਤਿਗੁਰੂ ਜੀ ਆਪਣਿਆਂ 15 ਤੋਂ 18 ਸਾਲ ਦੇ ਬੱਚਿਆਂ ਨੂੰ ਵੇਖ ਕੇ ਪਰਮ ਪ੍ਰਸੰਨ ਹੋਏ।

ਮੰਚ ਸੰਚਾਲਨ ਸੰਤ ਜਗਦੀਸ਼ ਸਿੰਘ ਨੇ ਸਾਹਿਤਕ ਸ਼ਬਦਾਂ ਵਿਚ ਕੀਤਾ।

ਫਿਰ ਸ੍ਰੀ ਸਤਿਗੁਰੂ ਜੀ ਨੇ ਅਸਾਵਰੀ ਵਿਚ ਧ੍ਰੁਪਦ ਗਾਇਨ ਕੀਤਾ। 8.10 ਵਜ ਗਏ ਤਾਂ ਦੀਨਦਿਆਲ ਸੁਰਜੀਤ ਸਿੰਘ ਸਪੁੱਤਰ ਸ. ਪਿਆਰਾ ਸਿੰਘ ਦਿੱਲੀ ਤੋਂ ਸਾਰੰਗੀ ਵਾਦਨ ਸ਼ੁਰੂ ਕਰਵਾ ਕੇ ਨਹਿਰ ਤੇ ਜਾਣ ਲਈ ਉਠ ਬੈਠੇ। ਸਾਰੰਗੀ ਵਾਦਕ ਨੇ ਵੀ ਚੰਗਾ ਕਮਾਲ ਵਿਖਾਇਆ। ਇਸ ਨਾਲ ਤਬਲਾ ਵਾਦਕ ਸੁਖਵਿੰਦਰ ਸਿੰਘ ਪੱਪੂ ਸੀ।

ਅੱਜ ਫੂੰਰਰੋਂ ਮੇਰਾ ਜੁਆਤਰਾ ਸ. ਕੇਹਰ ਸਿੰਘ ਹਮਰਾਹੀ, ਸ. ਜਗਦੀਸ਼ ਸਿੰਘ

ਸਰਾਫ਼, ਬਿਜ਼ੋਰਿਓਂ ਸ. ਹਰਨਾਮ ਸਿੰਘ ਹਰਟੀਕਲਚਰ ਇਨਸਪੈਕਟਰ ਅਤੇ ਮੰਡੀ ਦੇ ਕੁਝ ਹੋਰ ਸਰੀਰ ਜੀਪ ਤੇ ਆਏ।

## ਵਿੱਦਿਅਕ ਸੰਮੇਲਨ ਵਿਖੇ

9.30 ਵਜੇ ਠਾਕੁਰ ਦਲੀਪ ਸਿੰਘ ਜੀ ਦੇ ਡੇਰੇ ਪੁੱਜਾ। ਅੱਗੇ ਨਾਮਧਾਰੀ ਨੌਜੁਆਨਾਂ ਦਾ ਸ਼ੁਧ ਪਾਠ ਮੁਕਾਬਲਾ ਚਲ ਰਿਹਾ ਸੀ। ਜੱਜ ਰੂਪ ਵਿਚ ਬੈਠੇ ਸਨ; ਸ਼੍ਰੀ ਠਾਕੁਰ ਦਲੀਪ ਸਿੰਘ ਜੀ, ਮਾਸਟਰ ਨਿਹਾਲ ਸਿੰਘ ਜੀ, ਸੰਤ ਸਨਖਤਰਾ, ਗਿਆਨੀ ਮੋਹਰ ਸਿੰਘ ਕਾਨਪੁਰੀ, ਮਾ: ਦਰਸ਼ਨ ਸਿੰਘ ਸੰਤ ਨਗਰ, ਸੰਤ ਬਲਕਾਰ ਸਿੰਘ ਸੇਵਕ। ਧ੍ਰੇਕ ਹੇਠ ਵਿਛੀਆਂ ਸਫਾਂ ਉਤੇ 15 ਜਵਾਨ ਮੁਕਾਬਲੇ ਵਿਚ ਉਤਰੇ ਹੋਏ ਹਨ।

ਬਾਜਵਾ ਫੋਟੋਗ੍ਰਾਫਰ ਨਾਲ ਮੈਂ 11.00 ਵਜੇ ਹਰੀ ਮੰਦਰ ਵਿਚ ਪਹੁੰਚਾ ਤਾਂ 8 ਤੋਂ 15 ਸਾਲ ਦੇ ਬੱਚਿਆਂ ਦਾ (ਦੋ ਗਰੁਪਾਂ ਵਿਚ 8 ਤੋਂ 11 ਸਾਲ, 12 ਤੋਂ 15 ਸਾਲ) ਸੰਗੀਤ ਮੁਕਾਬਲਾ ਚਲ ਰਿਹਾ ਸੀ। ਜੱਜਮੈਂਟ ਦੇਣ ਲਈ ਜਲੰਧਰੋਂ ਆਲ ਇੰਡੀਆ ਰੇਡੀਓ ਦੇ ਸ. ਭਗਤ ਸਿੰਘ ਸਾਂਗੁੜਾ, ਸ. ਅਵਤਾਰ ਸਿੰਘ ਅੰਮ੍ਰਿਤਸਰੀ, ਸ. ਮਹਿੰਦਰ ਸਿੰਘ ਅੰਮ੍ਰਿਤਸਰੀ, ਸ. ਜਗਦੀਸ਼ ਸਿੰਘ 'ਵਰਿਆਮ' ਹੁਰੀਂ ਇਕ ਚਿੱਤ ਸੁਣ ਰਹੇ ਸਨ। ਨਿੱਕੇ ਨਿੱਕੇ ਬੱਚੇ, ਕੋਮਲ ਆਵਾਜ਼ਾਂ, ਸੁਰਾਂ ਸਰਗਮਾਂ ਦਾ ਅਦਭੁਤ ਮੇਲ। ਮੰਚ ਸੰਚਾਲਕ ਵੀ ਸ਼੍ਰੀ ਜਗਦੀਸ਼ ਸਿੰਘ ਹੀ ਸਨ।

## ਦੀਵਾਨ ਸ਼ਾਮ ਦਾ

ਲਉਢੇ ਵੇਲੇ ਦਾ ਦੀਵਾਨ। ਹਾਜ਼ਰੀ 4000। ਠਾਕੁਰ ਉਦੇ ਸਿੰਘ ਜੀ ਨੇ 2.50 ਤਕ, ਇਕ ਘੰਟਾ ਸਤਿਗੁਰੂ ਬਿਲਾਸ ਸੰਤ ਸੰਤੋਖ ਸਿੰਘ ਦੀ ਕਥਾ ਪੜ੍ਹੀ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ। ਅੱਜ ਦਰਸ਼ਨਾਰਥੀਆਂ ਵਿਚ ਵਿਸ਼ੇਸ਼ : ਠਾਕੁਰ ਸ਼ਮਸ਼ੇਰ ਸਿੰਘ ਜੀ, ਉਹਨਾਂ ਦੀ ਪਤਨੀ ਤੇ ਪੁੱਤਰੀ। ਸੇਠ ਤਰਲੋਕ ਸਿੰਘ ਦੇ ਲੜਕੇ, ਸੇਠ ਹਰਮਹਿੰਦਰ ਸਿੰਘ ਚਾਵਲਾ, ਇਕ ਬਹੁਤ ਮੋਟਾ ਵਿਅਕਤੀ ਸ. ਜਵੰਦ ਸਿੰਘ ਬੈਂਕੋਕ।

4.45 ਤਕ ਪਿਤਾ ਪੁੱਤਰਾਂ ਤੇ ਖਜ਼ਾਨ ਸਿੰਘ ਹੁਰਾਂ ਦਾ ਕੀਰਤਨ।

45 ਮਿੰਟ ਦੇ ਇੰਟਰਵਲ ਬਾਅਦ ਹਰੀ ਮੰਦਰ ਵਿਚ ਸੰਗੀਤ ਸਭਾ ਦੀ ਤਿਆਰੀ।

## ਹਰੀ ਮੰਦਰ ਵਿਚ ਸੰਗੀਤ

ਅੱਜ ਮੰਡੀ ਦੀ ਸੰਗਤ ਵਲੋਂ ਹਰੀ ਮੰਦਰ ਵਿਚ ਸਦਾ ਵਿਛੇ ਰਹਿਣ ਲਈ ਹਰੇ ਰੰਗ ਦੇ ਟਾਟ ਪਹੁੰਚੇ, ਜਿਨ੍ਹਾਂ ਦੀ ਵਿਛਾਈ ਉਪਰੰਤ 5 ਵਜੇ ਹਰੀ ਮੰਦਰ ਵਿਚ ਸੰਗੀਤ ਸਭਾ ਲਗ ਗਈ। ਇਹ ਸਭਾ ਕਲ੍ਹ ਦੇ ਪ੍ਰੋਗਰਾਮ ਦਾ ਹੀ ਬਕਾਇਆ ਭਾਗ ਸੀ। ਸਾਰਾ ਅੰਦਰ ਸੰਗਤ ਨਾਲ ਭਰਪੂਰ ਹੋ ਗਿਆ। ਜਗਦੀਸ਼ ਸਿੰਘ ਦੀ ਸਟੇਜ ਸਕੱਤਰੀ ਦੁਆਰਾ ਮੋਹਨ ਸਿੰਘ-ਸੁਖਦੇਵ ਸਿੰਘ ਨੂੰ ਮੌਕਾ ਮਿਲਿਆ। ਇਹਨਾਂ ਕੋਈ ਖਿਆਲ ਗੰਵਿਆਂ। ਤਾਨਾਂ, ਸਰਗਮਾਂ ਅਤੇ ਸੁਰੀਲਾ ਗਾਇਨ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਦੋਵਾਂ ਦਿਨਾਂ ਦੀ ਸੰਗੀਤ ਸਭਾ ਸੰਤ ਗੁਰਮੁਖ ਸਿੰਘ ਲੁਹਾਰਾਂ ਨੇ ਵੀਡੀਓਗ੍ਰਾਫੀ ਰਾਹੀਂ

ਸੰਭਾਲ ਲਈ ।

ਸਭਾ ਸਮੇਂ ਸਤਿਗੁਰੂ ਜੀ ਦੇ ਘੇਰੇ ਵਿਚ ਹੇਠ ਲਿਖੇ ਵਿਅਕਤੀ ਸਨ : ਸੇਠ ਤਰਲੋਕ ਸਿੰਘ, ਸਕੱਤਰ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਸ. ਗੁਰਦੇਵ ਸਿੰਘ ਮਦਾਰ, ਠਾਕੁਰ ਸ਼ਮਸ਼ੇਰ ਸਿੰਘ ਜੀ, ਸ. ਸੁਰਿੰਦਰ ਸਿੰਘ ਮਨਚੰਦਾ, ਠਾਕੁਰ ਉਦੈ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ ।

5.35 ਹੋਏ ਤਾਂ ਸਤਿਗੁਰੂ ਜੀ ਨੇ ਆ ਮੰਗਲਾਚਰਨ ਕਰ ਕੇ ਹੋਲੀ ਦਾ ਗਾਇਨ ਕੀਤਾ । ਸਾਥ ਦੇਣ ਵਾਲੇ ਸੰਤ ਹਰਭਜਨ ਸਿੰਘ ਸਿਤਾਰ ਅਤੇ ਬਲਜੀਤ ਸਿੰਘ । ਤਬਲੇ ਦੀ ਸੰਗਤ ਕਰਨ ਵਾਲੇ ਮਹਾਰਾਜ ਬੀਰ ਸਿੰਘ ਜੀ ਅਤੇ ਸੁਖਵਿੰਦਰ ਸਿੰਘ ਪਿੰਕੀ । ਟਿਕਵੀਂ ਲੈਅ ਵਿਚ ਸਤਿਗੁਰੂ ਜੀ ਨੇ 20 ਮਿੰਟ ਤਕ ਸੁਹਣਾ ਗੰਵਿਆਂ ।

ਰਾਗ : ਮੀਏਂ ਕੀ ਮਲ੍ਹਾਰ

ਅਸਥਾਈ : ਖੇਲਨ ਆਏ ਹੋਰੀ । ਬਰਖਾ ਕੇ ਸਮੇਂ ਘਨ ਗਰਜਤ ਢਪ ਧੁਕਾਰ ।

ਅੰਤਰਾ : ਘਟਾ ਗੁਲਾਲ ਦਾਮਨੀ ਦਮਕਤ ਰੰਗ ਕੀ ਪਰਤ ਫੁਹਾਰ, ਫੁਹਾਰ ।

## ਹਰਭਜਨ ਸਿਤਾਰ ਦੇ ਬੱਚਿਆਂ ਨੂੰ ਪਿਆਰ

ਮੈਨੂੰ ਠਾਕੁਰ ਜੀ ਵੱਡਿਆਂ ਛੇਤੀ ਨਾਲ ਆਵਾਜ਼ ਮਾਰੀ ਅਤੇ ਕਿਹਾ ਕਿ ਮੈਂ ਨਵੀਂ ਕੋਠੀ ਦੇ ਹੇਠਲੇ ਤੀਸਰੇ ਕਮਰੇ ਵਿਚ ਜਾਵਾਂ । ਸਤਿਗੁਰੂ ਜੀ ਨੇ ਉਸਤਾਦ ਹਰਭਜਨ ਸਿੰਘ ਨੂੰ ਪਿਆਰ ਦੇਣਾ ਹੈ । ਮੈਂ ਭੱਜ ਕੇ ਗਿਆ, 6.10 ਵਜ ਚੁਕੇ ਸਨ । ਹਰਭਜਨ ਸਿੰਘ ਦਾ ਪਰਿਵਾਰ ਉਥੇ ਬੈਠਾ ਸੀ । ਸਤਿਗੁਰੂ ਜੀ ਤੇਜ਼ੀ ਨਾਲ ਅੰਦਰ ਆਏ ਅਤੇ ਪਲੰਘ ਤੇ ਬੈਠ ਗਏ । ਫ਼ਰਮਾਇਆ : ਮੇਰਾ ਜੀ ਕਰਦਾ ਸੀ ਮੈਂ ਹਰਭਜਨ ਸਿੰਘ ਦੇ ਪਰਿਵਾਰ ਨੂੰ ਕੁਛ ਨ ਕੁਛ ਦਿਆਂ । ਇਸ ਸਮੇਂ ਮਾਤਾ ਜੀ, ਠਾਕੁਰ ਦਲੀਪ ਸਿੰਘ ਜੀ, ਬੀਬੀ ਗੁਰਮੀਤ ਕੌਰ ਜੀ ਕੋਲ ਸਨ । ਇਸ ਪ੍ਰਕਾਰ ਪਿਆਰ ਦਾ ਇਜ਼ਹਾਰ ਹੋਇਆ ।

ਸੰਤ ਹਰਭਜਨ ਸਿੰਘ ਸਿਤਾਰ :

ਵਿਦੇਸ਼ੀ ਕਪੜੇ ਦਾ ਇਕ ਕੁਰਤਾ ਪਜਾਮਾ, ਅਤੇ 1100/- ਨਕਦ ।

ਹਰਭਜਨ ਪਤਨੀ ਸੁਰਿੰਦਰ ਕੌਰ :

ਇਕ ਸੂਟ ਦਾ ਵਿਦੇਸ਼ੀ ਕਪੜਾ ਅਤੇ ਇਕ ਰਿਸਟ ਵਾਚ (ਘੜੀ) ।

ਵੱਡਾ ਲੜਕਾ ਅੰਮ੍ਰਿਤਪਾਲ ਸਿੰਘ :

ਇਕ ਸੂਟ ਦਾ ਕਪੜਾ, ਇਕ ਘੜੀ ।

ਛੋਟਾ ਲੜਕਾ ਕਰਮਜੀਤ ਸਿੰਘ :

ਇਕ ਸੂਟ ਦਾ ਕਪੜਾ, ਇਕ ਘੜੀ ।

ਸਭ ਤੋਂ ਛੋਟੀ ਪੁੱਤਰੀ ਪਵਨ ਨੂੰ :

ਜਲ ਤਰੰਗ ਵਜਾਂਦੀ ਚਾਬੀ ਵਾਲੀ ਗੁੱਡੀ, ਸੈੱਲਾਂ ਵਾਲੀ ਕਾਰ ਅਤੇ ਸੈੱਲਾਂ ਨਾਲ ਚਲਣ ਵਾਲਾ ਹਵਾਈ ਜਹਾਜ਼ ।

ਪਰ ਹਰੀ ਮੰਦਰ ਵਿਚ ਸੰਗੀਤ ਮੁਕਾਬਲਾ ਚਲਦਾ ਰਿਹਾ । ਮੈਂ ਭਾਵੇਂ ਮੰਦਰ ਵਿਚ ਫੇਰ ਨਹੀਂ ਗਿਆ ਪਰ ਸਰੋਤਿਆਂ 'ਚ ਮੁਖੀ ਮਹਾਰਾਜ ਬੀਰ ਸਿੰਘ ਜੀ ਅਤੇ

ਠਾਕੁਰ ਸ਼ਮਸ਼ੇਰ ਸਿੰਘ ਜੀ ।

ਮੁਕਾਬਲੇ ਵਿਚ ਭਾਗ ਲੈਣ ਵਾਲੇ ਸ੍ਰੀ ਬਲਜੀਤ ਸਿੰਘ, ਸ. ਭਗਤ ਸਿੰਘ ਸਾਂਗੜਾ, ਸ੍ਰੀ ਸੁਖਵਿੰਦਰ ਸਿੰਘ ਪਿੰਕੀ ਦੀ ਤਬਲਾ ਆਈਟਮ । ਇਹਨਾਂ ਤੋਂ ਪਹਿਲਾਂ ਸ. ਸਤਪਾਲ ਸਿੰਘ ਜੰਮੂ ਦੀ ਬਾਂਸੁਰੀ, ਸ੍ਰੀ ਸੁਖਦੇਵ ਸਿੰਘ ਜਲੰਧਰੀ ਦੇ ਤਬਲੇ ਦੀ ਸੰਗਤ ਨਾਲ । ਸ੍ਰੀ ਸੁਰਜੀਤ ਸਿੰਘ ਦੀ ਸਾਰੰਗੀ ਅਤੇ ਤਬਲੇ ਦੀ ਸੰਗਤ ਸੁਖਵਿੰਦਰ ਸਿੰਘ ਪੱਪੂ ਦੀ ।

## ਸੋਖੀ ਸੰਸਾਰ ਛਡ ਗਿਆ

ਸ. ਹਰਵਿੰਦਰ ਸਿੰਘ ਹੰਸਪਾਲ ਨੇ ਦੱਸਿਆ ਕਿ ਦਿੱਲੀ ਦਾ ਕਾਂਗਰਸੀ ਨੇਤਾ ਨਾਮਧਾਰੀ ਸਿੰਘ ਸ. ਕਰਤਾਰ ਸਿੰਘ ਸੋਖੀ (72 ਸਾਲ) 26.6.82 ਨੂੰ ਸਵੇਰੇ ਦੋ ਵਜੇ ਪਰਲੋਕ ਸਿਧਾਰ ਗਏ ਹਨ ।

ਸ. ਕਰਤਾਰ ਸਿੰਘ ਸੋਖੀ ਨੇ ਦਿੱਲੀ ਵਿਚ ਐਮ. ਐਲ. ਏ. ਚੁਣੇ ਜਾਣ ਤੇ ਲੋਕ ਭਲਾਈ ਦੇ ਬੜੇ ਕੰਮ ਕੀਤੇ । ਨਾਮਧਾਰੀ ਕਾਲੋਨੀ ਆਬਾਦ ਕਰਨ ਵਿਚ ਆਪ ਦਾ ਬੜਾ ਹਿੱਸਾ ਸੀ । ਸੰਤ ਬਲਵੰਤ ਸਿੰਘ ਸੋਖੀ ਅਤੇ ਵੱਡੇ ਭਾਈ ਆਪ ਦੇ ਕੰਮਾਂ ਦੇ ਤਕੜੇ ਪ੍ਰਸ਼ੰਸਕ ਹਨ । ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਸ੍ਰੀ ਸੋਖੀ ਦੇ ਭੋਗ ਲਈ ਸਮਾਂ ਲੈਣ ਆਏ ਹਨ, ਪਰ ਸਤਿਗੁਰੂ ਜੀ ਸ਼ਾਇਦ ਸਿਹਤ ਪਖੋਂ ਭੋਗ ਪਾਣ ਨਾ ਨਿਕਲਣ । ਪਰ ਸਦਕੇ ਸਿੱਖਾਂ ਦੇ । ਸੰਤ ਬਲਵੰਤ ਸਿੰਘ ਦਾ ਕਹਿਣਾ ਸੀ : ਦੀਨ ਦਿਆਲ, ਜਦੋਂ ਆਪ ਦਿੱਲੀ ਪਧਾਰੋਗੇ ਭੋਗ ਉਦੋਂ ਹੀ ਪਾਇਆ ਜਾਵੇਗਾ ।

## ਇਨਾਮ ਵੰਡ ਇਨਾਮਯੋਗ ਬੱਚਿਆਂ ਨੂੰ

7.30 ਤੋਂ ਪਿੱਛੋਂ ਮਹਾਰਾਜ ਬੀਰ ਸਿੰਘ ਜੀ ਦੁਆਰਾ ਹੇਠ ਲਿਖੇ ਬੱਚਿਆਂ ਨੂੰ ਇਨਾਮ ਵੰਡੇ ਗਏ । ਲਿਖਤੀ ਮੁਕਾਬਲੇ 18 ਸਾਲ ਤੋਂ ਉਪਰ ਦੇ :

| | |
|---|---|
| ਪਹਿਲਾ : ਸ੍ਰੀ ਸੰਤੋਖ ਸਿੰਘ ਸਪੁੱਤਰ ਸੰਤ ਕਿਸ਼ਨ ਸਿੰਘ ਜਮਨਾ ਨਗਰ | 74/100 |
| ਦੂਜਾ : ਸ੍ਰੀ ਸੁਵਿੰਦਰ ਸਿੰਘ ,, ,, | 72/100 |
| ਤੀਜਾ : ਸ੍ਰੀ ਗੁਰਦੇਵ ਸਿੰਘ ਸ੍ਰੀ ਭੈਣੀ ਸਾਹਿਬ | 71/100 |
| ਚੌਥਾ : ਸ੍ਰੀ ਗੁਰਦੀਪ ਸਿੰਘ ਸੰਤ ਨਗਰ | 67/100 |

ਕਿਉਂਕਿ ਸ੍ਰੀ ਸੰਤੋਖ ਸਿੰਘ ਪਿਛਲੇ ਸਾਲਾਂ ਵਿਚ ਦੋ ਵਾਰ ਪਹਿਲਾ ਇਨਾਮ ਜੇਤੂ ਹੈ ਇਸ ਨੂੰ ਐਤਕਾਂ ਪਹਿਲਾ ਇਨਾਮ ਪ੍ਰਾਪਤ ਕਰਨ ਦੇ ਹੱਕਦਾਰ ਹੋਣ ਦੇ ਬਾਵਜੂਦ ਇਨਾਮ ਨਾ ਦੇ ਕੇ ਦੂਜੇ ਨੂੰ ਪਹਿਲਾ ਇਨਾਮ ਦਿੱਤਾ ਗਿਆ ।

(12 ਤੋਂ 17 ਸਾਲ ਤਕ ਦੇ ਲਿਖਤੀ ਮੁਕਾਬਲੇ) :

| | |
|---|---|
| ਪਹਿਲਾ : ਸ੍ਰੀ ਨਵਤੇਜ ਸਿੰਘ (12) ਸਪੁੱਤਰ ਸ੍ਰੀ ਦਲੀਪ ਸਿੰਘ ਲੁਧਿਆਣਾ | 68/100 |
| ਦੂਜਾ : ਸ੍ਰੀ ਬਘੇਲ ਸਿੰਘ (17) ਸ੍ਰੀ ਭੈਣੀ ਸਾਹਿਬ | 46/100 |
| ਤੀਜਾ : ਸ੍ਰੀ ਕਰਮਜੀਤ ਸਿੰਘ (15) ਰੁੜਕਾ (ਜਲੰਧਰ) | 44/100 |

### ਕੰਠੋਂ ਪਾਠ ਮੁਕਾਬਲਾ

ਪਹਿਲਾ : ਸ਼੍ਰੀ ਬਲਦੇਵ ਸਿੰਘ ਭੈਣੀ ਸਾਹਿਬ
ਦੂਜਾ : ਸ਼੍ਰੀ ਸੁਖਦੇਵ ਸਿੰਘ ਸੰਤ ਨਗਰ
ਤੀਜਾ : ਸ਼੍ਰੀ ਦੀਦਾਰ ਸਿੰਘ ਭੈਣੀ ਸਾਹਿਬ

### ਸੈਂਚੀ ਤੋਂ ਪਾਠ ਮੁਕਾਬਲਾ

ਪਹਿਲਾ : ਸ਼੍ਰੀ ਬਲਦੇਵ ਸਿੰਘ ਭੈਣੀ ਸਾਹਿਬ
ਦੂਜਾ : ਸ਼੍ਰੀ ਹਰਭਜਨ ਸਿੰਘ ਸੰਤ ਨਗਰ
ਤੀਜਾ : ਜਥੇ: ਗੁਰਦੀਪ ਸਿੰਘ ਭੈਣੀ ਸਾਹਿਬ

ਇਨਾਮ ਕੀ ਕੁਛ ਮਿਲਿਆ ਪ੍ਰਬੰਧਕਾਂ ਵਲੋਂ ਫਹਿਰਿਸਤ ਨਹੀਂ ਮਿਲੀ। ਅੱਜ ਦੀ ਰਾਤ ਖ਼ੁਸ਼ੀਆਂ, ਫਿਕਰਾਂ ਤੇ ਅਸਮੰਜਸ ਦੀ ਰਾਤ ਹੈ।

ਸੂੰਤ ਹੈ ਕੱਲ੍ਹ 16 ਸ਼ਾਦੀਆਂ ਹੋ ਜਾਣਗੀਆਂ।

### ਮੇਰੇ ਮਿੱਤਰ ਆਏ

ਸ਼ਾਮ ਤਕ ਮੇਰੇ ਮਿੱਤਰ ਸ. ਗੁਰਬਖਸ਼ ਸਿੰਘ ਬੰਨੋਆਣਾ, ਉਨ੍ਹਾਂ ਦੀ ਸੁਪਤਨੀ ਬੀਬੀ ਹਰਜੀਤ ਕੌਰ ਤੇ ਉਨ੍ਹਾਂ ਦਾ ਮਿੱਤਰ ਸ. ਤੀਰਥ ਸਿੰਘ ਵੀ ਸ਼ਾਮ ਤਕ ਪਹੁੰਚ ਗਏ। ਇਹ ਸ. ਜਗਦੀਸ਼ ਸਿੰਘ ਦੀਆਂ ਪੁੱਤਰੀਆਂ ਦਾ ਨਾਮਧਾਰੀ ਤਰੀਕੇ ਨਾਲ ਅਨੰਦ ਕਾਰਜ ਵੇਖਣ ਨੂੰ ਆਏ। ਉਹ ਇਹ ਸ਼ਾਦੀਆਂ ਵੇਖਣ ਨੂੰ ਉਤਸੁਕ ਸਨ।

## 3 ਜੁਲਾਈ 1982, ਸ਼ਨੀਵਾਰ
## ਸ਼੍ਰੀ ਭੈਣੀ ਸਾਹਿਬ (ਸੰਮੇਲਨ ਦਾ ਅੰਤਮ ਦਿਨ)

### ਅਨੰਦ ਕਾਰਜਾਂ ਵਲ ਰੁਚਿਤ

ਤਾਲਾਬ ਅਤੇ ਹਰੀ ਮੰਦਰ ਦੇ ਪ੍ਰਾਂਗਣ ਵਿਚ 5000 ਤੋਂ ਵੱਧ ਨਾਮਧਾਰੀਆਂ ਅਤੇ ਅ-ਨਾਮਧਾਰੀਆਂ ਦਾ ਇਕੱਠ। ਨਾਮੀ ਸਿੰਘਾਂ ਵਲੋਂ ਅੰਮ੍ਰਿਤਮਈ ਆਸਾ ਦੀ ਵਾਰ ਦਾ ਕੀਰਤਨ। ਸ੍ਰੀ ਸਤਿਗੁਰੂ ਜੀ ਦੇ ਪਰਮ ਪਾਵਨ ਦਰਸ਼ਨਾਂ ਲਈ ਲੰਮੀਆਂ ਲੰਮੀਆਂ ਕਤਾਰਾਂ। ਸਤਿਗੁਰੂ ਜੀ ਦੇ ਪਾਸ ਹਜ਼ੂਰ ਦੇ ਪਰਿਵਾਰ ਮੈਂਬਰਾਂ ਤੋਂ ਇਲਾਵਾ ਨਾਮਧਾਰੀ ਪੰਥ ਦੀਆਂ ਉਚ ਹਸਤੀਆਂ। ਉਸਤਾਦ ਵਲਾਇਤ ਖਾਂ ਅਤੇ ਇਹਨਾਂ ਦਾ ਲੜਕਾ ਸੁਜਾਤ ਵੀ ਸਤਿਗੁਰੂ ਜੀ ਵਾਲੇ ਪਾਸੇ ਬੈਠੇ ਹਨ। ਇਕ ਪਾਸੇ ਖੁੱਲ੍ਹੇ ਸਥਾਨ ਵਿਚ ਹਵਨ ਹੋ ਹਟਿਆ ਹੈ। ਹਵਨ ਕੁੰਡ ਵਿਚ ਆਹੂਤੀ ਤੇ ਲਕੜਾਂ ਪਰਜਵਲਤ ਹਨ। ਵੇਦੀ ਅੰਦਰ ਖਲੋਣ ਤੋਂ ਪਹਿਲੋਂ 16 ਜੋੜਿਆਂ ਅੰਮ੍ਰਿਤਪਾਨ, ਗਠਬੰਧਨ ਕੀਤਾ। ਵਿਆਹਾਂ ਦੀ ਹਰ ਪਾਸੇ ਉਤਸੁਕਤਾ। ਦੋ ਲਾਈਨਾਂ ਵਿਚ ਖਲੋਤੇ ਜੋੜਿਆਂ ਵਿਚ ਸਭ ਤੋਂ ਪਹਿਲਾਂ ਗੋਰਾ ਰਣਜੀਤ ਸਿੰਘ, ਸ. ਗੁਰਚੈਨ ਸਿੰਘ ਦਾ ਭਾਈ, ਦੂਸਰਾ ਅਤੇ ਤੀਸਰਾ ਜੋੜਾ ਉਸ ਦੇ ਪੁੱਤਰਾਂ ਦਾ। ਦੂਜੀ ਲਾਈਨ ਵਿਚ ਪਹਿਲਾ ਜੋੜਾ ਸੇਠ ਤਰਲੋਕ ਸਿੰਘ

ਦੇ ਸਭ ਤੋਂ ਛੋਟੇ 7ਵੇਂ ਬੱਚੇ ਲਾਲ ਜੀ ਸੰਤੋਖ ਸਿੰਘ ਤੇ ਉਹਦੀ ਪਤਨੀ ਦਾ ।

ਤਸਵੀਰ ਕਸ਼ੀ ਸਵੇਰ ਤੋਂ ਹੀ ਜਾਰੀ, ਮੂਵੀ, ਵੀਡੀਓ ਆਪਣਾ ਆਪਣਾ ਕੰਮ ਕਰਦੇ ।

4.45 ਵਜੇ ਆਸਾ ਦੀ ਵਾਰ ਦਾ ਭੋਗ। ਫਿਰ 16 ਜੋੜਿਆਂ ਦੇ ਅਨੰਦ ਕਾਰਜ। ਇਹਨਾਂ ਜੋੜਿਆਂ ਵਿਚ ਮੇਰੀ ਜਾਣਕਾਰੀ ਦੇ ਜੋੜੇ ਹਨ :

1. ਗੋਰਾ, ਰਣਜੀਤ ਸਿੰਘ, ਸਕੱਤਰ ਤਰਸੇਮ ਸਿੰਘ ਦੀ ਭਣੇਵੀਂ ਅਮਰਜੀਤ ਕੌਰ ਨਾਲ
2. ਸ੍ਰੀ ਕੁਲਦੀਪ ਸਿੰਘ, ਸ੍ਰੀ ਜਗਦੀਸ਼ ਸਿੰਘ 'ਵਰਿਆਮ' ਦੀ ਪੁੱਤਰੀ ਗੁਰਦਰਸ਼ਨ ਨਾਲ
3. ਕੋਕਾ. ਅੰਮ੍ਰਿਤਪਾਲ ਸਿੰਘ, ਸ੍ਰੀ 'ਵਰਿਆਮ' ਦੀ ਦੂਜੀ ਪੁੱਤਰੀ ਸਤਵੰਤ ਕੌਰ ਨਾਲ
4. ਲਾਲ ਜੀ ਸੰਤੋਖ ਸਿੰਘ ਨਾਲ ਸ. ਹਰਭਜਨ ਸਿੰਘ ਬੈਂਕੋਕ ਵਾਲਿਆਂ ਦੀ ਪੁੱਤਰੀ ਰਾਣੀ ਦਾ
5. ਮੋਹਣ ਸਿੰਘ ਸਪੁੱਤਰ ਮਹੰਤ ਅਪਾਰ ਸਿੰਘ, ਸ. ਸੁਰਿੰਦਰ ਸਿੰਘ ਗੰਭੀਰ ਦੀ ਲੜਕੀ ਨਾਲ
6. ਸੰਤ ਕਰਤਾਰ ਸਿੰਘ ਪਨੇਸਰ ਦੇ ਲੜਕੇ ਨਾਲ ਸੰਤ ਦਿਆਲ ਸਿੰਘ ਮਾਹੂੰਵਾਲ ਦੀ ਪੁੱਤਰੀ ਰਾਣੋ ਦਾ ।

5.30 ਵਜੇ ਸੰਤ ਮਹਿੰਦਰ ਸਿੰਘ ਪੂਰਬਾ ਨੇ ਸਮਾਪਤੀ ਦੀ ਅਰਦਾਸ ਕੀਤੀ ਤਾਂ ਸਪੱਸ਼ਟ ਹੋਇਆ ਕਿ 16 ਜੋੜੇ ਵਿਆਹਾਂ ਦੇ, 32 ਪਾਠ ਵਿਆਹ ਵਾਲਿਆਂ ਵਲੋਂ, 10 ਪਾਠ ਕਾਰੋਬਾਰ ਦੇ ਵਾਧੇ ਹਿਤ । ਇਕ ਪਾਠ ਭੈਣੀ ਸਾਹਿਬ ਦੇ ਮਜ਼ਹਬੀ ਸਿੰਘਾਂ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਨਮਿਤ ।

## ਪ੍ਰਧਾਨ ਦੀ ਤਬਦੀਲੀ

ਇਸ ਮੌਕੇ ਸ. ਜਗਦੀਸ਼ ਸਿੰਘ 'ਵਰਿਆਮ' ਵਲੋਂ ਐਲਾਨ ਕੀਤਾ ਗਿਆ ਕਿ ਅੱਗੇ ਤੋਂ ਉਹਨਾਂ ਦੀ ਥਾਂ ਨਾਮਧਾਰੀ ਵਿੱਦਿਅਕ ਜਥੇ ਦੇ ਪ੍ਰਧਾਨ ਸੰਤ ਦਲੀਪ ਸਿੰਘ ਨਿਰੀਖਿਅਕ ਲੁਧਿਆਣੇ ਵਾਲੇ ਤੈਨਾਤ ਕੀਤੇ ਗਏ ਹਨ । ਫੇਰ ਸੰਤ ਦਲੀਪ ਸਿੰਘ ਨੇ ਸਾਬਕਾ ਪ੍ਰਧਾਨ ਸ. ਜਗਦੀਸ਼ ਸਿੰਘ ਦੀ ਪ੍ਰਸ਼ੰਸਾ ਕਰਦਿਆਂ ਐਲਾਨ ਕੀਤਾ ਕਿ ਜਗਦੀਸ਼ ਸਿੰਘ ਨੂੰ ਨਾਮਧਾਰੀ ਦਰਬਾਰ ਦਾ ਸਕੱਤਰ ਨਿਯੁਕਤ ਕੀਤਾ ਗਿਆ ਹੈ ।

## ਗੁਰ ਉਪਦੇਸ਼

5.45 ਤੇ ਸ੍ਰੀ ਸਤਿਗੁਰੂ ਜੀ ਨੇ ਸੰਗਤ ਪ੍ਰਤੀ ਸੰਖੇਪ ਸੰਬੋਧਨ ਕੀਤਾ । ਤੱਤਸਾਰ ਹੈ । ਫਲੌਰਾ ਪਰਿਵਾਰ ਦੀ ਗੁਰੂ ਭਗਤੀ ਨੂੰ ਮਨ ਵਿਚ ਲਿਆ ਕੇ ਸਤਿਗੁਰੂ ਜੀ ਨੇ ਫ਼ਰਮਾਇਆ : ਇਸ ਆਪਹੁਦਰਾਸ਼ਾਹੀ ਦੇ ਯੁਗ ਵਿਚ ਵੀ ਸਤਿਗੁਰਾਂ ਨੇ ਬਚਨ ਮੰਨਣ ਦੀ ਸ਼ਕਤੀ ਆਪਣੇ ਸਿੱਖਾਂ ਵਿਚ ਰਖੀ ਹੋਈ ਹੈ । ਕਈ ਐਸੇ ਵਿਆਹ ਹੋਏ ਹਨ ਜਿਨ੍ਹਾਂ

ਦਾ ਫ਼ੈਸਲਾ ਰਾਤੀਂ 12 ਵਜੇ ਹੀ ਹੋਇਆ ਹੈ।

ਸੋਧ ਮਰਿਆਦਾ ਰਖੋ, ਰੇਤੇ ਨਾਲ ਹੱਥ ਮਾਂਜਣ ਤੇ ਕੋਈ ਵੀ ਕੰਮ ਕਰਨ ਲਗਿਆਂ ਅਰਦਾਸ ਦੀ ਆਦਤ ਪਾਓ।

ਸਾਡੇ ਪਾਸ ਵਿਆਹ ਅਤੇ ਵੋਟ ਹੀ ਰਹਿ ਗਏ ਸਨ ਜਿਨ੍ਹਾਂ ਦੀ ਸ਼ਕਤੀ ਸਾਨੂੰ ਬਲਵਾਨ ਬਣਾਂਦੀ ਸੀ, ਉਹ ਵੀ ਗੱਲ ਹੁਣ ਖਿਸਕਣ ਲਗ ਪਈ ਹੈ।

ਮਾਇਆ ਨਾਲ ਮੋਹ ਨ ਕਰੋ, ਭਾਵੇਂ ਕਰੋੜਪਤੀ ਹੋਵੋ। ਮੋਹ ਥੋੜੀ ਮਾਇਆ ਵਾਲਾ ਕਰੇ, ਉਹ ਵੀ ਮਾੜਾ ਹੈ' ਮਾਇਆਧਾਰੀ ਅਤਿ ਅੰਨ੍ਹਾ ਬੋਲਾ। ਉਹ ਸ਼ਬਦ ਕਿਵੇਂ ਸੁਣ ਸਕਦਾ ਹੈ। ਤੁਸੀਂ ਮਾਇਆ ਦਾ ਮੋਹ ਤਿਆਗੋ।

ਅਨੰਦ ਹੋਏ ਹਨ। ਬੜਾ ਸੁਭਾਗਾ ਸਮਾਂ ਹੈ। ਕੋਈ ਪੈਂਟ ਪਾਣੀ ਛੱਡੇ, ਕੋਈ ਦਾੜ੍ਹੀ ਬੰਨ੍ਹਣੀ ਛੱਡੇ, ਕੋਈ ਰੇਤੇ ਨਾਲ ਹੱਥ ਮਾਂਜਣੇ ਸ਼ੁਰੂ ਕਰੇ, ਕੋਈ ਨ ਕੋਈ ਬਚਨ ਦੇ-ਲੈ ਕੇ ਜਾਓ।

ਵਿਆਹਾਂ ਸਮੇਂ ਸੁਣੀਆਂ ਲਾਵਾਂ ਵਲ ਧਿਆਨ ਦਿਓ। ਇਹ ਅਧਿਆਤਮਕ ਲਾਵਾਂ ਹਨ। ਬਾਣੀ ਵਿਚਾਰ ਕੇ ਉਸ ਤੇ ਅਮਲ ਕਰੋ।

ਖਾਂ ਸਾਹਿਬ ਵਲਾਇਤ ਹੁਸੈਨ ਖਾਂ ਆਏ ਹੋਏ ਹਨ। ਭਾਰਤ ਵਿਚ ਹੀ ਨਹੀਂ, ਇਹਨਾਂ ਨੂੰ ਸਾਰੀ ਦੁਨੀਆਂ ਵਿਚ ਜਾਣਿਆ ਜਾਂਦਾ ਹੈ। ਏਹ ਕਹਿੰਦੇ ਹਨ: ਏਥੇ, ਤੁਹਾਡੇ ਕੋਲ ਵਿਆਹ ਕਰਵਾ ਕੇ, ਏਸ ਢੰਗ ਦੇ ਵਿਆਹਾਂ ਨਾਲ ਬਹੁਤੀਆਂ ਬਦ-ਮਸਤੀਆਂ ਤੋਂ ਬਚਿਆ ਜਾ ਸਕਦਾ ਹੈ।

ਭਾਵੇਂ ਇਹ ਗੱਲ ਪਹਿਲਾਂ ਤੋਂ ਹੀ ਹੈ, ਪਰ ਮੈਂ ਰਸਮੀਆ ਤੌਰ ਤੇ ਆਖ ਲਵਾਂ, ਅਨੰਦਾਂ ਵਾਲੇ ਘਰੀਂ ਜਾ ਕੇ ਕਿਸੇ ਤਰ੍ਹਾਂ ਦੀ ਰਸਮ ਨ ਕਰਨ।

ਅਜਿਹੇ ਨੌਜਵਾਨ ਨਿਕਲਣ ਜਿਹੜੇ ਆਪਣੇ ਗਿਰਦੇ ਦੇ ਨਾਮਧਾਰੀਆਂ ਨੂੰ ਵਿਆਹਾਂ ਅਤੇ ਵੋਟਾਂ ਵਿਚ ਇਕੋ ਹੁਕਮ ਦੀ ਤਾਮੀਲ ਕਰਵਾਣ।

ਮੋਹਣ ਸਿੰਘ ਅਤੇ ਧਨਵੰਤ ਸਿੰਘ ਮੰਡੀ ਵਾਲਿਆਂ ਨੇ ਆਪਣੇ ਖ਼ਰਚ ਨਾਲ ਭੈਣੀ ਸਾਹਿਬ ਮੇਲਾ ਕਰਵਾ ਕੇ ਬਹੁਤ ਵਧੀਆ ਕੀਤਾ ਹੈ। ਮੈਨੂੰ ਬਹੁਤ ਖੁਸ਼ੀ ਹੋਈ ਹੈ ਕਿ ਇਹ ਆਗਿਆ ਮੰਨਣ ਦਾ ਹੀ ਫਲ ਹੈ। ਏਸੇ ਤਰ੍ਹਾਂ ਇਕ ਸਿੰਘ ਦੀ ਅਰਦਾਸ ਸੀ ਕਿ ਉਹਦਾ ਭਰਾ ਪੂਰਾ ਹੋ ਗਿਆ ਹੈ। ਉਹਦੇ ਭੋਗ ਤੇ ਮੈਂ ਜਾਵਾਂ, ਪਰ ਮੈਂ ਅਜੇ ਜਾ ਨਹੀਂ ਸਾਂ ਸਕਦਾ, ਉਸ ਨੇ ਕਿਹਾ ਹੈ ਕਿ ਮਰਗ ਦਾ ਭੋਗ ਹੈ, ਜਦੋਂ ਆਪ ਆਓਗੇ, ਓਦੋਂ ਹੀ ਭੋਗ ਪਾਵਾਂਗੇ, ਆਪ ਤੋਂ ਬਿਨਾਂ ਨਹੀਂ। ਐਸੀ ਹੀ ਭਾਵਨਾ ਹੈ।

ਸਾਰੇ ਨਾਮਧਾਰੀ ਇਕ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਨ ਤੇ ਹਰ ਘਰ ਮਹੀਨੇ ਵਿਚ ਇਕ ਸਾਧਾਰਨ ਪਾਠ ਜ਼ਰੂਰ ਕਰੇ।

## ਇਕ ਜੋੜਾ ਹੋਰ ਵਿਵਾਹਿਤ

ਸਤਿਗੁਰੂ ਜੀ ਦੇ ਉਪ੍ਰੋਕਤ ਸ਼ਬਦਾਂ ਬਾਅਦ ਵਿਵਾਹਤ ਜੋੜਿਆਂ ਨੂੰ ਕੜਾਹ ਪ੍ਰਸ਼ਾਦਿ ਵਰਤਿਆ ਤੇ ਇਨ੍ਹਾਂ ਨੇ ਆ ਕੇ ਸਤਿਗੁਰੂ ਜੀ ਦੇ ਚਰਨਕੰਵਲਾਂ ਤੇ ਨਮਸਕਾਰ ਕੀਤੀ। ਅਤੇ ਫਿਰ ਦੀਵਾਨ ਵਿਚ ਚਲੋਚਲੀ ਦਾ ਮਾਹੌਲ ਬਣ ਗਿਆ।

ਪਰ ਜਦੋਂ ਮੈਂ ਸਤਿਗੁਰੂ ਜੀ ਦਾ ਪਤਾ ਬਾਹਰਲੇ ਡੇਰਿਓਂ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਤਪ ਅਸਥਾਨ) ਕਰ ਕੇ ਆ ਰਿਹਾ ਸਾਂ, ਓਸੇ ਹਵਨ ਕੁੰਡ ਦੁਆਲੇ ਪਰਕਰਮਾ ਕਰ ਕੇ ਇਕ ਹੋਰ ਜੋੜਾ ਅਨੰਦ ਕਰਵਾ ਰਿਹਾ ਸੀ। ਸਾਰੀ ਤਿਆਰੀ ਦੋਬਾਰਾ ਕੀਤੀ ਗਈ। ਮੈਨੂੰ ਮੇਰੇ ਜੁਆਤਰੋ ਹਮਰਾਹੀ ਨੇ ਦੱਸਿਆ ਕਿ ਇਹ ਜੋੜਾ ਗੁੰਗਿਆਂ ਦਾ ਹੈ। ਪ੍ਰਧਾਨ ਹਰਭਜਨ ਸਿੰਘ ਮੰਡੀ ਵਾਲੇ ਨੇ ਇਹ ਸੰਜੋਗ ਬਣਾਇਆ ਹੈ।

ਲੜਕਾ : ਹਰਜੀਤ ਸਿੰਘ (20) ਸਪੁੱਤਰ ਸੰਤ ਕਰਨੈਲ ਸਿੰਘ ਅੰਮ੍ਰਿਤਸਰ।

ਲੜਕੀ : ਤੇਜਿੰਦਰ ਕੌਰ (15) ਸਪੁੱਤਰੀ ਸ. ਕੁਲਵੰਤ ਸਿੰਘ ਅੰਮ੍ਰਿਤਸਰ।

ਮੈਂ ਨਹੁਕੇ ਸੜਕ ਡਿਉਢੀ ਵਾਲੇ ਚੌਕ ਵਿਚ ਜਾ ਰਿਹਾ ਸਾਂ ਕਿ ਅੱਜ ਸ. ਸੁਲੱਖਣ ਸਿੰਘ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਮਹਿੰਦਰ ਸਿੰਘ ਐਮ. ਐਲ. ਏ. ਕਾਨਪੁਰੀ ਅਤੇ ਇਹਨਾਂ ਨਾਲ ਇਕ ਦੋ ਹੋਰ ਹਿੰਦੂ ਸੱਜਣ ਨਜ਼ਰ ਆਏ। ਇਹ ਅਜੇ ਏਥੇ ਹੀ ਦਰਸ਼ਨਾਂ ਲਈ ਆ ਰਹੇ ਹਨ।

## ਨੇੜੇ ਆ ਕੇ ਬੈਠੋ

ਦੋ ਗੱਲਾਂ ਦੀਵਾਨ ਸਮੇਂ ਦੀਆਂ ਹੋਰ ਯਾਦ ਆਈਆਂ ਨੇ। ਸੰਤ ਕਿਰਪਾਲ ਸਿੰਘ ਡਾਲਟਨ ਗੰਜ ਸਤਿਗੁਰੂ ਜੀ ਦੇ ਪਿਛੇ ਕਰਕੇ ਦੂਰ ਬੈਠੇ ਸਨ। ਸਤਿਗੁਰੂ ਜੀ ਨੇ ਉਨ੍ਹਾਂ ਵਲ ਤੱਕ ਕੇ ਬਚਨ ਕੀਤਾ : ਨੇੜੇ ਆ ਕੇ ਬੈਠਿਆ ਕਰੋ, ਬਥੇਰਾ ਚਿਰ ਦੂਰ ਬੈਠ ਲਿਆ ਜੇ।

## ਮੈਨੂੰ ਵਧਾਈ ਚਹੁੰਆਂ ਦੀ ਦਿਓ

ਸਤਿਗੁਰੂ ਜੀ ਨੂੰ ਮੈਂ ਸਾਰੇ ਵਿਆਹਾਂ ਦੀ ਇਕੱਠੀ ਮੁਬਾਰਕਬਾਦ ਦਿੱਤੀ ਤਾਂ ਸਤਿਗੁਰੂ ਜੀ ਨੇ ਨਾਲ ਹੀ ਪਿਛੇ ਬੈਠੇ ਗੋਰੇ ਰਣਜੀਤ ਸਿੰਘ ਵਲ ਤੱਕ ਕੇ ਬਚਨ ਕੀਤਾ : ਮੈਨੂੰ ਤਾਂ ਗੋਰੇ ਦੇ ਵਿਆਹ ਦੀ ਹੀ ਮੁਬਾਰਕ ਦਿਓ। ਫੇਰ ਬੋਲੇ : ਚਹੁੰ ਵਿਆਹਾਂ ਦੀ ਵਧਾਈ ਭੀ ਮੈਨੂੰ ਦੇ ਦਿਓ।

ਇਸ ਬਚਨ ਦਾ ਅਰਥ ਇਹ ਹੈ ਕਿ ਜਿਹੜੇ ਵਿਆਹ ਹਜ਼ੂਰ ਦੀ ਇੱਛਾ ਤੇ ਵਿਚੋਲਗੀ ਨਾਲ ਹੋਏ ਉਨ੍ਹਾਂ ਦੀ ਮੁਬਾਰਕ ਉਹ ਆਪਣੀ ਸਮਝਦੇ ਹਨ।

ਸ. ਗੁਰਚੈਨ ਸਿੰਘ-ਜਗਦੀਸ਼ ਸਿੰਘ ਹੋਰਾਂ ਦੇ ਪਿਆਰ ਜਾਂ ਆਗਿਆਕਾਰਤਾ ਨੂੰ ਮੁੱਖ ਰਖਦਿਆਂ, ਮਾਤਾ ਜੀ ਨੇ ਨਵੀਂ ਕੋਠੀ ਦੇ ਘਾਹ ਕਿੱਤੇ ਵਿਚ ਹੀ ਲੰਗਰ ਮੰਗਵਾ ਲਿਆ ਅਤੇ ਦੁਹਾਂ ਪਰਿਵਾਰਾਂ ਦੇ ਮਿਲੇ ਜੁਲੇ ਲੋਕਾਂ ਨੂੰ ਆਪ ਹੱਥੀਂ ਪ੍ਰਸ਼ਾਦ ਛਕਾਇਆ।

ਸਤਿਗੁਰੂ ਜੀ ਨੂੰ ਅੱਜ ਕਾਫੀ ਰੁਝੇਵਾਂ ਹੈ। ਵਿਦਾ ਹੋਣ ਵਾਲੇ ਸੱਜਣ ਆਪ ਜੀ ਨਾਲ ਬਚਨ ਕਰਨ ਦੇ ਚਾਹਵਾਨ ਸਨ। ਇਸ ਕਾਰਨ ਨਹਿਰ ਤੇ ਜਾਣਾ ਅੱਜ 9 ਵਜੇ ਹੀ ਹੋ ਸਕਿਆ। ਫਲੋਰਿਆਂ ਦੇ ਨਵੇਂ ਜੋੜੇ ਵੀ ਅੱਜ ਨਹਿਰ-ਸ਼ਨਾਨ ਲਈ ਚਲ ਨਿਕਲੇ। ਗੁਰਚੈਨ ਸਿੰਘ-ਜਗਦੀਸ਼ ਸਿੰਘ ਹੁਰਾਂ ਦੇ ਬੱਚੇ ਇਕਦਮ ਇਕਸੁਰ ਹੋ ਗਏ ਹਨ।

## ਗ਼ਰੀਬ ਜੋੜੇ ਦੀ ਮਦਦ

ਸ. ਗੁਰਦਿਆਲ ਸਿੰਘ-ਜੀਤੋ, ਸਰਸਾ ਵਾਲਿਆਂ ਦੇ ਕੇਸ ਦੀ ਜ਼ਿੰਮੇਵਾਰੀ ਸਤਿਗੁਰੂ ਜੀ ਹੁਕਮ ਦੇ ਕੇ ਮਹਾਰਾਜ ਬੀਰ ਸਿੰਘ ਜੀ ਦੇ ਜ਼ਿੰਮੇ ਲਗਾਈ ਸੀ। ਮਹਾਰਾਜ ਜੀ ਨੇ ਅੱਜ ਉਪ੍ਰੋਕਤ ਜੋੜੇ ਦੀ ਸ. ਸੁਲੱਖਣ ਸਿੰਘ ਤ੍ਰੀ ਨਗਰ ਦਿੱਲੀ ਦੇ ਜ਼ਿੰਮੇ ਕੇਸ ਦੀ ਡਿਊਟੀ ਲਾ ਦਿੱਤੀ ਹੈ। ਸੰਤ ਤਰਸੇਮ ਸਿੰਘ ਸਕੱਤਰ ਨੇ ਇਸ ਕੇਸ ਵਿਚ ਵਧੇਰੇ ਭੱਜ ਨੱਸ ਕਰਕੇ, ਸਤਿਗੁਰਾਂ ਦੀ ਕਿਰਪਾ ਨਾਲ, ਗ਼ਰੀਬ ਜੋੜੇ ਦੀ ਮਦਦ ਕੀਤੀ ਹੈ।

## ਮਾਸਟਰ ਜੀ ਸੇਵਾ ਮੁਕਤ

ਮਾ: ਨਿਹਾਲ ਸਿੰਘ ਜੀ ਨੇ ਆਪਣੀ ਪੁਸਤਕ ਦਾ ਇਕ ਖਰੜਾ ਮੇਰੇ ਪਾਸੋਂ ਲੈਣ ਆਇਆਂ, ਦੱਸਿਆ ਕਿ ਉਹਨਾਂ ਨੂੰ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਸ੍ਰੀ ਜੀਵਨ ਨਗਰ ਦੀ ਮੈਨੇਜਰੀ ਤੋਂ ਮੁਕਤ ਕੀਤਾ ਗਿਆ ਹੈ। ਸੰਤ ਤਰਸੇਮ ਸਿੰਘ ਦੱਸਿਆ ਕਿ ਸਤਿਗੁਰੂ ਜੀ ਨੇ 101/- ਨਕਦ, ਇਕ ਦਸਤਾਰ, ਇਕ ਨਾਮਧਾਰੀ ਨਿੱਤਨੇਮ ਦਾ ਗੁਟਕਾ ਅਤੇ ਮਾਲਾ ਦੇ ਕੇ ਇਨ੍ਹਾਂ ਨੂੰ ਮਾਣ ਬਖ਼ਸ਼ਿਆ ਹੈ, ਏਸੇ ਮੇਲੇ ਤੇ ਮਾਸਟਰ ਜੀ ਨੇ ਦੱਸਿਆ ਕਿ ਅਜੇ ਵੀ ਉਹ ਵਿਦਿਆਲੇ ਵਿਚ ਦਸਵੀਂ ਜਮਾਤ ਨੂੰ ਅੰਗਰੇਜ਼ੀ ਪੜ੍ਹਾਉਂਦੇ ਹੁੰਦੇ ਸਨ ਅਤੇ ਇਸ ਸਾਲ ਉਨ੍ਹਾਂ ਦੀ ਜਮਾਤ 98% ਨੰਬਰਾਂ ਤੋਂ ਕਾਮਯਾਬ ਹੋਈ।

## ਸ੍ਰੀ ਵਲਾਇਤ ਖਾਂ ਜੀ ਦੀ ਫੇਰੀ ਤੇ

ਸੰਤ ਤਰਸੇਮ ਸਿੰਘ ਸਕੱਤਰ ਤੋਂ ਪਤਾ ਲਗਾ ਹੈ ਕਿ 1100/- ਸ੍ਰੀ ਸਤਿਗੁਰੂ ਜੀ ਵਲੋਂ ਸੁਖਵਿੰਦਰ ਸਿੰਘ ਪਿੰਕੀ (ਸਪੁੱਤਰ ਸੰਤ ਸੰਤੋਖ ਸਿੰਘ) ਹੱਥੀਂ ਉਸਤਾਦ ਵਲਾਇਤ ਖਾਂ ਜੀ ਨੂੰ ਬਖਸ਼ਿਆ ਹੈ। ਉਨ੍ਹਾਂ ਦੇ ਲੜਕੇ ਸ਼ੁਜਾਤ ਨੂੰ 5000/- ਅਮਰ ਸਿੰਘ ਅੰਬੇ ਹੱਥੀਂ ਦਿਵਾਇਆ ਹੈ। ਉਂਜ ਖਾਂ ਸਾਹਿਬ ਅਤੇ ਉਨ੍ਹਾਂ ਦਾ ਬੇਟਾ ਆਪਣੇ ਸ਼ਾਗਿਰਦ ਲਾਲ ਜੀ ਦੀ ਸ਼ਾਦੀ ਉਤੇ ਆਏ ਲਗਦੇ ਹਨ।

## ਸ਼ਾਮ ਦਾ ਦੀਵਾਨ

ਅੱਜ ਬਾਅਦ ਦੁਪਹਿਰ ਦੇ ਦੀਵਾਨ ਵਿਚ ਹਰੀ ਮੰਦਰ ਵਿਖੇ ਗਿਆ। ਕਾਫ਼ੀ ਰੌਣਕ ਸੀ। ਭਾਵੇਂ ਸਵੇਰ ਦੀ ਵਧੇਰੇ ਸੰਗਤ ਜਾ ਚੁੱਕੀ ਸੀ ਤਾਂ ਵੀ 100 ਕੁ ਸਰੀਰ ਆਪਣੇ ਸਤਿਗੁਰੂ ਸਨਮੁਖ ਸਮਾਧੀਆਂ ਵਿਚ ਬੈਠੇ ਹੋਏ ਹਨ।

ਨਾਮਧਾਰੀ ਹਾਕੀ ਟੀਮ ਦੇ ਕਿਸ਼ੋਰਾਂ ਨੂੰ ਪਿੱਤਲ ਦੇ ਗੜਵੇ, ਆਸਣ, ਪਊਏ ਅਤੇ ਮਾਲਾ ਨਾਲ ਬੈਠਿਆਂ ਵੇਖ ਕੇ ਆਦਰਸ਼ ਸੰਤ ਖਾਲਸੇ ਦੀ ਤਸਵੀਰ ਨਜ਼ਰ ਪਈ। ਇਹ ਬੱਚੇ ਥੋੜਾ ਸਮਾਂ ਨਾਮ ਸਿਮਰਨ ਕਰਨ ਉਪਰੰਤ ਕੀਰਤਨ ਸੁਣਨ ਲਈ ਬੈਠੇ ਸਨ। ਬੱਚੇ 15 ਤੋਂ 18 ਸਾਲ ਤਕ ਦੀ ਉਮਰ ਦੇ ਜਾਪਦੇ ਸਨ।

## ਕਹਾਣੀ ਇਕ ਫੋਟੋ ਦੀ

ਸਾਜ਼ ਸੁਰ ਕਰਦਿਆਂ 'ਕੀਰਤਨ ਪ੍ਰਕਾਸ਼' ਨਾਮੀ ਗ੍ਰੰਥ ਵਿਚੋਂ, ਨਿਸ਼ਾਨੀ ਦੇ ਤੌਰ ਤੇ ਰਖੀ ਇਕ ਫੋਟੋ ਉਠਾ ਕੇ ਸਤਿਗੁਰੂ ਜੀ ਨੇ ਵੇਖੀ : "ਇਹ ਫੋਟੋ ਕਵੀ ਹੁਰਾਂ ਤਾਂ ਨਹੀਂ ਖਿੱਚੀ !" ਆਵਾਜ਼ ਮੈਨੂੰ ਵੀ ਸੁਣ ਪਈ ਤਾਂ ਫੇਰ ਇਸ਼ਾਰਾ ਹੋਇਆ। ਕੋਲ ਗਿਆ ਤਾਂ ਸਤਿਗੁਰਾਂ ਪ੍ਰਸ਼ਨ ਕੀਤਾ ਰਣਧੀਰ ਸਿੰਘ (ਮਹਾਰਾਜ ਬੀਰ ਸਿੰਘ ਜੀ ਦੇ ਸੇਵਕ) ਨੂੰ : ਨਿਸ਼ਾਨੀ ਹੀ ਰਖਣੀ ਹੈ ਤਾਂ ਇਹ ਕਵੀ ਹੁਰਾਂ ਨੂੰ ਦੇ ਦਿਓ। ਫੋਟੋ ਵਿਚ ਸ੍ਰੀ ਸਤਿਗੁਰੂ ਜੀ ਪਾਸ ਡਾ: ਸੁਚਾਣ ਸ੍ਰੀ ਭੈਣੀ ਸਾਹਿਬ ਵਿਖੇ ਬੈਠੇ ਹੋਏ ਸਨ।

"ਕਿਥੋਂ ਲਈ ਜੇ ਫੋਟੋ ?"

"ਜੀ, ਪੂਰਬੇ ਪਾਸੋਂ।"

"ਤਾਂ ਤੇ ਭਾਵੇਂ ਕਵੀ ਹੁਰੀਂ ਲੈ ਜਾਣ ?"

ਫਿਰ ਮਹਾਰਾਜ ਜੀ ਨੇ ਮੋਨ ਰਹਿੰਦਿਆਂ ਫੋਟੋ ਦੀ ਇਕ ਵਿੱਗਰ ਵਲ ਇਸ਼ਾਰਾ ਕੀਤਾ, ਕਿ ਇਹ ਤਸਵੀਰ ਧੀਰੇ ਕੋਲ ਹੀ ਰਹਿਣ ਦਿੱਤੀ ਜਾਇ, ਇਸ ਵਿਚ ਉਹਦੀ ਫੋਟੋ ਵੀ ਹੈ।

## ਸੰਤ ਹਰਨਾਮ ਸਿੰਘ ਰੋਡੇ

ਦੀਵਾਨ ਦੀ ਅਰਦਾਸ ਉਪਰੰਤ ਮੈਨੂੰ ਇਕ ਮੇਰੇ ਲਈ ਓਪਰਾ ਲਗਦਾ ਸਿੰਘ ਨਜ਼ਰ ਪਿਆ। ਮੈਂ ਨਾਮ ਠਾਮ ਪੁੱਛਿਆ। ਇਹ ਪੂਰਾ ਪਰਿਵਾਰ ਖ਼ਾਸ ਲੰਡਨ ਵਿਚੋਂ ਆਇਆ ਸੀ।

ਪਰਿਵਾਰ ਮੁਖੀ : ਸੰਤ ਹਰਨਾਮ ਸਿੰਘ ਰੋਡੇ (40)

ਸੁਪਤਨੀ : ਬੀਬੀ ਜਸਪਾਲ ਕੌਰ (42)

ਬੱਚੇ : ਜਸਪਾਲ ਸਿੰਘ ਬਰਾੜ (20)

ਸੁਰਿੰਦਰ ਕੌਰ (8)

ਜਸਪਾਲ ਸਿੰਘ ਦੇ ਤਾਏ ਦੀ ਧੀ : ਬਲਬੀਰ ਕੌਰ।

ਇਹ ਪਰਿਵਾਰ 25 ਦਿਨਾਂ ਦੀਆਂ ਛੁੱਟੀਆਂ ਮਨਾਣ ਭਾਰਤ ਆਇਆ ਹੈ। ਜਸਪਾਲ ਸਿੰਘ ਨੇ ਸਤਿਗੁਰੂ ਜੀ ਦੇ ਚਾਰ ਕੁ ਸਨੈਪ ਖਿੱਚ ਕੇ ਮਨ ਪ੍ਰਸੰਨ ਕੀਤਾ।

## ਮਾ: ਜਗਤਾਰ ਸਿੰਘ—ਕਪੂਰ ਸਿੰਘ ਦੇ ਪਿਤਾ ਜੀ

ਮੈਂ ਕੋਠੀ ਵਲੋਂ ਹੋ ਕੇ ਜਾ ਰਿਹਾ ਸਾਂ ਕਿ ਸੰਤ ਪੂਰਬੇ ਦੇ ਘਰ ਪਾਸ ਖ਼ਾਸੀ ਰੌਣਕ ਨਜ਼ਰ ਪਈ। ਸਤਿਗੁਰੂ ਜੀ ਮਾਈਆਂ ਤੇ ਬਾਬਾ ਮੱਲ ਸਿੰਘ ਨੂੰ ਦਰਸ਼ਨ ਦੇ ਕੇ ਸੰਤ ਗਿਆਨ ਸਿੰਘ ਵਲ ਆਏ, ਜਿਸ ਦਾ ਸਰੀਰ ਅਤੀ ਨਿਰਬਲ ਹੈ ਅਤੇ ਜਿਸ ਦੀ ਆਵਾਜ਼ ਨਹੀਂ ਨਿਕਲਦੀ। ਸਤਿਗੁਰੂ ਜੀ ਦੇ ਆਇਆਂ, ਮੰਜੀਓਂ ਉਠ ਉਸ ਨੇ ਸ੍ਰੀ ਜੀ ਨੂੰ ਆਦਰ, ਵਿਸ਼ਵਾਸ ਅਤੇ ਪ੍ਰੇਮ ਨਾਲ ਨਮਸਕਾਰ ਕੀਤੀ। ਇਹ ਬਜ਼ੁਰਗ ਮਾ: ਜਗਤਾਰ ਸਿੰਘ ਦਾ ਪਿਤਾ ਅਤੇ ਸੰਤ ਕਪੂਰ ਸਿੰਘ ਕਾਨਪੁਰ (ਗੌਤਮ ਨਗਰ) ਦਾ

ਪਿਤਾ ਹੈ।

ਬਸ ਥੋੜੇ ਚਿਰ ਪਿਛੋਂ 6 ਵਜਦੇ ਨੂੰ ਸਤਿਗੁਰੂ ਜੀ ਨਿਵਾਜੇ ਹੋਏ ਸਿੰਘਾਂ ਨਾਲ ਨਹਿਰ ਭਰਮਣ ਚਲੇ ਗਏ ਜਿਥੋਂ 8.30 ਵਜੇ ਹੀ ਪਰਤੇ।

## ਇਕ ਘੜੀ ਪਰਿਵਾਰਕ

ਮੈਂ ਵੇਖਿਆ ਕਿ ਕੋਠੀ ਜਾਂਦਿਆਂ ਸੰਤ ਜਗਤਾਰ ਸਿੰਘ ਜੀ, ਬੀਬਾ ਜੀ ਤੇ ਇਨ੍ਹਾਂ ਦੇ ਕਾਕਾ ਜੀ, ਸਤਿਗੁਰੂ ਜੀ ਦੇ ਅੱਗੇ ਹੌਲੀ ਹੌਲੀ ਤੁਰੇ ਜਾ ਰਹੇ ਸਨ। ਨਵੀਂ ਕੋਠੀ ਦੇ ਥੜ੍ਹੇ ਵਾਲੀ ਪੌੜੀ ਚੜ੍ਹਨ ਲਗੇ ਤਾਂ ਪਿਛੇ ਪਿਛੇ ਆਉਂਦੇ ਮਾਤਾ ਚੰਦ ਕੌਰ ਜੀ ਨੇ ਕਿਹਾ : ਇਸ ਵੇਲੇ ਇਸ ਨੂੰ ਨ ਮਾਂ ਯਾਦ ਹੈ ਨ ਬਾਪ !

## ਸ. ਸੇਵਾ ਸਿੰਘ ਦੇ ਸੰਤੋਖ ਦੀ ਸ਼ਾਦੀ

ਰਾਤੀਂ 9 ਕੁ ਵਜੇ ਤਾਂ ਮੈਂ ਮਹਿੰਦਰ ਸਿੰਘ ਪੂਰਬਾ ਨੂੰ ਜਾ ਕੇ ਮਿਲਿਆ। ਤਾਂ ਪਤਾ ਲਗਾ ਕਿ ਸ. ਸੇਵਾ ਸਿੰਘ-ਪਵਨਜੀਤ ਕੌਰ ਨਾਮਧਾਰੀ ਏਜੰਸੀਜ਼ ਦੇ ਛੋਟੇ ਬੇਟੇ ਸੰਤੋਖ ਸਿੰਘ ਦਾ ਅਨੰਦ ਕਾਰਜ ਕਰਨ ਹਿਤ ਸਤਿਗੁਰੂ ਜੀ ਨੇ ਜੀਵਨ ਨਗਰ ਦੇ ਇਲਾਕੇ ਵਿਚ ਕਾਰ ਭੇਜੀ ਹੈ। ਸੰਤ ਨਗਰ ਦੇ ਸ. ਨਰਿੰਦਰ ਸਿੰਘ ਬਾਜਵਾ ਦੀ ਵੱਡੀ ਲੜਕੀ ਰਾਤੋ ਰਾਤ ਲਿਆਂਦੀ ਜਾ ਰਹੀ ਹੈ। ਪਤਾ ਨਹੀਂ ਲੜਕੀ ਦੇ ਦਾਦਾ ਰਣਜੀਤ ਸਿੰਘ ਬਾਜਵਾ ਕੀ ਸੋਚਣ ਤੇ ਕੀ ਖ਼ਿਆਲ ਕਰਨ ਉਨ੍ਹਾਂ ਦੀ ਪਤਨੀ ਬੀਬੀ ਮਹਿੰਦਰ ਕੌਰ। ਮੈਂ ਬਿਨਾ ਉਪ੍ਰੋਕਤ ਗੱਲ ਪਤਾ ਲਗਣ ਤੋਂ ਸਹਿਜ ਭਾ ਬੀਬੀ ਪਵਨਜੀਤ ਕੌਰ ਨੂੰ ਪੁੱਛਿਆ ਕਿ ਅਸੀਂ ਹੋਰ ਸਭ ਲੋਕਾਂ ਨੂੰ ਵਧਾਈਆਂ ਦਿੰਦੇ ਹਾਂ ਤੁਸਾਂ ਅਜਿਹਾ ਮੌਕਾ ਕਿਉਂ ਨਹੀਂ ਪੈਦਾ ਕੀਤਾ। ਪਰ ਕੀ ਪਤਾ ਸੀ ਸਤਿਗੁਰੂ ਏਨਾ ਨੇੜੇ ਹੋ ਕੇ ਸੁਣਦਾ ਹੈ। ਭੈਣੀ ਸਾਹਿਬ ਵਾਲੇ ਏਨਾ ਕੁ ਤਾਂ ਜਾਣਦੇ ਸਨ ਕਿ ਕਲ੍ਹ ਸਵੇਰੇ ਸੰਤੋਖ ਸਿੰਘ ਸਪੁੱਤਰ ਸੇਵਾ ਸਿੰਘ ਨਾਮਧਾਰੀ ਏਜੰਸੀ ਵਾਲੇ ਦੀ ਸ਼ਾਦੀ ਹੋ ਜਾਣੀ ਹੈ, ਪਰ ਕਿਦ੍ਹੇ ਨਾਲ ? ਕਿਸੇ ਨੂੰ ਪਤਾ ਨਹੀਂ ਸੀ !

ਮਾ: ਨਿਹਾਲ ਸਿੰਘ ਜੀ ਨਾਮਧਾਰੀ ਦਰਬਾਰ ਦੇ ਪ੍ਰਧਾਨ ਮੁੰਡੇ ਦੇ ਮਾਮਾ ਜੀ, ਸ. ਭੁਪਿੰਦਰ ਸਿੰਘ ਵੱਡਾ ਭਾਈ, ਸ. ਬਲਵੰਤ ਸਿੰਘ ਇਹਦੇ ਤੋਂ ਛੋਟਾ। ਮਾਸਟਰ ਜੀ ਦੇ ਸਪੁੱਤਰ ਸ. ਮਨਮੋਹਣ ਸਿੰਘ ਅਜੇ ਏਸੇ ਉਧੇੜਬੁਣ ਵਿਚ ਸਨ ਕਿ ਪਤਾ ਨਹੀਂ ਸਤਿਗੁਰੂ ਕਿਸ ਪਾਸਿਓਂ ਕਿਰਪਾ ਕਰਨ !

ਮੈਂ ਸ਼ਾਮੀਂ ਸੰਤ ਤਰਸੇਮ ਸਿੰਘ ਨੂੰ ਦੱਸਣ ਗਿਆ ਕਿ ਸਵੇਰੇ ਮੈਂ ਅਤੇ ਮੇਰਾ ਪਰਿਵਾਰ ਦਿੱਲੀ ਨੂੰ ਪ੍ਰਸਥਾਨ ਕਰ ਜਾਵੇਗਾ, ਪਰ ਜਾਂਦਿਆਂ ਨੂੰ ਉਹਨਾਂ ਹੋਰ ਹੁਕਮ ਸੁਣਾ ਦਿੱਤਾ : ਸਤਿਗੁਰੂ ਜੀ ਦਾ ਹੁਕਮ ਹੈ ਆਪ ਜੀ ਕਲ੍ਹ ਨਾਮਧਾਰੀ ਹੈਡ ਕੁਆਟਰ ਦੀ ਪ੍ਰਤੀਨਿਧਤਾ ਕਰਨ ਸਵਾਮੀ ਹਰਨਾਮ ਦਾਸ ਉਦਾਸੀ ਦੇ ਘਰ ਕਪੂਰਥਲੇ ਭੋਗ ਤੇ ਜਾਓ।

## 4 ਜੁਲਾਈ 1982, ਐਤਵਾਰ
## (ਕਪੂਰਥਲਾ)
## ਸ਼੍ਰੀ ਭੈਣੀ ਸਾਹਿਬ

ਸਵੇਰੇ 4 ਵਜੇ ਇਸ਼ਨਾਨ ਕਰਕੇ ਬਾਹਰ ਨਿਕਲਿਆ ਤਾਂ ਟਾਰਚ ਮਾਰਦੇ ਸੰਤ ਦਿਆਲ ਸਿੰਘ ਮੇਰੇ ਪਾਸ ਆਏ। ਕਹਿਣ ਲਗੇ : ਆਪਾਂ ਕਪੂਰਥਲੇ ਜਾਣਾ ਹੈ। 4.30 ਤਕ ਤੁਸੀਂ ਤਿਆਰ ਰਹਿਓ। ਮੈਂ ਜ਼ਰਾ ਕੁ ਹੋਰ ਅਗੇਰੇ ਹਰੀਮੰਦਰ ਵਲ ਗਿਆ ਤਾਂ ਮੰਦਰ ਅੰਦਰ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਸਰੋਵਰ ਵਾਲੇ ਪਾਸੇ ਸਭ ਸਿੰਘ ਹਵਨ ਕੁੰਡ ਵਿਚ ਲਕੜਾਂ ਅਹੂਤੀਆਂ ਪਾਂਦੇ ਬਾਣੀਆਂ ਪੜ੍ਹ ਰਹੇ ਸਨ। ਮਾਲੂਮ ਹੁੰਦਾ ਹੈ ਵਾਰ ਦੇ ਗਾਏ ਜਾਣ ਬਾਅਦ ਤੁਰਤ ਲਾਵਾਂ ਪੜ੍ਹੀਆਂ ਜਾਣਗੀਆਂ। ਸ. ਨਰਿੰਦਰ ਸਿੰਘ ਬਾਜਵਾ-ਸੁਖਵਿੰਦਰ ਕੌਰ ਦੀ ਬੇਟੀ 'ਵੀਨਾ' ਜੋ ਬੇਬੇ ਦਲੀਪ ਕੌਰ ਜੀ ਦੀ ਭਣਵੀਂ ਹੈ, ਸਤਿਗੁਰੂ ਜੀ ਦੀ ਰਜ਼ਾ ਨਾਲ ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਦੀ ਨੂੰਹ ਬਣੇਗੀ। ਲੜਕਾ ਅਰੋੜ ਬੰਸੀ, ਲੜਕੀ ਜੱਟਾਂ ਦੀ।

### ਸਵਾਮੀ ਹਰਨਾਮ ਦਾਸ ਦੇ ਭੋਗ ਤੇ

4.30 ਵਜੇ ਗੁਰੂ ਘਰ ਦੀ ਇਕ ਕਾਰ ਦੀਆਂ ਤਾਕੀਆਂ ਸਾਡੇ ਕੋਲ ਆਣ ਖੁੱਲ੍ਹੀਆਂ। ਜਿਸ ਵਿਚ ਪਿਛੇ ਸੰਤ ਗਿਆਨ ਸਿੰਘ, ਮਾ: ਜਗਤਾਰ ਸਿੰਘ ਅਤੇ ਮੱਖਣ ਸਿੰਘ ਦੇ ਪਿਤਾ ਜੀ ਤੇ ਮੱਖਣ ਸਿੰਘ ਪਰਿਵਾਰ ਲੁਧਿਆਣੇ ਤਕ ਜਾਣਾ ਸੀ ਅਤੇ ਮੂਹਰਲੀ ਸੀਟ ਤੇ ਸੰਤ ਦਿਆਲ ਸਿੰਘ ਫਗਵਾੜਾ ਤੇ ਮੈਂ ਵੀ ਹੋ ਬੈਠੇ। ਗੱਡੀ ਸਾਨੂੰ ਲੁਧਿਆਣੇ ਲੈ ਗਈ। ਅੱਗੇ ਅਸਾਂ ਬੱਸਾਂ ਕਰਨੀਆਂ ਸਨ ਤੇ ਦੂਜਿਆਂ ਨੇ ਕਾਰ ਭਾੜੇ ਕਰਨੀ ਸੀ।

ਸੰਤ ਦਿਆਲ ਸਿੰਘ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਵਲੋਂ ਸੰਤ ਉਦਾਸੀ ਜੀ ਦੇ ਲੜਕੇ ਲਈ 101/- ਨਕਦ, ਦਸਤਾਰ ਅਤੇ ਪਿਆਰ ਦੇਣਾ ਹੈ। ਰਾਤ ਦਾ ਸੰਤ ਗੁਰਦਿਆਲ ਸਿੰਘ ਰਾਇਸਰੀ ਜਲੰਧਰ ਭੇਜਿਆ ਹੋਇਆ ਹੈ, ਓਥੋਂ ਵੀ ਕੁਛ ਸਿੰਘ ਨਾਲ ਚਲਣਗੇ। ਪਰ ਜਦੋਂ ਸਾਨੂੰ ਕਪੂਰਥਲੇ ਜਾਂਦਿਆਂ ਠੇਕੇਦਾਰ ਦਰਸ਼ਨ ਸਿੰਘ ਅਤੇ ਸ. ਮਹਿੰਦਰ ਸਿੰਘ (ਕਾਂਗਰਸ ਵਲ ਝੁਕਾਅ) ਮਿਲੇ, ਇਹ ਜਲੰਧਰੋਂ ਆਏ ਸਨ, ਇਨ੍ਹਾਂ ਦੱਸਿਆ ਕਿ ਰਾਤ ਸੰਤ ਚਰਨ ਸਿੰਘ ਦੇ ਮਾਤਾ ਜੀ ਚੜ੍ਹਾਈ ਕਰ ਗਏ ਹਨ, ਸੰਗਤ ਦਾ ਝੁਕਾਉ ਓਧਰ ਹੋ ਗਿਆ।

ਅਸੀਂ ਸ. ਸਵਰਨ ਸਿੰਘ ਮਠਾੜੂ ਦੇ ਘਰ ਉਸ ਨੂੰ ਬੁਖ਼ਾਰ ਨਾਲ ਪਿਆ ਵੇਖਿਆ, ਉਸ ਦੇ ਘਰੋਂ ਬੀਬੀ ਸੁਰਜੀਤ ਕੌਰ ਵਲੋਂ ਪਹਿਲੀ ਸੇਵਾ ਲੈ, ਸ. ਸਵਰਨ ਸਿੰਘ ਨੂੰ ਤਿਆਰ ਕਰ, ਨਾਲ ਲੈ, ਅਸੀਂ ਸਵਾਮੀ ਹਰਨਾਮ ਦਾਸ ਉਦਾਸੀ ਦੇ ਘਰ ਸ਼ਰਧਾਂਜਲੀ ਸਮਾਗਮ ਸਮੇਂ ਪਹੁੰਚੇ।

ਸ੍ਰੀ ਸਤਿਗੁਰੂ ਜੀ ਵਲੋਂ ਅਤੇ ਸਮੁੱਚੇ ਨਾਮਧਾਰੀ ਪੰਥ ਦੀ ਪ੍ਰਤੀਨਿਧਤਾ ਕਰਦਿਆਂ ਮੈਂ 15 ਕੁ ਮਿੰਟ, ਸਵਾਮੀ ਜੀ ਨਾਲ ਮਾਨਸਿਕ ਸੰਬੰਧ, ਆਦਿ ਅਤੇ ਦਸਮ ਗ੍ਰੰਥ ਜੀ ਦੇ ਟੀਕਾ ਖ਼ਰੜੇ ਖ਼ਰੀਦੇ ਜਾਣਾ, ਸਵਾਮੀ ਜੀ ਦੀ ਵਿਦਵਤਾ, ਦ੍ਰਿੜ੍ਹਤਾ, ਸਿਰੜ ਅਤੇ ਕਲਮਜ਼ੋਰ

ਦਾ ਜ਼ਿਕਰ ਕੀਤਾ ਅਤੇ ਦੱਸਿਆ ਕਿ ਅਸਾਂ ਟੀਕੇ ਬਾਰੇ ਹੋਰ ਜਾਣਕਾਰੀ ਲੈਣੀ ਸੀ ਪਰ ਸਵਾਮੀ ਹਰਨਾਮ ਦਾਸ ਜੀ ਵਿਛੋੜਾ ਦੇ ਗਏ।

ਦੂਜੇ ਵਕਤਿਆਂ ਤੋਂ ਪਤਾ ਲੱਗਾ ਕਿ ਹਰਨਾਮ ਦਾਸ ਜੀ ਹਾਰਟ ਅਟੈਕ ਨਾਲ 23.6.82 ਨੂੰ ਅੰਮ੍ਰਿਤ ਵੇਲੇ 4.50 ਵਜੇ ਪੂਰੇ ਹੋ ਗਏ। ਇਹ ਸ੍ਰੀ ਚੰਦਰ ਜੀ ਦੇ ਮੰਦਰ ਵਿਚ ਮੋਗੇ ਹੀ ਸ੍ਰੀ ਬੁਧ ਦੇਉ ਜੀ ਦੇ ਪਾਸ ਸਨ। ਜਥੇਦਾਰ ਮੋਹਣ ਸਿੰਘ, ਮਹੰਤ ਹਰਨਾਮ ਸਿੰਘ, ਸ਼ੰਭੂਨਾਥ ਜੀ ਤੇ ਹੋਰ ਸ਼ਬਦ ਗਾਇਕਾਂ ਦੇ ਪ੍ਰੋਗਰਾਮ ਬਾਅਦ ਸਵਾਮੀ ਹਰਨਾਮ ਦਾਸ ਜੀ ਦੇ ਮੌਜੂਦ ਇਕੋ ਇਕ ਲੜਕੇ ਸ੍ਰੀ ਸੁਰੇਸ਼ ਚੰਦ੍ਰ ਨੂੰ ਸਭ ਤੋਂ ਪਹਿਲੀ ਦਸਤਾਰ ਅਤੇ 101/- ਸ੍ਰੀ ਸਤਿਗੁਰੂ ਜੀ ਦੀ ਤਰਫੋਂ ਸੰਤ ਦਿਆਲ ਸਿੰਘ ਫਗਵਾੜਾ ਨੇ ਦਿੱਤੀ ਤੇ ਫਿਰ ਹੋਰ ਪਗੜੀਆਂ ਮਿਲੀਆਂ। ਦਿਆਲ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਨਾਲ ਤਾਲਮੇਲ ਰਖਣ ਦੀ ਪ੍ਰੇਰਣਾ ਦਿੱਤੀ।

ਮੇਰੇ ਵਲੋਂ ਸ਼ਰਧਾਂਜਲੀ ਤੋਂ ਪਿਛੋਂ ਇਕ ਚਿੱਠੀ ਸੰਤ ਤਰਸੇਮ ਸਿੰਘ ਸਕੱਤਰ ਸ੍ਰੀ ਸਤਿਗੁਰੂ ਜੀ ਵਲੋਂ ਲਿਖੀ ਹੋਈ ਪੜ੍ਹ ਕੇ ਸੁਣਾਈ ਗਈ। ਸ਼ਰਧਾਂਜਲੀ ਦੇ ਸ਼ਬਦ ਇਹ ਸਨ :

"ਸਵਾਮੀ ਜੀ ਦੇ ਅਕਾਲ ਚਲਾਣੇ ਬਾਰੇ ਸੂਚਨਾ ਮਿਲਣ ਤੇ ਬੜਾ ਦੁਖ ਹੋਇਆ ਕਿ ਇਕ ਗੁਰਬਾਣੀ ਖੋਜੀ, ਨਮਰਤਾ ਦੇ ਭੰਡਾਰ, ਵਿਦਵਤਾ ਭਰਪੂਰ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਰਧਾਲੂ ਸਾਡੇ ਕੋਲੋਂ ਸਦਾ ਲਈ ਵਿਛੜ ਗਏ ਹਨ।

"ਦੂਸਰੀ ਦੁਖਦਾਈ ਗੱਲ ਇਹ ਹੈ ਕਿ ਤੁਹਾਨੂੰ ਇਹ ਚੰਗੀ ਤਰ੍ਹਾਂ ਪਤਾ ਹੈ ਕਿ ਸਵਾਮੀ ਜੀ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਕਿਸ ਤਰ੍ਹਾਂ ਦੇ ਸੰਬੰਧ ਸਨ, ਉਨ੍ਹਾਂ ਦਾ ਗੁਰੂ ਤੇ ਸੇਵਕ ਵਾਲਾ ਨਾਤਾ ਸੀ। ਉਹ ਸਤਿਗੁਰੂ ਜੀ ਦੇ ਸਹੀ ਰੂਪ ਵਿਚ ਸ਼ਰਧਾਲੂ ਸਨ, ਪਰ ਤੁਸਾਂ ਉਨ੍ਹਾਂ ਦੇ ਅੰਤਮ ਸੰਸਕਾਰ ਤੇ ਵੀ ਕੋਈ ਸੂਚਨਾ ਨਹੀਂ ਦਿੱਤੀ।

"ਮੈਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਸਵਾਮੀ ਜੀ ਦੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ਣ।"

ਨਿੱਜੀ ਸਕੱਤਰ ਦੇ ਦਸਤਖਤਾਂ ਹੇਠ ਇਹ ਚਿੱਠੀ ਮਿਤੀ 3.7.82 ਦੀ ਲਿਖੀ ਹੋਈ ਸੀ।

ਸਵਾਮੀ ਬੁੱਧ ਦੇਉ ਜੁ ਇਸ ਸਮਾਗਮ ਦੇ ਕਰਤਾ ਧਰਤਾ ਸਨ, ਉਨ੍ਹਾਂ ਅੰਤਮ ਤਕਰੀਰ ਵਿਚ ਆਖਿਆ : ਸਵਾਮੀ ਜੀ ਮੈਨੂੰ ਦੱਸ ਗਏ ਹਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਮੈਨੂੰ ਏਨੀ ਰਕਮ ਦੇ ਗਏ ਹਨ ਕਿ ਮੇਰੀ ਸਾਰੀ ਉਮਰ ਖਾਧਿਆਂ-ਖਰਚਿਆਂ ਮੁਕਦੀ ਨਹੀਂ। ਬੁੱਧ ਦੇਉ ਜੀ ਨੇ ਇਹ ਵੀ ਦੱਸਿਆ ਕਿ ਸਵਾਮੀ ਜੀ ਨੇ ਆਦਿ ਅਤੇ ਦਸਮ ਗ੍ਰੰਥ ਜੀ ਦੇ ਟੀਕੇ ਦੇ ਖਰੜੇ ਦੇ ਸਾਰੇ ਹੱਕ ਸ੍ਰੀ ਸਤਿਗੁਰੂ ਜੀ ਨੂੰ ਦੇ ਦਿੱਤੇ ਹਨ।

ਮੇਰੀ ਤਕਰੀਰ ਤੋਂ ਬਾਅਦ ਇਕ ਸੱਜਣ ਪਬਲਿਕ ਵਿਚੋਂ ਉਠ ਕੇ ਮੇਰੇ ਪਾਸ ਆਇਆ ਅਤੇ ਪੁੱਛਣ ਲਗਾ : ਤੁਹਾਡੇ (ਨਾਮਧਾਰੀਆਂ) ਵਿਚੋਂ ਜੋ ਕੋਈ ਲਾਂਭੇ

ਚਲਾ ਗਿਆ ਹੋਵੇ ਤੇ 20 ਸਾਲ ਵਖਰਾ ਰਿਹਾ ਹੋਵੇ, ਕੀ ਉਹ ਮੁੜ ਤੁਹਾਡੇ ਵਿਚ ਰਲ ਸਕਦਾ ਹੈ ?

''ਕਿਉਂ ਨਹੀਂ। ਕੋਈ ਆਪਣੇ ਘਰ ਜਦੋਂ ਵੀ ਪਰਤ ਆਵੇ ਪਰਿਵਾਰ ਨੂੰ ਖ਼ੁਸ਼ੀ ਹੀ ਹੋਵੇਗੀ'' ਮੈਂ ਆਖਿਆ।

## ਦਾਸਤਾਨ ਸਵਾਮੀ ਜੀ ਦੇ ਰਿਸ਼ਤੇਦਾਰ ਦੀ

ਅਤੇ ਉਸ 55-60 ਦੇ ਨੇੜੇ ਦੇ ਸੱਜਣ ਨੇ ਜੁ ਸਵਾਮੀ ਹਰਨਾਮਦਾਸ ਨੂੰ ਆਪਣਾ ਪਤਿਅਹੁਰਾ ਸਦਦਾ ਸੀ, ਨੇ ਆਪਣੀ ਦਾਸਤਾਨ ਸੁਣਾਈ :

''ਮੈਂ ਪਾਕਿਸਤਾਨ ਵਿਚ ਰਿਆਸਤ ਬਹਾਵਲਪੁਰ ਦਾ ਵਸਨੀਕ ਸਾਂ। ਏਧਰ ਆ ਕੇ ਮੈਂ ਸੁਲਤਾਨਪੁਰ ਲੋਧੀ ਵਿਚ ਆਬਾਦ ਹੋ ਗਿਆ। ਮੇਰਾ ਗੁਰੂ ਅਮਰਦਾਸ ਜੀ ਦੇ ਸ਼੍ਰੀ ਚਰਨਾਂ ਨਾਲ ਬੜਾ ਸਨੇਹ ਸੀ। ਉਠਦੇ-ਜਾਗਦੇ, ਸੌਂਦੇ ਬਹਿੰਦੇ ਮੈਂ ਉਹਨਾਂ ਦਾ ਹੀ ਚੇਤਾ ਕਰਦਾ ਸਾਂ। 24-25 ਸਾਲ ਦੀ ਗੱਲ ਹੈ, ਸਤਿਗੁਰੂ ਪ੍ਰਤਾਪ ਸਿੰਘ ਜੀ ਸੁਲਤਾਨ-ਪੁਰ ਆਏ। ਏਥੇ ਉਹਨਾਂ ਦਾ ਦੀਵਾਨ ਲਗਿਆ। ਪੰ: ਗੋਪਾਲ ਸਿੰਘ ਉਪਦੇਸ਼ਕ ਤੌਰ ਤੇ ਨਾਲ ਸਨ। ਮੈਨੂੰ ਸਤਿਗੁਰੂ ਜੀ ਦੀ ਮੋਹਣੀ ਮੂਰਤ ਨੇ ਮੋਹ ਲਿਆ ਅਤੇ ਹੋਰ ਲੋਕਾਂ ਨਾਲ ਉਠ ਕੇ ਮੈਂ ਵੀ ਭਜਨ ਲੈ ਲਿਆ। ਕੁਝ ਦਿਨ ਮੈਂ ਭਜਨ ਕਰਦਾ ਰਿਹਾ ਅਤੇ ਫਿਰ ਮੈਂ ਗੁਰੂ ਅਮਰਦਾਸ ਜੀ ਨੂੰ ਹੀ ਯਾਦ ਕਰਨ ਲਗ ਪਿਆ।

''ਇਕ ਦਿਨ ਗੋਇੰਦਵਾਲ ਗਿਆ। ਬਾਉਲੀ ਸਾਹਿਬ ਵਿਚ ਗੁਰੂ ਅਮਰਦਾਸ ਜੀ ਦਾ ਨਾਮ ਲੈ ਕੇ ਚੁੱਭੀ ਲਾਈ। ਜਾਂ ਬਾਹਰ ਨਿਕਲਿਆ ਤਾਂ ਮੈਨੂੰ ਭੂਤਨੀਆਂ ਚੰਬੜ ਗਈਆਂ। ਮੈਂ ਡਰਦੇ ਮਾਰਿਆਂ ਉੱਚੀ-ਉੱਚੀ ਵਾਹਿਗੁਰੂ-ਵਾਹਿਗੁਰੂ ਕਹਿਣਾ ਸ਼ੁਰੂ ਕੀਤਾ, ਪਰ ਭੂਤਨੀਆਂ ਮੇਰੇ ਮਗਰੋਂ ਨ ਲੱਥੀਆਂ।

''ਮੈਨੂੰ ਸਮਝ ਨ ਆਵੇ, ਮੇਰਾ ਮੰਤਰ ਕੰਮ ਕਿਉਂ ਨਹੀਂ ਕਰਦਾ। ਫਿਰ ਮੈਨੂੰ ਗੁਰੂ ਅਮਰਦਾਸ ਜੀ ਨੇ ਪ੍ਰਤਖ ਦਰਸ਼ਨ ਦੇ ਕੇ ਆਖਿਆ : ਵਰਤਮਾਨ ਸਤਿਗੁਰੂ ਦਾ ਨਾਂ ਲੈ ਕੇ ਉਹਦਾ ਦਿੱਤਾ ਭਜਨ ਕਰ, ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕਰ ਤਾਂ ਹੀ ਛੁਟਕਾਰਾ ਹੋਣਾ ਹੈ।

''ਮੈਂ ਤੁਰਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਰਾਧਨਾ ਕੀਤੀ। ਉਸੇ ਮੰਤਰ ਨੂੰ ਨਾਮਧਾਰੀਆਂ ਵਾਂਗ ਜਪਿਆ ਅਤੇ ਮੈਨੂੰ ਭੂਤਨੀਆਂ ਛੱਡ ਗਈਆਂ। ਓਦੂੰ ਪਿਛੋਂ ਮੈਂ ਗੁਨਾਹਗਾਰਾਂ ਵਾਂਗੂ ਤਾਂ ਸਤਿਗੁਰਾਂ ਨੂੰ ਯਾਦ ਕਰਦਾ ਰਿਹਾ ਪਰ ਨਾਮਧਾਰੀ ਦੀਵਾਨ ਵਿਚ ਜਾ ਕੇ ਹਾਜ਼ਰ ਨਹੀਂ ਹੋਇਆ।

''ਇਸ ਹਕੀਕਤ ਦਾ ਮੈਂ ਸਭਨਾਂ ਦੇ ਸਾਹਮਣੇ ਇਕਬਾਲ ਕਰਨ ਨੂੰ ਤਿਆਰ ਹਾਂ।''

ਅਸੀਂ ਉਸ ਨੂੰ ਭੈਣੀ ਸਾਹਿਬ ਜਾਣ ਦੀ ਸਲਾਹ ਦਿੱਤੀ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਜਾ ਕੇ ਇਹ ਗਾਥਾ ਸੁਣਾਨ ਲਈ ਕਿਹਾ। ਉਸ ਨੇ ਆਪਣਾ ਨਾਮ ਪਤਾ ਇਸ ਤਰ੍ਹਾਂ ਲਿਖਾਇਆ : ਮਿਸਤਰੀ ਕੁੰਦਨ ਸਿੰਘ, ਮਹੱਲਾ ਧੀਰਾਂ, ਸੁਲਤਾਨ-ਪੁਰ ਲੋਧੀ, ਜ਼ਿਲ੍ਹਾ ਜਲੰਧਰ।

## ਸੰਤ ਸਵਰਨ ਸਿੰਘ ਬਬੂਰਾ ਪਰਿਵਾਰ

ਸ਼ਰਧਾਂਜਲੀ ਸਮਾਗਮ ਤੋਂ ਵਾਪਸ ਆਏ ਤਾਂ ਸ. ਸਵਰਨ ਸਿੰਘ (35) ਦੇ ਘਰ ਗਏ। ਉਸ ਦੀ ਪਤਨੀ ਬੀਬੀ ਸੁਰਿੰਦਰ ਕੌਰ (32) ਅਤੇ ਬੱਚੇ ਅਮਰਜੀਤ ਕੌਰ (13), ਨਿਰਮਲਜੀਤ ਕੌਰ (11), ਜਸਵਿੰਦਰ ਕੌਰ (9), ਗੁਰਮਿੰਦਰ ਕੌਰ (7) ਅਤੇ ਪੰਜਵਾਂ ਬੱਚਾ ਸੰਤ ਦਿਆਲ ਸਿੰਘ ਫਗਵਾੜਾ ਨੇ ਦੱਸਿਆ : ਸ੍ਰੀ ਗੁਰਪ੍ਰੀਤ ਸਿੰਘ (4) ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦੁਆਰਾ ਹੀ ਹੋਇਆ। ਦੋਵੇਂ ਜੀ ਪ੍ਰੇਮੀ, ਸਿਦਕੀ ਅਤੇ ਸਾਊ ਸਨ, ਅਤੇ ਇਹਨਾਂ ਦੀ ਸੇਵਕ ਬਿਰਤੀ ਨੇ ਸਾਨੂੰ ਮੋਹ ਲਿਆ।

ਕਪੂਰਥਲਾ ਸ਼ਹਿਰ ਵਿਚ ਦੋ ਹੋਰ ਜੱਟ ਪਰਿਵਾਰ ਨਾਮਧਾਰੀ ਹਨ, ਜਿਨ੍ਹਾਂ 'ਚੋਂ ਇਕ ਦਾ ਨਾਮ ਫੇਰ ਸਵਰਨ ਸਿੰਘ ਹੈ। ਦੂਜੇ ਅਰਥਾਂ ਵਿਚ ਕਪੂਰਥਲੇ ਦੇ ਤਿੰਨ ਨਾਮਧਾਰੀ ਸਵਰਨ ਸਿੰਘ ਹਨ। ਨਿਵਾਸੀਆਂ ਨੇ ਦੱਸਿਆ ਕਿ ਪ੍ਰਚਾਰ ਦੀ ਘਾਟ ਨੇ ਹੀ ਏਥੇ ਨਾਮਧਾਰੀਆਂ ਨੂੰ ਵੱਸਣ ਨਹੀਂ ਦਿੱਤਾ।

ਅਸੀਂ 3 ਵਜੇ ਸਾਰੇ ਹੀ ਵਾਪਸ ਪਰਤ ਆਏ।

## ਪ੍ਰੀਤਮ ਸਿੰਘ ਜੀ ਨਾਲ ਮੁਲਾਕਾਤ

ਮੈਂ ਰਾਹ ਵਿਚ ਫਗਵਾੜੇ ਉਤਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਆਰੇ ਸੰਤ ਪ੍ਰੀਤਮ ਸਿੰਘ ਹੁਰਾਂ ਨੂੰ ਮਿਲਿਆ। ਉਹ ਆਪਣੇ ਕਮਰੇ ਵਿਚ ਬੱਚਿਆਂ ਨਾਲ ਘਿਰੇ ਹੋਏ ਕੋਈ ਸਾਂਝੀਆਂ ਗੱਲਾਂ ਕਰ ਰਹੇ ਸਨ। ਮੇਰੇ ਗਿਆਂ ਉਨ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਨੇਹ ਵਿਚ ਭਿੱਜੀਆਂ ਗਾਥਾਵਾਂ ਸੁਣਾਈਆਂ। ਜੁ ਪਹਿਲੀਆਂ ਦਾ ਦੁਹਰਾਅ ਹੀ ਸਨ।

## ਸਤਿਗੁਰੂ ਜੀ ਕਾਰ ਖਲ੍ਹਾਰ ਕਿਰਪਾ ਕੀਤੀ

ਕੋਈ 6 ਵਜੇ ਕਟਾਣੀ ਅੱਡੇ ਤੋਂ ਉਤਰ ਸੰਤ ਪੂਰਨ ਸਿੰਘ, ਮੋਹਣ ਸਿੰਘ ਅਤੇ ਲੁਧਿਆਣੇ ਦੇ ਇਕ ਹੋਰ ਨੌਜੁਆਨ ਨਾਲ ਰਿਕਸ਼ੇ ਤੇ ਭੈਣੀ ਸਾਹਿਬ ਜਾ ਰਿਹਾ ਸਾਂ ਕਿ ਸਫੈਦ ਝੰਡੀ ਵਾਲੀ ਲੰਮੀ ਕਾਰ ਵੇਖ ਅਸੀਂ ਰਿਕਸ਼ਿਓਂ ਉਤਰ ਆਏ। ਕਾਰ ਵੀ ਰੁਕ ਗਈ। ਅਸਾਂ ਜਾ ਕੇ ਚਰਨੀਂ ਹੱਥ ਲਾਇਆ। ਸਤਿਗੁਰੂ ਜੀ ਨੇਤਰ ਮਿਲਾ ਕੇ ਪੁੱਛਿਆ : ਕਿਧਰੋਂ ?

"ਮੈਂ ਸਵਾਮੀ ਹਰਨਾਮਦਾਸ ਹੁਰਾਂ ਦੇ ਭੋਗ ਤੋਂ ਆਇਆ ਹਾਂ ਜੀ !"

"ਠੀਕ ! ਜਾਣਾ ਹੀ ਸੀ। ਪਰ ਇਕ ਕਵੀ ਨੂੰ ਅਸੀਂ ਹਜ਼ਾਰ ਥਾਈਂ ਕਿਵੇਂ ਬੁਣਾਈਏ। ਅੱਜ ਵਲਾਇਤ ਖ਼ਾਂ ਸਾਹਿਬ ਨਾਲ ਬੈਠਕ ਹੋ ਗਈ। ਓਦੋਂ ਤੁਸੀਂ ਯਾਦ ਆਏ। ਸੰਗੀਤ ਦੀ ਗੱਲ ਚੱਲੇ ਤਾਂ ਕਵੀ ਹੁਰੀਂ ਕਿਉਂ ਨ ਯਾਦ ਆਉਣ। ਖ਼ਾਂ ਸਾਹਿਬ ਨੇ ਬਲਜੀਤ ਨੂੰ 'ਝਿਲੇ' ਬਾਰੇ ਜਾਣਕਾਰੀ ਦਿੱਤੀ, ਕਿ ਕਿਵੇਂ ਹੋਰ ਰਾਗਾਂ ਚੋਂ ਬਚ-ਬਚਾ ਕੇ ਏਧਰੋਂ ਓਧਰੋਂ ਹੋ ਕੇ ਲੰਘਣਾ ਹੈ। ਕਹਿਣ ਲਗੇ, ਟੇਪ ਰਿਕਾਰਡਰ ਲੈ ਆ, ਫਿਰ ਉਸ ਨੂੰ ਸੁਣ ਕੇ ਝਿਲੇ ਦੇ ਰੂਪ ਨੂੰ ਪਛਾਣ। ਮੈਂ ਅਤੇ ਮਹਾਰਾਜ ਜੀ ਨੇ ਵੀ ਖ਼ਾਂ

ਸਾਹਿਬ ਨੂੰ ਮਾਝ ਸੂਹੀ ਰਾਗ ਸੁਣਾਏ । ਅਚਰਜ ਹੋਏ । ਕਹਿਣ ਲਗੇ, "ਮੈਨੂੰ ਰਿਕਾਰਡ ਕਰ ਦਿਓ । ਮੈਂ ਵੀ ਆਪਣੇ ਜ਼ਖ਼ੀਰੇ ਵਿਚ ਜਮਾਂ ਕਰ ਲਵਾਂਗਾ ।"

ਪ੍ਰਤੀਤ ਹੁੰਦਾ ਸੀ ਸਤਿਗੁਰੂ ਜੀ ਨੂੰ ਇਸ ਸੰਗੀਤ ਬੈਠਕ ਦੇ ਪ੍ਰਭਾਵ ਤੋਂ ਤਸੱਲੀ ਸੀ ।

**ਕੁਝ ਭੈ: ਸਾ: ਦੇ ਸੇਵਕਾਂ ਦੇ ਨਾਮ**

ਮੈਂ ਸੋਚਿਆ ਕਿ ਗੁਰੂ ਕੇ ਸਥਾਈ ਸੇਵਕਾਂ ਦੇ ਕੁਛ ਨਾਮ ਠਾਮ ਸੰਭਾਲ ਲਈਏ । ਪਸ਼ੂਵਾੜੇ ਵਿਚ ਗਿਆ । ਇਸ ਵੇਲੇ ਕੋਈ 150 ਪਸ਼ੂ ਏਥੇ ਹਨ ਜਿਨ੍ਹਾਂ ਵਿਚੋਂ 6 ਮੱਝਾਂ ਹਨ ਬਾਕੀ ਗੰਕੇ । ਮੱਝਾਂ ਸੂਣ ਵਾਲੀਆਂ ਹਨ ਅਤੇ ਲਵੇਰੀਆਂ 25 ਗਊਆਂ ਹਨ । ਇਹਨਾਂ ਨਾਲ ਸੰਬੰਧਤ ਸੇਵਾਦਾਰਾਂ ਵਲੋਂ ਇਨ੍ਹਾਂ ਪਸ਼ੂਆਂ ਦੀ ਸੰਪੂਰਨ ਸੇਵਾ ਹੁੰਦੀ ਹੈ । ਇਸ ਵੇਲੇ ਮੁਖੀ ਹਨ, ਸੰਤ ਦਿਲਬਾਗ ਸਿੰਘ ਸਪੁੱਤਰ ਸੰਤ ਹਰੀ ਸਿੰਘ, ਪਿੰਡ ਰਾਣੀਆਂ (ਸਰਸਾ), ਉਮਰ 50 ਸਾਲ ।

ਹੇਠਾਂ ਬਾਕੀ ਸਰੀਰਾਂ ਦੇ ਨਾਮ-ਠਾਮ ਉਮਰ ਦਾ ਵੇਰਵਾ ਹੈ । ਇਹ ਸੇਵਕ ਨਿਰਇਛਤ ਭਾਵ ਨਾਲ ਸੇਵਾ ਕਰਦੇ ਹਨ, ਕੁਛ ਰਾਸ਼ਨ ਤੋਂ ਇਲਾਵਾ ਪ੍ਰਸ਼ਾਦ ਛਕਦੇ ਹਨ :

1. ਸੰਤ ਮਹਿੰਗਾ ਸਿੰਘ ਸਪੁੱਤਰ ਸ਼੍ਰੀ ਬਾਬੂ ਰਾਮ (65 ਸਾਲ) ਪਿੰਡ ਲਸਾੜਾ, ਜ਼ਿ: ਜਲੰਧਰ
2. ਸੰਤ ਸ਼ਮਸ਼ੇਰ ਸਿੰਘ (50) ਪਿੰਡ ਮੋਨੀ ਕਲਾਂ, ਜ਼ਿ: ਸੰਗਰੂਰ
3. ਸੰਤ ਇੰਦਰ ਸਿੰਘ ਸਪੁੱਤਰ ਸੰਤ ਹਰਨਾਮ ਸਿੰਘ (55) ਪਿੰਡ ਦਲੀਚਪੁਰ, ਜ਼ਿ: ਗੁਰਦਾਸਪੁਰ
4. ਸੰਤ ਬਲਵੰਤ ਸਿੰਘ ਸਪੁੱਤਰ ਸੰਤ ਦੀਵਾਨ ਸਿੰਘ (70) ਪਿੰਡ ਕਾਲੂਵਾਲ, ਜ਼ਿ: ਕਪੂਰਥਲਾ
5. ਸੰਤ ਸੁਖਦੇਵ ਸਿੰਘ ਸਪੁੱਤਰ ਸੰਤ ਹਰੀ ਸਿੰਘ (35) ਪਿੰਡ ਭੰਗੂਰ (ਸਰਸਾ)
6. ਸ਼੍ਰੀ ਗਜਵਿੰਦਰ ਸਿੰਘ ਸਪੁੱਤਰ ਸੰਤ ਪਿਆਰਾ ਸਿੰਘ (13) ਪਿੰਡ ਭਗੂਰ (ਸਰਸਾ)
7. ਸ਼੍ਰੀ ਹਰਦਿਆਲ ਸਿੰਘ ਸਪੁੱਤਰ ਸੰਤ ਦਰਸ਼ਨ ਸਿੰਘ (14) ਪਿੰਡ ਅਜ਼ੀਮਗੜ੍ਹ (ਕੁਰੂਕਸ਼ੇਤਰ)
8. ਸ਼੍ਰੀ ਜੁਗਿੰਦਰ ਸਿੰਘ ਸਪੁੱਤਰ ਬਧੂਆ ਭਗਤ (18) ਗੋਪਾਲਾ ਸ਼ਹਿਰ, ਜ਼ਿ: ਰਾਂਚੀ (ਬਿਹਾਰ)
9. ਸ਼੍ਰੀ ਗੁਰਬਚਨ ਸਿੰਘ ਸਪੁੱਤਰ ਸੰਤ ਗੁਰਮੁਖ ਸਿੰਘ (19) ਪਿੰਡ ਸੰਤ ਨਗਰ (ਸਰਸਾ)
10. ਸ਼੍ਰੀ ਹਰਮੀਤ ਸਿੰਘ ਸਪੁੱਤਰ ਸੰਤ ਭਗਤ ਸਿੰਘ (14) ਪਿੰਡ ਭੰਗੂਰ, ਜ਼ਿ: ਸਰਸਾ

ਇਹਨਾਂ ਦੇ ਪਤੇ ਨੋਟ ਕਰ ਕੇ ਵੱਡੇ ਅਤੇ ਸੋਧ ਦੇ ਲੰਗਰ ਵਲ ਗਿਆ । ਇਸ ਵੇਲੇ ਲੰਗਰ ਦੀ ਸੇਵਾ ਕਰਨ ਵਾਲੇ ਇਹ ਵਿਅਕਤੀ ਹਨ :

1. ਸੰਤ ਹਰਨਾਮ ਸਿੰਘ (65) ਸਪੁੱਤਰ ਸੰਤ ਪ੍ਰੇਮ ਸਿੰਘ ਪਿੰਡ ਡੱਲੇ, ਜ਼ਿ:

ਹੁਸ਼ਿਆਰਪੁਰ। ਇਹ ਸੰਤ 25 ਸਾਲ ਤੋਂ ਨਿਰੰਤਰ ਲੰਗਰ ਦੀ ਸੇਵਾ ਕਰਦੇ ਆ ਰਹੇ ਹਨ ਤੇ ਸੇਵਕਾਂ ਦੇ ਮੁਖੀ ਵੀ ਹਨ।

2. ਸੰਤ ਭਾਈ ਦਰਸ਼ਨ ਸਿੰਘ (60) ਸੰਤ ਹਰਨਾਮ ਸਿੰਘ ਜੀ ਦੇ ਛੋਟੇ ਭਾਈ ਹਨ। ਆਪ ਲੰਗਰ ਦੀ ਸੇਵਾ ਦੇ ਨਾਲ ਨਾਲ ਕਥਾ ਵੀ ਦੀਵਾਨ ਵਿਚ ਕਰਦੇ ਹਨ। 25 ਸਾਲਾਂ ਤੋਂ ਇਹ ਲੰਗਰ ਦਾ ਪਾਣੀ ਭਰਦੇ ਅਤੇ ਪਲਟੇ ਨਾਲ ਪ੍ਰਸ਼ਾਦੇ ਉਥਲਦੇ ਹਨ।
3. ਸੰਤ ਭਗਤ ਸਿੰਘ (68) ਸਪੁਤਰ ਸੰਤ ਹਾਕਮ ਸਿੰਘ ਪਿੰਡ ਮਾੜੀ ਮਾਛੀ (ਸਿਆਲਕੋਟ) 25 ਸਾਲ ਤੋਂ ਲੰਗਰ ਵਿਚ ਸੇਵਾ ਕਰ ਰਹੇ ਹਨ।
4. ਸੰਤ ਕਿਰਪਾਲ ਸਿੰਘ (50) ਸਪੁੱਤਰ ਸੰਤ ਲਾਲ ਸਿੰਘ, ਪਿੰਡ ਪਖੋ ਕੇ (ਸਿਆਲਕੋਟ) ਹੁਣ ਜਲੰਧਰ, ਸੇਵਾ ਦਾ ਸਮਾਂ 10 ਸਾਲ।
5. ਮਸਤਾਨਾ ਬੀਰ ਸਿੰਘ (60) ਸਪੁੱਤਰ ਸੰਤ ਗੈਂਡਾ ਸਿੰਘ, ਪਿੰਡ ਪਹਾੜਪੁਰ (ਗੁਜਰਾਂਵਾਲਾ) 12 ਸਾਲ ਤੋਂ ਪ੍ਰਸ਼ਾਦੇ ਵੇਲਣ ਦੀ ਸੇਵਾ।
6. ਸੰਤ ਸੰਤੋਖ ਸਿੰਘ (45) ਸਪੁੱਤਰ ਸੰਤ ਸ਼ੇਰ ਸਿੰਘ, ਪਿੰਡ ਹਰਿਆਲੀ (ਹੁਸ਼ਿਆਰਪੁਰ), ਸੇਵਾ ਦਾ ਸਮਾਂ 15 ਸਾਲ ਤੋਂ। ਇਹ ਸੱਜਣ ਸਾਡੇ ਸੰਗੀਤ ਕਲਾਕਾਰਾਂ ਸ਼੍ਰੀ ਸੁਖਦੇਵ ਸਿੰਘ (ਗਾਇਕ) ਸੁਖਵਿੰਦਰ ਸਿੰਘ 'ਪਿੰਕੀ' (ਤਬਲਾ) ਤੇ ਸੁਰਿੰਦਰ ਸਿੰਘ (ਗਾਇਕ ਤੇ ਸਿਤਾਰ ਵਾਦਕ) ਦੇ ਪਿਤਾ ਹਨ।
7. ਦਾਲਾ ਬਣਾਉਣ ਵਾਲੇ ਸੰਤ ਕਰਤਾਰ ਸਿੰਘ (35) ਸਪੁੱਤਰ ਸੰਤ ਦਰਸ਼ਨ ਸਿੰਘ, ਪਿੰਡ ਕੰਗ, ਸਿਆਲਕੋਟ। ਸੇਵਾ ਕਾਲ 15 ਸਾਲ।
8. ਝੋਕਾ, ਸੰਤ ਕਰਤਾਰ ਸਿੰਘ (40) ਸਪੁੱਤਰ ਸੰਤ ਬੂਟਾ ਸਿੰਘ, ਪਿੰਡ ਪੱਖੋ ਕੇ, ਜ਼ਿ: ਸਿਆਲਕੋਟ, ਸੇਵਾ ਕਾਲ 12 ਸਾਲ।
9. ਸੰਤ ਅੱਛਰ ਸਿੰਘ (80) ਸਪੁੱਤਰ ਸੰਤ ਟਹਿਲ ਸਿੰਘ, ਪਿੰਡ ਸਮਰਾ, ਜ਼ਿ: ਸਿਆਲਕੋਟ, ਸੇਵਾ ਦਾ ਸਮਾਂ 22 ਸਾਲ।
10. ਸੰਤ ਬਿਧੀ ਸਿੰਘ (55) ਸਪੁੱਤਰ ਸੰਤ ਦੇਵਾ ਸਿੰਘ, ਪਿੰਡ ਪੂਰਬਾ, ਜ਼ਿ: ਲੁਧਿਆਣਾ। ਸੇਵਾ 15 ਸਾਲ ਤੋਂ।
11. ਸੰਤ ਬਿਹਾਰਾ ਸਿੰਘ (72) ਸਪੁੱਤਰ ਸੰਤ ਮੋਹਰ ਸਿੰਘ, ਪਿੰਡ ਪਿੱਥੋ, (ਨਾਭਾ) ਸੇਵਾ ਮੋਦੀਖਾਨਾ ਅਤੇ ਲੰਗਰ, ਸੇਵਾ ਸਮਾਂ 25 ਸਾਲ ਤੋਂ।
12. ਬੀਬੀ ਹਰਨਾਮ ਕੌਰ (75) ਸੁਪਤਨੀ ਸੰਤ ਸੋਹਣ ਸਿੰਘ, ਪਿੰਡ ਬੁਧੋਪੁਰ, (ਸਿਆਲਕੋਟ) ਸੇਵਾ ਸਮਾਂ 10 ਸਾਲ।
13. ਬੀਬੀ ਸ਼ੰਕਰੀ (70) ਸੁਪਤਨੀ ਸੰਤ ਸ਼ੇਰ ਸਿੰਘ, ਪਿੰਡ ਹਰਿਆਲੀ, ਜ਼ਿ: ਹੁਸ਼ਿਆਰਪੁਰ, ਸੇਵਾ ਸਮਾਂ 40 ਸਾਲ ਤੋਂ।
14. ਬੀਬੀ ਪ੍ਰੀਤਮ ਕੌਰ (60) ਸੁਪਤਨੀ ਸੰਤ ਬਤਨ ਸਿੰਘ, ਪਿੰਡ ਬਘਾਣਾ, ਜ਼ਿ: ਕਪੂਰਥਲਾ, ਸੇਵਾ 5 ਸਾਲ ਤੋਂ।
15. ਬੀਬੀ ਕ੍ਰਿਸ਼ਨ ਕੌਰ (60) ਸੁਪਤਨੀ ਸੰਤ ਦਿਆਲ ਸਿੰਘ, ਪਿੰਡ ਚੰਦੋਵਾਲ, ਜ਼ਿ: ਸਿਆਲਕੋਟ, ਸੇਵਾ ਦਾ ਸਮਾਂ 40 ਸਾਲ ਤੋਂ।

16. ਮਸਤਾਨੀ ਸਵਰਨ ਕੌਰ (60) ਸੁਪਤਨੀ ਸੰਤ ਬਤਨ ਸਿੰਘ, ਡੇਹਰਾਦੂਨ। 10 ਸਾਲ ਸੇਵਾ।

17. ਬੀਬੀ ਅਤਰ ਕੌਰ (60) ਸੁਪਤਨੀ ਸੰਤ ਫਕੀਰ ਸਿੰਘ ਮਾਝ ਡੁਘਰੀ (ਸਿਆਲਕੋਟ) ਸੇਵਾ ਕਾਲ 3 ਸਾਲ। ਬਾਹਰ ਪ੍ਰਸ਼ਾਦੇ ਵਰਤਾਂਦੀ ਹੈ।

ਇਸ ਵੇਲੇ ਜਥੇਦਾਰ ਸਵਰਨ ਸਿੰਘ ਝੱਲਾਂ ਦੀ ਥਾਂ ਸੰਤ ਭਗਤ ਸਿੰਘ ਸ਼ਾਹਪੁਰ (65) ਸਪੁੱਤਰ ਸੰਤ ਸੁੰਦਰ ਸਿੰਘ ਜੋ ਹੁਣ ਫਗਵਾੜਾ ਵਾਸੀ ਹਨ, ਸ੍ਰੀ ਭੈਣੀ ਸਾਹਿਬ ਨਾਲ ਸੰਬੰਧਤ ਕੰਮਾਂ ਵਿਚ ਜਥੇਦਾਰ ਹਨ। ਆਪ ਜੀ ਵਰਤਮਾਨ ਸਤਿਗੁਰੂ ਜੀ ਦੇ ਬਚਪਨ ਵਿਚ ਭੈਣੀ ਸਾਹਿਬ ਦੀ ਸੇਵਾ ਕੀਤਾ ਕਰਦੇ ਸਨ। ਹੁਣ ਟ੍ਰਕ ਉਪਰੇਟਰ ਹਨ ਫਗਵਾੜੇ। ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਸੇਵਾ ਤੇ ਆ ਲਗੇ ਹਨ।

ਇਕ ਹੋਰ ਸੱਜਣ ਜ਼ਿਕਰ ਕਰਨ ਯੋਗ ਹਨ, ਸੰਤ ਕਪੂਰ ਸਿੰਘ (40) ਸਪੁੱਤਰ ਸੰਤ ਈਸ਼ਰ ਸਿੰਘ ਪਿੰਡ ਤ੍ਰਿਘੜੀ (ਗੁਜਰਾਂਵਾਲਾ)। ਆਪ ਅਰਸਾ 10 ਸਾਲ ਤੋਂ ਪਾਠ ਕਰਨੇ ਕਰਵਾਉਣੇ ਆਦਿ ਡਿਊਟੀ ਦਿੰਦੇ ਸਨ, ਹੁਣ ਗੁਰਦੁਆਰੇ ਨਾਲ ਸੰਬੰਧਤ ਕੇਸਾਂ ਦੀ ਤਹਿਸੀਲੋਂ, ਜ਼ਿਲ੍ਹਿਓਂ ਅਤੇ ਚੰਡੀਗੜ੍ਹੋਂ ਪੈਰਵੀ ਕਰਦੇ ਹਨ। ਮਿਲਾਪੜੇ, ਸਾਊ ਅਤੇ ਸੇਵਾ ਵਿਰਤੀ ਵਾਲੇ ਹਨ।

## 5 ਜੁਲਾਈ 1982, ਵੀਰਵਾਰ
## ਸ੍ਰੀ ਭੈਣੀ ਸਾਹਿਬ

ਸਵੇਰੇ ਸਮੇਂ ਸਿਰ ਆਸਾ ਦੀ ਵਾਰ ਦਾ ਕੀਰਤਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਜਿਸ ਵਿਚ 5.15 ਵਜੇ ਸੁਖਬੀਰ ਸਿੰਘ ਸੰਧੂ ਸਪੁੱਤਰ ਪ੍ਰੀਤਮ ਸਿੰਘ ਕਵੀ ਨੇ 1000/- ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਇਹ ਪਹਿਲੀ ਤਨਖਾਹ ਸੀ।

### ਅਰਵਿੰਦਰ-ਸੁਰਿੰਦਰ ਬਾਰੇ

ਸ੍ਰੀ ਸਤਿਗੁਰੂ ਜੀ ਨੇ ਆਪਣੇ ਮੌਨ ਵਿਚ ਹੀ ਇਕ ਰੁੱਕਾ ਸਕੱਤਰ ਨੂੰ ਲਿਖਿਆ ਕਿ ਕਵੀ ਹੁਰਾਂ ਨੂੰ ਨਾਲ ਲੈ ਕੇ ਮੰਡੀ ਵਾਲੇ ਸੰਤ ਦਰਸ਼ਨ ਸਿੰਘ ਦੇ ਲੜਕਿਆਂ, ਸ੍ਰੀ ਅਰਵਿੰਦਰ ਸਿੰਘ-ਸੁਰਿੰਦਰ ਸਿੰਘ ਹੁਰਾਂ ਨੂੰ ਸਮਝਾਇਆ ਜਾਇ ਕਿ ਉਹ ਸਿੱਖਿਆ ਹੋਇਆ ਸੰਗੀਤ ਨ ਗਵਾਣ, ਭਾਵੇਂ ਕੁਝ ਮੁਆਵਜ਼ਾ ਲੈ ਕੇ ਹੀ, ਮੰਡੀ ਧਰਮਸਾਲਾ ਵਿਚ ਰੋਜ਼ਾਨਾ ਆਸਾ ਦੀ ਵਾਰ ਵੀ ਲਗਾਣ ਤੇ ਸੰਗੀਤ ਵੀ ਸਿਖਣ। (ਰੁੱਕਾ ਮੇਰੇ ਪਾਸ ਸੁਰੱਖਿਅਤ ਹੈ)।

ਅਸੀਂ ਬੱਚਿਆਂ ਅਤੇ ਉਨ੍ਹਾਂ ਦੇ ਪਿਤਾ ਨੂੰ ਮਿਲੇ। ਬੱਚਿਆਂ ਦਾ ਪਿਤਾ ਹਰ ਤਰ੍ਹਾਂ ਗੁਰੂ ਹੁਕਮ ਦੀ ਪਾਲਣਾ ਕਰਨਾ ਠੀਕ ਸਮਝਦਾ ਸੀ। ਬੱਚਿਆਂ ਨੇ ਵੀ ਹੁਕਮ ਦੀ ਪਾਲਣਾ ਮੰਨੀ। ਸਤਿਗੁਰੂ ਜੀ ਨੇ ਹਫ਼ਤੇ ਭਰ ਲਈ ਪਿਤਾ-ਪੁੱਤਰਾਂ ਨੂੰ ਭੈਣੀ ਸਾਹਿਬ ਰਹਿਣ ਦੀ ਆਗਿਆ ਕੀਤੀ।

## ਸੁਖਬੀਰ ਸਿੰਘ ਬਾਰੇ

ਆਸਾ ਦੀ ਵਾਰ ਦੀ ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸੰਗਤ ਨੂੰ ਸੰਤ ਦਰਸ਼ਨ ਸਿੰਘ ਅਤੇ ਉਨ੍ਹਾਂ ਦੇ ਬੱਚਿਆਂ ਨਾਲ ਹੋਈ ਗੱਲਬਾਤ ਦਾ ਤੱਤ ਦੱਸਿਆ ਅਤੇ ਨਾਲ ਹੀ ਫ਼ਰਮਾਇਆ : ਸੁਖਬੀਰ ਨਾਲ ਮੇਰਾ ਕੋਈ ਬਹੁਤ ਵਾਸਤਾ ਨਹੀਂ ਰਿਹਾ। ਸਿਰਫ਼ ਇਕ ਦਿਨ ਇਸ ਨੂੰ ਸਾਈਕਲ ਤੇ ਆਉਂਦਿਆਂ ਵੇਖ, ਗੱਡੀ ਰੋਕ ਕੇ ਇਸ ਦਾ ਹਾਲ ਚਾਲ ਪੁੱਛਿਆ ਸੀ, ਪਰ ਬੱਚੇ ਨੇ ਬਹੁਤ ਪਿਆਰ ਜਤਲਾਇਆ ਹੈ। ਪੂਰੇ ਮਹੀਨੇ ਦੀ ਤਨਖਾਹ ਲਿਆ ਮੱਥਾ ਟੇਕੀ ਹੈ। ਮੈਨੂੰ ਖ਼ੁਸ਼ੀ ਹੈ ਕਿ ਕਵੀ ਹੁਰਾਂ ਦਾ ਬੱਚਾ ਵੀ ਵੈਸੀ ਹੀ ਭਾਵਨਾ ਰਖਦਾ ਹੈ।

ਜਦੋਂ ਮੈਂ ਸ੍ਰੀ ਹਜ਼ੂਰ ਤੋਂ ਦਿੱਲੀ ਜਾਣ ਦੀ ਆਗਿਆ ਲਈ, ਵਰਜ਼ਿਸ਼ ਕਰਦਿਆਂ ਆਪ ਜੀ ਦੇ ਪਾਸ ਗਿਆ ਤਾਂ 8-10 ਜਣੇ ਆਪ ਨਾਲ ਸਰੀਰਕ ਕਿਰਿਆਵਾਂ ਬਦਲ ਰਹੇ ਤੇ ਕੋਲ ਖਲੋਤੇ ਸ. ਗੁਰਚੈਨ ਸਿੰਘ ਦੂਜਿਆਂ ਨੂੰ ਸਮਝਾ ਰਹੇ ਸਨ ਕਿ ਸਤਿਗੁਰੂ ਜੀ ਮੇਰੇ ਵਲ ਵੇਖ ਕੇ ਵਿਗਸੇ :

"ਅੱਜ ਸਤਿਗੁਰੂ ਪ੍ਰਤਾਪ ਸਿੰਘ ਜੀ ਹੁੰਦੇ ਤਾਂ ਕਿੰਨੇ ਪ੍ਰਸੰਨ ਹੁੰਦੇ। ਤੁਹਾਡੇ ਪਿਤਾ ਜੀ ਦਾ ਸਤਿਗੁਰੂ ਜੀ ਨਾਲ ਪ੍ਰੇਮ, ਤੁਹਾਡਾ ਸਾਡੇ ਨਾਲ ਪਿਆਰ ਅਤੇ ਅਗੋਂ ਸੁਖਬੀਰ-ਮਨਧੀਰ ਦਾ ਸਨੇਹ, ਇਹ ਸੱਚਮੁਚ ਹੀ ਸੁਖਦਾਈ ਲਗਦਾ ਹੈ।"

ਸਕੱਤਰ ਸਾਹਿਬ ਨੇ ਕਾਰ ਦਾ ਪ੍ਰਬੰਧ ਕਰਵਾ ਦਿੱਤਾ ਜੋ ਸਾਨੂੰ 6.30 ਵਜੇ ਸਵੇਰੇ ਸਮਰਾਲੇ ਲੈ ਆਈ ਅਤੇ ਏਥੋਂ ਸਾਨੂੰ ਮਾਛੀਵਾੜਾ-ਦਿੱਲੀ ਦੀ ਬੱਸ ਨੇ ਜਿਉਂ ਚੱਕਿਆ 12 ਵਜਦੇ ਨੂੰ ਦਿੱਲੀ ਪੁਚਾ ਦਿੱਤਾ।

### 6 ਜੁਲਾਈ 1982, ਮੰਗਲਵਾਰ
### ਨਵੀਂ ਦਿੱਲੀ

## ਅਵਤਾਰ ਸਿੰਘ ਦਾ ਹਾਰਟ ਅਟੈਕ

ਸਵੇਰੇ ਸਵੇਰੇ ਮੈਂ ਅਤੇ ਮੇਰੀ ਪਤਨੀ ਗੁਰਬਚਨ ਕੌਰ ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਵਾਲਿਆਂ ਨੂੰ ਮਿਲਣ ਸਾਹਿਬਾਬਾਦ ਗਏ। ਉਹ ਦੂਸਰੇ ਹਾਰਟ ਅਟੈਕ ਵਿਚ 19 ਦਿਨ ਕਸ਼ਟ ਭੋਗ ਕੇ ਹਸਪਤਾਲੋਂ ਘਰ ਆਏ ਹੋਏ ਸਨ।

ਅਵਤਾਰ ਸਿੰਘ ਹੁਰਾਂ ਦੱਸਿਆ : ਮੇਰੇ ਉਤੇ ਸਤਿਗੁਰਾਂ ਹੀ ਕਿਰਪਾ ਕੀਤੀ ਹੈ ਕਿ ਮੈਨੂੰ ਇਸ ਵਾਰ ਹਰ ਤਰ੍ਹਾਂ ਬਚਾ ਲਿਆ ਹੈ। ਇਕ ਬੱਚੇ ਦੀ ਅਵੱਗਿਆਕਾਰੀ ਹਰਕਤ ਨੇ ਮੈਨੂੰ ਆਤਮਘਾਤ ਕਰਨ ਤਕ ਲੇ ਆਂਦਾ ਸੀ। ਸੋਚਦਾ ਸਾਂ ਮੈਂ ਸਾਰੇ ਜਤਨ ਕਮਾਈ ਦੇ ਏਸੇ ਕਰ ਕੇ ਕੀਤੇ ਸਨ ਕਿ ਕੋਈ ਸ਼ਰਾਬ ਦੇ ਰਾਹੇ ਸਾਰੇ ਵਸੀਲੇ ਗੁਆ ਦੇਵੇ ? ਅਤੇ ਏਸੇ ਕਾਰਨ ਮਨ ਉਚਾਟ ਹੋ ਗਿਆ ਪਰ ਸਤਿਗੁਰੂ ਜੀ ਨੇ ਛੋਟੀ ਸੋਨੀਆ ਮੇਰੇ ਮੋਹ ਦਾ ਕਾਰਨ ਬਣਾ ਦਿੱਤੀ ਅਤੇ ਮੈਨੂੰ ਬਚਾ ਲਿਆ। ਅਤੇ ਫਿਰ ਉਸੇ ਮਾਨਸਿਕ ਤਣਾਅ ਅਧੀਨ ਹਾਰਟ ਅਟੈਕ ਹੋ ਗਿਆ। ਇਸ ਵਾਰ ਇਹ ਕਸ਼ਟ ਕਰ ਅਤੇ ਲੰਮੇਰਾ ਸੀ। ਜਦੋਂ ਮੈਂ ਘਰ ਆ ਗਿਆ ਤਾਂ ਮੈਨੂੰ ਫੇਰ ਤਕਲੀਫ਼ ਹੋਈ। ਸਤਿਗੁਰੂ ਜਗਜੀਤ

ਸਿੰਘ ਜੀ ਨੇ ਸੁਪਨ ਦਰਸ਼ਨ ਦੇ ਬਚਨ ਕੀਤਾ : ਅਵਤਾਰ ਸਿੰਘਾ, ਇਸ ਵਾਰ ਤੇਨੂੰ ਮਰਨ ਨਹੀਂ ਦੇਣਾ। ਮੈਂ ਤੇਰੇ ਨਾਲ ਹੀ ਬੈੱਡ (ਬਿਸਤਰਾ) ਤੇ ਪਿਆ ਰਿਹਾ ਹਾਂ। ਸਵੇਰੇ ਡਾ: ਜਸਵੰਤ ਸਿੰਘ ਬਾੜਾ ਹਿੰਦੂ ਰਾਓ ਕੋਲ ਜਾ ਉਹ ਤੈਨੂੰ ਛੇਤੀ ਠੀਕ ਕਰ ਦੇਵੇਗਾ। ਅਤੇ ਮੈਂ ਉਠਦਿਆਂ ਹੀ ਮਹਿਸੂਸ ਕੀਤਾ ਕਿ ਭਲਾ ਚੰਗਾ ਹੋ ਗਿਆ ਹਾਂ। ਇਹ ਵੀ ਯਕੀਨ ਹੋਇਆ ਕਿ ਏਨੀ ਭਿਆਨਕ ਹਾਲਤ ਵਿਚੋਂ ਬਚਾਅ ਕੇ ਲੈ ਆਣਾ ਸਤਿਗੁਰੂ ਜੀ ਦੀ ਵਿਸ਼ੇਸ਼ ਕਿਰਪਾ ਹੈ। ਥਾਈਲੈਂਡ ਵਾਲੇ ਆਪਣੇ ਸਤਿਗੁਰੂ ਨੂੰ ਭੁਲ ਰਹੇ ਹਨ। ਸਤਿਗੁਰੂ ਹੀ ਸਦ ਬਖਸ਼ਿੰਦ ਹੈ।

ਮੈਂ ਨੋਟ ਕੀਤਾ ਸੰਤ ਅਵਤਾਰ ਸਿੰਘ ਸਤਿਗੁਰੂ ਸਨੇਹ ਨਾਲ ਅੱਜ ਆਮ ਤੋਂ ਵਧੇਰੇ ਰੰਗੇ ਹੋਏ ਸਨ।

## 7 ਜੁਲਾਈ 1982, ਬੁੱਧਵਾਰ
## ਨਵੀਂ ਦਿੱਲੀ

ਸ੍ਰੀ ਗੁਰਦੇਵ ਸਿੰਘ ਸਰੰਦ ਦੇ ਘਰ ਗਿਆ ਤਾਂ ਉਹਦੀ ਪਤਨੀ ਗੁਰਮੀਤ ਕੌਰ ਨੇ ਸਹਿਜ ਭਾ ਹੀ ਗੱਲ ਕਰ ਦਿੱਤੀ ਕਿ ਉਸਦੀ ਭੈਣ ਧਰਮੋ ਨੇ ਜੋ ਚਿੱਠੀ ਸਤਿਗੁਰੂ ਜੀ ਵਲ ਲਿਖੀ, ਉਸ ਵਿਚ ਉਸ ਨੇ ਪਰਿਵਾਰਕ ਜੀਵਨ ਬਾਰੇ ਕੁਛ ਗੱਲਾਂ ਲਿਖੀਆਂ ਹੋਈਆਂ ਸਨ, ਜਿਨ੍ਹਾਂ ਤੋਂ ਪ੍ਰਭਾਵਤ ਅਥਵਾ ਦਿਆਲ ਹੋ ਕੇ 1000/- ਉਸ ਵਾਸਤੇ ਭੇਜਿਆ ਹੈ ਅਤੇ ਨਾਲੇ ਅਜਿਹਾ ਪ੍ਰਬੰਧ ਕਰ ਦਿੱਤਾ ਹੈ ਕਿ ਸੁਰਜੀਤ ਸਿੰਘ (ਸਾਰੰਗੀ ਵਾਦਕ) ਜਦੋਂ ਵੀ ਬੰਬਈ ਜਾਵੇ ਧਰਮੋ ਨੂੰ ਵੀ ਨਾਲ ਲੈ ਕੇ ਜਾਵੇ।

## 9 ਜੁਲਾਈ 1982, ਸ਼ੁਕਰਵਾਰ
## ਨਵੀਂ ਦਿੱਲੀ

ਦਿੱਲੀ ਵਿਚ ਸ. ਗੁਰਦਿਆਲ ਸਿੰਘ ਦੇਊ ਸਰਸਾ ਵਾਲਾ ਰਾਤ ਦਾ ਆਇਆ ਹੋਇਆ ਸੀ ਤਾਂ ਕਿ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਸ ਦੇ ਪੁੱਤਰ ਦੇ ਕਤਲ ਕੇਸ ਬਾਰੇ ਜੋ ਜ਼ਿੰਮੇਵਾਰੀ ਸ. ਸੁਲੱਖਣ ਸਿੰਘ ਸੂਰ, ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦਿੱਤੀ ਗਈ ਹੈ, ਅੱਜ ਪੈਣ ਵਾਲੀ ਤਾਰੀਖ ਦੀ ਤਿਆਰੀ ਕਰ ਸਕੇ।

### ਸ਼ਹੀਦ ਬਿਸ਼ਨ ਸਿੰਘ ਸਕੂਲ

ਮੈਂ ਸ. ਹੰਸਪਾਲ ਐਮ. ਪੀ. ਵਲ ਗਿਆ ਤਾਂ ਉਹ ਅੱਗੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਲ ਲੈ ਤੁਰੇ। ਰਾਹ ਵਿਚ ਉਹ ਸੰਤ ਜੋਗਾ ਸਿੰਘ ਸਕੱਤਰ ਸਕੂਲ ਨੂੰ ਸਮਝਾਈ ਜਾ ਰਹੇ ਸਨ ਕਿ ਪ੍ਰਿੰਸੀਪਲ ਨਾਲ ਉਹਦਾ ਵੱਧ ਘੱਟ ਬੋਲਣਾ ਠੀਕ ਨਹੀਂ ਸੀ। ਸਮਝਾ ਬੁਝਾ ਕੇ ਉਹਨਾਂ ਪ੍ਰਿੰਸੀਪਲ ਕੋਲੋਂ ਮੁਆਫ਼ੀ ਮੰਗਣ ਲਈ ਤਿਆਰ ਕਰ ਲਿਆ।

ਅੱਜ ਸਕੂਲ ਵਿਚ 97 ਬੱਚੇ ਦਾਖ਼ਲ ਹਨ। 16-17 ਹੋਰ ਵੀ ਆਉਣ ਵਾਲੇ

ਸਨ। ਜਿਨ੍ਹਾਂ ਬਾਰੇ ਸੰਤ ਮਹਿੰਦਰ ਸਿੰਘ – ਸੰਤ ਬਲਵੰਤ ਸਿੰਘ ਬਾਲੀ ਨਗਰ ਵਾਲੇ ਉਨ੍ਹਾਂ ਦੇ ਮਾਪਿਆਂ ਨੂੰ ਜਾ ਕੇ ਮਿਲਣ ਵਾਲੇ ਸਨ।

6 ਸਕੂਲ ਟੀਚਰਾਂ ਮੌਕੇ ਤੇ ਬੱਚੇ ਪੜ੍ਹਾ ਰਹੀਆਂ ਸਨ ਅਤੇ ਇਕ ਹੋਰ ਲਈ ਭਾਲ ਜਾਰੀ ਸੀ। 4 ਕਿਸਮਾਂ ਦੇ ਖੇਡ ਖੇਤਰ ਮੌਕ ਤੇ ਹਾਜ਼ਰ ਸਨ ਸੀਮਾ ਸੀਮਾ ਅਤੇ ਸਵਿੰਗਰ ਆਦਿ।

ਹੰਸਪਾਲ ਐਮ. ਪੀ. ਨੇ ਜ਼ਿਕਰ ਕੀਤਾ ਕਿ ਉਹ ਲੌਂਗੋਵਾਲ ਜਾ ਕੇ, ਗਿਆਨੀ ਜ਼ੈਲ ਸਿੰਘ ਨੂੰ ਰਾਸ਼ਟਰਪਤੀ ਚੋਣ ਲਈ, ਵੋਟਾਂ ਪਾਣ ਲਈ, ਬੀਬੀ ਇੰਦਰਾ ਜੀ ਦੀ ਪ੍ਰਤੀਨਿਧਤਾ ਕਰ ਆਏ ਸਨ।

## ਨਾਮਧਾਰੀਆਂ ਦੇ ਟੀ. ਵੀ. ਦਰਸ਼ਨ

ਮਿਸ਼ਰਾ ਬੰਧੂਆਂ ਦੇ ਸ਼ਾਗਿਰਦ ਦੋ ਨਾਮਧਾਰੀ ਬੱਚੇ ਸੁਖਦੇਵ ਸਿੰਘ – ਮੋਹਣ ਸਿੰਘ ਨੇ 8.6.82 ਨੂੰ ਟੀ. ਵੀ. ਉਤੇ ਆਪਣੇ ਉਸਤਾਦਾਂ ਨਾਲ ਤਾਨਪੂਰੇ ਵਜਾਏ। ਇਵਜ਼ਾਨੇ ਵਿਚ 75-75 ਰੁਪਏ ਪ੍ਰਾਪਤ ਕੀਤੇ। ਸਾਡੇ ਇਹਨਾਂ ਬੱਚਿਆਂ ਦੇ ਪਹਿਲੀ ਵਾਰ ਹੀ ਟੀ. ਵੀ. ਦਰਸ਼ਨ ਹੋਏ ਨਾਮਧਾਰੀ ਬਸਤਰਾਂ ਵਿਚ।

## ਗੁਰਦੀਪ ਸਿੰਘ ਢੋਡੇ ਦੇ ਪਿਤਾ ਨੂੰ ਹਾਰਟ ਅਟੈਕ

ਅੱਜ ਇਹ ਵੀ ਮਾਲੂਮ ਹੋਇਆ ਕਿ ਨਾਮਧਾਰੀ ਧਰਮਸਾਲਾ ਦੇ ਸਕੱਤਰ ਸੰਤ ਗੁਰਦੀਪ ਸਿੰਘ ਢੋਡੇ ਦਾ ਪਿਤਾ ਸੰਤ ਕਰਮ ਸਿੰਘ ਢੋਡਾ ਕੱਲ੍ਹ ਦਾ ਹਾਰਟ ਅਟੈਕ ਨਾਲ ਪੰਜਾਬੀ ਬਾਗ ਦੇ ਜਿਸ ਹਸਪਤਾਲ ਵਿਚ ਪਿਆ ਹੈ, ਡਾਕਟਰਾਂ 72 ਘੰਟੇ ਦਾ ਸਮਾਂ ਦਿੱਤਾ ਹੈ, ਜੇ ਬਚ ਗਿਆ ਤਾਂ ਅਗਲਾ ਜੀਵਨ ਸੁਖਾਲੇ ਸਾਸੀਂ ਭੋਗ ਸਕੇਗਾ।

## 15 ਜੁਲਾਈ 1982, ਵੀਰਵਾਰ
## ਨਵੀਂ ਦਿੱਲੀ

ਕੱਲ੍ਹ ਦਾ ਸੁਆਗਤ ਅਸਮਾਨੀ ਛੱਟਿਆਂ ਨਾਲ ਹੋਇਆ। ਦਿੱਲੀ ਵਿਚ ਮੌਸਮ ਸੁਖਾਵਾਂ ਹੋ ਗਿਆ। ਅੱਜ ਫਿਰ ਸਵੇਰੇ ਸਵੇਰੇ ਬਰਸਾਤ ਹੋ ਗਈ।

## 16 ਨਾਮਧਾਰੀ ਹਾਦਸਾ ਗ੍ਰਸਤ ਇਕ ਦੀ ਮਿਰਤੂ

ਅੱਜ ਦੇ ਪੰਜਾਬੀ ਟ੍ਰਿਬਿਊਨ ਵਿਚ ਸਰਸੇ ਤੋਂ ਇਕ ਖ਼ਬਰ ਛਪੀ ਜਿਸ ਅਨੁਸਾਰ ਜੀਵਨ ਨਗਰੋਂ 16 ਨਾਮਧਾਰੀਆਂ ਨੂੰ ਲਿਜਾਂਦਾ ਟ੍ਰਕ ਹਾਦਸੇ ਦਾ ਸ਼ਿਕਾਰ ਹੋ ਗਿਆ। ਸਾਰਿਆਂ ਨੂੰ ਸੱਟਾਂ ਫੇਟਾਂ ਵੱਜੀਆਂ ਪਰ ਇਕ ਦੀ ਮੌਤ ਹੋ ਗਈ। ਹੋਰ ਕੋਈ ਵਿਸ਼ੇਸ਼ ਜਾਣਕਾਰੀ ਨਹੀਂ ਮਿਲੀ।

## ਚਲੋ ਆਓ ਭੈਣੀ ਸਾਹਿਬ

ਇਕ ਚਿੱਠੀ ਭੈਣੀ ਸਾਹਿਬ ਤੋਂ ਸਕੱਤਰ ਰਰਸੇਮ ਸਿੰਘ ਦੀ ਮੇਰੇ ਨਾਮ ਤੇ ਆਈ। ਲਿਖਿਆ ਸੀ ਕਿ ਸਵਾਮੀ ਹਰਨਾਮ ਦਾਸ ਉਦਾਸੀਨ ਦੇ ਲੜਕੇ ਸ੍ਰੀ ਸੁਰੇਸ਼ ਚੰਦਰ ਸੂਰੀ ਦਾ ਭੈਣੀ ਸਾਹਿਬ ਸਤਿਗੁਰੂ ਜੀ ਦੀ ਸੇਵਾ ਵਿਚ ਆਉਣਾ ਹੋਇਆ। ਅਤੇ ਨਾਲ

ਹੀ ਲਿਖਿਆ ਕਿ ਮੈਂ 18.7.82 ਨੂੰ ਕਪੂਰਥਲੇ ਜ਼ਰੂਰ ਪੁੱਜਾਂ, ਜਿਥੇ ਮਾ: ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਅਤੇ ਸ. ਜਸਵਿੰਦਰ ਸਿੰਘ ਹਿਸਟੋਰੀਅਨ ਨਾਲ ਜਾ ਕੇ ਸਵਾਮੀ ਜੀ ਲਿਖਤ ਪੁਰਾਣੇ ਖਰੜੇ ਅਤੇ ਹੋਰ ਪੁਸਤਕਾਂ ਉਠਾ ਲਿਆਵਾਂ। ਸਤਿਗੁਰੂ ਜੀ ਵਲੋਂ ਆਗਿਆ ਹੋਈ ਹੈ ਕਿ ਅਸੀਂ 17.7.82 ਨੂੰ ਭੈਣੀ ਸਾਹਿਬ ਪਹੁੰਚ ਕੇ ਕਪੂਰਥਲੇ ਜਾਈਏ।

## 16 ਜੁਲਾਈ 1982, ਸ਼ੁਕਰਵਾਰ
## ਨਵੀਂ ਦਿੱਲੀ

### ਸ਼ਕੂਰਬਸਤੀ ਦੇ ਨਾਮਧਾਰੀ

ਸਵੇਰੇ ਸਵੇਰੇ ਮੈਂ ਰਾਣੀ ਬਾਗ਼ ਦੇ ਸ. ਜਸਵਿੰਦਰ ਸਿੰਘ ਨੂੰ ਭੈਣੀ ਸਾਹਿਬ ਜਾਣ ਦਾ ਸੁਨੇਹਾ ਦੇਣਾ ਸੀ। ਉਨ੍ਹਾਂ ਦੇ ਘਰ ਗਿਆਂ ਪਤਾ ਲੱਗਾ ਕਿ ਅੱਜ ਸੰਤ ਚਰਨ ਸਿੰਘ ਦੇ ਗ੍ਰਿਹਿ ਵਿਖੇ ਸ਼ਕੂਰਬਸਤੀ ਦੇ ਨਾਮਧਾਰੀਆਂ ਆਸਾ ਦੀ ਵਾਰ ਲਾਈ ਹੈ। ਇਹ ਸੰਗਰਾਂਦ ਵਾਲੇ ਦਿਨ ਅਤੇ ਹਰ ਐਤਵਾਰ ਨੂੰ ਮਿਲਵਾਂ ਕੀਰਤਨ ਅਤੇ ਨਾਮ ਸਿਮਰਨ ਕਰਦੇ ਹਨ। ਜਸਵਿੰਦਰ ਸਿੰਘ ਦੇ ਮਾਤਾ ਜੀ ਮੈਨੂੰ ਸੰਤ ਚਰਨ ਸਿੰਘ ਦੇ ਘਰ ਲੈ ਗਏ। ਵਾਰ ਦਾ ਭੋਗ ਪੈ ਚੁੱਕਾ ਸੀ, ਥੋੜ੍ਹੇ ਨਾਮਧਾਰੀ ਜਲਪਾਨ ਲਈ ਅਜੇ ਵੀ ਅਟਕੇ ਹੋਏ ਸਨ। ਇਹਨਾਂ ਤੋਂ ਸੰਤ ਸੰਤੋਖ, ਸ: ਸਵਰਨ ਸਿੰਘ, ਸੰਤ ਗੁਰਦਿਆਲ ਸਿੰਘ ਆਜ਼ਾਦ, ਸੰਤ ਬਚਿੰਤ ਸਿੰਘ ਅਤੇ ਸੰਤ ਮਹਿੰਦਰ ਸਿੰਘ ਨਾਲ ਮੇਰੀ ਜਾਣ ਪਛਾਣ ਕਰਵਾਈ ਗਈ।

ਜਸਵਿੰਦਰ ਸਿੰਘ ਅਚਾਨਕ ਮਿਲੇ ਸੁਨੇਹੇ ਤੋਂ ਵੀ ਭੈਣੀ ਸਾਹਿਬ ਜਾਣ ਨੂੰ ਤਿਆਰ ਹੋ ਪਿਆ।

ਸੰਤੋਖ ਸਿੰਘ ਹੋਰੀਂ ਉਮਦਾ ਘੜੀ ਸਾਜ਼ ਹਨ, ਭਾਵੇਂ ਆਪ ਰੇਲਵੇ ਵਿਚ ਮੁਲਾਜ਼ਮ ਹਨ। ਹੁਣ ਇਹਨਾਂ ਦਾ ਲੜਕਾ ਅਮਰਜੀਤ ਸਿੰਘ ਘੜੀ ਸਾਜ਼ੀ ਵਿਚ ਮਾਸਟਰ ਹੈ।

ਮੈਨੂੰ ਵਿਦਾ ਕਰਨ ਦੇ ਖਿਆਲ ਨਾਲ ਸੰਤ ਸੰਤੋਖ ਸਿੰਘ ਮੇਰੇ ਨਾਲ ਬਸ ਸਟੈਂਡ ਤਕ ਆਇਆ। ਉਸ ਨੇ ਆਪਣੀ ਗੱਲ ਬਾਤ ਵਿਚ ਇਹ ਘਟਨਾ ਵੀ ਸੁਣਾਈ :

"ਕੁਛ ਸਮਾਂ ਮੈਂ ਮੰਡੀ ਹਿਮਾਚਲ ਵਿਚ ਰਿਹਾ ਹਾਂ। ਸੰਤ ਗਿਆਨ ਸਿੰਘ ਹੋਰਾਂ ਨਾਲ ਮੇਰਾ ਪ੍ਰੇਮ ਸੀ। ਉਹਨਾਂ ਦੀ ਦੁਕਾਨ ਦੇ ਨਾਲ ਕਰਕੇ ਮੈਂ ਪਟੜੀ ਜਮਾ ਲਈ। ਦਿੱਲੀਓਂ ਆਇਆ ਘੜੀਸਾਜ਼ ਜਾਣ, ਮੈਨੂੰ ਕੰਮ ਦੀ ਕੋਈ ਘਾਟ ਨ ਰਹੀ। ਦੂਰ ਦੂਰ ਤੋਂ ਮੁਰੰਮਤ ਲਈ ਘੜੀਆਂ ਆਉਣ ਲੱਗੀਆਂ। ਇਹ ਗੱਲ ਕੋਈ 20 ਕੁ ਸਾਲ ਪਹਿਲਾਂ ਦੀ ਹੈ। ਭਾਵੇਂ ਮੈਂ ਕਾਫ਼ੀ ਸਿਆਣਾ ਘੜੀਸਾਜ਼ ਸਾਂ ਤਾਂ ਵੀ ਕਦੇ-ਕਦੇ ਅਜਿਹੀਆਂ ਘੜੀਆਂ ਵੀ ਆ ਜਾਂਦੀਆਂ ਜਿਨ੍ਹਾਂ ਦੀ ਅਹੁਰ ਦਾ ਮੈਨੂੰ ਕੱਖ ਪਤਾ ਨ ਲੱਗਦਾ।

"ਮੇਰੀ ਸ਼ੁਹਰਤ ਦਾ ਸਵਾਲ ਵੀ ਬਣ ਜਾਂਦਾ। ਇਕ ਵਾਰ ਇਕ ਘੜੀ ਤੇ ਮੈਂ

ਅਰਦਾਸ ਦਾ ਫਾਰਮੂਲਾ ਅਪਣਾਇਆ। ਘੜੀ ਸਾਹਮਣੇ ਰਖ ਕੇ ਮੈਂ ਭਜਨ ਕਰਨਾ ਅਤੇ ਅਰਦਾਸ ਕਰ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕਰਨੀ ਕਿ ਮੇਰੀ ਇੱਜ਼ਤ ਤੇ ਤੇਰੀ ਦਸਤਾਰ ਦਾ ਸਵਾਲ ਹੈ। ਮੇਰੀ ਕਾਰਾਗਰੀ ਤੇਰੇ ਚਰਨਾਂ ਵਿਚ ਹੇਚ ਹੈ, ਤੂੰ ਹੀ ਕਿਰਪਾ ਕਰ। ਜਾਂ ਮੈਨੂੰ ਨੁਕਸ ਸੁਝਾ ਜਾਂ ਘੜੀ ਚਲਾ।

"ਮੇਰੀ ਖੁਸ਼ੀ ਦੀ ਕੋਈ ਹੱਦ ਨ ਰਹੀ ਜਦੋਂ ਘੜੀ ਕਲਿਕ ਕਲਿਕ ਕਰਦੀ ਤੁਰ ਪਈ। ਫੇਰ ਵੀ ਮੈਂ ਅਤਿ ਦੀ ਮੁਸ਼ਕਲ ਵਿਚ 3-4 ਵਾਰ ਇਹ ਨੁਸਖਾ ਵਰਤਿਆ ਅਤੇ ਮੈਨੂੰ ਸਫਲਤਾ ਮਿਲੀ। ਮੇਰਾ ਤਾਂ ਸਤਿਗੁਰਾਂ ਦੇ ਚਰਨਾਂ ਤੇ ਅਟੱਲ ਵਿਸ਼ਵਾਸ ਹੈ।

"ਇਕ ਵਾਰ ਦੀਨ ਦਿਆਲ ਜੀ ਮੰਡੀ ਆਏ। ਮੈਂ ਮੱਥਾ ਟੇਕਿਆ ਤਾ ਸਤਿਗੁਰੂ ਜੀ ਬਚਨ ਕੀਤਾ : ਸੰਤੋਖ ਸਿੰਘਾਂ ! ਤੇਰੀ ਠੀਕ ਕੀਤੀ ਹੋਈ ਘੜੀ ਚੱਲਦੀ ਹੈ ਕਿ ਨਹੀਂ ? ਮੈਨੂੰ ਦੋ ਸਾਲਾਂ ਬਾਅਦ ਪਤਾ ਲੱਗਾ ਕਿ ਕਿਉਂ ਪੁੱਛਦੇ ਹਨ। ਅਸਲ ਵਿਚ ਚਲਾਉਣ ਵਾਲਾ ਤਾਂ ਉਹੋ ਹੀ ਸੀ। ਮੇਰੀਆਂ ਸਿਆਣਪਾਂ ਥੋਥੀਆਂ ਪੈ ਗਈਆਂ ਸਨ।"

## 17 ਜੁਲਾਈ 1982, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ

ਮੈਂ ਦਿੱਲੀਓਂ 6.45 ਵਜੇ ਸਵੇਰੇ ਬੱਸ ਫੜੀ। ਖੰਨਿਓਂ ਉਤਰ ਕੇ ਸਮਰਾਲੇ ਤੇ ਏਥੋਂ ਬਸ ਲੈ ਕਟਾਣੀ ਜਾ ਉਤਰਿਆ। ਰਿਕਸ਼ੇ ਦੁਆਰਾ ਸ੍ਰੀ ਭੈਣੀ ਸਾਹਿਬ 1.30 ਵਜੇ ਜਾ ਪਹੁੰਚਾ।

ਡੇਰੇ ਲੁਆਣ ਵਾਲਾ ਸੰਤ ਕਸ਼ਮੀਰ ਸਿੰਘ ਮੇਲੇ ਤੋਂ ਪਿਛੋਂ ਬਿਮਾਰ ਪੈ ਗਿਆ ਸੀ, ਉਹ ਵੀ ਅੱਜ ਹੀ ਉੱਠਿਆ। ਪਰ ਮੈਨੂੰ ਸੰਤ ਸ਼ਿੰਗਾਰਾ ਸਿੰਘ ਆਓਭਗਤ ਨੇ ਮੁਨਾਸਬ ਥਾਂ ਦੇ ਦਿੱਤੀ। ਆਰਾਮ ਕਰਨ ਪਿਛੋਂ ਪੂਰੇ 4 ਵਜੇ ਹੀ ਮੈਂ ਸਤਿਗੁਰੂ ਜੀ ਦੇ ਚਰਨਾਂ ਵਿਚ ਹਰੀਮੰਦਰ ਪੁੱਜਾ। ਕੀਰਤਨ ਜਾਰੀ ਸੀ। ਦੋ ਦਿਲਰੁਬਾ ਸ੍ਰੀ ਹਜ਼ੂਰ ਦੇ ਇਕ ਅੱਗੇ ਅਤੇ ਇਕ ਪਾਸੇ ਪਏ ਸਨ। ਸਤਿਗੁਰੂ ਜੀ ਬੜੇ ਤਿਆਰ ਬਰਤਿਆਰ ਦਿੱਸਦੇ ਸਨ। 150 ਸਰੋਤੇ ਅੰਦਰ ਬੈਠੇ ਸਨ। ਪ੍ਰਸੰਨ ਮੁਦ੍ਰਾ ਵਿਚ ਇਸ਼ਾਰਾ ਕਰਕੇ ਮੈਨੂੰ ਸੱਜੇ ਪਾਸੇ, ਆਪਣੇ ਨਜ਼ੀਕ ਹੀ ਬੈਠਾ ਲਿਆ। ਕੀਰਤਨਕਾਰ ਸ੍ਰੀ ਮੋਹਣ ਸਿੰਘ-ਸੁਖਦੇਵ ਸਿੰਘ ਅਤੇ ਤਬਲਾਵਾਦਕ ਸ੍ਰੀ ਸੁਖਵਿੰਦਰ ਸਿੰਘ ਪਿੰਕੀ ਸੀ। ਸੰਤ ਹਰਭਜਨ ਸਿੰਘ ਸਿਤਾਰ ਆਇਆ ਤਾਂ ਕੋਲ ਹੀ ਬੈਠਾ ਲਿਆ।

ਸਤਿਗੁਰੂ ਜੀ ਦੇ ਪ੍ਰਭਾ ਖੇਤਰ ਵਿਚ ਹੇਠ ਲਿਖੇ ਸਰੀਰ ਸਨ : ਸੰਤ ਪਿਆਰਾ ਸਿੰਘ ਨਾਥ, ਸਕੱਤਰ ਤਰਸੇਮ ਸਿੰਘ, ਪੰ: ਗੋਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸ. ਜਸਵੰਤ ਸਿੰਘ ਕੱਲ੍ਹਾ।

ਸਤਿਗੁਰੂ ਜੀ ਨੇ ਦੱਸਿਆ ਕਿ ਸੰਤ ਜਗਦੀਸ਼ ਸਿੰਘ 'ਵਰਿਆਮ' ਦੀ ਚਿੱਠੀ ਤੋਂ ਪਤਾ ਲੱਗਾ ਹੈ ਕਿ ਅੰਮ੍ਰਿਤਾ ਪ੍ਰੀਤਮ (ਪ੍ਰਸਿੱਧ ਕਵਿੱਤਰੀ) ਦੇ ਸਨਮਾਨ ਹਿਤ ਹੋਏ ਜਲੰਧਰ ਦੇ ਇਕੱਠ ਵਿਚ ਸਿੰਘ ਬੰਧੂ ਵੀ ਆਏ ਹੋਏ ਸਨ। ਸੁਣਿਆਂ ਹੈ ਉਹ

ਏਥੇ ਆਉਣ ਵਾਲੇ ਹਨ। ਜਗਦੀਸ਼ ਸਿੰਘ ਉਤੇ ਖੁਸ਼ੀਆਂ ਪਰਗਟ ਕਰਦਿਆਂ ਬਚਨ ਕੀਤਾ : ਇਹ ਜਗਦੀਸ਼ ਸਿੰਘ ਦਾ ਉੱਦਮ ਹੀ ਹੈ। ਉਹ ਵੇਲੇ ਦੀ ਠੀਕ ਵਰਤੋਂ ਕਰਨ ਜਾਣਦਾ ਹੈ।

## ਗੁਰਬਾਣੀ ਦੇ ਗੁਣ, ਤੱਤ ਤੋਂ ਉਪਜੇ ਵਿਚਾਰ

ਰਾਗੀਆਂ ਨੇ, 'ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ' ਤੁਕ ਗੌਵੀਂ ਤਾਂ ਹਜ਼ੂਰ ਨੇ ਮੈਨੂੰ ਕਿਹਾ : ਉਸਤਤ ਅਤੇ ਨਿੰਦਾ ਤਿਆਗਣੀਆਂ ਕਾਫ਼ੀ ਕਠਿਨ ਕੰਮ ਹੈ। ਪਰ ਜੇ ਇਹ ਤਿਆਗੀਆਂ ਹੀ ਰਹਿਣ, ਇਹ ਤਾਂ ਕੇਵਲ ਜ਼ਮੀਨ ਹੀ ਤਿਆਰ ਹੋਈ। ਏਦੂੰ ਅਗਲੀ ਗੱਲ ਹੈ, 'ਖੋਜੈ ਪਦੁ ਨਿਰਬਾਨਾ।' ਨਿਰਬਾਣ ਪਦ ਦੀ ਪ੍ਰਾਪਤੀ ਵਾਸਤੇ ਹੀ ਸਾਰੇ ਤਰੱਦਦ ਕਰਨੇ ਹਨ। ਮਨੁੱਖਾ ਜੀਵਨ ਦੀ ਉੱਚਤਮ ਅਵਸਥਾ ਹੈ, ਨਿਰਬਾਣ ਪਦ ਦੀ ਪ੍ਰਾਪਤੀ।

ਜਿਵੇਂ ਗੁਰੂ ਦੀ ਲੋੜ ਮਨੁੱਖ ਲਈ ਲਾਜ਼ਮੀ ਅਮਰ ਹੈ, ਇਹਦੇ ਤੇ ਬਚਨ ਕਰਦਿਆਂ ਹਜ਼ੂਰ ਨੇ ਫ਼ਰਮਾਇਆ : ਨਿਰਜਿੰਦ ਚੀਜ਼ਾਂ ਦੀ ਗੁਰਤਾ ਤਾਂ ਮਨੁੱਖ ਲਈ ਕਾਮਯਾਬ ਹੋ ਹੀ ਨਹੀਂ ਸਕਦੀ ਕਿਉਂਕਿ ਉਹ ਤਾਂ ਖ਼ੁਦ ਨਿਰਭਰ ਹੈ। ਜਿਵੇਂ ਤੁਸਾਂ ਕੁਛ ਬਾਣੀ ਰਿਕਾਰਡ ਕਰ ਲਈ। ਜੇ ਗੁਰਬਾਣੀ ਦੀ ਦੁਹਰਾਈ ਕਾਰਨ ਰਿਕਾਰਡ ਹੀ ਅਸੀਂ ਗੁਰੂ ਮੰਨ ਲਈਏ ਤਾਂ ਕਿਸੇ ਨੇ ਸਾਨੂੰ ਕੀ ਕਹਿਣਾ ਹੈ। ਪਰ ਜੇ ਇਸ ਵਿਚ ਇਕ ਜਾਂ ਦੋ ਪਾਠ ਗ਼ਲਤੀਆਂ ਰਹਿ ਗਈਆਂ ਤਾਂ ਭਾਵੇਂ 10 ਹਜ਼ਾਰ ਵਾਰ ਵੀ ਉਹ ਰਿਕਾਰਡ ਵੱਜੇ ਗ਼ਲਤ ਪਾਠ ਦਾ ਗ਼ਲਤ ਹੀ ਉਚਾਰਣ ਹੋਵੇਗਾ। ਇਹਦੀ ਥਾਂ ਜੀਵ ਉਹ ਗ਼ਲਤੀ ਦੂਜੇ ਪਾਠ ਵਿਚ ਸੁਧਾਰ ਲਵੇਗਾ।

ਇਕ ਮਿਸਾਲ ਹੋਰ ਦਿੱਤੀ : ਆਦਿ ਗ੍ਰੰਥ ਸਾਹਿਬ ਜਾਂ ਉਸਦੀਆਂ ਬਾਣੀਆਂ ਦਾ ਗੁਟਕਾ ਪਰਮ ਸਤਿਕਾਰਯੋਗ ਗੁਰੂਆਂ ਦੇ ਵਿਚਾਰਾਂ ਦਾ ਸਾਰ ਸੰਗ੍ਰਹਿ ਹੋਣ ਕਰ ਕੇ ਹੀ ਸਤਿਕਾਰ ਅਤੇ ਧਿਆਨ ਦਾ ਪਾਤਰ ਹੈ, ਪਰ ਇਹ ਪਾਠਕ, ਜਿਉਂਦੇ ਪਾਠਕ ਅਰਥਾਤ ਦੇਹਧਾਰੀ ਉਤੇ ਹੀ ਨਿਰਭਰ ਕਰੇਗਾ ਕਿ ਜਦੋਂ ਉਹਦਾ ਜੀ ਕਰੇ ਪੁਸਤਕ ਪੜ੍ਹਨੀ ਬੰਦ ਕਰ ਦੇਵੇ। ਸਜੀਵ ਸਤਿਗੁਰੂ ਪਰ ਨਿਰਭਰਤਾ ਤੋਂ ਉੱਚਾ ਹੈ ਅਤੇ ਉਹ ਹਰ ਸਮੇਂ, ਹਰ ਤਰ੍ਹਾਂ ਦੇ ਮਸਲੇ ਵਿਚ ਆਪਣੀ ਸੋਚ ਆਧਾਰਿਤ ਉੱਤਰ ਦੇ ਸਕਦਾ ਹੈ। ਗੁਟਕਾ ਤਾਂ ਜਦੋਂ ਚਾਹੋ ਬੰਦ ਕਰ ਸਕਦੇ ਹੋ ਪਰ ਗੁਰੂ ਗੋਬਿੰਦ ਸਿੰਘ ਜੀ ਨੂੰ ਤੁਸੀਂ ਬਚਨ ਕਰਨੋਂ ਨਹੀਂ ਰੋਕ ਸਕਦੇ।

ਪ੍ਰਤੀਤ ਹੁੰਦਾ ਸੀ, ਸਤਿਗੁਰੂ ਜੀ ਦਾ ਮਸਤਕ ਅੱਜ ਤੀਬਰ ਗਤੀ ਨਾਲ ਕੰਮ ਕਰ ਰਿਹਾ ਸੀ। ਓਨੇ ਪੁਆਇੰਟ ਮੇਰੇ ਚੇਤੇ ਵਿਚ ਨਹੀਂ ਰਹੇ ਜਿੰਨਿਆਂ ਤੇ ਅੱਜ ਸਤਿਗੁਰੂ ਜੀ ਨੇ ਮੇਰੇ ਤੇ ਕਿਰਪਾ ਕੀਤੀ।

## ਮੰਡੀ ਵਾਲੇ ਬੱਚਿਆਂ ਨੂੰ ਉਪਦੇਸ਼

4.30 ਵਜੇ ਦੀਵਾਨ ਦੀ ਸਮਾਪਤੀ ਹੋਈ ਅਤੇ ਆਪ ਜੀ ਪੁਰਾਣੀ ਕੋਠੀ ਦੇ ਪਾਰਕ ਵਿਚ ਪਹੁੰਚ ਗਏ। ਥੋੜਾ ਜਲਪਾਨ ਕਰਨ ਪਿਛੋਂ ਆਪ ਜੀ ਪੁਰਾਣੀ ਕੋਠੀ

ਵਿਚ ਇਕ ਬੈਂਤ ਕੁਰਸੀ ਤੇ ਸਫ਼ੈਦੇ ਦੀ ਛਾਵੇਂ ਆ ਬੈਠੇ। ਸਕੱਤਰ, ਬਲਦੇਵ ਸਿੰਘ, ਪੂਰਬਾ ਅਤੇ ਮੈਂ ਕੋਲ ਬੈਠੇ ਸਾਂ ਕਿ ਸੰਤ ਦਰਸ਼ਨ ਸਿੰਘ ਮੰਡੀ ਵਾਲਿਆਂ ਦੇ ਲੜਕਿਆਂ ਅਰਜਿੰਦਰ ਸਿੰਘ-ਸੁਰਿੰਦਰ ਸਿੰਘ ਨੂੰ ਬੁਲਾਇਆ ਗਿਆ।

ਸਤਿਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ : ਤੁਹਾਨੂੰ ਕੁਛ ਕੀਰਤਨ ਕਰਨਾ ਆਉਂਦਾ ਹੈ, ਤੁਸੀਂ ਇਸ ਪਾਸੇ ਵਧੋ। ਹੋਰ ਜੁ ਕਿਸੇ ਨੂੰ ਤਿਆਰ ਕਰਨਾ ਹੈ, ਤੁਸੀਂ ਹੀ ਕਿਉਂ ਨ ਹੋਵੋ। ਚਾਹੀਦਾ ਤਾਂ ਇਹ ਹੈ ਕਿ ਜਦੋਂ ਤੁਸਾਂ ਆਸਾ ਦੀ ਵਾਰ ਲਾਉਣੀ ਹੋਵੇ, ਉਸ ਤੋਂ ਪਹਿਲੋਂ ਦੋ ਘੰਟੇ ਨਾਮ ਸਿਮਰਨ ਕਰੋ ਤਾਕਿ ਤੁਹਾਡੀ ਆਵਾਜ਼ ਵਿਚ ਰਸ ਤੇ ਕਹਿਣ ਵਿਚ ਸ਼ਕਤੀ ਹੋਵੇ। ਚੰਚਲਤਾਈ ਤੋਂ ਬਚੋ। ਇਸ ਵੇਲੇ ਦਾ ਆਪਣਾ ਆਪ ਸੰਭਾਲਿਆ ਤੁਹਾਡੀ ਸਾਰੀ ਜ਼ਿੰਦਗੀ ਕੰਮ ਆਵੇਗਾ। ਤੁਹਾਡੇ ਭਰਾ ਪੁੱਠੇ ਪਾਸੇ ਪੈ ਗਏ ਹਨ। ਤੁਸੀਂ ਬਚੋ। ਸੰਤ ਬਲਕਾਰ ਸਿੰਘ ਏਥੇ ਹਨ, ਇਨ੍ਹਾਂ ਤੋਂ ਸ਼ੁੱਧ ਪਾਠ ਸਿੱਖੋ। ਅਖੰਡ ਪਾਠ ਕਰਨਾ ਆਵੇ। ਨਿਯਮ ਬਣਾਓ ਕਿ ਪੰਜ ਬਾਣੀਆਂ ਦਾ ਪਾਠ ਜ਼ਰੂਰ ਕਰਨਾ ਹੈ।

ਬੱਚਿਆਂ ਨੂੰ 5-10 ਮਿੰਟ ਖੁੱਲ੍ਹੇ ਸਮੇਂ ਵਿਚ ਪ੍ਰੇਰਨਾ ਦਿੱਤੀ। ਬੱਚਿਆਂ ਨੇ ਵੀ ਇਸ ਨੂੰ ਸਵੀਕਾਰ ਕੀਤਾ।

## ਸਿੰਘ ਬੰਧੂਆਂ ਨਾਲ

ਇਹ ਉੱਠੇ ਤਾਂ ਸੰਗੀਤਕਾਰ ਹਰਭਜਨ ਸਿੰਘ ਅਤੇ ਸ. ਮਹਿੰਦਰ ਸਿੰਘ ਅੰਮ੍ਰਿਤਸਰੀ, ਸਿੰਘ ਬੰਧੂਆਂ, ਸ. ਤੇਜਪਾਲ ਸਿੰਘ ਬੰਬਈ, ਸ. ਸੁਰਿੰਦਰ ਸਿੰਘ ਦਿੱਲੀ ਨੂੰ ਨਾਲ ਲੈ ਕੇ ਆ ਗਏ। ਇਹਨਾਂ ਦੇ ਨਾਲ ਹੀ ਸੰਤ ਜਗਦੀਸ਼ ਸਿੰਘ 'ਵਰਿਆਮ' ਵੀ ਆਏ। ਸ਼ਾਸਤਰੀ ਸੰਗੀਤ 'ਚ ਪਾਰੰਗਤ ਦੋਹਾਂ ਭਰਾਵਾਂ ਨੇ ਗੁਰੂ ਚਰਨ ਛੋਹ ਪ੍ਰਾਪਤ ਕਰ ਕੇ, ਪਹਿਲੀ ਵਾਰ ਭੈਣੀ ਸਾਹਿਬ ਵਿਚ ਸ੍ਰੀ ਹਜ਼ੂਰ ਦੇ ਦਰਸ਼ਨਾਂ ਉਤੇ ਪ੍ਰਸੰਨਤਾ ਪ੍ਰਗਟ ਕੀਤੀ। ਸੁਖ ਅਨੰਦ ਦੇ ਜਾਣਨ ਬਾਅਦ ਇਹਨਾਂ ਨੂੰ ਜਲਪਾਨ ਲਈ ਤੋਰਿਆ ਅਤੇ ਉਪ੍ਰੰਤ ਥੋੜਾ ਸਮਾਂ ਸੰਗੀਤ ਸੁਣਾਨ ਲਈ ਬਚਨ ਕੀਤਾ।

ਛਕਣ ਛਕਾਣ ਦੀ ਸੇਵਾ ਉਪਰੰਤ ਪੁਰਾਣੀ ਕੋਠੀ ਦੇ ਪੂਰਬੀ ਘਾਹ ਕਿੱਤੇ ਵਿਚ ਸਫ਼ਾਂ ਵਿਛ ਗਈਆਂ। ਹੱਥ-ਪੱਖੇ ਲਈ ਸੇਵਕ ਹਾਜ਼ਰ ਹੋ ਗਏ ਅਤੇ ਦੋਵੇਂ ਭਰਾ ਸੰਗੀਤ ਦੀ ਕੋਈ ਛੋਟੀ ਮੋਟੀ ਚੀਜ਼ ਸੁਣਾਨ ਲਈ ਤਾਨਪੂਰੇ ਸੁਰ ਕਰਨ ਲੱਗੇ।

ਪੂਰੇ 6 ਵਜੇ ਸੰਗੀਤ ਸਭਾ ਸ਼ੁਰੂ ਹੋਈ। ਸੁਖਵਿੰਦਰ ਸਿੰਘ ਪਿੰਕੀ ਨੇ ਤਬਲਾ ਅਤੇ ਸ. ਮਹਿੰਦਰ ਸਿੰਘ ਨੇ ਹਰਮੋਨੀਅਮ ਲੈ ਲਿਆ। ਸੁਖਦੇਵ-ਮੋਹਨ ਨੇ ਤਾਨਪੂਰੇ ਫੜ ਲਏ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦੋਵੇਂ ਭਰਾ, ਜੁ ਸੰਗੀਤ ਜਗਤ ਵਿਚ ਸਿੰਘ ਬੰਧੂ ਨਾਮ ਨਾਲ ਵਿਖਿਆਤ ਹਨ, ਪੂਰੀਆ ਧਨਾਸਰੀ ਦਾ ਇਕ ਖ਼ਿਆਲ ਪੇਸ਼ ਕਰਨ ਲੱਗੇ। ਬੋਲ ਸਨ : ਬਲਿ ਬਲਿ ਜਾਊਂ ਮਿਤ ਮੋਰੇ।

ਆਮ ਕਰ ਕੇ ਕਿਹਾ ਜਾਂਦਾ ਹੈ ਕਿ ਸਿੰਘ ਬੰਧੂ ਪੌਣਾ ਘੰਟਾ, ਘੰਟਾ, ਗਲਾ ਗਰਮ ਕਰਨ ਹਿਤ ਸੁਰਾਂ ਲਾਉਂਦੇ ਹਨ ਪਰ ਅੱਜ ਤਾਂ ਉਹ ਪੈਂਦੀ ਸੱਟੇ ਭਰਪੂਰ ਸੁਰਾਂ ਨਾਲ ਵਾਰੀ ਦੇਣ ਲੱਗੇ। ਪੌਣੇ ਘੰਟੇ ਦੇ ਕੁੱਲ ਸਮੇਂ ਵਿਚ ਸੰਗੀਤ ਸੁਰਾਂ ਨੇ

ਵਾਤਾਵਰਣ ਰਸ ਗੁੱਧਾ ਕਰ ਦਿੱਤਾ। ਫਿਰ ਬਿਦ ਬਿਦ ਕੇ ਸੁਰਾਂ, ਸਰਗਮਾਂ ਅਤੇ ਤਾਨਾਂ ਲਗਣ ਲੱਗੀਆਂ। ਜੇ ਇਕ ਜਣਾ ਸਰਗਮ ਕਰੇ ਤਾਂ ਦੂਜਾ ਉਨ੍ਹਾਂ ਸੁਰਾਂ ਤੇ ਹੀ ਤਾਨ ਮਾਰੇ। ਸਿੰਘ ਬੰਧੂਆਂ ਨੂੰ ਪਤਾ ਸੀ ਕਿ ਉਹ ਕਦਰਦਾਨ ਸਤਿਗੁਰੂ ਜੀ ਅੱਗੇ ਅਤੇ ਸੰਗੀਤ ਵਿਦਵਾਨ ਅੱਗੇ ਗੰਉਂ ਰਹੇ ਹਨ। ਸਤਿਗੁਰੂ ਜੀ ਪੂਰੇ ਧਿਆਨ ਨਾਲ ਕਲਾਕਾਰਾਂ ਦੀ ਲੈਅ-ਸੁਰ ਚਤੁਰਤਾ ਵੇਖ, ਸੁਣ ਅਤੇ ਦਾਦ ਦੇ ਰਹੇ ਸਨ। ਦ੍ਰਤ ਸ਼ੁਰੂ ਹੋਈ, ਤਾਂ ਬੋਲ ਸਨ :

ਪਾਇਲੀਆ ਝਨਕਾਰ ਮੋਰੀ
ਛਨਨ ਛਨਨ ਬਾਜੇ ਛਨਕਾਰੀ
ਪੀਆ ਸਮਝਾਉਂ, ਸਮਝਤ ਨਾਹੀਂ
ਸਾਸ ਨਨਦ ਮੋਕੋ ਦੇਤ ਗਾਰੀ।

ਸਿੰਘ ਬੰਧੂਆਂ ਦਾ ਗਾਇਨ ਮੋਹਲੇਧਾਰ ਬਰਸਾਤ ਵਰਗਾ ਹੁੰਦਾ ਹੈ। ਚੋਵੇਂ, ਜਚਵੇਂ ਭਰਵੇਂ ਸਰੀਰਾਂ, ਬੱਝੀਆਂ ਗੁੜ੍ਹੀਆਂ ਲਾਲ ਗੁਲਾਬੀ ਪੱਗਾਂ, ਕਲੀਆਂ ਵਾਲੇ ਕਢਾਈਦਾਰ ਕੁਰਤੇ, ਉਂਗਲੀਆਂ ਵਿਚ ਮੁੰਦਰੀਆਂ। ਸਰਗਮਾਂ ਤਾਨਾਂ ਦੇ ਜ਼ੋਰ ਨਾਲ ਬਹਿੰਦੀਆਂ ਉਠਦੀਆਂ ਬਾਹਾਂ, ਸ਼ਕਲਾਂ ਬਦਲਦੇ ਹੱਥ ਤੇ ਮੂੰਹ। ਸਭੋ ਕੁਝ ਫਬਦਾ-ਫਬਦਾ।

ਕਲਾਕਾਰਾਂ ਨੂੰ ਸੁਣਨ ਵਾਸਤੇ ਭਾਵੇਂ ਇਹ ਆਮ ਸਭਾ ਨਹੀਂ ਸੀ ਤੇ ਨਾ ਹੀ ਸੰਗਤ ਪਰ ਸੰਗੀਤ ਸਮਝਦੀਆਂ ਬੀਬੀਆਂ, ਸੰਗੀਤ ਰਸੀਏ ਵਿਅਕਤੀ, ਬੱਚੇ ਅਤੇ ਉਸਤਾਦ ਲੋਕ ਇਕੱਤਰ ਹੋ ਗਏ ਸਨ।

ਸਬੱਬ ਨਾਲ ਨੈਰੋਬੀ ਵਾਲੇ ਸੰਤ ਪ੍ਰਤਾਪ ਸਿੰਘ ਫਲੋਰਾ ਸਮੇਤ ਪਰਿਵਾਰ, ਪੋਤਿਆਂ ਅਤੇ ਪੋਤ ਨੂੰਹਾਂ ਨਾਲ ਏਥੇ ਹੀ ਸਨ। ਜਗਦੀਸ਼ ਪੁੱਤਰੀਆਂ ਨੂੰ ਵੀ ਇਹ ਦੁਰਲੱਭ ਸਮਾਂ ਮਿਲਿਆ ਹੋਇਆ ਸੀ। ਹਰਜੀਤ ਸਿੰਘ, ਕੁਲਦੀਪ ਸਿੰਘ ਅਤੇ ਅੰਮ੍ਰਿਤਪਾਲ ਸਿੰਘ ਦਾ ਹਨੀਮੂਨ ਸਤਿਗੁਰੂ ਜੀ ਦੀ ਸੇਵਾ ਵਿਚ ਰਹਿੰਦਿਆਂ ਹੀ ਮਨਾਇਆ ਜਾ ਰਿਹਾ ਸੀ। ਆਪਣੀ ਨਵੀਂ ਕੋਠੀ ਵਿਚ ਨਿਵਾਸ ਦੇ ਕੇ ਸਤਿਗੁਰਾਂ ਨੇ ਆਪਣੇ ਬੱਚਿਆਂ ਨੂੰ ਭਰਪੂਰ ਮਾਣ ਦਿੱਤਾ ਸੀ।

ਠੀਕ ਪੌਣੇ ਸੱਤ ਵਜੇ ਕਲਾਕਾਰ ਸਿੰਘ ਬੰਧੂ, ਸੰਗੀਤ ਜਗਤ ਵਿਚੋਂ ਬਾਹਰ ਆਏ। ਸ੍ਰੀ ਸਤਿਗੁਰੂ ਜੀ ਵਲੋਂ ਨਾਮਧਾਰੀ ਨਿੱਤਨੇਮ, ਹੋਰ ਪੁਸਤਕਾਂ, ਮਾਲਾ, ਆਸਣ, ਪਉਏ, ਸਟੀਲ ਦੇ ਗੜਵੇ ਦੋਹਾਂ ਨੂੰ ਅਤੇ ਨਾਲ ਸਨਮਾਨ ਵਜੋਂ 1100/- ਬਖ਼ਸ਼ੇ ਗਏ।

ਕਲਾਕਾਰਾਂ ਨੂੰ ਇਸ ਮਾਣ ਵਜੋਂ ਬਹੁਤ ਪ੍ਰਸੰਨਤਾ ਹੋਈ। ਸਤਿਗੁਰੂ ਜੀ ਤੁਰਤ ਨਹਿਰ ਨੂੰ ਅਤੇ ਸਿੰਘ ਬੰਧੂ ਛਕਣ ਛਕਾਣ ਵਲ ਗਏ। ਸ੍ਰੀ ਭੈਣੀ ਸਾਹਿਬ ਦੀਆਂ ਦਰਸ਼ਨੀ ਥਾਂਵਾਂ ਨੂੰ ਤੱਕ ਜਲੰਧਰ ਨੂੰ ਚਲੇ ਗਏ। ਸ. ਤੇਜਪਾਲ ਸਿੰਘ ਦੀ ਪਤਨੀ ਬੀਬੀ ਪਦਮਾ ਸਚਦੇਵ ਉੱਚ ਪਾਏ ਦੀ ਕਵਿਤਰੀ ਹੈ। ਅਦਾਰਾ 'ਦਾਇਰਾ' ਨੇ ਅੰਮ੍ਰਿਤਾ ਪ੍ਰੀਤਮ ਦੇ ਮਾਣ ਵਿਚ ਇਸ ਨੂੰ ਵੀ ਬੁਲਾਇਆ ਸੀ। ਇਸ ਕਾਰਨ ਸਾਰਾ ਪਰਿਵਾਰ ਪੰਜਾਬ ਆਇਆ।

ਸੰਤ ਜਗਦੀਸ਼ ਸਿੰਘ 'ਵਰਿਆਮ' ਨੇ ਦੱਸਿਆ ਕਿ 'ਦਾਇਰਾ' ਨਾਮੀ ਸੰਸਥਾ ਜਿਸ ਦੇ ਮੁਖੀਆਂ ਵਿਚੋਂ ਐਸ. ਐਸ. ਮੀਸ਼ਾ ਹਨ ਜੁ ਆਲ ਇੰਡੀਆ ਰੇਡੀਓ ਜਲੰਧਰ ਦੇ ਵੀ ਮੁੰਤਜ਼ਿਮ ਹਨ, ਵਾਸਤੇ 1100/- ਸ੍ਰੀ ਸਤਿਗੁਰੂ ਜੀ ਨੇ 'ਵਰਿਆਮ' ਹੱਥੀਂ ਭੇਜਿਆ ।

## 18 ਜੁਲਾਈ 1982, ਐਤਵਾਰ
## ਸ੍ਰੀ ਭੈਣੀ ਸਾਹਿਬ, ਕਪੂਰਥਲਾ

### ਹੰਸਪਾਲ ਕਾ ਵਿਆਹ ਅਤੇ ਇਕ ਹੋਰ

ਸੰਤ ਤਰਸੇਮ ਸਿੰਘ ਸਕੱਤਰ ਦਾ ਸੁਨੇਹਾ ਕਸ਼ਮੀਰ ਸਿੰਘ ਸੁਆਗਤ ਕਰਤਾ ਰਾਹੀਂ ਮਿਲਿਆ ਕਿ ਮੈਂ 5 ਵਜੇ ਤਕ ਆਸਾ ਦੀ ਵਾਰ ਵਿਚ ਜ਼ਰੂਰ ਪਹੁੰਚ ਜਾਵਾਂ । ਬੋਹੜ ਅਤੇ ਅਮਲਤਾਸ ਨਾਲ, ਹਰਿਮੰਦਰੋਂ ਬਾਹਰ ਆਸਾ ਦੀ ਵਾਰ ਦੀ ਥਾਂ ਮੈਂ ਭੋਗਾਂ ਦੇ ਸ਼ਲੋਕ ਸੁਣ ਰਿਹਾ ਸਾਂ । ਸ੍ਰੀ ਸਤਿਗੁਰੂ ਜੀ ਆਸਣ ਤੇ ਸੁਭਾਇਮਾਨ ਸਨ । ਰਾਗੀ ਸਾਹਮਣੇ ਸਨ । ਮਾਈਆਂ ਅਤੇ ਭਾਈ ਕਾਫ਼ੀ ਵੱਡੀ ਗਿਣਤੀ ਵਿਚ ਬੈਠੇ ਸਨ ।

ਮੈਂ ਵੇਖਿਆ ਦੋ ਜੋੜਿਆਂ ਦਾ ਅਨੰਦ ਕਾਰਜ ਹੋ ਚੁੱਕਾ ਸੀ । ਵਿਆਹ ਕਰਵਾਣ ਵਾਲੇ ਰਾਤੋ ਰਾਤ ਹੀ ਪਹੁੰਚ ਗਏ ਸਨ । ਸ. ਜਗਮੋਹਣ ਸਿੰਘ ਹੰਸਪਾਲ ਸਪੁੱਤਰ ਸੰਤ ਗਿਆਨ ਸਿੰਘ ਹੰਸਪਾਲ ਸੰਤ ਜੁਗਿੰਦਰ ਸਿੰਘ ਪ੍ਰੀਤਮ ਪੁਰਾ ਦੀ ਪੁੱਤਰੀ ਬੀਬੀ ਅਰਵਿੰਦਰਜੀਤ ਕੌਰ ਨਾਲ ਵਿਆਹੇ ਗਏ ਸਨ । ਦੂਜਾ ਜੋੜਾ ਸ੍ਰੀ ਕੁਲਵੰਤ ਸਿੰਘ ਕੁੱਕੂ ਅਰਥਾਤ ਜਸਵਿੰਦਰ ਸਿੰਘ ਸਪੁੱਤਰ ਸ: ਜੀਤ ਸਿੰਘ ਚੱਕ ਕਲਾਂ (ਸੰਗਰੂਰ) ਅਤੇ ਬੀਬੀ ਜਸਬੀਰ ਕੌਰ ਪਿੰਡ ਕਟਾਰੀਆਂ (ਕਪੂਰਥਲਾ) ਦਾ ਸੀ ।

ਸਤਿਗੁਰੂ ਜੀ ਨੇ ਨਾਮਧਾਰੀ ਵਿਆਹਾਂ ਨੂੰ ਏਨਾ ਸਾਦਾ ਕਰ ਦਿੱਤਾ ਹੈ ਕਿ ਕਿਸੇ ਉਚੇਚ ਅਤੇ ਦੌੜ ਭੱਜ ਦੀ ਲੋੜ ਹੀ ਨਹੀਂ ਰਹਿੰਦੀ ।

### ਮੈਂ ਅਤੇ ਜਸਵਿੰਦਰ ਸਿੰਘ ਕਪੂਰਥਲੇ ਨੂੰ

ਰਾਤੀਂ ਕਿਤੇ 12-1 ਵਜੇ ਸ. ਜਸਵਿੰਦਰ ਸਿੰਘ ਹਿਸਟੋਰੀਅਨ ਭੈਣੀ ਸਾਹਿਬ ਪੁੱਜਾ । ਸੰਤ ਤਰਸੇਮ ਸਿੰਘ ਤੋਂ ਸਾਰੀ ਜਾਣਕਾਰੀ ਲੈ ਕੇ ਮੈਂ ਅਤੇ ਜਸਵਿੰਦਰ ਸਿੰਘ 10 ਵਜਦੇ ਨੂੰ ਕਪੂਰਥਲੇ ਚਲੇ ਗਏ । ਸ. ਸਵਰਨ ਸਿੰਘ ਮਠਾੜੂ-ਬੀਬੀ ਸੁਰਜੀਤ ਕੌਰ ਤੇ ਇਨ੍ਹਾਂ ਦੇ ਸਪੁੱਤਰ ਸ਼੍ਰੀ ਪਰਮਜੀਤ ਸਿੰਘ ਅਤੇ ਗੁਰਜੀਤ ਸਿੰਘ ਦੇ ਘਰੋਂ ਮਿਲੇ । ਮਾ: ਨਿਹਾਲ ਸਿੰਘ ਨਾ ਮਿਲੇ ਤਾਂ ਅਸੀਂ ਦੋਵੇਂ ਹੀ 11 ਵਜਦੇ ਨੂੰ ਸਵਾਮੀ ਹਰਨਾਮ ਦਾਸ ਉਦਾਸੀ ਦੇ ਲੜਕੇ ਸ਼੍ਰੀ ਸੁਰੇਸ਼ ਚੰਦਰ ਸੂਰੀ ਨੂੰ ਜਾ ਮਿਲੇ । ਉਹ ਸਾਡੀ ਇੰਤਜ਼ਾਰ ਵਿਚ ਹੀ ਸੀ । 1.30 ਵਜਦੇ ਨੂੰ ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਵੀ ਅੰਮ੍ਰਿਤਸਰੋਂ ਸਿੱਧੇ ਆ ਪਹੁੰਚੇ । ਅਸਾਂ ਕੰਮ ਪਹਿਲਾਂ ਤੋਂ ਹੀ ਜਾਰੀ ਕੀਤਾ ਹੋਇਆ ਸੀ । ਕੰਮ ਸੀ ਸਵਾਮੀ ਹਰਨਾਮ ਦਾਸ ਦੀਆਂ ਸੰਭਾਲੀਆਂ ਪੁਸਤਕਾਂ ਦਾ ਅਵਲੋਕਨ, ਇਨ੍ਹਾਂ ਦੀ ਨਾਮਧਾਰੀ ਪੰਥ ਵਾਸਤੇ ਉਪਯੋਗਤਾ ਜਾਣਨਾ ਆਦਿ ।

5.50 ਸ਼ਾਮ ਤਕ ਅਸਾਂ 184 ਪੁਸਤਕਾਂ ਦਾ ਅਵਲੋਕਨ ਕਰ ਲਿਆ। ਸਾਡੀ ਰਾਇ ਵਿਚ ਬਹੁਤ ਘੱਟ ਪੁਸਤਕਾਂ ਸਾਡੇ ਕੁਛ ਮਤਲਬ ਦੀਆਂ ਹੋ ਸਕਦੀਆਂ ਸਨ। ਸ੍ਰੀ ਸੁਰੇਸ਼ ਸੂਰੀ ਅਤੇ ਉਸ ਦੀ ਪਤਨੀ ਬੀਬੀ ਊਸ਼ਾ ਨੇ ਸਾਡੀ ਸੇਵਾ ਅਤੇ ਸਤਿਕਾਰ ਦਾ ਨਿਰੰਤਰ ਧਿਆਨ ਰਖਿਆ। ਉਨ੍ਹਾਂ ਨੂੰ ਆਸ ਹੈ ਪੁਸਤਕਾਂ ਵੱਟੇ ਕੋਈ ਚੰਗਾ ਮੁਆਵਜ਼ਾ ਮਿਲ ਜਾਇ ਕਿਉਂਕਿ ਸ੍ਰੀ ਸੁਰੇਸ਼ ਪਿਤਾ ਦੀਆਂ ਲਿਖਤਾਂ ਨਾਲ ਕੋਈ ਦਿਲਚਸਪੀ ਨਹੀਂ ਰਖਦੇ।

## ਬੇਮੁਆਵਜ਼ਾ ਥਾਂ ਤਰਨਤਾਰਨ ਗੁਰਦੁਆਰੇ ਨੂੰ

ਏਥੇ, ਸੂਰੀ ਦੇ ਘਰ ਹੀ, ਮਾ: ਨਿਹਾਲ ਸਿੰਘ ਜੀ ਨੇ ਮੈਨੂੰ ਅਹਿਮ ਜਾਣਕਾਰੀ ਦਿੱਤੀ ਕਿ ਕੱਲ੍ਹ ਤਰਨਤਾਰਨ ਵਿਖੇ ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾ: ਨਿਹਾਲ ਸਿੰਘ ਅਤੇ ਸਕੱਤਰ ਹੰਸਪਾਲ, ਸੂਬਾ ਮੱਖਣ ਸਿੰਘ ਅੰਮ੍ਰਿਤਸਰ, ਸ. ਸੂਰਤ ਸਿੰਘ ਅੰਮ੍ਰਿਤਸਰ ਅਤੇ 12 ਕੁ ਹੋਰ ਨਾਮਧਾਰੀਆਂ ਵਲੋਂ, ਸ. ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਮੈਨੇਜਰ ਗੁਰਦੁਆਰਾ ਪ੍ਰਬੰਧਕ ਕਮੇਟੀ ਤਰਨਤਾਰਨ ਅਤੇ ਹੋਰ ਓਥੇ ਬੈਠੇ ਕੁਝ ਸਿੰਘਾਂ ਦੇ ਸਾਹਮਣੇ ਤਰਨਤਾਰਨ ਗੁਰਦੁਆਰੇ ਦੀਆਂ ਪਰਕਰਮਾਂ ਵਿਚ ਬਣੇ ਨਾਮਧਾਰੀ ਬੁੰਗੇ ਦਾ ਹਿੱਸਾ ਜੋ ਕਿ 10×47 ਫੁਟ ਹੈ, ਕਮੇਟੀ ਦੇ ਹਵਾਲੇ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਨੇ ਪਰਮ ਦਿਆਲਤਾ ਅਤੇ ਉਦਾਰਤਾ ਨਾਲ ਇਹ ਜ਼ਮੀਨ, ਬਿਨਾ ਕਿਸੇ ਮੁੱਲ ਮੁਆਵਜ਼ੇ ਤੋਂ ਗੁਰਦੁਆਰਾ ਕਮੇਟੀ ਨੂੰ ਪਰਕਰਮਾ ਚੌੜੀ ਕਰਨ ਵਾਸਤੇ ਦੇ ਦਿੱਤੀ ਹੈ।

ਭਾਵੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੇ ਉਸ ਦੇ ਸਾਥੀ ਹਰ ਮੁੱਲ ਦੀ ਅਦਾਇਗੀ ਸੋਚ ਕੇ ਆਏ ਸਨ ਪ੍ਰੰਤੂ ਸਤਿਗੁਰੂ ਜੀ ਦੇ ਨਿਮਰਤਾਪੂਰਬਕ ਬੇ ਮੁਆਵਜ਼ਾ ਜ਼ਮੀਨ ਦੇ ਕੇ ਪ੍ਰਬੰਧਕਾਂ ਨੂੰ ਪ੍ਰਭਾਵਤ ਕੀਤਾ। ਮਾਸਟਰ ਜੀ ਨੇ ਦੱਸਿਆ ਕਿ ਏਥੇ ਪੱਤਰਾ-ਪਾਠ ਦੀ ਚਰਚਾ ਵੀ ਚੱਲੀ। ਉਹ ਲੋਕ ਸਾਡੇ ਪ੍ਰੇਮਾ ਭਾਵ ਤੇ ਸ਼ਰਧਾ ਤੋਂ ਮੁਤਾਸਰ ਸਨ ਪਰ 'ਪੰਥ' ਵਿਚੋਂ ਉਠਦੀਆਂ ਭਾਂਤ-ਭਾਂਤ ਦੀਆਂ ਅਵਾਜ਼ਾਂ ਨੂੰ ਮੁੱਖ ਰਖ ਕੇ ਕੁਛ ਨ ਕੁਛ ਕਰਨਾ ਹੀ ਪੈਂਦਾ ਹੈ।

ਮੈਂ ਮਾਸਟਰ ਜੀ ਨੂੰ ਕਿਹਾ ਹੈ ਕਿ ਇਸ ਜ਼ਮੀਨ ਦੇਣ ਦੇ ਦਸਤਾਵੇਜ਼ੀ ਸਬੂਤ ਵਜੋਂ ਮੈਨੂੰ ਫ਼ੈਸਲੇ ਦੀ ਫੋਟੋਸਟੇਟ ਦੀ ਕਾਪੀ ਦਿੱਤੀ ਜਾਇ। ਉਹਨਾਂ ਇਕਰਾਰ ਤਾਂ ਕੀਤਾ ਹੈ, ਅੱਗੇ ਵੇਖੋ।

6 ਵਜੇ ਅਸੀਂ ਕਪੂਰਥਲਿਓਂ ਲੁਧਿਆਣੇ ਲਈ ਚੱਲੇ। ਮਾਸਟਰ ਜੀ ਤਾਂ ਸਿੱਧੇ ਹੀ, ਰਾਤੋ ਰਾਤ ਜੀਵਨ ਨਗਰ ਅਪੜਨਗੇ, ਜਸਵਿੰਦਰ ਸਿੰਘ ਰਾਤੀਂ 9 ਵਜੇ ਭੈਣੀ ਸਾਹਿਬ ਪਹੁੰਚੇਗਾ ਅਤੇ ਮੈਂ ਫਲੌਰੋਂ ਹੀ ਸਹੁਰੇ ਪਿੰਡ ਕੰਗ ਅਰਾਈਆਂ ਨੂੰ ਹੋ ਜਾਵਾਂਗਾ।

## 19 ਜੁਲਾਈ 1982, ਸੋਮਵਾਰ
## ਸ਼੍ਰੀ ਭੈਣੀ ਸਾਹਿਬ

### ਸ. ਤਰਲੋਕ ਸਿੰਘ ਮਾਨ

2.30 ਵਜੇ ਬਾਅਦ ਦੁਪਹਿਰ ਮੈਂ ਕੰਗ ਅਰਾਈਆਂ ਤੋਂ ਭੈਣੀ ਸਾਹਿਬ ਪਹੁੰਚ ਗਿਆ। ਰਿਕਸ਼ੇ ਤੋਂ ਅਜੇ ਉਤਰਿਆ ਨਹੀਂ ਸਾਂ ਕਿ ਪ੍ਰਸਿੱਧ ਪੰਜਾਬੀ ਨਾਵਲਿਸਟ ਸ਼੍ਰੀ ਹਰਨਾਮ ਦਾਸ ਸਹਿਰਾਈ ਜਲੰਧਰ ਅਤੇ ਸ. ਜਸਵਿੰਦਰ ਸਿੰਘ ਹਿਸਟੋਰੀਅਨ ਦਿੱਲੀ ਵਾਲੇ ਮਿਲ ਪਏ। ਉਹਨਾਂ ਮੈਨੂੰ ਰਿਕਸ਼ਿਉਂ ਉਤਾਰ ਆਪਣੀ ਸਹਾਇਤਾ ਅਰਥ ਵਰਤ ਲਿਆ। ਵਿਹਲੇ ਹੋ ਕੇ ਆਓਭਗਤ ਵਾਲੇ ਕਮਰੇ ਵਿਚ ਗਏ ਤਾਂ ਸ. ਤਰਲੋਕ ਸਿੰਘ ਮਾਨ ਰੀਟਾਇਰਡ ਸੁਪਰਡੰਟ ਜੇਲ੍ਹ ਮਿਲ ਪਏ। ਆਪ ਆਰਾਮ ਕਰਨ ਦੀ ਮੁਦਰਾ ਵਿਚ ਪਏ ਸਨ। ਉਹਨਾਂ ਦੱਸਿਆ ਕਿ ਸਤਿਗੁਰੂ ਜੀ ਦੀ ਢਿੱਲੀ ਸਿਹਤ ਬਾਰੇ ਸੁਣਿਆ ਸੀ ਤਾਂ ਸੋਚਿਆ ਕਿ ਦਰਸ਼ਨ ਕਰ ਕੇ ਸੁਖ ਅਨੰਦ ਜਾਣ ਆਵਾਂ।

### ਜਸਵਿੰਦਰ ਸਿੰਘ ਨੂੰ ਚੂੰਢੀ

ਦੀਵਾਨ ਵਿਚ ਪੁੱਜਿਆ ਤਾਂ ਸਤਿਗੁਰੂ ਜੀ ਦੇ ਆਸਣ ਪਾਸ ਆ ਕੇ ਖੜੋਤਿਆਂ ਪੂਰਬਾ ਮਹਿੰਦਰ ਸਿੰਘ ਨੇ ਨਾਮ ਸਿਮਰਨ ਦੀ ਸਮਾਪਤੀ ਦੀ ਅਰਦਾਸ ਕਰ ਦਿੱਤੀ। ਜਸਵਿੰਦਰ ਸਿੰਘ ਨੇ ਅੱਜ ਨਾਮਧਾਰੀ ਪਹਿਨਾਵਾ ਪਹਿਨਿਆ ਹੋਇਆ ਸੀ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ : ਐਥੇ ਕਿਤੇ ਜਸਵਿੰਦਰ ਵੇਖਿਆ ਸੀ, ਕਿਥੇ ਗਿਆ ? ਸਤਿਗੁਰੂ ਜੀ ਉਹਦੇ ਤੇ ਪ੍ਰਸੰਨ ਸਨ।

### ਸਾਡੀ ਗੱਲ ਤਾਂ ਆਪ ਜੀ ਨਾਲ ਹੈ

ਦੀਵਾਨ ਵਿਚ ਬੈਠੇ ਇਕ ਹਿੰਦੂ ਵਿਅਕਤੀ ਵਲ ਤੱਕ ਕੇ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਇਹ ਸੱਜਣ ਗੋਲਾ ਗੋਕਰਨ ਨਾਥ (ਯੂ. ਪੀ.) ਵਿਚੋਂ ਆਇਆ ਹੈ। ਕਿਸੇ ਮੰਦਰ ਦਾ ਨੀਂਹ ਪੱਥਰ ਧਰਨ ਲਈ ਕਹਿੰਦਾ ਹੈ। ਪਰ ਮੈਂ ਤਾਂ ਏਥੋਂ ਕਿਤੇ ਜਾਂਦਾ ਨਹੀਂ। ਪਰਸੋਂ ਰਤਨ ਸਿੰਘ ਨੰਬਰਦਾਰ ਨੇ ਵੀ ਨਕੋਦਰ ਜਾ ਕੇ ਉਸ ਦੇ ਮਾਤਾ ਪਿਤਾ ਨਮਿਤ ਭੋਗ ਪੁਆਣ ਸਮੇਂ ਜਾਣ ਲਈ ਕਿਹਾ ਸੀ। ਮੈਂ ਕਿਹਾ : ਜੇ ਤਾਂ ਮੇਰੀ ਹਾਜ਼ਰੀ ਜ਼ਰੂਰੀ ਹੈ ਤਾਂ ਭੋਗ ਏਥੇ ਹੀ ਪੁਆ ਲਓ। ਜੇ ਮਹਾਰਾਜ ਜੀ ਜਾਂ ਕਾਕੇ ਨੇ ਜਾਣਾ ਹੈ ਤਾਂ ਉਹਨਾਂ ਨੂੰ ਚਿੱਠੀ ਲਿਖਵਾ ਦਿੰਦਾ ਹਾਂ। "ਸਾਰੀ ਗੱਲ ਤਾਂ ਸੱਚੇ ਪਾਤਸ਼ਾਹ ਜੀ ਆਪ ਜੀ ਨਾਲ ਹੀ ਹੈ, ਜਿਵੇਂ ਕਹੋਗੇ ਤਿਵੇਂ ਕਰ ਲਵਾਂਗੇ।" ਰਤਨ ਸਿੰਘ ਬੋਲਿਆ।

ਪਿਛਲੇ ਦਿਨੀਂ ਸ੍ਰੀ ਗੁਰੂ ਹਰੀ ਸਿੰਘ ਸਕੂਲ ਦੇ ਨੇੜੇ ਕਰ ਕੇ ਹੋਏ ਟਰੱਕ ਹਾਦਸੇ ਵਿਚ ਸੰਤ ਸੁਦਾਗਰ ਸਿੰਘ ਘੁਮਿਆਰ ਐਲਨਾਬਾਦ ਗੁਜ਼ਰ ਗਿਆ ਸੀ। ਉਸ ਦੇ ਘਰ ਦੇ ਆਏ ਸਨ ਕਿ ਸਤਿਗੁਰੂ ਜੀ ਉਨ੍ਹਾਂ ਦੇ ਭੋਗ ਸਮੇਂ ਐਲਨਾਬਾਦ ਦਰਸ਼ਨ ਦੇਣ। ਪਰ

ਸਤਿਗੁਰੂ ਜੀ ਦਾ ਉਹੋ ਉੱਤਰ ਸੀ : ਜਾਂ ਏਥੇ ਭੋਗ ਪੁਆ ਲਓ, ਜਾਂ ਮਹਾਰਾਜ ਜੀ ਵਲ ਚਿੱਠੀ ਲਿਖਵਾ ਦਿੰਦੇ ਹਾਂ।

## ਗੱਲ ਹਰਨਾਮ ਦਾਸ ਸਹਿਰਾਈ ਦੀ

ਮੇਰੇ ਮਿੱਤਰ ਸ੍ਰੀ ਹਰਨਾਮ ਦਾਸ ਸਹਿਰਾਈ ਨੇ ਮੈਨੂੰ ਦੱਸਿਆ : ਸਤਿਗੁਰੂ ਜੀ ਤੋਂ 10,000/- ਨਾਵਲ ਦੀ ਛਪਵਾਈ ਲਈ ਪਰਵਾਨ ਕਰਵਾ ਲਿਆ ਹੈ। ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਸਹਿਰਾਈ ਆਇਆ ਸੀ ਉਸ ਨੂੰ ਕਿਹਾ ਹੈ ਕਿ ਉਹਦੀ ਲਿਖਤ ਪਹਿਲਾਂ ਮਹਾਰਾਜ ਜੀ ਪੜ੍ਹਨਗੇ ਫਿਰ ਪਰਵਾਨਗੀ ਮਿਲੇਗੀ। ਸੋ ਉਹਨਾਂ ਨੂੰ ਲਿਖ ਕੇ ਭੇਜਦੇ ਹਾਂ। ਉਹਨਾਂ ਦਾ ਉੱਤਰ ਆਉਣ ਤੇ ਗੱਲ ਅੱਗੇ ਤੁਰੇਗੀ।

ਅੱਜ ਸ਼ਬਦ ਕੀਰਤਨ ਰਾਗ ਮਲ੍ਹਾਰ ਵਿਚ ਹੀ ਹੋਇਆ। "ਗੀਤ ਕੇ ਗਵੱਯਾ" ਅਤੇ "ਬਰਸ ਮੇਘ ਜੀ ਤਿਲ ਬਿਲਮ ਨ ਲਾਉ।" ਤਿੰਨ ਕੁ ਹਿੰਦੂ ਪਰਿਵਾਰ ਵੀ ਕੀਰਤਨ ਸੁਣ ਰਹੇ ਸਨ। ਮੰਡੀ ਵਾਲੇ, ਸੰਤ ਤਰਲੋਕ ਸਿੰਘ, ਅਤੇ ਸੰਤ ਬਲਵੰਤ ਸਿੰਘ ਸੋਖੀ ਵੀ, ਬੁਲਾਏ ਗਿਆਂ, ਆਏ। ਸੰਤ ਜਗਤਾਰ ਸਿੰਘ-ਬੀਰਾ ਜੀ ਵੀ ਸੁਣ ਕੇ ਆਏ ਲੱਗਦੇ ਹਨ।

ਦੀਵਾਨ ਸ਼ਾਮ ਦੇ ਪੰਜ ਵਜੇ ਸਮਾਪਤ ਹੋ ਗਿਆ।

## ਸ੍ਰੀ ਸਤਿਗੁਰੂ ਜੀ ਨੂੰ ਰੀਪੋਰਟ

ਉਪਰੰਤ 10 ਮਿੰਟ ਬਾਅਦ ਮੈਨੂੰ ਅਤੇ ਜਸਵਿੰਦਰ ਸਿੰਘ ਨੂੰ ਸਤਿਗੁਰੂ ਜੀ ਨਾਲ ਬੈਠਣ ਦਾ ਅਵਸਰ ਮਿਲਿਆ। ਤਰਸੇਮ ਸਿੰਘ ਸਕੱਤਰ ਹਜ਼ੂਰ ਦੇ ਨਾਲ ਸੀ। ਅਸਾਂ ਆਪਣੀ ਰਾਇ ਦੱਸੀ ਕਿ ਸਵਾਮੀ ਹਰਨਾਮ ਦਾਸ ਉਦਾਸੀ ਦੇ ਘਰ ਗਿਆਂ, 185 ਪੁਸਤਕਾਂ ਅਸਾਂ ਵੇਖੀਆਂ ਸਨ ਜਿਨ੍ਹਾਂ 'ਚੋਂ 25 ਤਾਂ ਵੈਦਿਕ ਅਤੇ ਹਿਕਮਤ ਦੀਆਂ ਹਨ ਅਤੇ ਕੁਛ ਹੋਰ ਸਿਧਾਂਤ ਆਦਿ ਦੀਆਂ ਹਨ। ਕੁਛ ਚੰਗੀ ਹਾਲਤ ਵਿਚ ਹਨ, ਕੁਛ ਮੰਦੀ ਵਿਚ। ਸਾਡੇ ਖ਼ਿਆਲ ਵਿਚ 5100/- ਦੇ ਦਿੱਤਾ ਜਾਵੇ। ਸਰੇਸ਼ ਚੰਦਰ ਸੂਰੀ ਦੀ ਖੁਸ਼ੀ ਮਿਲ ਜਾਵੇਗੀ। ਪੁਸਤਕਾਂ ਸਾਡੀ ਲਾਇਬਰੇਰੀ ਦਾ ਭਾਗ ਬਣ ਜਾਣਗੀਆਂ।

ਸਕੱਤਰ ਨੇ ਪੁੱਛਿਆ : ਤੁਸੀਂ ਸੁਰੇਸ਼ ਨੂੰ ਕੁਛ ਕਹਿ ਆਏ ?

"ਨਹੀਂ !"

"ਤਾਂ ਉਹ ਆਵੇਗਾ, ਤਾਂ ਉਸ ਨਾਲ ਗੱਲ ਕਰ ਲਵਾਂਗੇ।" ਤਰਸੇਮ ਸਿੰਘ।

ਸਤਿਗੁਰੂ ਜੀ : ਤੁਹਾਡੇ ਖਿਆਲ ਵਿਚ 5100/- ਲੈ ਲਏ ਤਾਂ ਠੀਕ, ਨਹੀਂ ਤਾਂ ਇਸ ਗੱਲੋਂ ਵਿਹਲੇ !

"ਹਾਂ ਜੀ !" ਸਾਡੇ ਵਲੋਂ ਕਿਹਾ ਗਿਆ।

ਅਤੇ ਸੱਚੇ ਪਾਤਸ਼ਾਹ ਨਿਤ ਦੇ ਤਰੀਕੇ ਅਨੁਸਾਰ ਕਾਰਾਂ ਦੁਆਰਾ ਨਹਿਰ ਤੇ ਪਹੁੰਚੇ।

## ਸੰਤ ਕਰਮ ਸਿੰਘ ਢੋਡਾ ਸਵਰਗਵਾਸ

ਸਹਿਰਾਈ, ਜਸਵਿੰਦਰ ਸਿੰਘ ਅਤੇ ਮੈਂ ਸੰਤ ਹਰਭਜਨ ਸਿੰਘ ਸਿਤਾਰ ਦੇ ਡੇਰੇ

ਗਏ। ਉਸ ਤੋਂ ਪਤਾ ਲਗਾ ਕਿ ਸੰਤ ਗੁਰਦੀਪ ਸਿੰਘ ਢੌਡਾ ਸਕੱਤਰ ਨਾਮਧਾਰੀ ਧਰਮਸਾਲਾ, ਨਾਮਧਾਰੀ ਕਾਲੋਨੀ ਦਿੱਲੀ ਦਾ ਪਿਤਾ ਜੁ ਪਿਛਲੇ ਦਿਨੀਂ ਹਾਰਟ ਅਟੈਕ ਦੇ ਕਾਬੂ ਆ ਗਿਆ ਸੀ, ਉਹ ਪੂਰਾ ਹੋ ਗਿਆ ਹੈ। ਵਿਚਾਰੇ ਦੇ ਦਿਨ ਲਦ ਗਏ। ਨਹੀਂ ਤਾਂ ਸੰਤ ਕਰਮ ਸਿੰਘ ਅਜੇ ਸਰੀਰੋਂ ਜਾਣ ਵਾਲਾ ਨਹੀਂ ਸੀ।

## 20 ਜੁਲਾਈ 1982, ਮੰਗਲਵਾਰ
## ਸ਼੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਸਮੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ, ਨਿਤ ਵਾਂਗ ਸਰੀਰਕ ਵਰਜਸ਼ਾਂ ਅਤੇ ਨਹਿਰ ਸ਼ਨਾਨ।

ਅੱਜ ਸਤਿਗੁਰੂ ਜੀ 1.40 ਤੇ ਹੀ ਨਹਿਰ ਤੋਂ ਪਰਤੇ। ਆਉਂਦਿਆਂ ਨੂੰ ਅਰੂਸ਼ਾ ਸ਼ਹਿਰ (ਦੇਸ਼ ਤਨਜ਼ਾਨੀਆ) ਦੇ ਸ਼੍ਰੀ ਬੁੱਧ ਰਾਮ ਜੀ, ਸਾਡੇ ਬਚਪਨ ਸਮੇਂ ਦੇ ਹੀ, ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਮੇਲਿਆਂ ਉਤੇ ਖ਼ਜ਼ਾਨਚੀ ਹੁੰਦੇ ਸੀ, ਸ਼੍ਰੀ ਰਤਨਾ ਰਾਮ ਜੀ ਦੇ ਪੋਤਰੇ ਲਗਦੇ ਸਨ, ਆਏ। ਅਜ ਸ਼੍ਰੀ ਚੂੰਨੀ ਲਾਲ ਬਠਿੰਡਾ ਤੇ ਜੁਆਤਰੇ ਸ਼੍ਰੀ ਨਥੂਰਾਮ (ਸਮਾਣਾ ਮੰਡੀ) ਆਪਣੀ ਸੁਪਤਨੀ ਬੀਬੀ ਈਸ਼ਰ ਦੇਵੀ ਅਤੇ ਨੂੰਹ ਬੀਬੀ ਉਰਮਿਲਾ ਦੇਵੀ ਨਾਲ ਦਰਸ਼ਨਾਂ ਲਈ ਪਹੁੰਚੇ ਹੋਏ ਸਨ। ਸ਼੍ਰੀ ਬੁੱਧ ਰਾਮ ਪਰਿਵਾਰ ਸਮੇਤ 1 ਜੂਨ 82 ਤੋਂ ਭਾਰਤ ਆਏ ਹੋਏ ਹਨ ਅਤੇ 10 ਅਗਸਤ 82 ਨੂੰ ਵਾਪਸ ਤਨਜ਼ਾਨੀਆ ਜਾਣ ਦਾ ਇਰਾਦਾ ਰਖਦੇ ਹਨ। ਸ਼੍ਰੀ ਬੁੱਧ ਰਾਮ ਦਾੜ੍ਹੀ ਅਤੇ ਪਗੜੀ ਵਾਲੇ ਅਤੇ ਦਰਮਿਆਨੀ ਉਮਰ ਦੇ ਵਿਅਕਤੀ ਹਨ। ਗੁਰੂ ਚਰਨਾਂ ਨਾਲ ਆਪ ਜੀ ਦਾ ਬਹੁਤ ਪ੍ਰੇਮ ਹੈ। ਇਕ ਵਾਰ ਪਹਿਲਾਂ ਵੀ ਮੈਂ ਇਨ੍ਹਾਂ ਨੂੰ ਨੈਰੋਬੀ ਵਿਚ ਮਿਲਿਆ ਸਾਂ।

### ਸ. ਹਰਚੰਦ ਸਿੰਘ ਰਾਮਪੁਰ ਨਾਲ

ਇਕ ਟੱਬਰ, ਏਥੋਂ ਦੇ ਨੇੜੇ ਦੇ ਪਿੰਡ ਦਾ, ਜਿਸਦਾ ਨਾਮ ਰਾਮਪੁਰ ਸੀ, ਜੁ ਸਤਿਗੁਰੂ ਜੀ ਦੇ ਪਹਿਲੇ ਡਰਾਈਵਰ ਗੁਰਦੇਵ ਸਿੰਘ ਦਾ ਪਿੰਡ ਸੀ, ਬਸ ਗੁਰੂ ਜੀ ਦੇ ਕਾਰ 'ਚੋਂ ਨਿਕਲਦਿਆਂ ਹੀ ਚਰਨਾਂ ਤੇ ਜਾ ਢੱਠਾ। ਸਤਿਗੁਰੂ ਜੀ ਨੇ ਇਸ ਵਿਅਕਤੀ ਨੂੰ ਬਹੁਤ ਪਿਆਰ ਕੀਤਾ। ਅਤੇ ਸਾਰਿਆਂ ਨਾਲ ਪੁਰਾਣੀ ਕੋਠੀ ਦੇ ਘਾਹ ਕਿੱਤੇ ਵਿਚ ਬੈਠ ਅਰੂਸ਼ਾ ਸ਼ਹਿਰ ਵਾਲਿਆਂ ਨੇ ਵੀ ਕੱਲਿਆਂ ਕੱਲਿਆਂ ਭੇਟਾ ਰਖ ਮੱਥਾ ਟੇਕਿਆ। ਫਿਰ ਰਾਮਪੁਰੀਏ ਸਰਦਾਰ ਨੇ ਵੀ 20-20 ਰਖ ਨਮਸਕਾਰ ਕੀਤੀ।

ਸ੍ਰੀ ਸਤਿਗੁਰੂ ਜੀ ਨੇ ਰਾਮਪੁਰੀਏ ਸਰਦਾਰ ਜੀ ਦੀ ਜਾਣਕਾਰੀ ਮੈਨੂੰ ਦਿੰਦਿਆਂ ਇਹ ਦੱਸਿਆ : ਇਹ ਦੋਰਾਹੇ ਰਹਿੰਦੇ ਹਨ। ਇਹਨਾਂ ਦਾ ਵੱਡਾ ਭਾਈ ਸ. ਜਗਜੀਤ ਸਿੰਘ ਸੋਸ਼ਲ ਵਰਕਰ ਸੀ। ਸਿਆਸਤ ਵਿਚ ਪੈਰ ਰਖਦਿਆਂ ਵੀ ਬਹੁਤ ਸਾਊ ਬੰਦਾ ਸੀ। ਦੂਜਾ ਭਾਈ ਸ. ਕਰਤਾਰ ਸਿੰਘ ਐਗਰੀਕਲਚਰ ਵਿਚ ਮੰਨੀ ਦੰਨੀ ਹਸਤੀ ਸੀ। ਤੀਜੇ ਹਰਚੰਦ ਸਿੰਘ ਹੋਰੀਂ ਮਹਾਰਾਜਾ ਪਟਿਆਲਾ ਦੇ ਖਾਸ ਕਾਰਿੰਦਿਆਂ 'ਚੋਂ ਸਨ। ਬੜਾ ਵਧੀਆ ਪਰਿਵਾਰ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵੀ ਇਹਨਾਂ ਨਾਲ ਬਹੁਤ ਸਨੇਹ ਸੀ। ਤਦ ਨੂੰ ਸ. ਹਰਚੰਦ ਸਿੰਘ ਬੋਲਿਆ : ਇਹ ਸਭ ਇਹਨਾਂ ਸਤਿਗੁਰਾਂ ਦੀ

ਕਿਰਪਾ ਹੈ । ਅਸੀਂ ਤੇ ਏਸੇ ਘਰ ਦੇ ਚਰਨਾਂ ਦੀ ਤੁਫ਼ੈਲ ਹਾਂ । ਸ. ਹਰਨੇਕ ਸਿੰਘ ਨਾਲ ਸ. ਹਰਦਿਆਲ ਸਿੰਘ ਅਤੇ ਇਹਨਾਂ ਦੇ ਡਰਾਈਵਰ ਸਰਦਾਰ ਤੋਂ ਬਿਨਾ ਨੌਜੁਆਨ ਵੀ ਸਨ, ਸ. ਜਗਮੋਹਨ ਸਿੰਘ ਤੇ ਸ. ਜਸਵੰਤ ਸਿੰਘ ਦਾ ਇਕ ਛੋਟਾ ਬੇਟਾ ।

ਸਤਿਗੁਰੂ ਜੀ ਨੇ ਸ. ਹਰਚੰਦ ਸਿੰਘ ਹੁਰਾਂ ਨਾਲ ਉਹਨਾਂ ਦੇ ਨਿਜੀ ਬਗੀਚੇ ਦੇ ਗੁਲਾਬਾਂ ਦੀਆਂ ਵਰਾਇਟੀਆਂ (ਕਿਸਮਾਂ) ਧਿਆਨ ਵਿਚ ਲਿਆਂਦੀਆਂ ਅਤੇ ਪੁੱਛਿਆ : ਕਦੋਂ ਕੁ ਗੁਲਾਬ ਲਾਇਆ ਜਾਂਦਾ ਹੈ ? ਸਰਦਾਰ ਨੇ ਕਿਹਾ : ਸਰਕਾਰ ਮੈਂ ਖ਼ੁਦ ਲੈ ਕੇ ਹਾਜ਼ਰ ਹੋਵਾਂਗਾ ਦਾਬਾਂ ਲੈ ਕੇ, ਸਮੇਂ ਸਿਰ । ਸ. ਹਰਚੰਦ ਸਿੰਘ ਮਹਾਰਾਜਾ ਪਟਿਆਲਾ ਦਾ ਅੱਜ ਕੱਲ੍ਹ ਪਰਸਨਲ ਸੈਕ੍ਰੇਟਰੀ ਹੈ ।

ਅਰੂਸ਼ਾ ਪਰਿਵਾਰ ਵਲੋਂ ਲਿਆਂਦੇ ਗਏ ਅੰਬ ਵਰਤਾਏ ਗਏ ਅਤੇ ਸ. ਜਗਮੋਹਨ ਸਿੰਘ ਬਾਰੇ ਪਤਾ ਕਰ ਕੇ ਕਿ ਉਹ ਮਾਸ ਸ਼ਰਾਬ ਤਾਂ ਨਹੀਂ ਖਾਂਦਾ ਪੀਂਦਾ ਪੂਰਬਾ ਤੋਂ ਭਜਨ ਦਸਵਾ ਦਿੱਤਾ ਗਿਆ । ਨੌਜੁਆਨ ਨੇ ਹਾਰਦਿਕ ਪ੍ਰਸੰਨਤਾ ਅਨੁਭਵ ਕਰਦਿਆਂ ਆਖਿਆ : ਮੈਂ ਜੀ ਹੁਣ ਆਪ ਜੀ ਦੇ ਦਰਸ਼ਨ ਕਰਨ ਬਾਰ ਬਾਰ ਆਉਂਦਾ ਰਵ੍ਹਾਂਗਾ ।

ਪਰਸਪਰ ਸਨੇਹ ਭਰੀ ਵਾਰਤਾ ਦੌਰਾਨ ਦੋ ਵਜੇ ਦਾ ਘੜਿਆਲ ਖੜਕਿਆ । ਸਤਿਗੁਰੂ ਜੀ ਨੇ ਜੇਬੀ ਘੜੀ ਕੱਢੀ ਅਤੇ ਵੇਖੀ । ਸਰਦਾਰਾਂ ਨੇ ਆਗਿਆ ਮੰਗ ਲਈ । ਸਤਿਗੁਰੂ ਜੀ ਨੇ ਬਚਨ ਕੀਤਾ : ਮੇਰਾ ਵੀ ਇਹ ਵੇਲਾ ਕਥਾ ਵਿਚ ਜਾਣ ਦਾ ਹੈ ।

## ਕੁਛ ਹੋਰ ਗੱਲਾਂ

ਅੱਜ ਸਵੇਰ ਦਾ ਦੋ ਵਾਰ ਮੀਂਹ ਬਰਸ ਚੁੱਕਾ ਹੈ । ਅਸਮਾਨ ਬੱਦਲ ਛਾਇਆ ਹੈ । ਠੰਢੀ ਹਵਾ ਦੇ ਝੌਂਕੇ ਵਾਹਵਾ ਹੀ ਆ ਰਹੇ ਹਨ । ਸਮੁੱਚੇ ਤੌਰ ਤੇ ਦਿਨ ਖ਼ੁਸ਼ਗਵਾਰ ਹੈ ।

ਪਰਸੋਂ ਦਾ ਬੈਂਕੋਕ ਵਿਚੋਂ ਮੇਰੇ ਸਵਰਗਵਾਸੀ ਮਿੱਤਰ ਸੇਠ ਗੁਰਬਖ਼ਸ਼ ਸਿੰਘ ਪ੍ਰੀਤਮ ਦਾ ਪੋਤਰਾ, ਸੇਠ ਸੁਦਰਸ਼ਨ ਸਿੰਘ ਦਾ ਪੁੱਤਰ ਸ੍ਰੀ ਦਲੀਪ ਸਿੰਘ ਆਇਆ ਹੋਇਆ ਹੈ । ਦਿੱਲੀ ਤੋਂ ਇਕ ਸਿੰਘ ਮਹਾਰਾਜ ਬੀਰ ਸਿੰਘ ਜੀ ਦਾ ਸੁਨੇਹਾ-ਪੱਤਰ ਲੈ ਕੇ ਆਇਆ ਹੈ । ਇਹਨਾਂ ਤੋਂ ਪਤਾ ਲਗਾ ਕਿ ਕੱਲ੍ਹ ਮਹਾਰਾਜ ਬੀਰ ਸਿੰਘ ਜੀ ਅਤੇ ਠਾਕੁਰ ਦਲੀਪ ਸਿੰਘ ਦਿੱਲੀ ਸਨ । ਅੱਜ ਉਹ ਪੱਤਰ ਸਤਿਗੁਰੂ ਜੀ ਨੂੰ ਦੇ ਕੇ ਅਤੇ ਦਰਸਨ ਕਰ ਕੇ ਸ਼ਾਮ ਤਕ ਇਹਨਾਂ ਸ਼ਿਮਲੇ ਪਹੁੰਚਣਾ ਸੀ । ਸੁ ਸਤਿਗੁਰੂ ਜੀ ਨੂੰ ਅੱਜ 11.00 ਵਜੇ ਸ੍ਰੀ ਭੈਣੀ ਸਾਹਿਬ ਨਾ ਵੇਖ ਇਹ ਸੱਜਣ ਆਪਣੀ ਕਾਰ ਦੁਆਰਾ ਨਹਿਰ ਤੇ ਗਏ । ਦਰਸ਼ਨ ਕਰ ਕੇ ਪੱਤਰ ਦੇ ਕੇ ਉਥੋਂ ਹੀ ਸ਼ਿਮਲੇ ਨੂੰ ਹੋ ਗਏ ।

ਕਥਾ, ਨਾਮ ਸਿਮਰਨ ਅਤੇ ਕੀਰਤਨ ਵਿਚ ਸਤਿਗੁਰੂ ਜੀ ਦਰਸ਼ਨ ਦਿੱਤੇ । 4.20 ਵਜੇ ਸਮਾਪਤੀ ਹੋ ਗਈ ।

## ਪਰਿਵਾਰਕ ਸੁਖ ਵਿਚ

ਥਾਈਲੈਂਡ ਵਿਚੋਂ ਦੋ ਪਰਿਵਾਰ ਆਏ, ਆਗਿਆ ਲੈ ਕੇ ਪੁਰਾਣੀ ਕੋਠੀ ਗਏ । 5 ਵਜੇ ਦਾ ਸਮਾਂ ਹੋਵੇਗਾ ਕਿ ਗੁਰਤੇਜ ਸਿੰਘ ਸੇਵਕ ਭੱਜਾ ਭੱਜਾ ਮੈਨੂੰ ਕੈਮਰੇ ਸਮੇਤ

ਸੱਦਣ ਆਇਆ । ਕੋਠੀ ਜਾ ਕੇ ਵੇਖਿਆ, ਸਤਿਗੁਰੂ ਜੀ ਕੋਠੀ ਵਾਲੀ ਖੂਹੀ ਦੀ ਮਣ ਉਪਰ ਬੈਠੇ, ਚਰਨਾਂ ਵਿਚ ਦੁਹਤਾ, ਨਾਲ ਹੀ ਜੁਆਤਰਾ ਜਗਤਾਰ ਸਿੰਘ ਜੀ, ਪਰ੍ਹਾਂ ਕੋਲ ਹੀ ਬੀਬਾ ਜੀ ਸਾਹਿਬ ਕੌਰ, ਸੰਤ ਤਰਸੇਮ ਸਿੰਘ ਨਿੱਜੀ ਸਕੱਤਰ, ਸ. ਜਸਵੰਤ ਸਿੰਘ ਕੱਲ੍ਹਾ, ਕਾਕੂ ਬਲਦੇਵ ਸਿੰਘ ਤੇ ਹਜ਼ੂਰੀ ਸੇਵਕ ਬਲਦੇਵ ਸਿੰਘ ਬੈਠੇ ਖਲੋਤੇ ਸਨ । ਮਾਤਾ ਜੀ ਵੀ ਕਿਤੋਂ ਹੁਣੇ ਆਏ ਲਗਦ ਸਨ । ਸਤਿਗੁਰੂ ਜੀ ਮੇਰੇ ਦੁਆਰਾ ਤਰਸੇਮ ਸਿੰਘ ਨਿੱਜੀ ਸਕੱਤਰ ਹੱਥ ਦਿੱਤੀਆਂ 5 ਫੋਟੋ ਐਲਬਮਾਂ ਵੇਖ ਰਹੇ ਅਤੇ ਅੰਦਰੋਂ ਮੈਨੂੰ ਵੱਧ ਤੋਂ ਵੱਧ ਖ਼ੁਸ਼ੀਆਂ ਬਖਸ਼ ਰਹੇ ਸਨ ਕਿਉਂਕਿ ਕੁਛ ਸਿੰਘਾਂ ਦੀਆਂ, ਜੋ ਮਗਰਲੇ ਦਿਨੀਂ ਸਰੀਰ ਤਿਆਗ ਗਏ, ਮੇਰੇ ਪਾਸ ਉਨ੍ਹਾਂ ਦੀਆਂ ਫੋਟੋ ਸਨ । ਜਿਵੇਂ ਸੰਤ ਗਿਆਨ ਸਿੰਘ ਏਸੇ ਮਹੀਨੇ ਦੀ 4 ਤਾਰੀਖ ਨੂੰ ਭੈਣੀ ਸਾਹਿਬ ਤੋਂ ਆਪਣੇ ਲੜਕੇ ਮਾ: ਮੱਖਣ ਸਿੰਘ ਨਾਲ ਕਰਨਪੁਰ ਗਏ, ਅਤੇ ਦੋ ਦਿਨ ਹਸਪਤਾਲ ਵਿਚ ਰਹਿ ਕੇ ਸਰੀਰ ਤਿਆਗ ਗਏ, ਉਹਨਾਂ ਦਾ ਭੋਗ ਵੀ ਪੈ ਹਟਿਆ ਹੈ, ਇਹਨਾਂ ਦੀ ਸੁੰਦਰ ਫੋਟੋ ਮੇਰੀ ਐਲਬਮ ਵਿਚ ਸੀ ।

## ਇਕ ਪ੍ਰੇਮੀ ਦੀ ਪੁਕਾਰ

ਇਸ ਸਮੇਂ ਜਦੋਂ ਸਤਿਗੁਰੂ ਜੀ ਆਪਣੇ ਪਰਿਵਾਰ ਵਿਚ ਬੈਠੇ ਖੂਹੀ ਦੀ ਮਣ ਦਾ ਸੁਖ ਲੈ ਰਹੇ ਸਨ, ਇਨ੍ਹਾ ਦੇ ਸਾਹਮਣੇ ਥਾਈਲੈਂਡ ਤੋਂ ਆਏ ਸ. ਰਛਪਾਲ ਸਿੰਘ ਤੇ ਸ. ਅਮਰਜੀਤ ਸਿੰਘ ਆਪਣੀਆਂ ਪਤਨੀਆਂ ਨਾਲ ਖਲੋਤੇ ਹੋਏ ਸਨ । ਸਤਿਗੁਰੂ ਜੀ ਨੇ ਫੋਟੋ ਲਈ ਇਸ਼ਾਰਾ ਕੀਤਾ । ਨੌਜਵਾਨ ਰਛਪਾਲ ਸਿੰਘ ਦੀ ਦਸਤਾਰ ਸਿੱਧੀ ਪਰ ਦਾੜ੍ਹੀ ਵਲੋਂ ਖ਼ਤ ਕੱਢੇ ਹੋਏ ਇਹ ਅ-ਨਾਮਧਾਰੀਆਂ ਵਾਲੀ ਗੱਲ ਸੀ ।

ਕੁਛ ਚਿਰ ਪਿਛੋਂ ਜਦੋਂ ਹੱਥ ਜੋੜ ਕੇ ਕੁਛ ਕਹਿਣ ਲੱਗਾ : ਸਤਿਗੁਰੂ ਜੀ ਪਹਿਲਾਂ ਹੀ ਬੋਲ ਪਏ : ਤੇਰੇ ਨਾਲ ਨਹੀਂ ਬੋਲਣਾ, ਜਦ ਤਕ ਤੂੰ ਦਾੜ੍ਹੀ ਸਾਬਤ ਨਹੀਂ ਕਰਦਾ । ਸਤਿਗੁਰੂ ਜੀ ਅੰਦਰ ਜਾਣ ਲਗੇ । ਸ. ਰਛਪਾਲ ਸਿੰਘ ਦੀ ਪਤਨੀ ਜੁ ਸੰਤ ਜੁਗਿੰਦਰ ਸਿੰਘ ਦੀ ਪੁਤਰੀ ਸੀ, ਨੂੰ ਅੰਦਰ ਜਾਣ ਦੀ ਆਗਿਆ ਹੋਈ । ਰਛਪਾਲ ਸਿੰਘ ਦੇ ਪਿਤਾ ਦਾ ਨਾਮ ਬਾਬਾ ਨੰਦ ਸਿੰਘ ਸੀ । ਇਸ ਨੇ ਫੇਰ ਪ੍ਰੇਮ ਪੂਰਵਕ ਬਿਨੈ ਕੀਤੀ : ਬੈਂਕੋਕ ਕਦੋਂ ਦਰਸ਼ਨਾਂ ਦੀ ਕਿਰਪਾ ਕਰੋਗੇ ।

"ਤੇਰੇ ਨਾਲ ਨਹੀਂ ਬੋਲਣਾ ਜਦ ਤਕ ਦਾੜ੍ਹੀ ਸਾਬਤ ਨਹੀਂ ਰਖੇਂਗਾ ।" ਕਹਿ ਕੇ ਸਤਿਗੁਰੂ ਜੀ ਕਮਰੇ ਵਿਚ ਚਲੇ ਗਏ ।

ਆਪ ਨੇ ਕੁਛ ਸਮਾਂ ਮੌਣ ਉਤੇ ਬੈਠਿਆਂ ਹੀ ਅਰੂਸ਼ਾ ਵਾਲੇ ਪਰਿਵਾਰ ਸ੍ਰੀ ਬੁੱਧ ਰਾਮ ਜੀ, ਉਨ੍ਹਾਂ ਦੇ ਮਾਮੇ ਦੇ ਜੁਆਤਰੇ ਨੂੰ ਵੀ ਦਰਸ਼ਨ ਦਿੱਤੇ, ਉਨ੍ਹਾਂ ਦੇ ਕਾਰੋਬਾਰਾਂ ਬਾਰੇ ਜਾਣਕਾਰੀ ਲਈ । ਬੁਧ ਰਾਮ ਜੀ ਤੋਂ ਪੁਛਿਆ ਕਿ ਕੀ ਉਨ੍ਹਾਂ ਬਠਿੰਡੇ ਵਿਚ ਵੀ ਮਕਾਨ ਬਣਾਇਆ ਹੋਇਆ ਹੈ ?

5.20 ਤਕ ਸਤਿਗੁਰੂ ਜੀ ਆਪਣੇ ਸੇਵਕਾਂ ਤੇ ਪਿਆਰਿਆਂ ਨਾਲ ਨਹਿਰ ਤੇ ਚਲੇ ਗਏ ।

ਵਿਦੇਸ਼ਾਂ 'ਚੋਂ ਆਏ ਸਾਰੇ ਹੀ ਸੱਜਣ ਸਵੈ ਨਿਸਚਿਤ ਸਥਾਨਾਂ ਲਈ ਆਪਣੇ

ਸਾਧਨਾਂ ਦੁਆਰਾ ਦਲੇ ਗਏ ।

## 21 ਜੁਲਾਈ 1982, ਬੁੱਧਵਾਰ
## ਸ਼੍ਰੀ ਭੈਣੀ ਸਾਹਿਬ

ਸਾਰੀ ਰਾਤ ਬਦਲਵਾਈ ਤੇ ਹਵਾ ਤਾਂ ਰਹੀ ਪਰ ਸਵੇਰੇ 4 ਵਜੇ ਜਦੋਂ ਮੇਰੀ ਅੱਖ ਖੁਲ੍ਹੀ ਤਾਂ ਘਮ ਘਮ ਮੀਂਹ ਵਸ ਰਿਹਾ ਸੀ । ਮੀਂਹ ਬੜਾ ਟਿਕਾਊ ਪਰ ਮੋਹਲੇਧਾਰ ਸੀ, ਇਹ 5 ਵਜੇ ਤਕ ਅਟੱਟੁਕ ਚਲਿਆ । ਕਣੀਆਂ ਜ਼ਰਾ ਮਠੀਆਂ ਹੋਣ ਤੇ 5.30 ਵਜੇ ਦੀਵਾਨ ਵਿਚ ਗਿਆ । ਗੁਰੂ ਕੀ ਹਜ਼ੂਰੀ ਵਿਚ 150 ਵਿਅਕਤੀ ਹਾਜ਼ਰੀ ਭਰ ਰਹੇ ਸਨ । ਇਕ ਪਾਸੇ ਸੰਤ ਸਿੰਘ ਹਵਨ ਕਰ ਰਹੇ ਸਨ, ਬੇਦੀ ਦੀ ਤਿਆਰੀ ਹੋ ਰਹੀ ਸੀ ।

### ਸ. ਪਿਆਰਾ ਸਿੰਘ ਵਲਾਇਤੀਏ ਦੇ ਕਾਕੇ ਦਾ ਅਨੰਦ

ਵਾਰ ਦਾ ਭੋਗ 5.35 ਤੇ ਪੈ ਗਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਚੰਦ ਸ਼ਬਦ ਵਿਆਹਾਂ ਦੀ ਪਰਥਾਇ ਸੰਗਤ ਨੂੰ ਸੰਬੋਧਨ ਕੀਤੇ । ਆਪ ਨੇ ਫ਼ਰਮਾਇਆ :

ਅੱਜ ਜਿਸ ਲੜਕੇ ਦਾ ਅਨੰਦ ਕਾਰਜ ਹੋ ਰਿਹਾ ਹੈ, ਉਸ ਦਾ ਨਾਂ ਦੀਦਾਰ ਸਿੰਘ ਸਪੁੱਤਰ ਜੀਤ ਸਿੰਘ ਹੈ । ਗੁਰਾਇਆਂ (ਜਲੰਧਰ) ਵਿਚ ਰਹਿੰਦਾ ਹੈ, ਉਸਦਾ ਪਿੰਡ ਜੋਹਲ ਹੈ । ਇਸ ਦਾ ਦਾਦਾ ਪਿਆਰਾ ਸਿੰਘ ਵਲਾਇਤ ਵਿਚ ਕਾਰੋਬਾਰ ਕਰਦਾ ਹੈ । ਉਹ ਇਕ ਦਵਾਈ ਦਿੰਦਾ ਹੈ । ਜਿਸਨੂੰ ਲੋੜ ਪਵੇ ਉਸ ਪਾਸ ਜਾਂਦਾ ਹੈ, ਉਸ ਨੂੰ ਭਜਨ ਪੁੱਛਣ ਅਤੇ ਫਿਰ ਕਰਨ ਲਈ ਆਖਦਾ ਹੈ । ਅਤੇ ਕਹਿੰਦਾ ਹੈ, ਦਵਾਈ ਤਾਂ ਹੀ ਲਾਭ ਕਰੇਗੀ ਜੇ ਸਵੇਰੇ ਉੱਠ, ਇਸ਼ਨਾਨ ਪਾਣੀ ਕਰਕੇ ਭਜਨ ਕਰੇਂਗਾ । ਉਸ ਦੀ ਦਵਾ ਕਾਟ ਭੀ ਕਰਦੀ ਹੈ । ਕੁਛ ਦਿਨ ਹੋਏ ਉਹਦਾ ਪੋਤਰਾ ਦੀਦਾਰ ਸਿੰਘ ਮਿਲਿਆ ਤਾਂ ਮੈਂ ਉਸ ਨੂੰ ਦਸਤਾਰ ਸਿੱਧੀ ਕਰਨ ਲਈ ਆਖਿਆ । ਉਸ ਨੇ 'ਸਤਿਬਚਨ ਜੀ' ਕਹਿ ਕੇ ਦਸਤਾਰ ਸਿੱਧੀ ਕਰ ਲਈ । ਫੇਰ ਇਕ ਦਿਨ ਮਿਲਿਆ ਤਾਂ ਕਹਿਣ ਲੱਗਾ : ਸੱਚੇ ਪਾਤਸ਼ਾਹ ! ਮੇਰੀ ਮਾਂ ਨੂੰ ਆਖੋ 'ਸਲਵਾਰ' ਦੀ ਥਾਂ ਚੂੜੀਦਾਰ ਸੁੱਥਣ ਪਾਇਆ ਕਰੇ । ਉਸ ਨੇ ਮੇਰੇ ਕਹਿਣ ਤੇ ਚੂੜੀਦਾਰ ਸੁੱਥਣ ਪਹਿਨ ਲਈ । ਉਹ ਮਾਂ-ਬਾਪ ਵੀ ਸਲਾਹੁਣਯੋਗ ਹਨ ਜੁ ਆਪਣੇ ਬੱਚਿਆਂ ਦੀ ਠੀਕ ਗੱਲ ਨੂੰ ਤੁਰਤ ਮੰਨ ਲੈਂਦੇ ਹਨ ।

ਬੱਚੇ ਨੂੰ ਸਤਿਗੁਰੂ ਵਾਲਾ ਪਾਸਾ ਚੰਗਾ ਲੱਗਦਾ ਹੈ । ਦੀਦਾਰ ਸਿੰਘ ਨੂੰ ਕਿਹਾ ਹੈ ਘਰ ਜਾ ਕੇ ਕੋਈ ਦਿੱਤ ਦਾਜ ਦੀ ਗੱਲ ਨਹੀਂ ਕਰਨੀ । ਉਮੀਦ ਹੈ ਲੜਕਾ ਐਸੀ ਕੋਈ ਵੀ ਗੱਲ ਨਹੀਂ ਹੋਣ ਦੇਵੇਗਾ । ਪਹਿਲਾਂ ਵੀ ਲੜਕੇ ਦੀ ਮਾਂ ਨੇ ਪੁੱਤਰ ਦੀ ਗੱਲ ਤੇ ਗੁੱਸਾ ਨਹੀਂ ਸੀ ਕੀਤਾ ਤੇ ਚੂੜੀ ਵਾਲੀ ਸੁੱਥਣ ਪਾ ਲਈ, ਹੁਣ ਵੀ ਆਸ ਹੈ, ਬਚਨ ਮੰਨੇਗੀ । ਸਾਧ ਸੰਗਤ ਵੀ ਧਿਆਨ ਰਖੇ ਕਿ ਕੋਈ ਗ਼ਲਤ ਗੱਲ ਨ ਹੋਵੇ ।

ਏਨੇ ਕੁ ਬਚਨ ਕਰ ਕੇ ਸਤਿਗੁਰੂ ਜੀ ਵਰਜ਼ਿਸ਼ ਲਈ ਬਾਹਰਲੇ ਡੇਰੇ ਚਲੇ ਗਏ

ਪਰ ਮੁੜ ਕੇ ਆਉਣ ਦਾ ਸੰਕੇਤ ਦੇ ਗਏ ।

ਰਾਤ ਦਾ ਸੰਤ ਦਿਆਲ ਸਿੰਘ ਫਗਵਾੜਿਓਂ ਆਇਆ ਹੋਇਆ ਸੀ । ਉਸ ਨੇ, ਸੰਤ ਪਿਆਰਾ ਸਿੰਘ ਨਾਥ ਨੇ ਅਤੇ ਸੰਤ ਕਸ਼ਮੀਰ ਸਿੰਘ ਨੇ ਸਾਰੀ ਲੋੜੀ ਦੀ ਮਰਿਆਦਾ ਪੂਰੀ ਕਰ ਕੇ ਦੀਦਾਰ ਸਿੰਘ ਦਾ ਅਨੰਦ ਕਾਰਜ ਕਰਵਾ ਦਿੱਤਾ । ਲੜਕੇ ਵਾਲਿਆਂ ਵਲੋਂ ਤਾਂ ਫੋਟੋਗ੍ਰਾਫਰ ਦਾ ਪ੍ਰਬੰਧ ਸੀ ਹੀ, ਪਰ ਸਤਿਗੁਰੂ ਜੀ ਵਲੋਂ ਵੀ ਗੁਰਮੁਖ ਸਿੰਘ ਲੁਹਾਰਾਂ ਨੂੰ ਆਦੇਸ਼ ਸੀ ਕਿ ਉਹ ਇਸ ਅਨੰਦਕਾਰਜ ਦੀ ਵੀਡੀਓਗ੍ਰਾਫੀ ਕਰੇ । ਅਨੰਦਕਾਰਜ ਇਨ੍ਹਾਂ ਦਾ ਹੋਇਆ :

ਸ. ਦੀਦਾਰ ਸਿੰਘ ਸਪੁੱਤਰ ਜੀਤ ਸਿੰਘ ਗੋਰਾਇਆ

ਬੀਬੀ ਸਤਵਿੰਦਰ ਕੌਰ ਸਪੁੱਤਰੀ ਸ. ਪੂਰਨ ਸਿੰਘ ਹੰਸਪਾਲ ਡੋਈ ਵਾਲਾ ।

ਸ. ਬੂਟਾ ਸਿੰਘ ਕੰਵਲ ਦੀ ਮਾਤਾ ਬੀਬੀ ਸਵਰਨ ਕੌਰ ਨੇ ਦੱਸਿਆ ਕਿ ਇਹ ਬੀਬੀ ਸਤਵਿੰਦਰ ਕੌਰ ਉਸ ਦੀ ਭੈਣ (ਚੰਨੋ) ਦੀ ਲੜਕੀ ਹੈ । ਮੌਕੇ ਉਤੇ ਕੇਵਲ ਮਾਵਾਂ ਧੀਆਂ ਹੀ ਸਨ । 'ਸਾਨੂੰ ਤਾਂ ਪਤਾ ਵੀ ਰਾਤੀਂ ਹੀ ਲੱਗਾ ।' ਬੀਬੀ ਨੇ ਕਿਹਾ ।

ਅਨੰਦ ਕਾਰਜਾਂ ਵਾਲਿਆਂ ਵਲੋਂ ਦੋ ਪਾਠਾਂ ਦੇ ਭੋਗ ਪਾਏ ਗਏ । ਅਰਦਾਸ ਵੇਲੇ ਤਕ ਸਤਿਗੁਰੂ ਜੀ ਮੁੜ ਆ ਆਸਣ ਸਸ਼ੋਭਤ ਹੋਏ ।

ਜਦੋਂ ਤੁਕ ਸੁਣ ਕੇ, ਕੜਾਹ ਪ੍ਰਸ਼ਾਦ ਲੈ ਅਤੇ ਛਕ ਕੇ ਬੱਚੇ ਸਤਿਗੁਰੂ ਜੀ ਦੇ ਚਰਨਾਂ ਉਪਰ ਨਮਸਕਾਰ ਕਰਨ ਲਈ ਉੱਠੇ ਤਾਂ ਲੜਕੀ ਤੇਜ਼ ਕਦਮ ਪੁੱਟਦੀ ਪਹਿਲਾਂ ਸਤਿਗੁਰੂ ਜੀ ਪਾਸ ਨਮਸਕਾਰ ਹਿਤ ਆਈ, ਪਰ ਸਤਿਗੁਰੂ ਜੀ ਨੇ ਰੋਕ ਦਿੱਤਾ ਕਿ ਪਹਿਲਾਂ ਲੜਕਾ ਆਏ । ਲੜਕਾ ਦੀਦਾਰ ਸਿੰਘ ਸਹਿਜ ਭਾ ਨਾਲ ਆਇਆ, ਮੱਥਾ ਟੇਕਿਆ, ਫਿਰ ਲੜਕੀ ਨੂੰ ਮੌਕਾ ਮਿਲਿਆ । ਲੜਕੇ ਦੀ ਮਾਂ ਨੇ ਮੱਥਾ ਟੇਕਿਆ ਤਾਂ ਹੁਕਮ ਹੋਇਆ : ਦਾਜ ਵਰੀ ਦੀ ਗੱਲ ਕੋਈ ਨਹੀਂ ਕਰਨੀ । ਲੜਕੀ ਨੂੰ ਮਹੀਨਾ ਭਰ ਕੋਲ ਰਖੋ । ਦੀਦਾਰ ਸਿੰਘ ਨੂੰ ਪੁੱਛਿਆ ਕਿ ਉਸ ਦਾ ਪਰਮਿਟ ਕਿੰਨੇ ਚਿਰ ਦਾ ਹੈ । ਡੇਢ ਮਹੀਨੇ ਦਾ ਵੀਜ਼ਾ ਅਜੇ ਬਾਕੀ ਹੈ । ' ਠੀਕ ਹੈ । ਲੋੜ ਪਈ ਤਾਂ ਹੋਰ ਵਧਵਾ ਲਵਾਂਗੇ ।" ਬਚਨ ਕੀਤਾ ।

ਸੋ ਲੜਕੀ ਦੀ ਮਾਂ ਹੁਣ ਇਕੱਲੀ ਹੀ ਡੋਈਵਾਲੇ ਪਰਤੇਗੀ ਤੇ ਲੜਕੀ ਮਹੀਨਾ ਭਰ ਸਹੁਰ ਘਰ ਰਵ੍ਹੇਗੀ — ਦੀਵਾਨ ਸਮਾਪਤ ਹੋ ਗਿਆ ।

ਦੂਜੀ ਵਾਰ ਦਰਸ਼ਨਾਂ ਲਈ ਨਵੀਂ ਕੋਠੀ ਗਿਆ ਤਾਂ ਪਤਾ ਲੱਗਾ ਕਿ ਆਪ ਜੀ 69 ਨੰ: ਕਮਰੇ ਵਿਚ ਮਾਲਿਸ਼ ਕਰਵਾ ਰਹੇ ਸਨ । ਸੰਤ ਜਗਤਾਰ ਸਿੰਘ ਜੀ ਅਤੇ ਸੰਤ ਬਲਦੇਵ ਸਿੰਘ ਸੇਵਕ ਮਾਲਿਸ਼ ਕਰ ਰਹੇ ਸਨ । 8.30 ਦਾ ਸਮਾਂ ਸੀ । ਮਾਲਿਸ਼ ਕਰਵਾਂਦਿਆਂ ਹੀ ਸਤਿਗੁਰਾਂ ਪ੍ਰੇਰਨਾ ਦੇ ਕੇ ਇਕ ਫੋਟੋ ਖਿਚਵਾਈ ਮੋਰਾਂ ਦੀ ਕਿਆਊ-ਕਿਆਊ ਕਰਦਿਆਂ, ਖੰਭ ਫੈਲਾਂਦਿਆਂ, ਪੈਲ ਪਾਂਦਿਆਂ ਆਦਿ ਦੀ । ਵੀਡੀਓ ਤਸਵੀਰ ਵੇਖੀ । ਇਹ ਗੁਰਮੁਖ ਸਿੰਘ ਲੁਹਾਰਾਂ ਦਾ ਕਮਾਲ ਸੀ । ਇਸ ਸਮੇਂ ਅਫ਼ਰੀਕਾ ਦੇ ਜੰਗਲੀ ਜਾਨਵਰ ਵੀ ਵੀਡੀਓ ਫਿਲਮ ਦੁਆਰਾ ਦੇਖੇ ਗਏ ।

8.45 ਵਜੇ ਉਠੇ ਤਾਂ ਨਵ-ਵਿਵਾਹਿਤ ਜੋੜਾ ਆਪਣੇ ਅਭਿਭਾਵਕਾਂ ਅਤੇ ਮਾਤਾਵਾਂ ਨਾਲ ਸ੍ਰੀ ਚਰਨਾਂ ਵਿਖੇ ਵਿਦਾ ਲੈਣ ਆਇਆ । ਸਤਿਗੁਰੂ ਜੀ ਨੇ ਫਿਰ

ਦਾਜ ਨ ਲੈਣ, ਮਹੀਨਾ ਭਰ ਲੜਕੀ ਦੇ ਸਹੁਰੇ ਘਰ ਰਹਿਣ ਦੀ ਤਾਕੀਦ ਕਰ ਕੇ ਖੁਸ਼ੀਆਂ ਬਖਸ਼ੀਆਂ । ਲੜਕੀ ਫਿਰ ਲੜਕੇ ਤੋਂ ਅੱਗੇ ਨਿਕਲ ਆਈ ਸੀ । ਸਤਿਗੁਰੂ ਜੀ ਨੇ ਬੀਬੀ ਨੂੰ ਬਚਨ ਕੀਤਾ : ਪਿੱਛੇ ਪਿੱਛੇ ਚਲਣਾ ਹੈ । ਅਤੇ ਮੁਸਕਰਾ ਪਏ ।

ਪਰ ਜੋੜਾ ਖੁਸ਼ੀਆਂ ਲੈ ਕੇ ਵਿਦਾ ਹੋਇਆ । ਸਤਿਗੁਰੂ ਜੀ ਸੇਵਕਾਂ ਨਾਲ 9 ਵਜੇ ਨਹਿਰ ਨੂੰ ਚਲ ਪਏ । ਜਿਥੋਂ ਸ਼ਾਇਦ 10.30 ਵਜੇ ਹੀ ਪਰਤੇ ।

ਦਿਨ ਬਰਸਾਤੀ ਹੈ । ਬਾਰ ਬਾਰ ਕਣੀਆਂ ਪੈਂਦੀਆਂ ਰਹੀਆਂ ।

## ਇਕ ਅਨੁਮਾਨ

ਸੰਤ ਮਹਿੰਦਰ ਸਿੰਘ ਪੂਰਬਾ ਨਾਲ ਹੋਈ ਗੱਲ ਬਾਤ ਤੋਂ ਇਹੋ ਅਨੁਮਾਨ ਲੱਗਦਾ ਹੈ ਕਿ ਸਤਿਗੁਰੂ ਜੀ ਇਸ ਵੇਲੇ ਅੱਸੂ ਦੇ ਮੇਲੇ ਤਕ ਭੈਣੀ ਸਾਹਿਬੋਂ ਨਹੀਂ ਜਾਣਗੇ । ਕਿਉਂਕਿ ਸੰਤ ਗੁਲਜ਼ਾਰ ਸਿੰਘ ਦਮਦਮਾ ਨੂੰ ਬ੍ਰਿੰਦਾਬਨ ਦੇ ਵੈਦ ਪਾਸ ਭੇਜਿਆ ਹੈ ਕਿ ਜੇ ਉਹ ਬਰਸਾਤ ਵਿਚ ਦੇਣ ਵਾਲੀ ਦਵਾਈ ਦੇਵੇ ਤਾਂ ਉਹ ਵੀ ਦੋ ਮਹੀਨੇ ਇਕੋ ਥਾਂ ਟਿਕ ਕੇ ਖਾਣੀ ਹੈ। ਉਪ੍ਰੰਤ ਅੱਸੂ ਦੇ ਮੇਲੇ ਵਾਸਤੇ ਪਰਯੋਗ ਦੇ ਦਿਨ ਆ ਜਾਣਗੇ ।

## ਨਹਿਰ ਤੇ ਦੀਵਾਨਾਂ ਦਾ ਆਯੋਜਨ

ਅੱਜ ਪੂਰਬੇ ਨੇ, ਮੇਰੇ ਹੁੰਦੇ ਸੰਤ ਹਰਭਜਨ ਸਿੰਘ ਸਿਤਾਰ ਨੂੰ 1000/- ਦਿੱਤਾ ਕਿ ਉਹ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਕ ਹਾਰਮੋਨੀਅਮ, ਇਕ ਤਬਲਾ ਜੋੜੀ, ਇਕ ਢੋਲਕੀ ਤੇ ਕੁਛ ਛੈਣੇ ਲੈ ਕੇ ਆਵੇ, ਜੁ ਨਹਿਰ ਦੇ ਡੇਰੇ ਤੇ ਰਖੇ ਜਾਣ ਤਾਕਿ ਜੇ ਨਹਿਰ ਤੋਂ ਆਉਣ ਤੇ ਜੀ ਨ ਕਰੇ ਤਾਂ ਨਹਿਰ ਤੇ ਹੀ ਦੀਵਾਨ ਲਗ ਜਾਇਆ ਕਰੇ । ਕਥਾ, ਨਾਮ ਸਿਮਰਨ ਅਤੇ ਕੀਰਤਨ ਨਹਿਰ ਕਿਨਾਰੇ ਹੀ ਹੋ ਜਾਇਆ ਕਰਨ ।

## ਸੁਰਜੀਤ, ਹਰਜੀਤ ਤੇ ਰਣਧੀਰ ਦਾ ਪਿਤਾ ਸਵਰਗਵਾਸ

ਅੱਜ ਮੈਨੂੰ ਸੰਤ ਸੁਰਜੀਤ ਸਿੰਘ ਏਥੋਂ ਦੀ ਜ਼ਮੀਨ ਦਾ ਮੁਖੀ ਤੇ ਮਸਤਾਨਾ ਹਰਦੇਵ ਸਿੰਘ ਦਾ ਤੀਜਾ ਭਾਈ ਰਣਧੀਰ ਸਿੰਘ ਮਿਲਿਆ ਹੈ। ਇਹ ਸਾਹਿਤਕ ਰੁਚੀਆਂ ਰਖਦਾ ਹੈ ਅਤੇ ਕਵਿਤਾ ਦੇ ਬੰਦ ਵੀ ਜੋੜਦਾ ਹੈ। ਇਸ ਨੇ ਦੱਸਿਆ ਕਿ ਇਹਨਾਂ ਦਾ ਪਿਤਾ ਸੰਤ ਕਰਤਾਰ ਸਿੰਘ (          ) ਜੀਵਨ ਨਗਰ ਵਿਖੇ 13.7.82 ਨੂੰ ਸਰੀਰ ਤਿਆਗ ਗਿਆ ਹੈ। ਉਸ ਨਮਿਤ ਕੱਲ੍ਹ ਅਰਥਾਤ 22.7.82 ਨੂੰ ਜੀਵਨ ਨਗਰ ਭੋਗ ਪੈਣਾ ਹੈ। ਇਸ ਮੌਕੇ ਉਹ ਪਹੁੰਚ ਰਹੇ ਹਨ ।

## ਇਕ ਹਾਦਸੇ ਦੀ ਵਿਥਿਆ

ਅੱਜ ਰਾਤੀਂ ਮੈਂ ਸੰਤ ਸਵਰਨ ਸਿੰਘ ਢੋਟੀਆਂ ਨੂੰ ਗੁਰੂ ਹਰੀ ਸਿੰਘ ਮਹਾਂ-ਵਿਦਿਆਲਾ ਸ੍ਰੀ ਜੀਵਨ ਨਗਰ (ਸਰਸਾ) ਕੋਲ ਹੋਏ ਹਾਦਸੇ ਬਾਰੇ ਪੁੱਛਿਆ ਤਾਂ ਉਸ ਦੱਸਿਆ : ਰਾਣੀਆਂ ਦੇ ਸੰਤ ਦਲੀਪ ਸਿੰਘ ਅਤੇ ਬਾਗੇ ਦਾ ਪਿਤਾ ਚੜ੍ਹਾਈ ਕਰ

ਗਿਆ ਸੀ। ਉਥੇ ਮਹਾਰਾਜ ਬੀਰ ਸਿੰਘ ਜੀ ਨੇ ਭੋਗ ਤੇ ਜਾਣਾ ਸੀ। ਅਤੇ ਇਹ ਸੰਤ ਨਗਰ ਤੋਂ ਜਾਣ ਵਾਲੇ ਘੁਮਿਆਰ ਸਿੰਘਾਂ ਨਾਲ ਟਰੱਕ ਲੈ ਕੇ ਤੁਰ ਪਏ। ਬਾਗਾ ਆਪ ਹੀ ਡ੍ਰਾਈਵਿੰਗ ਕਰ ਰਿਹਾ ਸੀ। ਟਰੱਕ ਮਹਾਂ ਵਿਦਿਆਲੇ ਦੇ ਪਾਸ ਪੈਂਦੇ ਮੋੜ ਤੇ ਠੀਕ ਤਰ੍ਹਾਂ ਮੋੜ ਕੱਟ ਨਹੀਂ ਸਕਿਆ ਅਤੇ ਸਾਹਮਣੇ ਸ਼ਰੀਂਹ ਵਿਚ ਪੂਰੀ ਤਰ੍ਹਾਂ ਜਾ ਵੱਜਾ। ਇਸ ਹਾਦਸੇ ਨਾਲ ਸੰਤੋਖ ਸਿੰਘ ਸਾਜਨ ਦਾ ਭਾਈ ਤਾਂ ਬੁਰੀ ਤਰ੍ਹਾਂ ਇੰਜਨ ਆਦਿ ਵਿਚ ਫਸ ਗਿਆ ਅਤੇ ਦਵਾਦਾਰੂ ਲਈ ਸਰਸੇ ਹਸਪਤਾਲ ਤਕ ਜਾਂਦਿਆਂ ਦਮ ਤੋੜ ਗਿਆ। ਐਲਨਾਬਾਦ ਵਾਲਾ ਸੁਦਾਗਰ ਸਿੰਘ ਵੀ ਡਾਢੀ ਜ਼ਖ਼ਮੀ ਹਾਲਤ ਵਿਚ ਸੀ। ਇਸ ਦੇ ਅਗਲੇ ਦਿਨ ਸਵਾਸ ਪੂਰੇ ਹੋ ਗਏ। ਅੰਮ੍ਰਿਤਸਰ ਕਲਾਂ ਦਾ ਸੇਵਾ ਸਿੰਘ ਜੋ ਹੁਣ ਮਸਤਾਨ ਗੜ੍ਹ ਸੇਵਾ ਕਰ ਰਿਹਾ ਸੀ, ਇਸਦੀਆਂ ਗਿੱਟਿਆਂ ਤੋਂ ਉਪਰ ਦੋਵੇਂ ਲੱਤਾਂ ਕੱਟੀਆਂ ਗਈਆਂ। ਬਲਕਾਰ ਸਿੰਘ ਸੋਖਲ ਦੇ ਦੋਵੇਂ ਪੱਟ ਟੁੱਟ ਗਏ। ਸੇਠ ਪ੍ਰੀਤਮ ਸਿੰਘ ਦੇ ਲੜਕੇ ਮੋਹਣ ਸਿੰਘ ਦੀ ਇਕ ਲੱਤ ਮੋਟੇ ਪੱਟ ਹੇਠੋਂ ਉਤਰ ਗਈ। ਬਾਗੇ ਡਰਾਈਵਰ ਦੇ ਸਿਰ ਵਿਚ ਗਹਿਰੀ ਚੋਟ ਲਗੀ। ਬਾਕੀ ਦੀਆਂ ਸਵਾਰੀਆਂ ਵੀ ਜ਼ਖਮੀ ਹੋ ਗਈਆਂ। ਸਾਰਿਆਂ ਦੀ ਬਿਹਤਰੀ ਲਈ ਸਰਸਾ ਹਸਪਤਾਲ ਦੀ ਮੱਦਦ ਲਈ ਗਈ ਅਤੇ ਇੰਜ ਹੀ ਰਾਣੀਆਂ ਹਸਪਤਾਲ ਤੋਂ ਵੀ। ਸਾਰੇ ਸਿੰਘ ਹੀ ਘੁਮਿਆਰ ਸਿੰਘ ਸਨ ਅਤੇ ਘੁਮਿਆਰ ਸਿੰਘ ਦੇ ਹੀ ਭੋਗ ਤੇ ਚਲੇ ਸਨ ਕਿ ਇਹ ਭਾਣਾ ਵਰਤ ਗਿਆ। ਜੀਵਨ ਨਗਰ ਇਲਾਕੇ ਵਿਚ ਇਸ ਹਾਦਸੇ ਨਾਲ ਸੋਗੀ ਜਿਹਾ ਵਾਤਾਵਰਣ ਬਣ ਗਿਆ ਹੈ।

ਅੱਜ ਰੁਕ ਰੁਕ ਕੇ ਬਰਸਾਤ ਹੋ ਰਹੀ ਹੈ। ਮੌਨਸੂਨ ਹਵਾਵਾਂ ਪੰਜਾਬ ਵਿਚ ਆ ਗਈਆਂ ਹਨ। ਅੱਜ ਧਰਤੀ ਦੀ ਤਪਸ਼ ਪੂਰੀ ਤਰ੍ਹਾਂ ਖ਼ਤਮ ਹੋ ਗਈ ਹੈ। ਪਰ ਬਾਅਦ ਦੁਪਹਿਰ ਵਰੱਕਾ ਲਗ ਗਿਆ। ਧੁੱਪ ਤਾਂ ਨਿਕਲੀ, ਪਰ ਇਸ ਵਿਚ ਸੇਕ ਨਹੀਂ ਸੀ।

### ਸਾਜ਼ ਆ ਗਏ

ਨਿੱਤ ਵਾਂਗ 2 ਤੋਂ 3 ਤਕ ਕਥਾ, 3 ਤੋਂ 4 ਨਾਮ ਸਿਮਰਨ ਅਤੇ ਫਿਰ ਅੱਧਾ ਘੰਟਾ ਕੀਰਤਨ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਸਾਰੇ ਸਮੇਂ ਵਿਚ।

ਕੀਰਤਨ ਸਮੇਂ ਤੋਂ ਪਹਿਲੋਂ ਹੀ ਸ੍ਰੀ ਹਰਭਜਨ ਸਿੰਘ (ਸਿਤਾਰ) ਹਰਮੋਨੀਅਮ, ਢੋਲਕੀ, ਛੈਣੇ ਲੈ ਕੇ ਪਹੁੰਚ ਗਿਆ। ਵਾਜਾ 400/-, ਢੋਲਕੀ 90/- ਤੇ ਚਾਰ ਜੋੜੀ ਛੈਣੇ 100/- ਜੋੜੀ ਵਾਸਤੇ ਪਰਸੋਂ ਫਿਰ ਜਾਏਗਾ। ਹਰਭਜਨ ਸਿੰਘ ਚਾਹੁੰਦਾ ਸੀ ਕਿ ਇਹ ਸਾਮਾਨ ਦਿੱਲੀਓਂ ਲਿਆਉਂਦਾ ਪਰ ਸਤਿਗੁਰੂ ਜੀ ਮਨ ਵਿਚ ਆਈ ਗੱਲ ਦੀ ਤੁਰਤ ਪੂਰਤੀ ਚਾਂਹਦੇ ਹਨ।

### ਇਕ ਸ਼ਬਦ ਦੀ ਢੂੰਡ

ਕੱਲ੍ਹ ਸਤਿਗੁਰੂ ਜੀ ਨੂੰ ਇਕ ਸ਼ਬਦ ਭਾਈ ਗੁਰਦਾਸ ਦਾ ਖ਼ਿਆਲ ਆਇਆ ਉਹ 'ਕਰ ਵੈ' ਨਾਲ ਸ਼ੁਰੂ ਹੁੰਦਾ ਸੀ। ਹਰਭਜਨ ਸਿੰਘ ਨੂੰ ਉਹਦਾ ਅੰਦਾਜ਼ਾ ਤਾਂ ਸੀ,

ਪਰ ਸ਼ਬਦ ਯਾਦ ਨਹੀਂ ਸੀ। ਸਤਿਗੁਰੂ ਜੀ ਪਾਸ ਕੀਰਤਨ ਸਮੇਂ ਚਾਰ ਪੁਸਤਕਾਂ ਪਈਆਂ ਸਨ। ਪੰਡਿਤ ਗੋਪਾਲ ਸਿੰਘ, ਸੰਤ ਜਗਤਾਰ ਸਿੰਘ ਜੀ ਅਤੇ ਮੇਰੇ ਰਾਹੀਂ ਉਹ ਸ਼ਬਦ ਟਟੋਲਿਆ ਗਿਆ। ਪਰ ਗੱਲ ਨ ਬਣੀ। ਫਿਰ ਕਬਿਤ ਸਵੈਯੇ ਭਾਈ ਗੁਰਦਾਸ ਜੀ ਦੇ ਵੇਖੇ ਜਾਣ ਲੱਗੇ। ਸੂਰਜ ਡੁੱਬਦੇ ਨਾਲ ਮੈਂ ਉਹ ਸ਼ਬਦ ਲੱਭਣ ਵਿਚ ਕਾਮਯਾਬ ਹੋ ਗਿਆ ਅਤੇ ਸ਼ਬਦ ਇਕ ਵੱਖਰੇ ਕਾਗ਼ਜ਼ ਤੇ ਲਿਖ ਕੇ ਹਰਭਜਨ ਸਿੰਘ ਨੂੰ ਸਤਿਗੁਰੂ ਜੀ ਵਾਸਤੇ ਦੇ ਦਿੱਤਾ। ਭਾਈ ਗੁਰਦਾਸ ਦੇ ਕਬਿਤ ਸਵੈਯਾਂ ਵਿਚ ਉਹਦਾ ਨੰ: 400 ਉਤੇ ਇਸ ਪ੍ਰਕਾਰ ਆਉਂਦਾ ਹੈ :

ਛੰਦ : ਪਾਰਸ ਪਰਸ ਦਰਸ ਕਤ ਸਜਨੀ
ਕਤ ਵੈ ਨੈਨ ਬੈਨ ਮਨ ਮੋਹਨ।
ਕਤ ਵੈ ਦਸਨ ਹਸਨ ਸੋਭਾ ਬਿਨ
ਕਤ ਵੈ ਗਵਨ ਭਵਨ ਬਨ ਮੋਹਨ।
ਕਤ ਵੈ ਰਾਗ ਰੰਗ ਸੁਖ ਸਾਗਰ
ਕਤ ਵੈ ਦਇਆ ਮਇਆ ਦੁਖ ਜੋਹਨ।
ਕਤ ਵੈ ਜੋਗ ਭੋਗ ਰਸ ਲੀਲਾ
ਕਤ ਵੈ ਸੰਤ ਸਭਾ ਛਬਿ ਮੋਹਨ।੪੦੦।

ਸ਼ਾਇਦ ਇਹ ਸ਼ਬਦ ਹੁਣ ਸੰਗੀਤ ਕੀਰਤਨ ਦਾ ਭਾਗ ਬਣੇ।

ਮੈਂ ਵੇਖਿਆ ਕਿ ਕੀਰਤਨ ਦੇ ਸਮੇਂ ਤੋਂ ਪਿਛੋਂ ਹਰੀਮੰਦਰ ਵਿਚ ਛੋਟੇ ਛੋਟੇ ਪੰਦਰਾਂ ਬਾਲਕਾਂ ਨੂੰ ਉਸਤਾਦ ਹਰਭਜਨ ਸਿੰਘ ਰਾਗ ਸਿਖਾ ਰਿਹਾ ਸੀ।

## ਚੀਫ਼ ਕਨਜ਼ਰਵੇਟਿਵ ਚੰਡੀਗੜ੍ਹ ਨਾਲ

4.45 ਮੈਂ ਜਾਂ ਕੋਠੀ ਗਿਆ ਤਾਂ ਲਾਨ ਵਿਚ ਸ੍ਰੀ ਸਤਿਗੁਰੂ ਜੀ ਪੰਜਾਬ ਦੇ ਫਾਰੈੱਸਟ ਡੀਪਾਰਟਮੈਂਟ ਦੇ ਮੁਖੀ ਸ. ਅਵਤਾਰ ਸਿੰਘ ਸੰਧੂ ਚੀਫ਼ ਕਨਜ਼ਰਵੇਟਿਵ ਚੰਡੀਗੜ੍ਹ, ਇਸ ਨਾਲ ਕਨਜ਼ਰਵੇਟਿਵ ਸ. ਪਿਆਰਾ ਸਿੰਘ ਅਤੇ ਡੀ. ਐਫ. ਓ. ਜਲੰਧਰ ਸੀ। 3 ਕੁ ਹੋਰ ਕਾਰਿੰਦੇ ਵੀ ਇਹਨਾਂ ਅਧਿਕਾਰੀਆਂ ਤੋਂ ਪਿੱਛੇ ਹਟ ਕੇ ਬੈਠੇ ਸਨ। ਇਹ ਸਾਰੇ ਸੱਜਣ ਨਹਿਰ ਦੇ ਡੇਰੇ ਤੋਂ, ਆਪਣੇ ਵਲੋਂ ਹੋ ਕੇ ਆਏ ਸਨ ਤੇ ਸ਼ਾਇਦ ਨਹਿਰ ਦੀ ਜ਼ਮੀਨ ਜੁ ਹੁਣੇ ਹੁਣੇ ਸਮਤਲ ਕਰਵਾਈ ਹੈ, ਉਸ ਨੂੰ ਹੀ ਤੱਕਣ ਤੇ ਪਰਵਾਨਗੀ ਦੇਣ ਆਏ ਹੋਣ। ਸ. ਅਵਤਾਰ ਸਿੰਘ ਸੰਧੂ 1951 ਵਿਚ ਸਰਸੇ ਵੀ ਡੀ. ਐਫ. ਓ. ਰਹਿ ਚੁੱਕੇ ਹਨ।

ਸ੍ਰੀ ਸਤਿਗੁਰੂ ਜੀ ਦੇ ਮੁੱਖੀ ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ, ਸ. ਗੁਰਚਰਨ ਸਿੰਘ ਗੋਲਾ ਗੋਕਰਨ ਨਾਥ, ਸ. ਜਸਵੰਤ ਸਿੰਘ ਕੱਲ੍ਹਾ, ਸੰਤ ਬਲਕਾਰ ਸਿੰਘ ਸਰਪੰਚ, ਸੰਤ ਕਸ਼ਮੀਰ ਸਿੰਘ ਤੇ ਸੰਤ ਗੁਰਤੇਜ ਸਿੰਘ ਬੈਠੇ ਸਨ। ਸਮੇਤ ਸਤਿਗੁਰੂ ਜੀ ਸਾਰੇ ਹੀ ਘਾਹ ਉਤੇ ਬੈਠੇ ਸਨ।

ਮੇਰੇ ਜਾਂਦਿਆਂ ਨੂੰ ਸਤਿਗੁਰੂ ਜੀ ਸ. ਸੰਧੂ ਨੂੰ ਜੀਵਨ ਨਗਰ ਇਲਾਕੇ ਦੇ ਰੁੱਖਾਂ-ਬਿਰਖਾਂ, ਅੰਗੂਰਾਂ, ਬੇਰੀਆਂ ਅਤੇ ਸਫੈਦੇ ਆਦਿ ਲੁਆਏ ਜਾ ਚੁੱਕੇ ਰੁੱਖਾਂ ਦਾ

ਜ਼ਿਕਰ ਕਰ ਰਹੇ ਸਨ। ਫਿਰ ਆਏ ਸੱਜਣਾਂ ਨੂੰ ਸਤਿਗੁਰੂ ਜੀ ਆਪ ਹੀ ਸ੍ਰੀ ਭੈਣੀ ਸਾਹਿਬ ਦੀ ਮਹਾਨਤਾ, ਕੂਕਾ ਤਹਿਰੀਕ ਅਤੇ ਇਸ ਉਤੇ ਜ਼ੁਲਮਾਂ ਦਾ ਵਿਵਰਣ ਦਿੱਤਾ। ਗਊਆਂ ਮਹੀਆਂ ਦੀ ਸੰਭਾਲ ਅਤੇ ਉਨ੍ਹਾਂ ਦੇ ਦੁੱਧ ਬਾਰੇ ਵੀ ਸੱਚੇ ਪਾਤਸ਼ਾਹ ਜੀ ਨੇ ਸ. ਸੰਧੂ ਨਾਲ ਜ਼ਿਕਰ ਛੇੜਿਆ ਅਤੇ ਸਕੱਤਰ ਤਰਸੇਮ ਸਿੰਘ ਨੂੰ ਆਗਿਆ ਹੋਈ ਕਿ ਉਹ ਨਾਲ ਹੋ ਕੇ ਭੈਣੀ ਸਾਹਿਬ ਦੇ ਦਰਸ਼ਨੀ ਸਥਾਨ ਅਤੇ ਪਸ਼ੂ-ਸ਼ਾਲਾ ਵਿਖਾਵੇ।

5 ਵਜੇ ਜੋ ਉੱਠੇ ਤਾਂ ਸਤਿਗੁਰੂ ਜੀ ਨੂੰ ਸੰਧੂ ਸਾਹਿਬ ਦੀ ਕਿਸੇ ਨਿੱਕੀ ਜਿਹੀ ਪੁੱਛ ਤੇ ਆਪਣੇ ਬਗੀਚੇ ਦੇ ਰੁੱਖਾਂ ਨਾਲ ਸਾਂਝ ਪੁਆਈ ਜਿਨ੍ਹਾਂ ਵਿਚੋਂ ਇਕ ਚੀਲ ਤਾਂ 1935 ਦੀ ਲੱਗੀ ਹੋਈ ਸੀ ਤੇ ਸਫੈਦੇ 1934 ਦੇ ਸਨ। ਸਤਿਗੁਰੂ ਜੀ ਨੇ ਸ. ਸੰਧੂ ਨੂੰ ਕੱਲੇ ਕੱਲੇ ਪੌਦੇ ਬਾਰੇ ਦੱਸਿਆ ਕਿ ਉਹ ਕਿਥੋਂ ਆਇਆ ਹੈ ਤੇ ਕਿਨ ਲਗਾਇਆ ਹੈ। ਚੰਪਾ, ਖੱਟੀਆਂ, ਮੌਲ ਸ਼ਿਰੀ, ਮੁਸ਼ਕ ਕਾਫੂਰ ਆਦਿ ਦੇ ਬੂਟੇ ਵਿਖਾਂਦਿਆਂ ਕੁਛ ਪੌਦੇ ਵਿਦੇਸ਼ਾਂ ਵਿਚੋਂ ਲਿਆਂਦੇ ਵੀ ਦੱਸੇ ਅਤੇ ਕੋਲ ਖਲੋਤੇ ਸ. ਜਸਵੰਤ ਸਿੰਘ ਕੱਲ੍ਹਾ ਵਲ ਤੱਕ ਕੇ ਸਤਿਗੁਰੂ ਜੀ ਨੇ ਦੱਸਦਿਆਂ ਕਿਹਾ : ਜਸਵੰਤ ਸਿੰਘ ਨੂੰ ਅਸਾਂ ਨੈਰੋਬੀ ਅਫ਼ਰੀਕਾ ਵਿਚੋਂ ਲਿਆ ਕੇ ਏਥੇ ਲਗਾ ਦਿੱਤਾ ਹੈ। ਸਾਰੀ ਫ਼ਿਜ਼ਾ ਹੀ ਹਲਕੇ ਠਹਾਕੇ ਨਾਲ ਮੌਲ ਉੱਠੀ ਅਤੇ ਫਿਰ ਜੰਗਲ ਅਧਿਕਾਰੀ ਤੇ ਸਾਥੀ ਸਕੱਤਰ ਨਾਲ ਦਰਸ਼ਨੀਅ ਸਥਾਨ ਵੇਖਣ ਚਲੇ ਗਏ।

### ਬਿਰਧਾਂ ਨੂੰ ਦਰਸ਼ਨ

5.30 ਵਜੇ ਮੈਂ ਭੈਣੀ ਸਾਹਿਬ ਗਿਆਂ ਤਾਂ ਸਤਿਗੁਰੂ ਜੀ ਤਬੇਲੇ ਵਾਲੇ ਸਥਾਨ ਤੇ ਵਰਾਂਡੇ ਵਿਚ ਪਏ ਬਿਰਧ ਸਰੀਰਾਂ ਨੂੰ ਦਰਸ਼ਨ ਦੇ ਰਹੇ ਸਨ। ਅਤੇ ਪੀਲੀ ਗੱਡੀ ਆਪ ਨੂੰ ਨਹਿਰ ਤੇ ਲੈ ਜਾਣ ਲਈ ਤਿਆਰ ਸੀ। ਮੈਂ ਵੀ ਸਤਿਗੁਰੂ ਜੀ ਦੇ ਨੇੜੇ ਪਹੁੰਚ ਗਿਆ। ਆਪ ਬਜ਼ੁਰਗਾਂ ਪਾਸ ਜਾ ਜਾ, ਚਰਨ ਉਹਨਾਂ ਦੇ ਨਜ਼ਦੀਕ ਕਰਦੇ ਤਾਂ ਕਿ ਬੁੱਢਿਆਂ ਨੂੰ ਨਮਸਕਾਰ ਕਰਨ ਹਿਤ ਵਿਸ਼ੇਸ਼ ਕਸ਼ਟ ਨ ਕਰਨਾ ਪਏ।

ਸਤਿਗੁਰੂ ਜੀ ਅੰਤਮ ਬਜ਼ੁਰਗ ਆਪਣੇ ਮਾਮਾ ਸੂਬਾ ਮੀਂਹਾਂ ਸਿੰਘ ਜੀ, ਜੋ ਇਸ ਵੇਲੇ 94 ਸਾਲ ਦੇ ਹਨ, ਦੇ ਮੰਜੇ ਪਾਸ ਡੱਠੀ ਹੋਈ ਇਕ ਲੱਕੜ-ਕੁਰਸੀ ਤੇ ਵਿਛੇ ਹੋਏ ਕਪੜੇ ਤੇ ਬੈਠ, ਦੋਵੇਂ ਚਰਨ ਸੂਬਾ ਜੀ ਦੀ ਮੰਜੀ ਤੇ ਟਿਕਾਈ ਬੈਠੇ ਸਨ। ਬਜ਼ੁਰਗ ਸੂਬਾ ਜੀ ਨੇ ਹਿੰਮਤ ਬੰਨ੍ਹ ਕੇ, ਲੰਮੇ ਪਿਆਂ ਉਠ ਕੇ, ਅਦਬ ਸਤਿਕਾਰ ਨਾਲ ਆਪਣੇ ਗੁਰੂ ਭਣੇਵੇਂ ਦੇ ਦੋਹਾਂ ਚਰਨਾਂ ਨੂੰ ਪਲੋਸਦਿਆਂ ਹੱਥ ਮੱਥੇ ਨੂੰ ਲਾਏ। ਤਿੰਨ-ਚਾਰ ਵਾਰ ਇਸ ਕਿਰਿਆ ਨੂੰ ਕਰ ਕੇ ਫਿਰ ਇੰਜ ਚਰਨ ਪਕੜ ਲਏ ਜਿਵੇਂ ਛੱਡਣੇ ਹੀ ਨੇ ਹੋਣ।

ਸਤਿਗੁਰੂ ਜੀ ਬੜੀ ਤਸੱਲੀ ਨਾਲ ਬੈਠੇ ਰਹੇ ਜਿਵੇਂ ਕਿਸੇ ਕਿਸਮ ਦੀ ਕੋਈ ਕਾਹਲ ਨ ਹੋਵੇ।

ਸੂਬਾ ਜੀ ਨੂੰ ਉਨ੍ਹਾਂ ਦੇ ਸੇਵਕ ਨੇ ਪੁੱਛਿਆ (ਉਹ ਬਹੁਤ ਉੱਚਾ ਸੁਣਦੇ ਸਨ) ਕਵੀ ਪ੍ਰੀਤਮ ਸਿੰਘ ਹੁਰਾਂ ਨੂੰ ਜਾਣਦੇ ਓ। ਅਤੇ ਬਿਰਧ ਮੀਂਹਾਂ ਸਿੰਘ ਜੀ ਨੇ ਉੱਚੀ

ਪਰ ਚਟਖਵੀਂ ਆਵਾਜ਼ ਵਿਚ ਮੇਰਾ ਨਾਮ ਲੈ ਕੇ ਗੱਲ ਸੰਤ ਇੰਦਰ ਸਿੰਘ ਚਕਰਵਰਤੀ ਮੇਰੇ ਕਲਮ-ਗੁਰੂ ਹੋਰਾਂ ਦੀ ਕੀਤੀ।

## ਕੇਹੋ ਜਿਹਾ ਗੁਰੂ ਕਿਹੋ ਜਿਹਾ ਚੇਲਾ

ਇਕ ਵੇਰਾਂ ਚਕਰਵਰਤੀ ਜੀ ਦੇ ਸੇਵਕ ਸੰਤ ਕਰਤਾਰ ਸਿੰਘ ਰੰਗ ਬਰੰਗੀ, ਜਿਸ ਨੂੰ ਬਾਅਦ ਵਿਚ 'ਪਿਤਾ ਜੀ' ਕਿਹਾ ਜਾਣ ਲੱਗਾ ਨੇ ਚਕਰਵਰਤੀ ਜੀ ਨੂੰ ਪੁੱਛਿਆ : ਮੈਨੂੰ ਕੋਈ ਸੇਵਾ ਦੱਸੋ ?

"ਜੁੱਤੀਆਂ ਮਾਰ ਮੇਰੇ ਸਿਰ ਵਿਚ !"

"ਆਪਣੀਆਂ ਕਿ ਤੁਹਾਡੀਆਂ ?"

"ਆਪਣੀਆਂ !"

ਅਤੇ ਝਟ ਪਟ ਤਾੜ ਤਾੜ ਕਰਦੀ ਜੁੱਤੀ ਸੰਤ ਚਕਰਵਰਤੀ ਦੇ ਸਿਰ ਵਿਚ ਵਜਣ ਲੱਗੀ। ਕੁਛ ਚਿਰ ਤਾਂ ਚਕ੍ਰਵਰਤੀ ਜੀ ਨੇ ਜਰਿਆ ਪਰ ਜਦੋਂ ਸਿਰ ਪੋਲਾ ਹੋ ਗਿਆ ਤਾਂ ਬੋਲ ਉਠੇ :

"ਬੱਸ ਵੀ ਕਰ ਹੁਣ !"

"ਸਤਿ ਬਚਨ ਜੀ !"

ਅਤੇ ਚਕਰਵਰਤੀ ਜੀ ਨੂੰ ਚੰਗੀ ਖ਼ੁਰਾਕ ਅਤੇ ਹੋਰ ਦਾਰੂ ਦਰਮਲ ਨਾਲ ਸਿਰ ਦੀ ਟਕੋਰ ਵੀ ਕੀਤੀ ਗਈ।

## ਫਤੇਵਾਲੀਏ ਦੀ ਸੇਵਕੀ

ਸੂਬਾ ਜੀ ਨੇ ਇਹ ਗੱਲ ਸੁਣਾਂਦਿਆਂ ਹੀ ਇਕ ਹੋਰ ਘਟਨਾ ਚੇਤੇ ਵਿਚੋਂ ਉਛਾਲੀ। ਨਾਲ ਹੀ ਉਹ ਗੁਰੂ ਚਰਨਾਂ ਦੀ ਜੋੜੀ ਨੂੰ ਘੁਟ ਕੇ ਪਲੋਸਦੇ ਵੜੀ ਬੈਠੇ ਸਨ। ਨਾਲ ਹੀ ਬਿਨਾ ਵਿਰਾਮ ਚਿੰਨ੍ਹਾਂ ਤੋਂ ਯਾਦਾਂ ਦੇ ਵਰਕੇ ਉਥੱਲ ਰਹੇ ਸਨ :

ਇਹਨਾਂ (ਸਤਿਗੁਰਾਂ) ਦਾ ਇਕ ਸੇਵਕ ਲੱਗਾ ਲਾਭ ਸਿੰਘ ਫਤੇਵਾਲੀਆ। ਉਹ ਏਨਾ ਨਿਰਦਈ ਸੀ ਕਿ ਇਕ ਦਿਨ ਕਿਸੇ ਮਾੜੀ ਜਿਹੀ ਗੱਲੋਂ, ਏਧਰ ਉਧਰ ਵੇਖਣ ਤੋਂ ਬਿਨਾਂ ਹੀ ਸੋਟੀ ਦੀ ਹੁੱਝ ਕੱਢ ਮਾਰੀ। ਮੈਂ ਇਹ ਹਰਕਤ ਤਾਂ ਵੇਖ ਲਈ ਪਰ ਕਿਸੇ ਤਰ੍ਹਾਂ ਪੀ ਗਿਆ। ਉਂਜ ਮੇਰਾ ਜੀ ਤੜਪੇ ਕਿ ਇਹਨੂੰ ਦੱਸ ਦਿਆਂ ਹੁੱਝ ਕਿਵੇਂ ਮਾਰੀਦੀ ਹੈ।

## ਹੁਣ ਖੁੱਲ੍ਹੀ ਚੌੜੀ ਜਗਹ ਦੀ ਮੰਗ

ਇਹੋ ਜਿਹੀਆਂ ਹੀ ਇਕ ਦੋ ਗੱਲਾਂ ਹੋਰ ਸੁਣ ਕੇ ਜਦੋਂ ਸਤਿਗੁਰੂ ਜੀ ਨੇ ਚਰਨ ਛੁਡਾਏ ਅਰਥਾਤ ਖਿਸਕਾਣੇ ਸ਼ੁਰੂ ਕੀਤੇ ਤਾਂ ਸੂਬਾ ਜੀ ਨੇ ਜਾਣ ਦਿੱਤਾ। ਸਤਿਗੁਰੂ ਜੀ ਨੇ ਮੇਰੇ ਵਲ ਤੱਕ ਕੇ ਕਿਹਾ : ਹੁਣ ਖੁੱਲ੍ਹੀ ਚੌੜੀ ਜਗਹ ਦੀ ਮੰਗ ਹੋਵੇਗੀ। ਤਦੇ ਖ਼ਬਰ ਸੂਬਾ ਜੀ ਬੋਲੇ : ਮੈਨੂੰ ਕੋਈ ਵੱਖਰੀ ਤੇ ਖੁੱਲ੍ਹੀ ਜਿਹੀ ਜਗਹ ਦਿਓ।

ਸਤਿਗੁਰੂ ਜੀ ਮੁਸਕਰਾਏ ਤੇ ਉਠ ਆਏ।

ਮੇਰੇ ਮਨ ਵਿਚ ਆਇਆ, ਸੂਬਾ ਜੀ ਦਾ ਜ਼ਿੰਦਗੀ ਨਾਲ ਵਾਹਵਾ ਹੀ ਮੋਹ ਹੈ ਜੋ 'ਹਾਇ ਹਾਇ' ਭੀ ਕਰਦੇ ਹਨ। ਸਰੀਰ ਮੰਜੇ ਉਤੇ ਪਿਆ ਹੀ ਰਹਿੰਦਾ ਹੈ, ਹਿੱਲਣਾ ਡੋਲਣਾ ਵੀ ਮੁਸ਼ਕਲ ਹੈ, ਪਰ ਮੌਤ ਦੀ ਮੰਗ ਨਹੀਂ ਕਰਦੇ। ਆਪੇ ਹੀ ਜਵਾਬ ਮਿਲਿਆ : ਜਿਸ ਨੂੰ ਸਤਿਗੁਰੂ ਜੀ ਰੋਜ਼ ਇਸ ਤਰ੍ਹਾਂ ਕੋਲ ਆ ਕੇ, ਕੋਲ ਬੈਠ, ਨਿੱਠ ਕੇ ਦਰਸ਼ਨ ਦਿੰਦੇ ਤੇ ਸੁਣਦੇ ਹਨ ਉਹ ਭਲਾ ਇਸ ਜੀਵਨ ਤੋਂ ਕਿਵੇਂ ਅੱਕੇ ? ਉਹ ਤਾਂ ਸਗੋਂ ਅਗਲੀ ਮਿਲਣੀ ਤਕ ਉਡੀਕਦਾ ਰਹਿੰਦਾ ਹੈ।

### ਹਰੀ ਸਿੰਘ ਵਡਾਣੀਆਂ ਆਇਆ

ਸ੍ਰੀ ਸਤਿਗੁਰੂ ਜੀ ਨਹਿਰ ਤੇ ਜਾਣ ਲਈ ਕਾਰ ਵਿਚ ਬੈਠੇ ਤਾਂ ਸ. ਹਰੀ ਸਿੰਘ ਵਡਾਣੀਆਂ, ਮੇਰਾ ਮਿੱਤਰ, ਇਕ ਹੋਰ ਸੱਜਣ ਨਾਲ ਆ ਹਾਜ਼ਰ (ਹੁਣੇ ਹੀ) ਹੋਇਆ। ਕਰੀਵਾਲੇ ਤੋਂ ਆਇਆ ਲਗਦਾ ਹੈ। ਇਸ ਨੇ ਮੱਥਾ ਟੇਕਿਆ ਤੇ ਹੌਲੀ ਜਿਹੀ ਕੋਈ ਗੱਲ ਕੀਤੀ। ਸਤਿਗੁਰੂ ਜੀ ਨੇ ਹਰੀ ਸਿੰਘ ਨੂੰ ਸ਼ਾਇਦ ਤਰਸੇਮ ਸਿੰਘ ਨਿੱਜੀ ਸਕੱਤਰ ਨੂੰ ਮਿਲਣ ਲਈ ਕਿਹਾ ਸੀ। ਅਤੇ ਗੱਡੀ ਅੱਗੇ ਨੂੰ ਤੁਰ ਪਈ। ਅਹੁ ਗਈ, ਅਹੁ ਗਈ ਹੋ ਗਈ !

ਹਰੀ ਸਿੰਘ ਸਰੀਰ ਵਲੋਂ ਕਾਫ਼ੀ ਕਮਜ਼ੋਰ ਸੀ। ਪੁੱਛਣ ਤੇ ਪਤਾ ਲੱਗਾ ਕਿ ਫੱਗਣ ਚੇਤਰ ਦੇ ਮਹੀਨਿਆਂ ਵਿਚ ਦਮੇ ਦਾ ਬਹੁਤ ਜ਼ੋਰ ਰਿਹਾ ਸੀ।

## 22 ਜੁਲਾਈ 1982, ਵੀਰਵਾਰ
## ਸ੍ਰੀ ਭੈਣੀ ਸਾਹਿਬ

ਨਿੱਤ ਵਾਂਗ ਹਜ਼ੂਰੀ ਵਿਚ ਆਸਾ ਦੀ ਵਾਰ, ਵਰਜ਼ਿਸ਼ ਤੇ ਬਾਅਦ ਵਿਚ ਨਹਿਰ ਤੇ ਜਾਣ ਆਉਣ।

ਮੈਂ ਹਰਭਜਨ ਸਿੰਘ ਸਿਤਾਰ ਪਾਸ ਸਵੇਰੇ ਸਵੇਰੇ ਜਾ ਕੇ ਬੈਠਾ ਸਾਂ ਕਿ ਮੈਨੂੰ ਮਾਣ ਦੇਣ ਲਈ ਪੰ: ਗੋਪਾਲ ਸਿੰਘ ਹੋਰੀਂ ਵੀ ਸਾਡੇ ਪਾਸ ਆ ਗਏ। ਗੱਲ ਬਾਤ ਕਰਦਿਆਂ ਉਨ੍ਹਾਂ ਸੰਤ ਜੋਗਾ ਸਿੰਘ ਸੰਤ ਨਗਰ ਦਾ ਜ਼ਿਕਰ ਕੀਤਾ ਕਿ ਉਹ ਸਾਧੂ ਪੁਰਸ਼ ਹੈ। ਭਜਨ, ਬਾਣੀ ਤੇ ਸੇਵਾ ਵਿਚ ਮਸਤ ਰਹਿੰਦਾ ਹੈ, ਕਿਸੇ ਦੀ ਨਿੰਦਾ ਉਸਤਤ ਵਿਚ ਨਹੀਂ ਪੈਂਦਾ।

"ਇਹੋ ਜਿਹੇ ਸਥਾਨ ਸਾਧੂਆਂ ਨਾਲ ਹੀ ਸ਼ੋਭਾ ਪਾਂਦੇ ਪਨ।" ਮੈਂ ਕਿਹਾ ਤਾਂ ਪੰਡਿਤ ਜੀ ਨੇ ਇਕ ਇਤਿਹਾਸਕ ਵਿਥਿਆ ਸੁਣਾਈ :

### ਗਾਥਾ ਸੰਤ ਕੇਸਰ ਸਿੰਘ ਚੁੱਪ ਦੀ

"ਸੰਤ ਕੇਸਰ ਸਿੰਘ ਜੀ ਚੁੱਪ ਭਜਨ ਬੰਦਗੀ ਵਾਲੇ ਸਾਧੂ ਸਨ। ਗੁਰੂ ਰਾਮ ਸਿੰਘ ਜੀ ਦੇ ਸਮੇਂ ਉਹ ਭੈਣੀ ਸਾਹਿਬ ਹੀ ਰਿਹਾ ਕਰਦੇ। ਸੇਵਾ ਅਤੇ ਭਜਨ ਬੰਦਗੀ ਹੀ ਉਨ੍ਹਾਂ ਦਾ ਵਿਹਾਰ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ ਪਿਛੋਂ ਸੰਤਾਂ ਤੋਂ ਕੋਈ ਅਵੱਗਿਆ ਹੋ ਗਈ ਤਾਂ ਉਹ ਬਾਬਾ ਜਮੀਅਤ ਸਿੰਘ ਪਾਸ ਗਿੱਲੀਂ (ਸਿਆਲਕੋਟ) ਚਲੇ ਗਏ।

"ਜਦੋਂ ਗੁਰੂ ਹਰੀ ਸਿੰਘ ਜੀ ਦਾ, ਅੰਗਰੇਜ਼ਾਂ ਦੀਆਂ ਪਾਬੰਦੀਆਂ ਵਿਚੋਂ ਵੀ ਤਪ ਤੇਜ ਫੈਲਣ ਲੱਗਾ ਤਾਂ ਸਤਿਗੁਰਾਂ ਨੇ ਭੈਣੀ ਸਾਹਿਬ ਵਿਚ ਸਾਧੂਆਂ ਦੀ ਲੋੜ ਮਹਿਸੂਸ ਕੀਤੀ ਤਾਂ ਸੰਤ ਜਮੀਅਤ ਸਿੰਘ ਨੂੰ ਗਿੱਲੀਂ ਚਿੱਠੀ ਲਿਖੀ ਕਿ ਕੇਸਰ ਸਿੰਘ ਚੁੱਪ ਨੂੰ ਭੇਜ ਦਿਓ। ਪਰ ਸੰਤ ਚੁੱਪ ਜੀ ਜਾਣ ਤੋਂ ਸੰਕੋਚ ਕਰ ਗਏ। ਜਦੋਂ ਸਤਿਗੁਰੂ ਜੀ ਨੇ ਦੌਰੇ ਕਰਨੇ ਜਾਰੀ ਕੀਤੇ ਤਾਂ ਉਨ੍ਹਾਂ ਨੇ ਗਿੱਲੀਂ ਦਰਸ਼ਨ ਦੇਣ ਸਮੇਂ ਸੰਤ ਜਮੀਅਤ ਸਿੰਘ ਹੁਰਾਂ ਨੂੰ ਆਪਣੀ ਚਿੱਠੀ ਬਾਰੇ ਪੁੱਛਿਆ ਅਤੇ ਸਾਰੀ ਹਕੀਕਤ ਜਾਣ ਕੇ ਸੰਤ ਕੇਸਰ ਸਿੰਘ ਹੁਰਾਂ ਨੂੰ ਭੈਣੀ ਸਾਹਿਬ ਚੱਲਣ ਵਾਸਤੇ ਆਖਿਆ। 'ਸਤਿਬਚਨ ਜੀ' ਕਹਿ ਕੇ ਕੁਝ ਸਮਾਂ ਭੈਣੀ ਸਾਹਿਬ ਚਲੇ ਗਏ ਤੇ ਫਿਰ ਗੁਜਰਾਂ ਵਾਲੇ ਆਪਣਾ ਸਥਾਨ ਬਣਾ ਕੇ ਰਹਿਣ ਲੱਗੇ।

"ਗੁਜਰਾਂ ਵਾਲੇ ਦੇ ਇਕ ਸੇਠ ਦੇ ਇਕਲੌਤੇ ਬੇਟੇ ਤੋਂ ਕਤਲ ਹੋ ਗਿਆ। ਉਸ ਨੇ ਕੋਰਟਾਂ ਕਚਹਿਰੀਆਂ ਵਿਚ ਬੜਾ ਪੈਸਾ ਵਹਾਇਆ, ਪਰ ਲੜਕੇ ਦੇ ਛੁੱਟਣ ਦੀ ਕੋਈ ਬਿਧ ਨ ਬਣੀ। ਕਿਸੇ ਨੇ ਸੇਠ ਨੂੰ ਕਿਹਾ, ਸੰਤ ਕੇਸਰ ਸਿੰਘ ਜੀ ਚੁੱਪ ਨੂੰ ਅਰਜ਼ ਕਰ, ਭਲਾ ਰੇਖ ਵਿਚ ਮੇਖ ਮਾਰ ਦੇਣ।

"ਸੰਤਾਂ ਨੂੰ ਲੱਭਦਾ ਸਿਆਲੀ ਦਰਵਾਜ਼ੇ ਦੇ ਨੇੜੇ ਸੇਠ ਗਿਆ। ਉਹ ਜੇਠ ਦੀਆਂ ਭਰ ਤਪਦੀਆਂ ਦੁਪਹਿਰਾਂ ਵਿਚ ਕੰਬਲ ਦੀ ਬੁੱਕਲ ਮਾਰੀ ਸਮਾਧੀ ਸਥਿਤ ਬੈਠੇ ਸਨ। ਈਸ਼ਰ ਸਿੰਘ ਦੇ ਨਾਲ ਗਿਆ ਸੇਠ ਵੀ ਏਸ ਧੁੱਪ ਦੀ ਮਾਰ ਖਾਂਦਾ ਸਾਹਮਣੇ ਜਾ ਬੈਠਾ। ਜਦੋਂ ਧਿਆਨ ਟੁੱਟਾ, ਸੰਤਾਂ ਦੀ ਅੱਖ ਖੁੱਲ੍ਹੀ ਤਾਂ ਸਾਹਮਣੇ ਧਨੀ ਮਾਨੀ ਵਿਅਕਤੀ ਨੂੰ ਧੱਪੇ ਸੜਨ ਦਾ ਕਾਰਨ ਪੁੱਛਿਆ।

"ਸੇਠ ਦੀ ਵਿਥਿਆ ਸੁਣ ਬਚਨ ਕੀਤਾ: ਸਾਡੇ ਡੇਰੇ ਵਿਚ ਇਕ ਪੀਪਾ ਦੇਸੀ ਘਿਉ ਦਾ ਪਿਆ ਹੈ। ਸਿੰਘਾਂ ਨੂੰ ਕਹੋ, ਇਸ਼ਨਾਨ ਪਾਣੀ ਕਰਕੇ ਸਾਰੇ ਘਿਉ ਦਾ ਕੜਾਹ ਪ੍ਰਸ਼ਾਦ ਕਰ ਦੇਣ ਅਤੇ ਅਰਦਾਸ ਕਰਕੇ ਵੰਡ ਦੇਣ, ਸਤਿਗੁਰੂ ਕਿਰਪਾ ਕਰਨਗੇ, ਬੱਚਾ ਰਿਹਾ ਹੋ ਜਾਇਗਾ।

"ਤੀਜੇ ਭਲਕ ਮੁੰਡਾ ਘਰ ਆਇਆ ਤਾਂ ਸੇਠ ਨੇ ਕ੍ਰਿਤੱਗਤਾ ਵੱਸ 5-7 ਏਕੜ ਜ਼ਮੀਨ ਸੰਤਾਂ ਦੇ ਡੇਰੇ ਨਾਮ ਲਾ ਦਿੱਤੀ।"

## ਜੋਗਾ ਸਿੰਘ ਦੀ ਵਾਰਤਾ

ਇਹਦੇ ਨਾਲ ਹੀ ਪੰਡਿਤ ਜੀ ਨੇ ਇਕ ਦੋ ਹੋਰ ਕਥਾਵਾਂ ਵੀ ਸੁਣਾ ਦਿੱਤੀਆਂ ਤੇ ਨਾਲ ਹੀ ਦੱਸਿਆ ਕਿ ਜੋਗਾ ਸਿੰਘ ਜਦੋਂ ਬਚਪਨ ਵਿਚ ਭੈਣੀ ਸਾਹਿਬ ਅਖਾੜੇ ਵਿਚ ਕੁਸ਼ਤੀ ਕਰਿਆ ਕਰਦਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਵੀ ਉਸੇ ਅਖਾੜੇ ਦੀ ਸ਼ੋਭਾ ਸਨ। ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਦਰਸ਼ਨ ਦੇ ਰਹੇ ਸਨ ਕਿ ਉਨ੍ਹਾਂ ਇਸ਼ਾਰਾ ਕੀਤਾ, ਜੋਗਾ ਸਿੰਘ ਜ਼ਰਾ ਬਿਅੰਤ ਜੀ ਨੂੰ ਘਸਿੱਡੇ। ਜੋਗਾ ਸਿੰਘ ਜ਼ੋਰਾਵਰ ਸੀ। ਇਸ ਨੇ ਕੁਛ ਸਮਾਂ ਬਿਅੰਤ (ਵਰਤਮਾਨ ਸਤਿਗੁਰੂ) ਜੀ ਨੂੰ ਦਾਅ ਤੇ ਦਾਅ ਲਾ ਕੇ ਨਿਵਾਈ ਰਖਿਆ। ਪਰ ਜੋਗਾ ਸਿੰਘ ਨੇ ਦੱਸਿਆ ਕਿ ਜਿਥੇ ਪਿਤਾ ਨੇ ਆਪਣੇ ਪੁੱਤਰ ਨੂੰ ਹੋਰ ਵੀ ਤਕੜਾ ਹੋਣ ਲਈ, ਮੈਥੋਂ ਜ਼ੋਰ ਲੁਆ ਕੇ ਪ੍ਰੇਰਿਆ ਹੋਵੇਗਾ,

ਓਥੇ ਭਾਈ ਵਜ਼ੀਰ ਸਿੰਘ (ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਗੜਵਈ) ਜੋਗਾ ਸਿੰਘ ਨਾਲ ਨਾਰਾਜ਼ ਹੋ ਗਿਆ ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਓਸੇ ਜੋਗਾ ਸਿੰਘ ਨੂੰ ਬੁਢੇਪਾ ਸੁਖਾਲਾ ਬਿਤਾਣ ਲਈ ਆਪਣੇ ਪਾਸ ਬੁਲਾ ਲਿਆ ਹੈ ਅਤੇ ਇਹ ਸੰਗੀਤ ਸਿੱਖਦੇ ਛੋਟੇ ਬੱਚਿਆਂ ਦਾ ਅਭਿਭਾਵਕ ਬਣਾ ਦਿੱਤਾ ।

## ਦਾਅ ਸੰਬੰਧਤ ਮੇਰੀ ਕਵਿਤਾ

ਮੈਨੂੰ ਵੀ ਇਸ ਅਖਾੜੇ (ਭੈਣੀ ਸਾਹਿਬ) ਵਿਚ ਜਾਂਘੀਆ ਕੱਸ ਕੇ ਜਾਣ ਦਾ ਇਕ ਦੋ ਸਾਲ ਸਮਾਂ ਮਿਲਿਆ । ਅਸਲ ਵਿਚ ਅਸੀਂ ਕੁਛ ਲੋਕ, ਜਿਵੇਂ ਪ੍ਰੀਤਮ ਸਿੰਘ ਪੰਛੀ, ਬਲਵੰਤ ਸਿੰਘ ਰਾਵਲਪਿੰਡੀ ਆਦਿ ਆਪਣੇ ਆਪ ਨੂੰ ਅਖ਼ਬਾਰ ਪੜ੍ਹਨ ਵਾਲੇ ਸਮਝਦੇ ਸਾਂ ਤੇ ਕਹਿੰਦੇ ਹੁਦੇ ਸਾਂ ਬੰਥਾਂ ਦੇ ਟਾਕਰੇ ਕੁਸ਼ਤੀ ਕੀ ਕਰੇਗੀ । ਇਸ ਤੋਂ ਪਹਿਲਾਂ ਕਿ ਮੈਂ ਕੋਈ ਦਾਅ ਤਜਵੀਜ਼ ਕਰ ਕੇ ਨਾਲ ਦੇ ਕੁਸ਼ਤੀਬਾਜ਼ ਨੂੰ ਚਾਰੇਂ ਖਾਨੇ ਚਿੱਤ ਕਰਦਾ, ਉਹ ਮੈਨੂੰ ਪੈਂਦੀ ਸੱਟੇ ਹੀ ਦਬੋਚ ਲੈਂਦਾ ।

ਉਹਨੀਂ ਦਿਨੀਂ ਮੈਂ ਕੁਸ਼ਤੀ ਉਤੇ ਇਕ ਕਵਿਤਾ ਲਿਖੀ, ਤਿੰਨ ਕਬਿੱਤ । ਚੌਥੇ ਕਬਿੱਤ ਵਿਚ ਮੈਂ ਬਲ੍ਹੇ ਜੀ (ਮਹਾਰਾਜਾ ਬੀਰ ਸਿੰਘ ਜੀ) ਤੇ ਬੇਅੰਤ ਜੀ ਨੂੰ ਢਾਹੁਣਾ ਸੀ, ਪਰ ਉਹ ਬੰਦ ਨਾ ਬਣਿਆ । ਪਹਿਲੇ ਵੀ ਤਿੰਨਾਂ ਬੰਦਾਂ ਵਿਚੋਂ ਅੱਜ ਮੇਰੀ ਯਾਦ ਵਿਚ ਕੇਵਲ ਤਿੰਨ ਲਾਈਨਾਂ ਹੀ ਅਟਕੀਆਂ ਰਹਿ ਸਕੀਆਂ ਹਨ । ਜਿਵੇਂ :

ਬਚਨੇ[1] ਨੂੰ ਬੰਗੜੀ ਤੇ ਕੁੰਦਨ[2] ਨੂੰ ਕੁੰਡਾ ਲਾ ਕੇ
ਸਖੀ ਸੁਖਦੇਵ[3] ਨੂੰ ਲਾ ਪਲਾਂ ਵਿਚ ਢਾਹਵਾਂਗਾ ।
ਰੂੰ ਲਾ ਰਾਜਿੰਦਰ[4] ਨਮਾਜ ਬੰਦ ਨਾਨਕ[5] ਨੂੰ
ਠਿੱਬੀ ਠਾਕਰ[6] ਨੂੰ ਘੱਸਾ ਘੋਨੇ[7] ਤੇ ਘਸਾਵਾਂਗਾ ।
ਮੱਛੀ ਗੋਤਾ ਮਾਰ ਮੈਂ ਅਜੀਤ[8] ਚਿਤ ਜਾਵਾਂਗਾ
ਤੇਗੇ[9] ਵਾਲਾ ਦਾਉ ਜੋਗੇ[10] ਉਤੇ ਅਜ਼ਮਾਵਾਂਗਾ ।

ਇਹ ਸਾਰੇ ਸੱਜਣ ਸਰੀਰਕ ਬਲੋਂ ਤੇ ਕੁਸ਼ਤੀ ਕਲਾ ਵਿਚ ਮੈਥੋਂ ਤੇਜ਼ ਸਨ ਪਰ ਕਵਿਤਾ ਕਲਾ ਨਾਲ ਮੈਂ ਸਭ ਨੂੰ ਹੀ ਢਾਹ ਮਾਰਿਆ ਸੀ ।

---

1. ਸੰਤ ਗੁਰਬਚਨ ਸਿੰਘ ਢੋਟੀਆਂ ਹੁਣ ਜੀਵਨ ਨਗਰ (ਸਰਸਾ)
2. ਸੰਤ ਕੁੰਦਨ ਸਿੰਘ ਨਕਈ, ਸਹਾਰੀ, ਹੁਣ ਕਰੀਵਾਲਾ (ਸਰਸਾ)
3. ਸ੍ਰੀ ਭੁਪਿੰਦਰ ਸਿੰਘ ਸੁਖਦੇਵ ਪਿੰਡ ਗੁਰੂਸਰ ਗੱਦਾਂ ਡੋਬ (ਮੁਕਤਸਰ)
4. ਸ. ਰਾਜਿੰਦਰ ਸਿੰਘ ਪੰਡਿਤ ,, ,,
5. ਸ੍ਰੀ ਨਾਨਕ ਸਿੰਘ ਪੋਠੋਹਾਰੀ
6. ਸ੍ਰੀ ਠਾਕੁਰ ਸਿੰਘ
7. ਸ੍ਰੀ ਘੋਨਾ
8. ਤੇਗਾ ਇਕ ਦਾਅ ਦਾ ਨਾਂ ਵੀ ਹੈ ਤੇ ਜੋਗਾ ਸਿੰਘ ਦੇ ਪਿਤਾ ਦਾ ਵੀ ਤੇਗਾ ਸਿੰਘ
9. ਸੰਤ ਜੋਗਾ ਸਿੰਘ ਸਪੁੱਤਰ ਸੰਤ ਤੇਗਾ ਸਿੰਘ ਸੰਤ ਨਗਰ ਹੁਣ ਭੈ: ਸਾ:

## ਸ਼੍ਰੀ ਰਾਜਨ ਦੀ ਚਿੱਠੀ

ਸ੍ਰੀ ਮੋਹਣ ਸਿੰਘ ਦੇ ਬੁਲਾਵੇ ਤੇ ਮੈਂ ਅਤੇ ਹਰਭਜਨ ਸਿੰਘ ਸਿਤਾਰ ਸੰਤ ਪੂਰਣ ਸਿੰਘ (ਮੋਹਣ ਦੇ ਪਿਤਾ ਜੀ) ਜੀ ਦੇ ਘਰ ਗਏ। ਸਾਡੀ ਸੇਵਾ ਵਿਚ ਲਗੇ ਲਗੇ ਉਸ ਨੇ ਆਪਣੇ ਸੰਗੀਤ ਗੁਰੂ ਸ਼੍ਰੀ ਰਾਜਨ ਮਿਸ਼ਰਾ ਦਿੱਲੀ ਵਾਲਿਆਂ ਦੀ ਇਕ ਚਿੱਠੀ ਵਿਖਾਈ। ਮੋਹਣ ਤੇ ਸੁਖਦੇਵ ਨੂੰ ਸੰਬੋਧਤ ਇਸ ਚਿੱਠੀ ਦੇ ਕੁਛ ਅੰਸ਼ ਏਥੇ ਦਿੰਦਾ ਹਾਂ ਤਾਕਿ ਪਤਾ ਲਗ ਸਕੇ ਕਿ ਨਾਮਧਾਰੀ ਬੱਚਿਆਂ ਨੇ ਆਪਣੇ ਉਸਤਾਦ ਦੇ ਮਨ ਵਿਚ ਕੈਸਾ ਸਥਾਨ ਬਣਾਇਆ ਹੈ ਅਤੇ ਇਹ ਉਸਤਾਦ ਸਤਿਗੁਰੂ ਜੀ ਪ੍ਰਤੀ ਕੀ ਭਾਵਨਾ ਰਖਦਾ ਹੈ। ਚਿੱਠੀ ਦੇ ਅੰਸ਼ :

"ਇਨ ਦਿਨੋਂ ਮੇਰਾ ਕੋਈ ਕਾਰਯਕ੍ਰਮ ਨਹੀਂ ਹੈ। ਅਬ ਮੈਂ ਚਾਹਤਾ ਥਾ ਕਿ ਤੁਮ ਲੋਗ ਮੇਰੇ ਪਾਸ ਰਹੋ ਤਾਕਿ ਅਧਿਕ ਸੇ ਅਧਿਕ ਤੁਮੇਂ ਸਿਕਸ਼ਾ ਦੇ ਸਕੂੰ। ਮੈਨੇ ਤੁਮ ਲੋਗੋਂ ਕੋ ਬੋਲਾ ਭੀ ਥਾ ਪ੍ਰੰਤੂ ਤੁਮ ਲੋਗ ਅਭੀ ਤਕ ਯਹਾਂ ਨਹੀਂ ਆਏ। ਇਸੀ ਕਾਰਣ ਯਹਿ ਪਤ੍ਰ ਲਿਖ ਰਹਾਂ ਹੂੰ।

"ਪਰਮ ਪੂਜਯ ਸ੍ਰੀ ਸਤਿਗੁਰੂ ਜੀ ਕੀ ਕ੍ਰਿਪਾ ਸੇ ਤੁਮ ਲੋਗੋਂ ਕੋ ਜੋ ਸੀਖਨੇ ਕਾ ਮੌਕਾ ਮਿਲਾ ਹੈ ਉਸਕਾ ਅਧਿਕ ਸੇ ਅਧਿਕ ਲਾਭ ਉਠਾ ਲੋ, ਐਸੀ ਇਛਾ ਹੈ। ਮੈਂ ਚਾਹਤਾ ਹੂੰ ਕਿ ਹਮਾਰੇ ਜੀਵਨ ਮੇਂ ਤੁਮ ਦੋਨੋਂ ਕਿਸੀ ਕਾਬਲ ਹੋ ਜਾਓ, ਜਿਸ ਸੇ ਮੁਝੇ ਤੋ ਬਹੁਤ ਹੀ ਸੰਤੋਸ਼ ਪ੍ਰਾਪਤ ਹੋਗਾ। ਤੁਮ ਲੋਗ ਜਿਤਨਾ ਜਲਦੀ ਯਹਾਂ ਆ ਸਕੋ, ਆ ਜਾਓ।

"ਆਦਰਣੀਯ ਸ੍ਰਧੇਯ ਸ੍ਰੀ ਸਤਿਗੁਰੂ ਜੀ ਕੇ ਚਰਨ ਕਮਲੋਂ ਮੇ ਹਮਾਰਾ ਪ੍ਰਣਾਮ ਬੋਲ ਦੇਨਾ। ਅਬ ਸ੍ਰੀ ਸਤਿਗੁਰੂ ਜੀ ਕਾ ਸ੍ਵਾਸਥ ਕੈਸਾ ਹੈ ? ਲਿਖਨਾ। ਬਹੁਤ ਦਿਨੋਂ ਤਕ ਉਨਕਾ ਦਰਸ਼ਨ ਨਹੀਂ ਹੋਤਾ, ਤੋ ਅਜੀਬ ਸੀ ਬੇਚੈਨੀ ਹੋਤੀ ਹੈ।"

ਇਸ ਚਿੱਠੀ 'ਚ ਮਿਸ਼ਰਾ ਜੀ ਨੇ ਸਤਿਗੁਰੂ ਜੀ ਨਾਲ ਫੋਨ ਕਰਨ ਲਈ ਮੰਗਿਆ। ਸ਼ਬਦ ਹਨ : "ਮੋਹਨ ਸਿੰਘ — ਤੁਮ ਸ੍ਰੀ ਸਤਿਗੁਰੂ ਜੀ ਕਾ ਫੋਨ ਨੰਬਰ ਲੇਤੇ ਆਨਾ। ਮੇਰੀ ਬਹੁਤ ਇੱਛਾ ਹੈ ਕਿ ਏਕ ਬਾਰ ਫੋਨ ਪਰ ਚਰਣ ਸਪਰਸ਼ ਬੋਲ ਸਕੂੰ। ਯਾ ਤੋ ਵਹੀਂ ਸੇ ਬਾਤ ਕਰਵਾ ਦੇਨਾ। ਫੋਨ ਨੰ: ਹੈ — 564375।" ਇਹ ਚਿੱਠੀ ਦਿੱਲੀ ਤੋਂ 17.7.82 ਦੀ ਲਿਖੀ ਹੋਈ ਸੀ।

## ਡਾਲਟਨ ਗੰਜ ਵਾਲਿਆਂ ਦੀ ਜੋੜੀ

ਮੋਹਨ ਸਿੰਘ ਦੇ ਘਰੋਂ ਵਾਪਸੀ ਤੇ ਸੇਠ ਤਰਲੋਕ ਸਿੰਘ ਦੇ ਮਕਾਨ ਦੀ ਨੁਕਰੇ, ਤੂਤਾਂ ਦੀ ਛਾਵੇਂ ਸੇਠ ਸੁਹਿੰਦਰ ਸਿੰਘ ਡਾਲਟਨ ਗੰਜ ਵਾਲੇ ਮਿਲ ਪਏ। ਰਾਤ ਦੇ ਦੋਵੇਂ ਜੀ ਗੁਰੂ ਕੇ ਦਰਸ਼ਨਾਂ ਨੂੰ ਆਏ ਹੋਏ ਸਨ। ਉਹਨਾਂ ਦਾ ਇਰਾਦਾ ਸੀ ਦੋ ਤਿੰਨ ਦਿਨ ਭੈਣੀ ਸਾਹਿਬ ਰਹਿ ਕੇ ਆਪਣੇ ਵੱਡੇ ਲੜਕੇ ਦਰਸ਼ਨ ਸਿੰਘ ਨੂੰ ਦਿੱਲੀਓਂ ਭੇਜ ਦੇਈਏ ਤੇ ਦੋਹਾਂ ਜੀਆਂ ਨੂੰ ਕਹੀਏ ਕਿ ਸੇਵਾ ਤੇ ਸਨੇਹ ਕਰ ਕੇ ਸਤਿਗੁਰੂ ਜੀ ਦਾ ਮਨ ਜਿੱਤ ਕੇ ਆਉਣਾ। ਅਗੇ ਸਤਿਗੁਰੂ ਜੀ ਉਸ ਨੂੰ ਬਹੁਤ ਪਿਆਰ ਦਿੰਦੇ ਸਨ, ਹੁਣ ਗੱਲ ਕੁਛ ਖਰਾਬ ਹੈ।

ਸੇਠ ਸੁਹਿੰਦਰ ਸਿੰਘ ਨੇ ਦੱਸਿਆ : ਅੱਠ ਸਾਲ ਪਹਿਲਾਂ, ਮੈਂ ਤੇ ਮੇਰਾ ਵੱਡਾ ਭਰਾ ਕਿਰਪਾਲ ਸਿੰਘ ਥਾਈਲੈਂਡ ਉਗਰਾਹੀ ਕਰਨ ਗਏ ਸਾਂ। ਲੋਕਾਂ ਦੀ ਹਾਲਤ ਵੇਖ ਕੇ ਅਸਾਂ ਬੇਨਤੀ ਕੀਤੀ ਕਿ ਥਾਈਲੈਂਡ ਜਾਣਾ ਛੱਡ ਦਿਓ। ਉਹ ਆਪੇ ਏਥੇ ਆਉਣਗੇ, ਠੀਕ ਹੋਣਗੇ। ਅਤੇ ਅੱਜ ਸੱਚੇ ਪਾਤਸ਼ਾਹ ਕਿਧਰੇ ਨਹੀਂ ਜਾ ਰਹੇ। ਹੁਣ ਹਰ ਇਕ ਦਾ ਜੀ ਕਰਦਾ ਹੈ, ਦਰਸ਼ਨ ਹੋਣ !

ਸੁਹਿੰਦਰ ਸਿੰਘ ਹੁਰਾਂ ਇਹ ਵੀ ਦੱਸਿਆ ਕਿ ਉਨ੍ਹਾਂ ਦੇ ਛੋਟੇ ਭਰਾ ਪ੍ਰੋ: ਇੰਦਰ ਸਿੰਘ ਐਮ. ਐਲ. ਏ. (ਬਿਹਾਰ ਅਸੈਂਬਲੀ) ਦਾ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਏਨਾ ਪਿਆਰ ਸੀ ਕਿ ਦੰਦਾਂ ਥੱਲੇ ਜ਼ਬਾਨ ਦੇਣੀ ਪੈਂਦੀ। ਇਹ ਗੱਲ ਓਦੋਂ ਦੀ ਹੈ ਜਦੋਂ ਉਹ ਪੜ੍ਹਿਆ ਕਰਦਾ ਸੀ। ਹੁਣ ਵੀ ਅੰਦਰੋਂ ਤਾਂ ਮੋਹ ਹੀ ਸੂ, ਭਾਵੇਂ ਭਾਜਪਾ ਦੇ ਡਸਿਪਲਿਨ ਅਧੀਨ ਕੰਮ ਕਰਦਾ ਹੈ।

## ਚਿੱਠੀ ਗੁਰਦੇਵ ਸਿੰਘ ਸਰੋਦ ਦੀ

ਮੈਂ ਜਦ ਆਪਣੇ ਡੇਰੇ ਪਹੁੰਚਾ ਤਾਂ ਪੰਡਿਤ ਗੋਪਾਲ ਸਿੰਘ ਹੁਰਾਂ ਦੇ ਚੇਲੇ ਸ਼੍ਰੀ ਗਰਦੀਪ ਸਿੰਘ ਨੇ ਮੈਨੂੰ ਇਕ ਚਿੱਠੀ ਦਿੱਤੀ। ਇਹ ਗੁਰਦੇਵ ਸਿੰਘ ਸਰੋਦ ਦੀ ਲੰਡਨ ਵਿਚੋਂ ਲਿਖੀ ਹੋਈ ਸੀ। ਇਸ ਦੇ ਕੁਛ ਅੰਸ਼ ਏਥੇ ਸੰਭਾਲਣਯੋਗ ਹਨ :

..."ਏਥੋਂ ਦੀ ਨਾਮਧਾਰੀ ਸੰਗਤ ਆਪਣੇ ਨਿਯਮ ਮੁਤਾਬਕ ਹਫਤੇਵਾਰੀ ਨਿਤਨੇਮ (ਨਾਮ ਸਿਮਰਨ) ਅਤੇ ਕੀਰਤਨ ਕਰਦੀ ਹੈ। ਸੱਚੇ ਪਾਤਸ਼ਾਹ ਜੀ ਦੇ ਬਚਨਾਂ ਨੂੰ ਫੁੱਲ ਚੜ੍ਹਾਂਦੇ ਹਨ।...ਜ਼ਿਆਦਾਤਰ ਮੇਰੇ ਪ੍ਰੋਗਰਾਮ ਰੰਧਾਵਾ ਜੀ ਅਤੇ ਧਰਮਵੀਰ ਕਰਵਾ ਰਿਹਾ ਹੈ। ਰੰਧਾਵਾ ਜੀ ਸਮਝਦੇ ਹਨ ਸਾਡੇ ਸਮਾਜ ਦਾ ਕਲਾਕਾਰ ਹੈ ਅਤੇ ਸਤਿਗੁਰਾਂ ਨੇ ਪਿਆਰ ਨਾਲ ਭੇਜਿਆ ਹੈ।...

"ਇਹ ਸਭ ਸਤਿਗੁਰਾਂ ਦੀ ਕਿਰਪਾ ਹੈ। ਕਵੀ ਜੀ, ਸੱਚ ਪੁਛੋ ਤਾਂ ਸੱਚੇ ਪਾਤਸ਼ਾਹ ਜੀ ਬਹੁਤ ਯਾਦ ਆਉਂਦੇ ਹਨ। ਉਹਨਾਂ ਦਾ ਪਿਆਰ ਸਭ ਨੂੰ ਆਪੋ ਆਪਣੀ ਜਗਹ ਮਿਲਦਾ ਹੈ। ਅਤੇ ਉਹ ਪਿਆਰ ਨਾਲ ਏਨਾ ਵਸ ਕਰਦੇ ਹਨ ਕਿ ਆਦਮੀ ਕਿਤੇ ਬਾਹਰ ਜਾਣ ਜੋਗਾ ਰਹਿੰਦਾ ਹੀ ਨਹੀਂ। ਇਤਨੀ ਦੁਨੀਆਂ ਘੁੰਮਣ ਉਤੇ ਵੀ ਆਪਣੇ ਸਤਿਗੁਰੂ ਦਾ ਪਿਆਰ ਸਵਰਗ ਤੋਂ ਉੱਚਾ ਨਜ਼ਰ ਆਉਂਦਾ ਹੈ। ਕੋਲ ਰਹਿੰਦਿਆਂ ਆਦਮੀ ਕਈ ਵਾਰ ਗ਼ਲਤਫਹਿਮੀ ਦਾ ਸ਼ਿਕਾਰ ਹੋ ਜਾਂਦਾ ਹੈ। ਅਤੇ ਕਿਸੇ ਗੱਲ ਦਾ ਅਰਥ ਜਲਦੀ ਸਮਝ ਲੈਣਾ ਮੂਰਖਤਾ ਹੈ। ਪਰ ਜੇ ਆਦਮੀ ਲੰਬਾ ਸੋਚੇ ਤਾਂ ਹਮੇਸ਼ਾ ਸਵਾਦ ਸਵਾਦ ਮਹਿਸੂਸ ਕਰੇਗਾ। ਸਤਿਗੁਰੂ ਜੀ ਦੇ ਕੀਤੇ ਉਪਕਾਰ ਉਨ੍ਹਾਂ ਦੀ ਬਾਰ ਬਾਰ ਯਾਦ ਦਿਲਾਉਂਦੇ ਰਹਿੰਦੇ ਹਨ।"

ਚਿੱਠੀ ਤੇ ਹੰਸਲੋ 1.5.82 ਦੀ ਮੋਹਰ ਲਗੀ ਹੋਈ ਸੀ।

## ਬੀਬੀ ਨਰਿੰਦਰ ਅਤੇ ਸ. ਕੱਲ੍ਹਾ

ਅੱਜ ਸਵੇਰੇ ਜਦੋਂ ਬੀਬੀ ਨਰਿੰਦਰ ਕੱਲ੍ਹਾ ਬੀਬਾ ਜੀ ਦੇ ਕਾਕੇ ਨੂੰ ਕੁਛੜ ਲੈ ਪਿਆਰ ਦੁਲਾਰ ਰਹੀ ਸੀ, ਮੈਂ ਉਸ ਨਾਲ ਗੱਲਬਾਤ ਕੀਤੀ। ਉਸ ਨੂੰ ਮੈਂ ਸ੍ਰੀ ਸਤਿਗੁਰੂ

ਜੀ ਨੂੰ ਕਹਿ ਕੇ ਲੁਹਾਈ ਫੋਟੋ ਦੇਣੀ ਸੀ, ਜਿਸ ਵਿਚ ਹਜ਼ੂਰ ਦੇ ਦੋਹੀਂ ਪਾਸੀਂ ਨਰਿੰਦਰ ਦੇ ਭਰਾ ਸੁਰਜੀਤ ਅਤੇ ਅਵਤਾਰ ਸਿੰਘ ਖਲੋਤੇ ਸਨ। ਫੋਟੋ ਫੜ ਕੇ ਬੀਬੀ ਨੇ ਕਿਹਾ : ਮੈਂ ਪਰਸੋਂ ਇੰਗਲੈਂਡ ਜਾ ਰਹੀ ਹਾਂ। ਅੰਮ੍ਰਿਤਸਰੋਂ ਜਹਾਜ਼ ਫੜਾਂਗੀ। ਸਤਿਗੁਰੂ ਜੀ ਦਾ ਪ੍ਰੋਗਰਾਮ ਅਜੇ ਬਾਹਰ ਜਾਣ ਦਾ ਲਗਦਾ ਨਹੀਂ। ਮੈਂ ਭੱਲੀ (ਪੁੱਤਰ) ਹੋਰਾਂ ਨੂੰ ਲ਼ਿਖ ਬੈਠੀ ਸਾਂ ਉਹ ਨੈਰੋਬੀਓਂ ਮੈਨੂੰ ਵਲਾਇਤ ਆ ਕੇ ਮਿਲੇਗਾ। ਇਹਨਾਂ (ਸ. ਜਸਵੰਤ ਸਿੰਘ ਕੱਲ੍ਹਾ) ਨੂੰ ਕਿਹਾ ਸੀ, ਆਓ ਚੱਲੀਏ। ਬੱਚਿਆਂ ਨੂੰ ਮਿਲ ਆਈਏ। ਇਹ ਕਹਿਣ ਲਗੇ, ਜਦ ਤਕ ਸੱਚੇ ਪਾਤਸ਼ਾਹ ਏਥੇ ਹਨ, ਮੈਂ ਕਿਤੇ ਨਹੀਂ ਜਾਣਾ। ਤੂੰ ਈ ਹੋ ਆ।

ਮਜ਼ੇਦਾਰ ਗੱਲ ਇਹ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦੋਵੇਂ ਜੀਅ ਹੀ ਪਿਆਰ ਕਰਦੇ ਹਨ। ਬੀਬੀ ਵਲਾਇਤ ਜਾ ਕੇ ਉਡੀਕੇਗੀ, ਕੱਲ੍ਹਾ ਏਥੋਂ ਈ ਨਹੀਂ ਜਾ ਸਕਦਾ। ਦਰਸ਼ਨ ਸੁਖ ਛੱਡ ਕੇ।

## ਸ਼ਾਮ ਦਾ ਦੀਵਾਨ

...ਨਾਮ ਸਿਮਰਨ ਦੀ ਅਰਦਾਸ ਉਪਰੰਤ ਸਤਿਗੁਰਾਂ ਹਰਭਜਨ ਸਿੰਘ ਸਿਤਾਰ ਨੂੰ ਬੁਲਾਇਆ ਅਤੇ ਮੀਏਂ ਕੀ ਮਲ੍ਹਾਰ ਵਿਚ ਇਕ ਸ਼ਬਦ ਦੀ ਤਿਆਰੀ ਲਈ ਦੀਵਾਨ ਉਪਰੰਤ ਸਮਾਂ ਸਾਂਝਾ ਕਰਨ ਦਾ ਆਦੇਸ਼ ਦਿੱਤਾ। ਅੱਜ 'ਪਾਰਸ ਪਰਸ' ਸ਼ਬਦ ਦੀ ਮਲ੍ਹਾਰ ਵਿਚ ਹੀ ਅਗਵਾਈ ਕੀਤੀ।

ਹਰਭਜਨ ਸਿੰਘ ਨੇ ਦੱਸਿਆ ਕਿ ਪਰਸੋਂ ਉਸ ਸੋਚਿਆ ਸੀ ਕਿ ਬੀਤੇ ਕੱਲ੍ਹ 'ਨਾਗਰ ਜਨਾ ਮੇਰੀ ਜਾਤ ਬਿਖਿਆਤ ਚੰਮਾਰੰ' ਸ਼ਬਦ ਪੜ੍ਹੇਗਾ ਪਰ ਲੁਧਿਆਣਿਓਂ ਆ ਕੇ ਉਹ ਢਿਲਕ ਗਿਆ। ਤੇ ਕੀਰਤਨ ਸਮੇਂ ਕਮਰੇ ਵਿਚ ਜਾ ਪਿਆ। ਸਤਿਗੁਰੂ ਜੀ ਨੇ ਬੁਲਾ ਲਿਆ, ਉਹਨਾਂ 'ਨਾਗਰ ਜਨਾ' ਹੀ ਜਾਰੀ ਕੀਤਾ ਹੋਇਆ ਸੀ।

ਅੱਜ ਦਾ ਦੂਜਾ ਸ਼ਬਦ ਕੇਵਲ ਸਤਿਗੁਰੂ ਜੀ ਨੂੰ ਹੀ ਯਾਦ ਸੀ। ਇਹ ਸ਼ਬਦ 11 ਮਾਤਰਾ ਵਿਚ ਅਨੇਕ ਤਿਹਾਈਆਂ ਲਗਾ ਕੇ ਰਾਗ ਮਲ੍ਹਾਰ ਵਿਚ ਹੀ ਗੰਵਿਆ ਗਿਆ। ਬੋਲ ਹਨ :

ਸਾਵਨ ਮਾਹ ਲਗਿਓ ਬਰਸਾਵਨ ਭਾਵਨ ਨਾਹਿ ਹਰਾ ਘਰ ਮਾਈ।
ਤਾਲ ਭਰੇ ਜਲ ਪੂਰਨ ਸੋ ਅਰ ਸਿੰਧ ਮਿਲੀ ਸਰਤਾ ਸੋਊ ਜਾਈ।
ਤੈਸ ਘਟਾਨ ਛਟਾਨ ਮਿਲੀ ਅਤਿ ਹੀ ਪਪੀਹਾ ਪੀਆ ਟੇਰ ਲਗਾਈ।
ਲਾਗ ਰਹਿਓ ਪੁਰ ਭਾਮਨ ਸੋਂ ਟਸਕਿਓ ਨ ਹੀਓ ਕਸਕਿਓ ਨ ਕਸਾਈ।

4.35 ਤੇ ਸ਼ਾਮੀਂ ਦੀਵਾਨ ਦਾ ਭੋਗ ਪੈ ਗਿਆ ਤਾਂ ਸਤਿਗੁਰੂ ਜੀ ਨੂੰ ਉਠਦਿਆਂ ਹੀ ਮੈਂ ਗੁਰਦੇਵ ਸਿੰਘ ਸਰੋਦ ਦੀ ਆਪਣੇ ਵਲ ਆਈ ਚਿੱਠੀ ਦਿੱਤੀ। ਸਤਿਗੁਰੂ ਜੀ ਨਾਲ ਹੀ ਲੈ ਗਏ। ਮੈਂ ਵੀ ਮਗਰੇ ਮਗਰ ਕੋਠੀ ਗਿਆ। ਅੰਦਰ ਬਹੁਤ ਸਾਰੇ ਸਿੰਘ ਫਰਸ਼ ਤੇ ਬੈਠੇ ਸਨ। ਪ੍ਰੰਤੂ ਸਤਿਗੁਰੂ ਜੀ ਘਾਹ ਕਿੱਤੇ ਵਿਚ ਇਕ ਬੀਬੀ ਦੀ ਅਰਜ਼ ਸੁਣ ਰਹੇ ਸਨ। ਉਹ ਆਪਣੇ ਕਾਕੇ ਦਾ ਜੋ ਯੂ. ਪੀ. ਵਿਚ ਸੇਵਾ ਤੇ ਗਿਆ ਸੀ, ਫ਼ਿਕਰ ਕਰ ਰਹੀ ਸੀ। ਉਹਦੀ ਗੱਲ ਸੁਣ ਸਤਿਗੁਰੂ ਜੀ ਨੇ ਇਕ ਨੌਜਵਾਨ ਨੂੰ

ਬੁਲਾਇਆ ਜੋ ਅੱਜ ਹੀ ਯੂ. ਪੀ. ਵਿਚੋਂ ਆਇਆ ਸੀ। ਉਸ ਨੇ ਬੀਬੀ ਦੇ ਲੜਕੇ ਦੀ ਰਾਜ਼ੀ ਖ਼ੁਸ਼ੀ ਦੱਸੀ ਅਤੇ ਉਹ ਚਿੱਠੀ ਵੀ ਦਿੱਤੀ ਜੋ ਉਸ ਨੇ ਉਹਦੇ ਭਰਾ ਵੱਲ ਲਿਖੀ ਸੀ।

ਸਤਿਗੁਰੂ ਜੀ ਨੇ ਖਲੇ ਖਲੋਤਿਆਂ ਗੁਰਦੇਵ ਸਿੰਘ ਵਾਲੀ ਸਾਰੀ ਚਿੱਠੀ ਪੜ੍ਹੀ। ਮਾਤਾ ਜੀ, ਸੰਤ ਜਗਤਾਰ ਸਿੰਘ ਜੀ, ਬੀਬਾ ਜੀ, ਸਕੱਤਰ ਤਰਸੇਮ ਸਿੰਘ ਤੇ ਕਈ ਸੇਵਕ ਖਲੋਤੇ ਸਨ। ਸਤਿਗੁਰੂ ਗੁਰਦੇਵ ਸਿੰਘ ਦੀ ਭਾਵਨਾ ਤੇ ਪ੍ਰਸੰਨ ਸਨ।

## ਸ. ਹਰੀ ਸਿੰਘ ਵਡਾਣੀਆਂ ਨਾਲ

ਮੈਂ ਆਪ ਜੀ ਨਾਲ ਸ. ਸੇਵਾ ਸਿੰਘ ਦੇ ਲੜਕੇ ਸੰਤੋਖ ਸਿੰਘ ਬਾਰੇ ਮੁਬਾਰਕਬਾਦ ਦੀ ਗੱਲ ਕਰਨ ਲਗਾ ਸਾਂ ਕਿ ਆਪ ਜੀ ਇਹ ਕਹਿ ਕੇ ਅੰਦਰ ਚਲੇ ਗਏ : "ਮੈਂ ਅਜੇ ਤੇਰੇ ਨਾਲ ਕਈ ਗੱਲਾਂ ਕਰਨੀਆਂ ਹਨ। ਮੈਨੂੰ ਚੇਤਾ ਭੁੱਲ ਜਾਂਦਾ ਹੈ। ਇਹ ਮੈਂ ਤੇਰੇ ਨਾਲ ਫੇਰ ਕਰਾਂਗਾ।" ਅਤੇ ਸ. ਹਰੀ ਸਿੰਘ ਵਡਾਣੀਆਂ ਜੁ ਮੇਰੇ ਖਿਆਲ ਵਿਚ ਸਤਿਗੁਰੂ ਜੀ ਨੂੰ ਬਹੁਤਾ ਸਮਝਣ ਵਾਲਿਆਂ ਵਿਚੋਂ ਹੈ ਤੇ ਵਿਸ਼ਵਾਸ ਪਾਤਰ ਵੀ, ਨੂੰ ਆਵਾਜ਼ ਮਾਰ ਕੇ ਕੋਠੀ ਅੰਦਰ ਨਾਲ ਲੈ ਗਏ। ਤਾਕਿ ਉਹ ਕੁਛ ਫਲਹਾਰ ਕਰ ਸਕਣ। ਸ. ਹਰੀ ਸਿੰਘ ਨੂੰ ਬੁਲਾਇਆ ਗਿਆ ਹੈ ਜਾਂ ਉਹ ਕਿਸੇ ਕੰਮ ਆਇਆ ਹੈ, ਹੋ ਸਕਦਾ ਹੈ ਉਹ ਕੇਵਲ ਸਤਿਗੁਰੂ ਜੀ ਦੀ ਸਿਹਤ ਬਾਰੇ ਹੀ ਪਤਾ ਕਰਨ ਆਇਆ ਹੋਵੇ। ਸਤਿਗੁਰੂ ਜੀ ਨੇ ਉਸਨੂੰ ਪੂਰਾ ਧਿਆਨ ਅਤੇ ਪਿਆਰ ਦਿੱਤਾ ਹੈ। ਸਵੇਰੇ ਨਹਿਰ ਤੇ ਜਾਣ ਲਗਿਆਂ ਵੀ ਉਸਨੂੰ ਆਪਣੀ ਗੱਡੀ ਵਿਚ ਬੈਠਾ ਕੇ ਸ੍ਰੀ ਸਤਿਗੁਰੂ ਜੀ ਨਹਿਰ ਤੇ ਗਏ।

ਮੈਂ ਜਾਣ ਲਗਾ ਤਾਂ ਮੇਰੇ ਵਾਸਤੇ ਆਗਿਆ ਹੋਈ ਕਿ ਮੈਂ ਘਾਹ ਤੇ ਬੈਠ ਕੇ ਉਡੀਕਾਂ। ਜਦੋਂ ਆਪ 15 ਕੁ ਮਿੰਟ ਬਾਅਦ ਮੇਰੇ ਪਾਸ ਆਏ ਤਾਂ ਆਪ ਨਾਲ ਸ. ਹਰੀ ਸਿੰਘ ਵੀ ਸੀ। ਥੋੜ੍ਹੇ ਚਿਰ ਬਾਅਦ ਸੰਤ ਜਗਤਾਰ ਸਿੰਘ ਵੀ ਆ ਬੈਠੇ। ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਨੂੰ ਵੀ ਦੂਰੋਂ ਕੋਈ ਗੱਲ ਦੱਸਣ ਲਈ ਬੁਲਾਇਆ ਤਾਂ ਕੋਲ ਹੀ ਬਿਠਾ ਲਿਆ।

## ਮੇਰੇ ਨਾਲ ਕੁਝ ਜ਼ਰੂਰੀ ਗੱਲਾਂ

ਸ੍ਰੀ ਸਤਿਗੁਰੂ ਜੀ ਨੇ ਬਚਨ ਏਥੋਂ ਸ਼ੁਰੂ ਕੀਤਾ : ਜਿਹੜੀ ਗੱਲ ਮੈਂ ਦੱਸਣ ਲਗਾ ਹਾਂ, ਇਹਦਾ ਬਹੁਤਿਆਂ ਨੂੰ ਪਤਾ ਹੈ, ਪਰ ਤੁਹਾਡੇ (ਕਵੀ) ਤਕ ਨਹੀਂ ਪੁੱਜੀ। ਕਿੰਨੀ ਵਾਰ ਗੱਲ ਕਰਨ ਨੂੰ ਯਾਦ ਆਵੇ, ਪਰ ਫਿਰ ਚੇਤਾ ਭੁੱਲ ਜਾਂਦਾ ਰਿਹਾ। ਅੱਜ ਤੁਹਾਡੀ ਗੱਲ ਸੁਣਨ ਤੋਂ ਪਹਿਲਾਂ ਮੈਨੂੰ ਨਾਲ ਹੀ ਚੇਤਾ ਆ ਗਿਆ।

"ਗੱਲ ਇਹ ਹੈ" ਸ੍ਰੀ ਸਤਿਗੁਰੂ ਜੀ ਨੇ ਸ਼ੁਰੂ ਕੀਤਾ : ਮਹਾਰਾਜ ਜੀ ਨੇ ਮਸਤਾਨਗੜ੍ਹ ਲੈ ਲਿਆ ਤਾਂ ਉਥੇ ਮਿੱਲਾਂ (ਜਿਨਿੰਗ ਅਤੇ ਸ਼ੈੱਲਰ) ਰੜਕਣ ਲਗੀਆਂ। ਮਹਾਰਾਜ ਜੀ ਗੱਲ ਸਾਫ਼ ਨਹੀਂ ਕਰਦੇ ਹੁੰਦੇ, ਉਸ ਦੇ ਅਰਥ ਲਭਣੇ ਪੈਂਦੇ ਹਨ। ਮੈਂ ਸਮਝਿਆ ਕਿ ਉਹ ਮਿੱਲ ਵੀ ਆਪਣੇ ਅਧੀਨ ਕਰਨਾ ਚਾਹੁੰਦੇ ਹਨ ਤੇ ਗੱਲਾਂ ਬਾਤਾਂ ਕਰਨ

ਵਾਲਿਆਂ (ਉਹਨਾਂ ਨਾਲ ਸਿੱਧੀ ਗੱਲ ਨਹੀਂ ਹੁੰਦੀ ਵਾਇਆ ਹੀ ਕਰਨੀ ਪੈਂਦੀ ਹੈ, ਸਤਿਗੁਰੂ ਜੀ ਦੱਸਿਆ) ਨੂੰ ਕਿਹਾ : ਚਲੋ, ਮਹਾਰਾਜ ਜੀ ਰਾਜ਼ੀ ਰਹਿਣ, ਮਿੱਲ ਵੀ ਉਨ੍ਹਾਂ ਨੂੰ ਦੇ ਦਿੰਦੇ ਹਾਂ। ਮਹਾਰਾਜ ਜੀ ਨੇ ਤੁਰਤ ਸੁਨੇਹਾ ਭੇਜਿਆ : ਮਿੱਲ ਬਾਰੇ ਗੱਲਬਾਤ ਉਹ ਮਾਹਰਾਂ ਤੋਂ ਪਤਾ ਕਰਵਾ ਕੇ ਹੀ ਦੱਸਣਗੇ। ਕਿਉ ਕਿ ਜੇ ਗਾਂ ਮਹਿੰ ਬਿਮਾਰ ਹੋਵੇ ਤਾਂ ਉਸ ਨੂੰ ਦਵਾ ਦੇਣੀ ਜਾਂ ਟੀਕਾ ਆਦਿ ਲੁਆਣਾ ਉਹਨਾਂ ਨੂੰ ਆਉਂਦਾ ਹੈ, ਪਰ ਮਿੱਲ ਬਾਰੇ ਕੋਈ ਤਜਰਬਾ ਨਹੀਂ। ਸੋ ਉਹਨਾਂ ਸੇਵਾ ਸਿੰਘ ਤੰਬੂਆਂ ਵਾਲਾ, ਮਨਮੋਹਣ ਸਿੰਘ ਮਾ: ਨਿਹਾਲ ਸਿੰਘ ਦਾ ਲੜਕਾ, ਪਰਤਾਪ ਸਿੰਘ ਮੁਨਸ਼ੀ ਦਿੱਲੀਓਂ ਮੰਗਵਾਏ। ਗੁਲਜ਼ਾਰ ਸਿੰਘ (ਦਮਦਮਾ) ਵੀ ਨਾਲ ਸੀ, ਜਦੋਂ ਉਹ ਮਿੱਲ ਬਾਰੇ ਜਾਣਕਾਰੀ ਲੈਣ ਗਏ। ਇਸ ਸਾਰੀ ਕਾਰਵਾਈ ਦਾ ਮਤਲਬ ਮੇਰੇ ਤੇ ਇਤਬਾਰ ਦਾ ਨਾ ਹੋਣਾ ਸੀ।

ਇਸ ਵੇਲੇ ਮਿੱਲ ਦੇ ਰਤਨ ਸਿੰਘ (ਸੰਤ ਨਗਰ) ਅਤੇ ਅਵਤਾਰ ਸਿੰਘ (ਅਮਰਾਸਰ) ਜ਼ਿੰਮੇਵਾਰ ਸਨ। ਇਹਨਾਂ ਸਾਰੇ ਕਾਗ਼ਜ਼ਾਤ ਦੂਜੀ ਪਾਰਟੀ ਦੇ ਹਵਾਲੇ ਕਰ ਦਿੱਤੇ। ਰਤਨ ਸਿੰਘ ਉਹ ਬੰਦਾ ਹੈ, ਜਿਨ੍ਹਾਂ ਦਿਨਾਂ ਵਿਚ ਸਾਡੀ ਫੜੋ ਫੜੀ ਤੇ ਦੇਵੀ ਲਾਲ ਦਾ ਜ਼ੋਰ ਲਗ ਰਿਹਾ ਸੀ, ਉਸ ਨੇ ਜੀਵਨ ਨਗਰ ਮੰਡੀ ਮਨਜ਼ੂਰ ਕਰਵਾਈ ਸੀ। ਹੋਰ ਵੀ ਹਰ ਤਰ੍ਹਾਂ ਅਜ਼ਮਾਇਆ ਹੋਇਆ ਸੀ।

ਮਹਾਰਾਜ ਜੀ ਦੇ ਆਦਮੀਆਂ ਸਾਰੇ ਕਾਗ਼ਜ਼ਾਤ ਵੇਖ ਕੇ 8 ਲੱਖ ਰੁਪਏ ਘਾਟਾ ਕੱਢਿਆ। ਸੇਵਾ ਸਿੰਘ ਪੁੱਛਣ ਲਗਾ, ਏਨਾ ਘਾਟਾ ਕਿਵੇਂ ਪਹੁੰਚ ਗਿਆ ? ਮੈਂ ਤਾਂ ਆਪਣੇ ਪ੍ਰਬੰਧ ਸਮੇਂ ਇਕ ਲੱਖ ਰੁਪਿਆ ਛੱਡ ਗਿਆ ਸਾਂ। ਰਤਨ ਸਿੰਘ ਨੇ ਦੱਸਿਆ ਕਿ 4 ਲੱਖ ਰੁਪਏ ਤਾਂ ਤੁਹਾਨੂੰ ਹੀ ਦੇਣ ਵਾਲੇ ਸਨ, ਤੁਹਾਨੂੰ ਆਪ ਨੂੰ ਪਤਾ ਹੈ, ਫਿਰ ਇਹ ਉਧਾਰ ਕਿਵੇਂ ਨਾਜ਼ਾਇਜ਼ ਹੋਇਆ ? ਅਸਾਂ ਤਾਂ ਕੰਮ ਚਲਾਇਆ ਹੀ ਹੈ। ਗੱਲ ਕੀ ਜਦੋਂ ਮਹਾਰਾਜ ਜੀ ਨੂੰ ਪਤਾ ਲਗਾ ਤਾਂ ਅੰਗੂਰ ਕੌੜੇ ਲਗਣ ਲਗੇ। ਕਹਿਣ ਲੱਗੇ : ਮੈਂ ਨਹੀਂ ਮਿੱਲ ਲੈਣੀ। ਮੈਂ ਵੀ ਜਵਾਬ ਦੇ ਦਿੱਤਾ। ਮਿੱਲ ਫਿਰ ਪਈ ਰਹੇ। ਮੈਂ ਵੀ ਉਸ ਦੀ ਜ਼ਿੰਮੇਵਾਰੀ ਨਹੀਂ ਲੈਣੀ।

ਸ੍ਰੀ ਸਤਿਗੁਰੂ ਜੀ ਨੇ ਦੱਸਿਆ : ਮਹਾਰਾਜ ਜੀ ਨਾਲ ਏਥੋਂ ਤਕ ਵੀ ਗੱਲ ਹੋ ਗਈ ਕਿ ਮਹਾਰਾਜ ਜੀ ਮਿੱਲ ਸੰਭਾਲ ਲੈਣ, ਉਸਦਾ ਉਧਾਰ ਮੈਂ ਆਪ ਲਾਹ ਦੇਵਾਂਗਾ। ਗੱਲ ਏਥੇ ਪੁੱਜਣ ਤੇ ਫਿਰ ਮਹਾਰਾਜ ਜੀ ਨੇ ਸੇਠ ਤਿਰਲੋਕ ਸਿੰਘ ਅਤੇ ਹਰਵਿੰਦਰ ਸਿੰਘ (ਹੰਸਪਾਲ) ਨੂੰ ਵਿਚ ਪਾਇਆ।

ਜਦੋਂ ਗੱਲਬਾਤ ਸ਼ੁਰੂ ਹੋਈ ਤਾਂ ਸਤਿਗੁਰਾਂ ਸਮਝਾਇਆ ਕਿ ਸੇਵਾ ਸਿੰਘ ਵੀ ਮਿੱਲ ਚਲਾਣ ਆਇਆ, ਗਿਆਨੀ ਮੇਹਰ ਸਿੰਘ (ਕਾਨ੍ਹਪੁਰੀ) ਵੀ ਲਗਾਇਆ। ਇਹ ਸਭ ਤਜਰਬੇਕਾਰ ਬੰਦੇ ਸਨ ਪਰ ਨੱਸ ਗਏ ਤਾਂ ਸਤਿਗੁਰਾਂ ਨੇ ਰਤਨ ਸਿੰਘ – ਅਵਤਾਰ ਸਿੰਘ ਨੂੰ ਅਧਿਕਾਰ ਦਿੱਤੇ। ਸਤਿਗੁਰਾਂ ਦੱਸਿਆ : ਰਰਨ ਸਿੰਘ – ਅਵਤਾਰ ਸਿੰਘ (ਘੁੰਮਣ) ਨੇ ਮੇਰੇ ਹੀ ਆਖੇ ਲਗਣਾ ਸੀ। ਮੈਂ ਇਹਨਾਂ ਨੂੰ ਕਹਿ ਛੱਡਿਆ ਸੀ ਕਿ ਜੇ ਮਹਾਰਾਜ ਜੀ ਕਹਿਣ ਤਾਂ ਜ਼ਿੰਮੇਵਾਰੀ ਸੰਭਾਲ ਲੈਣੀ।

ਸੱਚੇ ਪਾਤਸ਼ਾਹ ਜੀ ਨੇ ਇਹ ਦੱਸਿਆ ਕਿ ਟਿੱਬੇ ਵਾਲੇ ਖੂਹ ਨੂੰ ਇਕ ਉੱਤਮ

ਤਜ਼ਵੀਜ਼ ਨਾਲ ਸਰਸਬਜ਼ ਕਰਨ ਦਾ ਵਿਚਾਰ ਸੀ ਅਤੇ ਇਸ ਬਾਰੇ ਮਹਾਰਾਜ ਜੀ ਨਾਲ ਬੈਠ ਕੇ ਸਾਰੀ ਵਿਚਾਰ ਠਰੰਮੇ ਨਾਲ ਅਤੇ ਨਾਲ ਲੈ ਕੇ ਚੱਲਣ ਦੇ ਇਰਾਦੇ ਨਾਲ ਕੀਤੀ ਗਈ। ਦੱਸਿਆ ਕਿ ਕੀ ਖ਼ਰਚ ਆਵੇਗਾ। ਇਸ ਨਾਲ ਦੁਆਲੇ ਦੇ ਕਿਸਾਨਾਂ ਨੂੰ ਟਿੱਬੇ ਆਬਾਦ ਕਰਨ ਦੀ ਪ੍ਰੇਰਨਾ ਮਿਲੇਗੀ ਅਤੇ ਫਿਰ ਉਨ੍ਹਾਂ ਦੀ ਮਦਦ ਵੀ ਕੀਤੀ ਜਾਵੇਗੀ। ਪਲੈਨ ਵਿਚ ਟੈਂਕੀ ਬਣਾ ਕੇ ਸਾਧਨ ਵਜੋਂ ਸਪ੍ਰਿੰਕਲ (ਜਲ ਫੁਹਾਰਾ) ਲਗਾਏ ਜਾਣੇ ਸਨ ।

ਮਹਾਰਾਜ ਜੀ ਨੇ ਅੰਤ ਇਸ ਪਲੈਨ ਨੂੰ ਵੀ ਫੇਲ੍ਹ ਕਰ ਦਿੱਤਾ। ਉਨ੍ਹਾਂ ਕਿਹਾ : ਜੀਵਨ ਨਗਰ ਕੋਠੀ ਦਾ ਕੁਝ ਨਹੀਂ ਬਣ ਸਕਿਆ। ਗੁਰਮੁਖ ਸਿੰਘ ਡਰਾਈਵਰ ਕੋਲੋਂ ਲੈ ਕੇ ਰਕਮ ਕੋਠੀ ਉਤੇ ਖਰਚ ਕੀਤੀ ਜਾਵੇ। ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਸੰਤੁਸ਼ਟ ਕਰਨ ਲਈ ਇਹ ਪਲੈਨ ਵੀ ਕੁਰਬਾਨ ਕਰ ਦਿੱਤਾ। ਗੁਰਮੁਖ ਸਿੰਘ ਡਰਾਈਵਰ ਵਾਲੇ ਪੈਸੇ ਵੀ ਮਹਾਰਾਜ ਬੀਰ ਸਿੰਘ ਜੀ ਨੂੰ ਦੇ ਦਿੱਤੇ ਗਏ। ਸਪ੍ਰਿੰਕਲਰਾਂ ਵਾਲੀ ਫਰਮ ਨੂੰ ਵੀ ਇਨਕਾਰ ਕਰ ਦਿੱਤਾ। ਹੋਰ ਸਾਰੀ ਤਿਆਰੀ ਵੀ ਰੋਕ ਦਿੱਤੀ ਗਈ। ਸਤਿਗੁਰੂ ਜੀ ਨੇ ਦੱਸਿਆ : ਨਿੱਕੇ ਕਾਕੇ ਨੇ ਵੀ ਇਸ ਉਸਾਰੀ ਦੀ ਰੋਕ ਨੂੰ ਮਹਿਸੂਸ ਕੀਤਾ।

ਸਤਿਗੁਰੂ ਜੀ ਦਾ ਕਥਨ ਸੀ : ਮਹਾਰਾਜ ਜੀ ਔਖੇ ਰਹਿਣ ਕਾਰਨ ਰੋਗੀ ਰਹਿੰਦੇ ਹਨ ਤੇ ਰੁੱਸ ਕੇ ਹੀ ਬੈਂਗਲੋਰ ਜਾ ਬੈਠੇ ਹਨ। ਹਾਲਾਂਕਿ ਉਨ੍ਹਾਂ ਦੇ ਹੀ ਵੱਡੇ ਲੜਕੇ ਦੇ ਹਵਾਲੇ ਮਸਤਾਨ ਗੜ੍ਹ ਵੀ ਰਿਹਾ। ਮਹਾਰਾਜ ਜੀ ਇਹ ਚਾਂਹਦੇ ਹਨ ਕਿ ਰੁਪਏ ਪੈਸੇ ਤਾਂ ਸਾਰੇ ਉਨ੍ਹਾਂ ਦੇ ਹਵਾਲੇ ਕੀਤੇ ਜਾਣ, ਖਰਚ ਬਾਹਰੋਂ ਕਿਤੋਂ ਆਵੇ, ਇਸ ਲਈ ਵਸੀਲੇ ਮੈਂ ਪੈਦਾ ਕਰਾਂ। ਹਾਲਾਂਕਿ ਜਿੰਨਾ ਸਫ਼ੈਦਾ ਲਗ ਚੁੱਕਾ ਹੈ, ਇਹ ਬਹੁਤ ਰੁਪਏ ਦੀ ਵੱਟਕ ਦੇਵੇਗਾ ਪਰ ਮਹਾਰਾਜ ਜੀ ਲੰਮਾ ਸਮਾਂ ਨਹੀਂ ਉਡੀਕ ਸਕਦੇ।

ਇਸ ਗੱਲਬਾਤ ਦੌਰਾਨ ਸਕੱਤਰ ਤਰਸੇਮ ਸਿੰਘ, ਆਪਣੀ ਜਾਣਕਾਰੀ ਦੇ ਆਧਾਰ ਤੇ ਸਤਿਗੁਰੂ ਜੀ ਵਲੋਂ ਜਾਰੀ ਗੱਲਬਾਤ ਵਿਚ ਸਪੱਸ਼ਟਤਾ ਵਜੋਂ ਕੁਛ ਨ ਕੁਛ ਕਹੀ ਜਾਂਦਾ।

## ਸੇਠ ਸੁਹਿੰਦਰ ਸਿੰਘ ਡਾਲਟਨ ਗੰਜ ਦੀ ਗੱਲ

ਇਸੇ ਦੌਰਾਨ ਸੇਠ ਸੁਹਿੰਦਰ ਸਿੰਘ ਡਾਲਟਨ ਗੰਜ ਦੀ ਗੱਲ ਚੱਲ ਪਈ। ਸਤਿਗੁਰੂ ਜੀ ਨੇ ਦੱਸਿਆ : ਮੈਂ ਉਸ ਨੂੰ ਪੁੱਛਿਆ, ਸੁਣਾ ਕਾਰੋਬਾਰ ਤੇਰੇ ਦਾ ਕੀ ਹਾਲ ਹੈ ? ਹੁਣ ਤਾਂ ਤਸੱਲੀ ਹੈ ਨ ?? ਉਹ ਹੋਰ ਹੋਰ ਗੱਲਾਂ ਕਰਨ ਲਗਾ ਤਾਂ ਉਹਦੀ ਸਿੰਘਣੀ ਨੇ ਕਿਹਾ, ਹੁਣ ਸਿੱਧੇ ਹੋ ਕੇ ਅਰਜ਼ ਕਰੋ ਕਿ ਕਾਰੋਬਾਰ ਨਹੀਂ ਚੱਲਦਾ ਪਿਆ, ਕਿਰਪਾ ਕਰੋ, ਹੋਰ ਹੋਰ ਗੱਲਾਂ ਕਿਉਂ ਕਰਦੇ ਓ ? ਅਸਲ ਵਿਚ ਉਹ ਆਇਆ ਈ ਕਾਰੋਬਾਰ ਦੇ ਭਲੇ ਲਈ ਹੀ ਹੈ, ਭਾਵੇਂ ਉਸਦੀ ਸਿੰਘਣੀ ਨੇ ਹੀ ਉਸ ਨੂੰ ਲਿਆਂਦਾ ਹੋਵੇ !

ਅਤੇ ਫਿਰ ਬੀਬੀ ਵੀਣਾ ਸਪੁੱਤਰੀ ਸ. ਨਰਿੰਦਰ ਸਿੰਘ ਬਾਜਵਾ ਦੀ ਗੱਲ ਚੱਲ ਪਈ। ਮੈਂ ਏਸੇ ਵਿਆਹ ਦੀ ਹਜ਼ੂਰ ਨੂੰ ਮੁਬਾਰਕਬਾਦ ਦਿੱਤੀ ਸੀ। ਸਤਿਗੁਰੂ ਜੀ ਬਚਨ ਕੀਤਾ : ਇਸ ਲਈ ਵੀ ਮੈਨੂੰ ਬਹੁਤ ਕੁਝ ਕਰਨਾ ਪਿਆ। (ਇਹ ਬੀਬੀ ਮਹਾਰਾਜ ਜੀ

ਦੀ ਗਾਲੀ ਦੀ ਲੜਕੀ ਹੈ ।) ਗੱਲਬਾਤ ਚਿਰ ਦੀ ਚਲਦੀ ਪਈ ਸੀ । ਸ. [illegible]
ਦੇ ਲੜਕੇ ਨੂੰ ਮਨਾਇਆ । ਉਸ 'ਹਾ' ਕੀਤੀ ਤਾਂ ਮਹਾਰਾਜ ਜੀ ਨੂੰ ਵੀ [illegible]

## ਸਤਿਗੁਰੂ ਜੀ ਦੀ ਮੁਸ਼ਕਲ

ਸੱਚੇ ਪਾਤਸ਼ਾਹ ਜੀ ਨੇ 18-20 ਸਾਲ ਪਹਿਲਾਂ ਦੀ ਗੱਲ ਵੀ ਯਾਦ ਕੀਤੀ, ਜਦੋਂ ਸਤਿਗੁਰੂ ਜੀ 12 ਏਕੜ ਅੰਗੂਰ ਦੀ ਖੇਤੀ ਲੁਆਉਣਾ ਚਾਹੁੰਦੇ ਸਨ। ਜਦੋਂ ਕਿ ਮਹਾਰਾਜ ਜੀ ਨੇ ਮਸਾਂ $1\frac{1}{2}$ ਏਕੜ ਹੀ ਅੰਗੂਰ ਲਗਣ ਦਿੱਤੇ । ਸਤਿਗੁਰੂ ਜੀ ਨੇ ਹੋਰ ਪਿੰਡਾਂ ਦੀ ਸੰਗਤ ਨੂੰ ਪਰੇਰ ਕੇ 18 ਏਕੜ ਅੰਗੂਰ ਲਗਵਾਏ ਅਤੇ 10,000 ਖੰਭਾ ਬਣਵਾ ਕੇ ਲੋਕਾਂ ਨੂੰ ਦਿੱਤਾ ।

ਏਥੋਂ ਵਿਹਲੇ ਹੋ ਕੇ ਬੀੜ ਦੇ ਦੋ ਨਾਮਧਾਰੀਆਂ ਨੇ ਕੋਈ ਅਰਜ਼ ਕਰਨੀ ਸੀ, ਸੁਣਨ ਲਈ ਉਠ ਬੈਠੇ, ਗੱਲ ਦਾ ਕਿਸੇ ਕਤਲ ਨਾਲ ਤਅਲਕ ਸੀ ।

6 ਵਜਦੇ ਨੂੰ ਨਹਿਰ ਤੇ ਜਾਣ ਲਈ ਚਲੇ । ਸਤਿਗੁਰੂ ਜੀ ਨੇ ਕਿਰਪਾ ਕਰ ਕੇ ਸ. ਹਰੀ ਸਿੰਘ ਨੂੰ ਪਿਆਰ ਦੇਣ ਵਾਸਤੇ ਨਾਲ ਬਿਠਾ ਲਿਆ ।

## ਸਤਵਾਂ ਦੁਹਤਾ

ਮੈਂ ਏਥੋਂ ਉਠ ਕੇ ਸੰਤ ਅਰਜਨ ਸਿੰਘ (80) ਗੜਵਿਆਂ ਵਾਲੇ ਦੇ ਘਰ ਗਿਆ । ਪਿਛਲੇ ਦਿਨੀਂ ਉਸ ਦਾ ਪੋਤਰਾ ਸ਼ਿੰਗਾਰਾ ਸਿੰਘ ਕੁਝ ਢਿੱਲਾ ਮੱਠਾ ਸੀ । ਉਸ ਦੇ ਘਰੋਂ ਬੀਬੀ ਨਰਿੰਦਰਜੀਤ ਵੀ ਡਿਡੋਲਿਕੀ ਜਿਹੀ ਮਿਲੀ ਸੀ । ਪਰ ਜਦੋਂ ਮੈਂ ਸੁਖ ਸਾਂਦ ਜਾਣਨ ਗਿਆ ਤਾਂ ਬਾਬਾ ਅਰਜਨ ਸਿੰਘ ਨੇ ਦੱਸਿਆ ਕਿ ਬੀਬਾ ਸਾਹਿਬ ਕੌਰ ਜੀ ਦਾ ਕਾਕਾ ਗੁਰੂ ਘਰ ਵਿਚ ਸੱਤਵਾਂ ਦੁਹਤਾ ਹੈ । ਪਹਿਲਾ ਦੁਹਤਾ ਬਾਬਾ ਜੱਸਾ ਸਿੰਘ ਦਾ, ਗੁਰੂ ਰਾਮ ਸਿੰਘ — ਗੁਰੂ ਹਰੀ ਸਿੰਘ ਦਾ ਭਾਣਜਾ, ਬੀਬੀ ਮਾਨ ਕੌਰ ਪਿੰਡ ਮੰਡਿਆਣੀ, ਜ਼ਿਲ੍ਹਾ ਲੁਧਿਆਣਾ ਦਾ ਪੁੱਤਰ ਕਾਹਨ ਸਿੰਘ । ਤਿੰਨ ਦੁਹਤੇ ਗੁਰੂ ਰਾਮ ਸਿੰਘ ਜੀ ਦੇ ਬੀਬੀ ਨੰਦਾਂ ਖਟੜਿਆਂ ਵਾਲੀ ਦੇ ਲੜਕੇ, ਬਸੰਤ ਸਿੰਘ, ਸੂਰਤ ਸਿੰਘ ਅਤੇ ਹਰਨਾਮ ਸਿੰਘ । ਦੋ ਦੁਹਤੇ ਗੁਰੂ ਹਰੀ ਸਿੰਘ ਜੀ ਦੇ । ਬੀਬੀ ਭਾਗੋ, ਪਿੰਡ ਕੋਛਣਵਾਲ ਦਾ ਲੜਕਾ ਨਰੈਣ ਸਿੰਘ, ਬੀਬੀ ਮਤਾਬੋ ਪਿੰਡ ਰਾਇਪੁਰ (ਲੁਧਿਆਣਾ) ਦਾ ਲੜਕਾ ਜੀਉਣ ਸਿੰਘ । ਅਤੇ ਹੁਣ ਬੀਬਾ ਜੀ ਪਨਿਹਾਰੀ (ਸਰਸਾ) ਵਾਲਿਆਂ ਦਾ ਲੜਕਾ — ਜੈ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਦਾ ਦੁਹਤਾ ।

## ਨਾਮ ਸਿਮਰਨ ਕੀ ਕੁਝ ਨਹੀਂ ਕਰਦਾ ?

ਸੰਤ ਪੂਰਨ ਸਿੰਘ ਜੀ ਦੇ ਘਰ ਵਲੋਂ ਪਰਤਦੇ ਨੂੰ ਸੰਤ ਜਸਵੰਤ ਸਿੰਘ ਕੱਲ੍ਹਾ ਬੀਬੀ ਨਰਿੰਦਰ ਦਾ ਪਤੀ ਮਿਲ ਪਿਆ । ਗੱਲੀ ਬਾਤੀਂ ਮੈਂ ਉਸ ਨੂੰ ਜਗਿਆਸਾ ਨਾਲ ਪੁੱਛਿਆ ਕਿ ਕੀ ਨਾਮ ਸਿਮਰਨ ਅਤੇ ਅਰਦਾਸ ਬੰਦ ਘੜੀਆਂ ਚਲਾ ਦਿੰਦੀ ਹੈ ? ਸ. ਕੱਲ੍ਹਾ ਅੱਠੇ ਪਹਿਰ ਸਿਮਰਨ ਨਾਲ ਜੁੜਿਆ ਰਹਿੰਦਾ ਹੈ, ਬੋਲਿਆ : ਕਵੀ ਜੀ, ਤੁਸੀਂ ਨਿੱਕੀ ਜਿਹੀ ਬੰਦ ਘੜੀ ਦੀ ਗੱਲ ਕਰਦੇ ਹੋ, ਮੈਨੂੰ 65 ਹਾਰਸ ਪਾਵਰ ਦੇ

ਇੰਜਣ ਚਲਾਉਣ ਦਾ ਤਜਰਬਾ ਹੈ । ਅਤੇ ਉਸ ਨੇ ਆਪਣੀ ਵਾਰਤਾ ਇੰਜ ਸੁਣਾਈ :

ਗੱਲ 1966-67 ਦੀ ਹੈ । ਮੈਂ ਨੈਰੋਬੀ (ਈਸਟ ਅਫ਼ਰੀਕਾ) ਵਿਚ 'ਡੇਵਿਸ ਐਂਡ ਸਰਟਲਿਫ਼' ਵਿਚ ਚੀਫ਼ ਇੰਜੀਨੀਅਰ ਸੀ । ਇਹ ਫ਼ਰਮ ਜ਼ਰਾਇਤੀ ਅਤੇ ਸਨਅਤੀ ਇੰਜਣਾਂ ਦੀ ਖ਼ਰੀਦੋ ਫ਼ਰੋਖਤ ਤੇ ਮੁਰੰਮਤ ਆਦਿ ਦਾ ਕੰਮ ਕਰਦੀ ਸੀ । ਨੈਰੋਬੀਓਂ 100 ਕੁ ਮੀਲਾਂ ਦੀ ਵਿਥ ਤੇ ਇਕ ਸ਼ਹਿਰ 'ਨੇਰੀ' ਹੈ । ਏਥੋਂ ਦਾ ਇਕ ਗੋਰਾ ਫਾਰਮਰ ਤਕੜੀ ਜ਼ਮੀਦਾਰੀ ਚਲਾ ਰਿਹਾ ਸੀ । ਇਸੇ ਕਾਰਨ ਉਸ ਫਾਰਮ ਦਾ 65 ਹਾਰਸ ਪਾਵਰ ਦਾ ਹਾਰੀਜ਼ੋਂਟਲ ਇੰਜਨ ਖਰਾਬ ਹੋ ਗਿਆ । ਉਸ ਦੀ ਮੁਰੰਮਤ ਦਾ ਸਵਾਲ ਪੈਦਾ ਹੋ ਗਿਆ ।

ਬੜੀਆਂ ਪ੍ਰਸਿੱਧ ਫ਼ਰਮਾਂ ਦੇ ਇੰਜੀਨੀਅਰ ਉਸ ਤੇ ਜ਼ੋਰ ਲਗਾ ਗਏ, ਜਿਵੇਂ ਗੇਲੀ ਐਂਡ ਰਾਬਟ, ਜੀ. ਨਾਰਥ ਐਂਡ ਸਨਜ਼ ਅਤੇ ਡਾਲਗੇਟੀ ਐਂਡ ਕੰਪਨੀ ਆਦਿ, ਪਰ ਇੰਜਣ ਟੱਸ ਤੋਂ ਮੱਸ ਨ ਹੋਇਆ । ਇੰਜੀਨੀਅਰ ਕਹਿੰਦਾ : ਸਾਰੀਆਂ ਚੀਜ਼ਾਂ ਕਾਇਦੇ ਅਨੁਸਾਰ ਅਸੈਂਬਲ (ਜੋੜੀਆਂ) ਕੀਤੀਆਂ ਹਨ, ਸਮਝ ਨਹੀਂ ਆਉਂਦੀ ਇੰਜਨ ਚਲਦਾ ਕਿਉਂ ਨਹੀਂ ?

ਕਿਸੇ ਨੇ ਫਾਰਮ ਮਾਲਕ ਗੋਰੇ ਨੂੰ ਸਲਾਹ ਦਿੱਤੀ ਕਿ ਉਹ ਮਿ: ਸਿੰਘ ਨੂੰ ਇੰਜਨ ਵਖਾਵੇ । ਫਾਰਮ ਮੈਨੇਜਰ ਮੇਰੇ ਪਾਸ ਆਇਆ । ਮੈਂ ਪਰਵਾਨਗੀ ਦੇ ਦਿੱਤੀ, ਏਸ ਸੂਰਤ ਤੇ ਕਿ ਮੇਰੇ ਅਤੇ ਮੇਰੇ ਨਾਲ ਸੰਬੰਧਤ ਲੋਕਾਂ ਦੇ ਜਾਣ ਆਉਣ ਤੇ 1400 ਸ਼ਲਿੰਗ ਖਰਚ ਆਵੇਗਾ । ਮੈਂ ਨੁਕਸ ਦੱਸ ਦਿਆਂਗਾ । ਮੁਰੰਮਤ ਕਰਨ ਵਾਲੀ ਪਾਰਟੀ ਹੋਰ ਬੁਲਾ ਲੈਣੀ, ਨਿੱਕਾ ਮੋਟਾ ਨੁਕਸ ਹੋਇਆ ਤਾਂ ਅਸੀਂ ਠੀਕ ਕਰ ਦਿਆਂਗੇ ।

ਜਦੋਂ ਮੇਰੇ ਡਾਇਰੈਕਟਰ ਮਿ: ਡੇਵਿਸ ਨੂੰ ਪਤਾ ਲਗਾ ਤਾਂ ਉਨ੍ਹਾਂ ਕਿਹਾ, ਮੈਨੂੰ ਇਸ ਇੰਜਨ ਦੀ ਮੁਰੰਮਤ ਹੱਥ ਨਹੀਂ ਸੀ ਲੈਣੀ ਚਾਹੀਦੀ । ਜਦੋਂ ਅਗੇ ਤਿੰਨ ਪ੍ਰਸਿੱਧ ਫਰਮਾਂ ਫੇਲ ਹੋ ਗਈਆਂ ਹਨ ਤਾਂ ਅਸੀਂ ਆਪਣੀ ਫ਼ਰਮ ਦੀ ਹੇਠੀ ਕਿਉਂ ਕਰਵਾਈਏ ?

"ਅਤੇ ਜੇ ਅਸੀਂ ਇੰਜਨ ਚਲਾ ਆਏ ਤਾਂ ਸਾਡੀ ਫਰਮ ਦਾ ਹੱਥ ਉਪਰ ਨਾ ਹੋ ਜਾਵੇਗਾ ?" ਮੈਂ ਦਲੀਲ ਦਿੱਤੀ ।

"ਪਰ ਉਹ ਫਰਮਾਂ ਵੀ ਸਾਥੋਂ ਘੱਟ ਸਿਆਣੀਆਂ ਨਹੀਂ ?" ਮਾਲਿਕ ਬੋਲਿਆ ।

ਖ਼ੈਰ ਅਸੀਂ ਅਗਲੇ ਦਿਨ ਆਪਣੀ ਗੱਡੀ ਤੇ 'ਨੇਰੀ' ਨੂੰ ਚੱਲ ਪਏ । ਆਮ ਕਰ ਕੇ ਮੈਂ ਸਫ਼ਰ ਵਿਚ ਪੈਂਦਿਆਂ ਹੀ ਨਾਮ ਸਿਮਰਨ ਦੀ ਅਰਦਾਸ ਕਰ ਲੈਂਦਾ ਹਾਂ । ਇਕਾਗਰ ਬਿਰਤੀ ਨਾਲ ਭਜਨ ਕਰਦਾ ਹਾਂ । ਪਰ ਮੈਂ ਮਿ: ਡੇਵਿਸ ਦੀ ਗੱਲ ਨਾਲ ਬੇਚੈਨ ਹੋ ਉਠਿਆ । ਅੱਜ ਮੇਰਾ ਧਿਆਨ ਨ ਜੁੜੇ ਸਿਮਰਨ ਵਿਚ । ਤਦੇ ਖ਼ਬਰ ਉਂਘਲਟੇ ਜਿਹੇ ਵਿਚ ਮੈਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ । ਉਨ੍ਹਾਂ ਕਿਹਾ : ਕਿਉਂ ਚਿੰਤਾ ਵਿਚ ਪਿਆ ਹੋਇਐਂ । ਇੰਜਣ ਫਿਟਿੰਗ ਵਿਚ ਹੋਰ ਕੋਈ ਨੁਕਸ ਨਹੀਂ । ਉਸਦਾ ਪਿਸਟਨ ਉਲਟੇ ਰੁਖ ਫਿਟ ਕੀਤਾ ਗਿਆ ਹੈ । ਤੂੰ ਸਿੱਧਾ ਕਰ ਅਤੇ ਸ਼ੋਭਾ ਖੱਟ ।

ਹੁਣ ਮੇਰੇ ਲਈ ਕਿੰਤੂ ਦੀ ਗੁੰਜਾਇਸ਼ ਨਹੀਂ ਸੀ । ਮੇਰਾ ਮਨ ਸ਼ਾਂਤ ਹੋ ਗਿਆ । ਮਨ ਸਿਮਰਨ ਨਾਲ ਜੁੜ ਗਿਆ । ਅੰਦਰੋਂ ਖੁਸ਼ੀ ਦੇ ਚਸ਼ਮੇ ਫੁਟ ਪਏ ।

'ਨੇਰੀ' ਜਾ ਕੇ ਇੰਜਨ ਵੇਖਿਆ। ਕਰੈਂਕ ਫਿਟ ਕੀਤਾ। ਦੋ ਚਾਰ ਚੀਜ਼ਾਂ ਹੋਰ ਟੋਹ ਟਾਹ ਕੇ (ਬੇਲੋੜੀਆਂ ਹੀ) ਅੰਤ ਮੈਂ ਇੰਜਨ ਖੋਲ੍ਹਣ ਦਾ ਆਦੇਸ਼ ਦਿੱਤਾ। ਜਦੋਂ ਦੁਬਾਰਾ ਪਿਸਟਨ ਠੀਕ ਕਰ ਕੇ ਕਿੱਕ ਮਾਰੀ ਤਾਂ ਵੱਡੀ ਸ਼ਕਤੀ ਦਾ ਇੰਜਨ ਫਫ-ਫਫ ਕਰਨ ਲਗ ਪਿਆ।

ਜੈ-ਜੈ ਕਾਰ ਹੋ ਗਈ। ਮੈਂ ਅੰਦਰੋਂ ਸਤਿਗੁਰੂ ਜੀ ਪ੍ਰਤੀ ਕ੍ਰਿਤਗਯ ਸਾਂ। ਫਾਰਮ ਵਾਲੇ ਮੇਰੇ ਸ਼ੁਕਰਗੁਜ਼ਾਰ ਸਨ। ਗੋਰਾ ਮਾਲਕ ਬਹੁਤ ਖ਼ੁਸ਼ ਹੋਇਆ। ਉਸ ਨੇ 1400 ਸ਼ਲਿੰਗ ਦਾ ਚੈੱਕ ਮੇਰੀ ਫਰਮ ਦੇ ਨਾਂ ਦਿੰਦਿਆਂ 500 ਸ਼ਲਿੰਗ ਮੈਨੂੰ ਪੇਸ਼ ਕੀਤੇ।

"ਇਹ ਕਾਹਦੇ ?"

"ਤੁਹਾਨੂੰ ਇਨਾਮ ?"

"ਨਹੀਂ, ਮੈਂ ਨਹੀਂ ਲਵਾਂਗਾ, ਮੈਂ ਤੁਹਾਡਾ ਮੁਲਾਜ਼ਮ ਨਹੀਂ।"

ਗੱਲ ਕੀ ਉਨ੍ਹਾਂ ਦਾ ਕੋਈ ਇਸਰਾਰ ਪਰਵਾਨ ਨ ਕੀਤਾ। ਜਾਣ ਲਗਿਆਂ ਉਸ ਚੈੱਕ ਵਾਲਾ ਲਿਫ਼ਾਫ਼ਾ ਮੇਰੇ ਹੱਥ ਫੜਾਇਆ। ਰਾਹ ਵਿਚ ਮੇਰਾ ਡਰਾਈਵਰ ਤੇ ਦੋ ਸਹਾਇਕ ਆਪਣੀ ਫਤਹਿ ਤੇ ਪ੍ਰਸੰਨ ਗੱਲਾਂਬਾਤਾਂ ਵਿਚ ਜੁਟੇ ਰਹੇ।

ਵਾਪਸ ਜਾ ਕੇ ਮੈਂ ਉਹ ਲਿਫ਼ਾਫ਼ਾ ਆਪਣੀ ਫ਼ਰਮ ਦੇ ਮਾਲਕ ਨੂੰ ਦਿੱਤਾ। ਉਹ ਟੇਬਲ ਤੇ ਛੱਡ ਕੇ ਹੋਰ ਕੰਮਾਂ ਲਈ ਚਲਾ ਗਿਆ। ਅੱਧੇ ਘੰਟੇ ਬਾਅਦ ਵਾਪਸ ਆ ਕੇ ਮੇਰੇ ਦਫਤਰ ਆਇਆ। ਉਹਦੇ ਹੱਥ ਵਿਚ 700 ਸ਼ਲਿੰਗ ਸਨ।

"ਮਿ: ਸਿੰਘ ! ਇਹ ਰੀਵਾਰਡ ਹੈ, 500 ਸ਼ਲਿੰਗ ਫਾਰਮ ਮਾਲਕ ਵਲੋਂ ਤੇ 200 ਸ਼ਿਲਿੰਗ ਮੇਰੇ ਵਲੋਂ। ਤੇਰਾ ਕਰੈੱਕਟਰ ਸ਼ਾਨਦਾਰ ਹੈ।"

ਦੱਸੋ ਜੀ, ਮੈਂ ਕਿਵੇਂ ਨ ਮੰਨਾ ਕਿ ਸਤਿਗੁਰੂ ਜੀ ਬੰਦ ਪਈ ਘੜੀ ਚਲਾ ਸਕਦੇ ਹਨ ਜਿਨ੍ਹਾਂ ਏਡਾ ਵੱਡਾ ਇੰਜਨ ਮੈਨੂੰ ਦਸ ਕੇ ਠੀਕ ਕਰਵਾਇਆ। ਅਤੇ ਮੈਨੂੰ ਤੇ ਮੇਰੀ ਫਰਮ ਨੂੰ ਸ਼ੋਭਾ ਲੈ ਕੇ ਦਿੱਤੀ।

## 23 ਜੁਲਾਈ 1982, ਸ਼ੁਕਰਵਾਰ
## ਸ਼੍ਰੀ ਭੈਣੀ ਸਾਹਿਬ

**ਅੱਜ ਆਸਾ ਦੀ ਵਾਰ ਸੰਤ ਦਰਸ਼ਨ ਸਿੰਘ ਘੁੱਲਾ ਅਤੇ ਸੁਖਵਿੰਦਰ ਸਿੰਘ ਪਿੰਕੀ ਦੀ ਤਬਲਾ ਸੰਗਤ ਨਾਲ ਖ਼ੂਬ ਜੰਮ ਕੇ ਲਗੀ। ਮੋਹਣ ਸਿੰਘ ਸੁਖਦੇਵ ਸਿੰਘ ਦੀ ਸੁਰ ਵੀ ਅੱਜ ਕਰਾਰੀ ਤਰ੍ਹਾਂ ਲਗੀ। ਸੰਤ ਦਰਸ਼ਨ ਸਿੰਘ ਹੁਰਾਂ ਅਨੇਕਾਂ ਪੁਰਾਣੇ ਸ਼ਬਦ ਸੁਣਾਏ। 5.35 ਤੇ ਭੋਗ ਪੈ ਗਿਆ।**

### ਕਸਰਤ ਜੁਆਨਾਂ ਦੀ

**6.45 ਸਵੇਰੇ ਮੈਂ ਅਤੇ ਹਰਭਜਨ ਸਿੰਘ ਸਿਤਾਰ ਰਾਗੀਆਂ ਦੇ ਕੁਆਰਟਰਾਂ ਵਲ ਜਾ ਰਹੇ ਸਾਂ ਕਿ ਸਤਿਗੁਰੂ ਜੀ ਦੇ ਦੀਦਾਰੇ ਰਾਮਸਰ ਦੀਆਂ ਪੌੜੀਆਂ ਦੀ ਉੱਤਰੀ ਬਾਰੀ ਵਲ ਬੈਠਿਆਂ ਹੋਏ। ਸ. ਹਰੀ ਸਿੰਘ ਅਤੇ ਹੋਰ ਕਈ ਸਰੀਰ ਇਕ ਪਾਸੇ ਹੋ ਕੇ ਖਲੋਤੇ ਹੋਏ ਸਨ। ਐਥਲੀਟ ਜੁਆਨ ਇਕ ਇਕ ਲੱਤ ਨਾਲ ਛੜੱਪੇ ਮਾਰ**

ਕੇ ਪੌੜੀਆਂ ਚੜ੍ਹਦੇ ਤੇ ਫਿਰ ਸਾਫ਼ ਸਿੱਧਿਆਂ ਹੀ ਉਤਰਦੇ ਸਨ। ਭਰਵੇਂ ਜੁੱਸਿਆਂ, ਗੁੰਦਵੇਂ ਅੰਗਾਂ ਤੇ ਮੋਟੇ ਮੋਟੇ ਪੱਟਾਂ ਵਾਲੇ ਜੁਆਨਾਂ ਨੂੰ ਸਤਿਗੁਰੂ ਜੀ ਨੇ ਹੇਠੋਂ ਉਪਰ ਨੂੰ ਲੰਙੀ ਲੱਤੋਂ ਚੜ੍ਹਨ ਦਾ ਆਦੇਸ਼ ਦਿੱਤਾ ਜਾਪਦਾ ਸੀ। ਜਵਾਨਾਂ ਦੀਆਂ ਬੁਨੈਣਾਂ ਮੁੜ੍ਹਕੇ ਨਾਲ ਤਰ-ਬਤਰ ਸਨ। ਉਹ ਮੁੜ੍ਹਕਾ ਪੂੰਝਦੇ ਹੇਠੋਂ ਉਪਰ ਚੜ੍ਹ ਰਹੇ ਸਨ। ਦੋ ਚਾਰ ਮਿੰਟ ਇਹ ਨਜ਼ਾਰਾ ਵੇਖ ਅਗਾਂਹ ਤੁਰ ਗਏ। ਸਤਿਗੁਰੂ ਜੀ 7 ਵਜਦਿਆਂ ਨਹਿਰ ਲਈ ਪ੍ਰਸਥਾਨ ਕਰ ਗਏ।

8.35 ਤੇ ਹਰਭਜਨ ਸਿੰਘ ਸਿਤਾਰ ਲੁਧਿਆਣਿਓਂ ਤਬਲਾ ਲੈਣ ਚਲਾ ਗਿਆ। ਮੋਹਨ ਸਿੰਘ ਨਾਲ ਸੀ।

## ਭਾਈ ਨਿਹਾਲ ਸਿੰਘ ਕੀ ਕਹਿੰਦਾ ਹੈ

9.30 ਵਜੇ ਭਾਈ ਨਿਹਾਲ ਸਿੰਘ ਜੋੜੀ ਵਾਲਾ ਮੇਰੇ ਕੋਲ ਆ ਬੈਠਾ। ਕਹਿਣ ਲਗਾ : ਸਤਿਗੁਰੂ ਪਰਮ ਕਿਰਪਾਲੂ ਹਨ। ਮੇਰੀ ਰੋਟੀ ਰੋਜ਼ੀ ਦਾ ਅੱਧ ਮੈਨੂੰ ਉਹ ਦਿੰਦੇ ਹਨ, ਅੱਧ ਬਾਕੀ ਦੀ ਦੁਨੀਆਂ। ਮਜ਼ੇ ਨਾਲ ਜ਼ਿੰਦਗੀ ਦੇ ਦਿਨ ਤੋੜ ਰਿਹਾ ਹਾਂ। ਇਸ ਵਾਰ ਜਵਾਨਾਂ ਦੇ ਮੇਲੇ (26 ਜੂਨ ਤੋਂ 3 ਜੁਲਾਈ 82 ਤਕ) ਮੇਰੇ ਇਕ ਸ਼ਾਗਿਰਦ ਸੁੱਖੀ ਨੇ ਸਤਿਗੁਰੂ ਜੀ ਦੇ ਸਾਹਵੇਂ 15 ਮਾਰਚਾਂ ਦੀ ਸਵਾਰੀ ਬੜੀ ਖ਼ੂਬਸੂਰਤੀ ਨਾਲ ਵਜਾਈ। ਉਸ ਦੀ ਪੇਸ਼ਕਾਰੀ ਤੋਂ ਪ੍ਰਸੰਨ ਹੋ ਕੇ ਕੇ ਮਹਾਰਾਜ ਬੀਰ ਸਿੰਘ ਜੀ ਨੇ 100/-, ਸ. ਅਵਤਾਰ ਸਿੰਘ ਅੰਮ੍ਰਿਤਸਰੀ ਨੇ 100/- ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 400/- ਬਖ਼ਸ਼ਿਆ। ਭਾਈ ਨਿਹਾਲ ਸਿੰਘ ਨੇ ਹੋਰ ਦੱਸਿਆ : ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ 13 ਸਾਲ ਦੀ ਉਮਰ ਤੋਂ ਵਾਹ ਪਿਆ ਸੀ ਤਦ ਤੋਂ ਅੱਜ ਤਕ ਮੇਰਾ ਗੁਰੂ ਘਰ ਨਾਲ ਨਿਰੰਤਰ ਸੰਬੰਧ ਤੁਰਿਆ ਆ ਰਿਹਾ ਹੈ। ਪਰ ਸਤਿਗੁਰੂ ਜਗਜੀਤ ਸਿੰਘ ਹੁਰਾਂ ਤਾਂ ਹੱਦ ਹੀ ਮੁਕਾ ਦਿੱਤੀ ਏ।

## ਕਹਾਣੀ ਇਕ ਰਾਤ ਦੀ

10.35 ਵਜਦੇ ਨੂੰ ਮੈਂ ਆਪਣੀ ਰਿਹਾਇਸ਼ਗਾਹ ਤੇ ਗਿਆ। ਏਥੇ ਸ. ਹਰੀ ਸਿੰਘ ਵਡਾਣੀਆਂ ਮਿਲ ਪਏ। ਇਸ ਦਾ ਮਤਲਬ ਕਿ ਸਤਿਗੁਰੂ ਜੀ ਨਹਿਰ ਤੋਂ ਆ ਵੀ ਚੁੱਕੇ ਹਨ। ਗੱਲਬਾਤ ਕਰਦਿਆਂ ਸ. ਹਰੀ ਸਿੰਘ ਨੇ ਇਕ ਦਾਸਤਾਨ ਸੁਣਾਈ, ਜਿਸ ਦਾ ਨਾਮ ਸਤਿਗੁਰਾਂ 'ਇਕ ਰਾਤ' ਰਖਿਆ ਹੋਇਆ ਹੈ। 'ਇਕ ਰਾਤ' ਸ੍ਰੀ ਸਤਿਗੁਰੂ ਜੀ ਅਤੇ ਸ. ਹਰੀ ਸਿੰਘ ਤੇ ਇਕੱਠਿਆਂ ਵਾਪਰੀ।

ਹਰੀ ਸਿੰਘ ਨੇ ਸੁਣਾਇਆ : ਗੱਲ ਇਹ 1946 ਦੀ ਹੈ। ਭਾਰਤ ਦੀ ਸੁਤੰਤਰਤਾ ਤੋਂ ਇਕ ਸਾਲ ਪਹਿਲਾਂ ਦੀ। ਨਨਕਾਣਾ ਸਾਹਿਬ ਦੇ ਮੇਲੇ ਤੋਂ ਇਕ ਦਿਨ ਪਹਿਲਾਂ, ਵਰਤਮਾਨ ਸਤਿਗੁਰੂ ਜੀ, ਜੋ ਓਦੋਂ ਵੱਡੇ ਬਾਬਾ ਜੀ ਜਾਂ ਬੇਅੰਤ ਜੀ ਦੇ ਨਾਮ ਤੋਂ ਹੀ ਜਾਣੇ ਜਾਂਦੇ ਸਨ, ਇਹਨਾਂ ਨੂੰ ਇਤਲਾਹ ਮਿਲੀ ਕਿ ਪੰ: ਜਵਾਹਰ ਲਾਲ ਨਹਿਰੂ ਨਨਕਾਣਾ ਸਾਹਿਬ ਨੂੰ ਜਾਂਦੇ ਹੋਏ, ਪਹਿਲਾਂ ਭੈਣੀ ਸਾਹਿਬ ਆਉਣਗੇ। ਸੋ ਮੌਕੇ ਦੀ ਅਹਿਮੀਅਤ ਨੂੰ ਵਿਚਾਰਦੇ ਹੋਏ ਮਹਾਰਾਜ ਜਗਜੀਤ ਸਿੰਘ ਜੀ ਲਾਹੌਰੋਂ ਆਪਣੀ

ਕਾਰ ਤੇ ਸਵਾਰ ਹੋ ਕੇ ਚਲੇ। ਧਾਰਾ ਸਿੰਘ ਅਮਲੀ ਡਰਾਈਵਰ ਸੀ। ਸਬੱਬ ਅਜਿਹਾ ਬਣਿਆ ਕਿ ਕਾਹਨੇ (ਕਾਛੇ) ਪਾਸ ਆ ਕੇ ਗੱਡੀ ਖਰਾਬ ਹੋ ਗਈ। ਅੱਗੇ ਚੱਲਣ ਦਾ ਨਾਂ ਹੀ ਨ ਲਏ। ਮਹਾਰਾਜ ਜੀ ਕਾਛੇ ਤੋਂ ਰੇਲ ਸਵਾਰ ਹੋ ਕੇ ਕਸੂਰ ਆਣ ਉਤਰੇ। ਕਾਰ ਧਾਰਾ ਸਿੰਘ ਦੇ ਹਵਾਲੇ ਸੀ। ਕਸੂਰ ਵਿਚ ਮੇਰੀ ਆੜ੍ਹਤ ਸੀ। ਆਪਣੇ ਪਾਸ ਬੇਅੰਤ ਜੀ ਨੂੰ ਆਇਆਂ ਵੇਖ ਮੈਨੂੰ ਚਾਅ ਚੜ੍ਹ ਗਿਆ।

ਮੈਂ ਜਦੋਂ ਬੇਅੰਤ ਜੀ ਦੀ ਸਾਰੀ ਗੱਲਬਾਤ ਸੁਣੀ ਤਾਂ ਮੌਕੇ ਦੀ ਅਹਿਮੀਅਤ ਦਾ ਪਤਾ ਲਗਾ ਤਾਂ ਜਾਪਿਆ ਕਿ ਹੁਣ ਤਾਂ ਹਰ ਹੀਲਾ ਭੈਣੀ ਸਾਹਿਬ ਪਹੁੰਚਣ ਲਈ ਕਰਨਾ ਚਾਹੀਦਾ ਹੈ। ਟੈਕਸੀ ਜਾਂ ਕਿਸੇ ਮਿੱਤਰ ਦੀ ਕਾਰ ਜੋ ਟੱਕਰਾਂ ਮਾਰਨ ਤੇ ਵੀ ਨ ਮਿਲੀ। ਉਦੋਂ ਕਸੂਰ ਵਰਗੇ ਸ਼ਹਿਰ ਵਿਚ, ਉਹ ਵੀ ਟੈਕਸੀ ਦਾ ਹੋਣਾ, ਇਕ ਚਮਤਕਾਰ ਹੀ ਸੀ। ਉਂਜ ਵੀ ਪੈਟਰੋਲ ਤੇ ਡੀਜ਼ਲ ਰਾਸ਼ਨ ਹੋਣ ਕਰ ਕੇ 50 ਮੀਲ ਤੋਂ ਵੱਧ ਚੱਲਣ ਦਾ ਟੈਕਸੀਆਂ ਨੂੰ ਹੁਕਮ ਨਹੀਂ ਸੀ।

ਸਤਿਗੁਰਾਂ (ਵਰਤਮਾਨ) ਦੀ ਗੱਡੀ ਗੈਸ ਪਲਾਂਟ ਸੀ। ਉਹਦੇ ਬਾਰੇ ਪਿੱਛਾ ਕਰ ਕੇ ਮਿਲਣ ਬਾਰੇ ਸੋਚਿਆ ਹੀ ਨਹੀਂ ਸੀ ਜਾ ਸਕਦਾ। ਕਸੂਰੋਂ ਕੋਈ ਰੇਲ ਦਾ ਵੀ ਲੁਧਿਆਣੇ ਜਾਣ ਦਾ ਪਰੋਗਰਾਮ ਨਹੀਂ ਸੀ ਰਿਹਾ। ਸੋ ਵਾਪਸ ਲਾਹੌਰ ਜਾਣ ਦੀ ਹੀ ਮਜਬੂਰੀ ਸੀ। ਸਤਿਗੁਰੂ ਜੀ ਨੇ ਮੈਨੂੰ ਨਾਲ ਲੈ ਲਿਆ ਅਤੇ ਅਸੀਂ ਰਾਤੀਂ 8.30 ਵਜੇ ਦੇ ਲਾਗ ਚਾਗ, ਚੱਲਣ ਵਾਲੀ ਰੇਲ ਤੇ ਵਾਪਸ ਲਾਹੌਰ ਪਹੁੰਚੇ।

ਲਾਹੌਰ ਜਾ ਕੇ ਵੀ ਬਹੁਤ ਕੋਸ਼ਸ਼ ਕੀਤੀ ਕੋਈ ਟੈਕਸੀ ਮਿਲੇ ਜਾਂ ਕਿਸੇ ਸਿੱਖ ਅਥਵਾ ਮਿੱਤਰ ਦੀ ਕਾਰ ਮਿਲੇ। ਸ. ਕਰਤਾਰ ਸਿੰਘ ਪੱਥਰਾਂ ਵਾਲੇ ਤੇ ਹੋਰਨਾਂ ਦੇ ਦਰਵਾਜ਼ੇ ਵੀ ਰਾਤ ਭਰ ਖੜਕਾਂਦੇ ਰਹੇ, ਪਰ ਗੱਲ ਨ ਬਣੀ। ਰਾਤ ਨਵੰਬਰ ਦੀ। ਠੰਢ ਵੀ ਬਹੁਤ। ਹਾਰ ਕੇ ਰੇਲ ਦੁਆਰਾ ਲੁਧਿਆਣੇ ਜਾਣਾ ਤੈਅ ਹੋਇਆ। ਅੱਧੀ ਰਾਤ ਤੋਂ ਬਾਅਦ 2.30 ਵਜੇ ਇਕ ਡਾਕ ਗੱਡੀ ਨੇ ਚੱਲਣਾ ਸੀ। ਸਾਰੇ ਜਤਨ ਛੱਡ ਕੇ ਅਸੀਂ ਸਟੇਸ਼ਨ ਤੇ ਆਏ। ਬਿਨਾਂ ਕੱਪੜਿਆਂ ਤੋਂ ਠੁਰਠੁਰ ਕਰਨ ਵਾਲੀ ਹਾਲਤ ਸੀ।

ਏਧਰ ਓਧਰ ਨਜ਼ਰ ਘੁਮਾ ਕੇ, ਅੰਤ ਇਕ ਚਾਹ ਵਾਲੇ ਖੋਖੇ ਦੀ ਸ਼ਰਨ ਲਈ। ਉਸ ਵਿਚ ਬੈਠਿਆਂ ਕੁਛ ਨਿੱਘ ਮਹਿਸੂਸ ਕੀਤਾ ਤਾਂ ਖੋਖਾ ਮਾਲਕ ਨੇ ਸਾਨੂੰ ਚਾਹ ਬਾਰੇ ਪੁੱਛਿਆ। ਸਾਡੇ ਵਲੋਂ ਨਾਂਹ ਸੁਣ ਕੇ ਉਸ ਦੇ ਮਨ ਦੀ ਦਸ਼ਾ ਹੋਰ ਹੋ ਗਈ। ਉਸ ਦੇ ਖ਼ਿਆਲ ਵਿਚ ਉਹਦੇ ਗਾਹਕਾਂ ਦੀ ਥਾਂ ਅਸੀਂ ਨਾਜਾਇਜ਼ ਹੀ ਮੱਲੀ ਬੈਠੇ ਸਾਂ। ਹਾਲਾਤ ਵੇਖ ਅਸੀਂ ਖੋਖੇ ਦਾ ਨਿੱਘ ਤਿਆਗ ਫਿਰ ਠੰਡ ਦੇ ਥਪੇੜਿਆਂ ਵਿਚ ਆ ਨਿਕਲੇ।

ਪਲੇਟਫਾਰਮ ਤੇ ਇਕ ਗੱਡੀ ਲਗੀ ਹੋਈ ਵੇਖ ਅਸੀਂ ਉਸ ਦੇ ਆਖਰੀ ਡੱਬੇ ਵਿਚ ਜਾ ਵੜੇ, ਸੋਚਿਆ, ਕੁਝ ਤਾਂ ਨਿੱਘ ਮਿਲੇਗਾ ਹੀ। ਪਰ ਅਸੀਂ ਅਜੇ ਸੁਤ ਸਾਤ ਹੋ ਰਹੇ ਸਾਂ ਕਿ ਗੱਡੀ ਨੇ ਵਿਸਲ ਮਾਰੀ ਤੇ ਤੁਰ ਪਈ। ਅਸੀਂ ਜੀ ਭਿਆਣੇ ਉਤਰੇ ਅਤੇ ਫਿਰ ਰੇਲਵੇ ਪੁਲ ਦੀ ਓਟ ਵਿਚ ਬੈਠ ਠੰਢ ਭਾਗਦਿਆਂ 2.30 ਵਜੇ ਵਾਲੀ ਡਾਕ ਦੀ ਉਡੀਕ ਕਰਨ ਲਗੇ।

ਗੱਡੀ ਆਈ ਤਾਂ ਸਵਾਰੀਆਂ ਦੇ ਨਿੱਘ ਨਾਲ ਸਾਨੂੰ ਕੁਛ ਸੁਖ ਅਨੁਭਵ ਹੋਇਆ ਤੇ 7.30 ਅਸੀਂ ਰੇਲ ਦੁਆਰਾ ਲੁਧਿਆਣੇ ਪਹੁੰਚ ਗਏ। ਏਥੋਂ ਮਹਿੰਗੇ ਸਸਤੇ ਮੁੱਲੋਂ ਟੈਕਸੀ ਲੈ ਅਸੀਂ 9.00 ਵਜੇ ਤਕ ਭੈਣੀ ਸਾਹਿਬ ਪਹੁੰਚ ਗਏ। ਤਦ ਤਕ ਸੁਨੇਹਾ ਮਿਲ ਚੁੱਕਾ ਸੀ ਕਿ ਜਵਾਹਰ ਲਾਲ ਜੀ ਭੈਣੀ ਸਾਹਿਬ ਨਹੀਂ ਆ ਰਹੇ। ਹੁਣ ਅਸੀਂ ਉਨ੍ਹਾਂ ਨੂੰ ਲੁਧਿਆਣੇ ਮਿਲੀਏ।

ਨਹਾ ਧੋ, ਪ੍ਰਸ਼ਾਦ ਛਕ ਅਸੀਂ ਲੁਧਿਆਣੇ ਨੂੰ ਹੋ ਪਏ। ਕਿਸੇ ਲੇਟ ਪ੍ਰੋਗਰਾਮ ਅਧੀਨ ਪੰਡਿਤ ਜਵਾਹਰ ਲਾਲ ਜੀ ਨੇ ਖ਼ਿਮਾ ਮੰਗੀ ਅਤੇ ਨਨਕਾਣੇ ਤਕ ਨਾਲ ਹੀ ਰਹਿਣ ਲਈ ਆਖਿਆ। ਏਧਰੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਵੀ ਸਾਨੂੰ ਇਹੋ ਹੁਕਮ ਸੀ ਅਤੇ ਹੁਣ ਸਾਡੇ ਪਾਸ ਲਾਲ ਸਿੰਘ ਡਰਾਈਵਰ ਤੇ ਕਾਰ ਆਪਣੀ ਸੀ।

ਲੋਕਾਂ ਨੂੰ ਨਹਿਰੂ ਜੀ ਦੇ ਨਨਕਾਣੇ ਸਾਹਿਬ ਪਹੁੰਚਣ ਦਾ ਪਤਾ ਲਗ ਚੁੱਕਾ ਸੀ ਅਤੇ ਰਸਤਾ ਮਾਲੂਮ ਹੋ ਗਿਆ ਸੀ। ਥਾਂ ਥਾਂ ਦੇਸ਼ ਦੇ ਉੱਚਤਮ ਨੇਤਾ ਦੇ ਸੁਆਗਤ ਕਰਨ ਲਈ ਫੁੱਲਾਂ ਨਾਲ ਸ਼ਿੰਗਾਰੇ ਗੇਟ ਬਣੇ ਹੋਏ ਸਨ। ਜਵਾਹਰ ਲਾਲ ਜੀ ਨੂੰ ਤੁਰਦੇ ਕਰਦਿਆਂ ਲੁਧਿਆਣੇ ਹੀ ਰਾਤ ਦੇ 7-8 ਵਜ ਗਏ। ਪਰ ਲੋਕ ਤਾਂ ਕਦੋਂ ਦੀ ਉਡੀਕ ਲਾਈ ਬੈਠੇ ਸਨ, ਹਿੱਲਣ ਦਾ ਨਾਂ ਹੀ ਨ ਲੈਣ। ਅੱਗੇ-ਅੱਗੇ ਸਾਡੀ ਕਾਰ ਪਿੱਛੇ-ਪਿੱਛੇ ਨਹਿਰੂ ਜੀ ਦੀ ਗੱਡੀ। ਹੋਰ ਨਾਲ ਕੌਣ-ਕੌਣ ਸਨ ਸਾਨੂੰ ਕੋਈ ਪਤਾ ਨਹੀਂ। ਪਿੰਡਾਂ ਦੇ ਲੋਕ ਸਾਡੀ ਗੱਡੀ ਨਹਿਰੂ ਜੀ ਦੀ ਸਮਝ ਰੋਕਣ, ਅਸੀਂ ਦੱਸੀਏ ਉਹ ਪਿੱਛੇ ਆ ਰਹੇ ਹਨ। ਜਗਰਾਉਂ, ਮੋਗਾ, ਫੀਰੋਜ਼ਪੁਰ ਵਿਚੋਂ ਸੁਆਗਤ ਲੈਂਦੇ ਅਸੀਂ ਰਾਤੀਂ ਕਿਤੇ 12-1 ਵਜੇ ਜਾ ਕੇ ਕਸੂਰ ਪੁੱਜੇ।

ਹਰੀ ਸਿੰਘ ਨੇ ਦੱਸਿਆ : ਮੈਂ ਤਾਂ ਕਦੇ ਏਨੀ ਬੇਆਰਾਮੀ ਝੱਲੀ ਨਹੀਂ ਸੀ। ਪਰ ਇਨ੍ਹਾਂ ਸਤਿਗੁਰਾਂ ਨੂੰ ਰਤਾ ਭਰ ਵੀ ਤਕਲੀਫ਼ ਨ, ਜਿਹੜੇ ਸਭ ਸਹੂਲਤਾਂ ਦੇ ਮਾਲਿਕ ਸਨ। ਪਰ ਮੈਨੂੰ ਉਤੋੜਿੱਤੀ ਦੋ ਰਾਤਾਂ ਦੀ ਭੱਜ ਨੱਠ ਅਤੇ ਉਨੀਂਦੇ ਨੇ ਬੁਖ਼ਾਰ ਚੜ੍ਹਾ ਦਿੱਤਾ। ਮੈਂ ਤਾਂ ਬੇਅੰਤ ਜੀ ਤੋਂ ਆਗਿਆ ਲੈ ਲਈ ਅਤੇ ਕਸੂਰ ਹੀ ਰਹਿ ਪਿਆ। ਭੁੱਖਣ ਭਾਣੇ ਲਾਲ ਸਿੰਘ ਨੇ ਦੋ ਬੇਹੀਆਂ ਰੋਟੀਆਂ ਪਾਣੀ ਨਾਲ ਅੰਦਰ ਲੰਘਾ ਅਕਾਲਪੁਰਖ ਦਾ ਸ਼ੁਕਰ ਕੀਤਾ ਅਤੇ ਇਹ ਸਤਿਗੁਰੂ ਜੀ ਅੱਗੇ ਹੋ ਕੇ ਲਾਹੌਰੋਂ ਨਨਕਾਣਾ ਸਾਹਿਬ ਲਈ ਨਹਿਰੂ ਜੀ ਦੀ ਅਗਵਾਈ ਕਰਦੇ ਰਹੇ।

ਅਕਾਲੀ ਲੀਡਰਸ਼ਿਪ ਅੰਗਰੇਜ਼ਾਂ ਦੇ ਇਸ਼ਾਰਿਆਂ ਤੇ ਨੱਚਦੀ ਨਹਿਰੂ ਜੀ ਨੂੰ ਗੁਰਦੁਆਰੇ ਮੱਥਾ ਟੇਕਣ ਤਾਂ ਦਿੱਤਾ ਪਰ ਆਪਣੇ ਦੀਵਾਨਾਂ ਵਿਚ ਤਕਰੀਰ ਨ ਕਰਨ ਦਿੱਤੀ। ਉਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਧਰਮਸਾਲਾ ਵਿਚ ਜਿਥੇ ਕੂਕਿਆਂ ਦਾ ਭਰਪੂਰ ਦੀਵਾਨ ਸੀ, ਨਹਿਰੂ ਜੀ ਨੂੰ ਬੁਲਾ ਕੇ ਤਕਰੀਰ ਕਰਵਾਈ ਅਤੇ ਸਮੁੱਚੇ ਨਾਮਧਾਰੀਆਂ ਅਤੇ ਨਹਿਰੂ ਪ੍ਰੇਮੀਆਂ ਨੇ ਜਵਾਹਰ ਲਾਲ ਜੀ ਦੇ ਲੰਮੇ ਅਤੇ ਨਿਰਭੈ ਲੈਕਚਰ ਨੂੰ ਸੁਣਿਆ।

ਏਨੀ ਗੱਲ ਕਹਿ ਕੇ ਸ. ਹਰੀ ਸਿੰਘ ਨੇ ਕਿਹਾ : ਸਾਨੂੰ ਇਹ ਰਾਤ ਕਦੇ ਨਹੀਂ ਭੁੱਲੀ। ਸਤਿਗੁਰੂ ਜੀ ਨੂੰ ਤਾਂ ਰੇਲਗੱਡੀ ਦਾ ਨਾਮ ਤੇ ਸਮਾਂ ਤਕ ਯਾਦ ਹੈ। ਸੁਆਦਲੀ ਗੱਲ ਇਹ ਕਿ ਉਨ੍ਹਾਂ ਨੂੰ ਅਕੇਵੇਂ ਥਕੇਵੇਂ ਦਾ ਉੱਕਾ ਅਹਿਸਾਸ ਨਹੀਂ ਸੀ।

ਕਥਾ, ਨਾਮ ਸਿਮਰਨ ਅਤੇ ਕੀਰਤਨ ਗੁਰੂ ਕੀ ਹਜ਼ੂਰੀ ਵਿਚ। ਅੱਜ ਜੁ ਮਲ੍ਹਾਰ ਰਾਗ ਵਿਚ ਚਾਰ ਤਾਰ ਨਾਲ ਪਹਿਲਾ ਧ੍ਰੁਪਦ ਗੰਵਿਆਂ ਉਸ ਬਾਰੇ ਸਤਿਗੁਰਾਂ ਦੱਸਿਆ ਕਿ ਇਹ ਉਸਤਾਦ ਭਾਈ ਹਰਨਾਮ ਸਿੰਘ ਹੁਰਾਂ ਸਿਖਾਇਆ ਸੀ। ਸ਼ਬਦ ਹਨ : ਘਨਹਰ ਬਰਸ ਸਗਲ ਜਗ ਛਾਇਆ। ਦੂਜਾ ਸ਼ਬਦ : ਮਨ ਮੇਰੇ ਹਰਿ ਕੇ ਚਰਨ ਰਵੀਜੈ। ਇਹ ਵੀ ਰਾਗ ਮਲ੍ਹਾਰ ਤਾਰ 3 ਵਿਚ।

ਦੀਵਾਨ ਦੀ ਅਰਦਾਸ ਪਿਛੋਂ ਸਤਿਗੁਰੂ ਜੀ ਨੇ ਹਰਭਜਨ ਸਿੰਘ ਸਿਤਾਰ ਮੋਹਣ-ਸੁਖਦੇਵ, ਪਿੰਕੀ ਆਦਿ ਨੂੰ ਕੋਠੀ ਬੁਲਾਇਆ ਅਤੇ ਇਨ੍ਹਾਂ ਨੂੰ ਮਲ੍ਹਾਰ ਦੀ ਹੋਰੀ ਵਿਚ ਦਸਮੇਸ਼ ਜੀ ਦਾ ਕੱਲ੍ਹ ਵਾਲਾ ਸ਼ਬਦ ਸਿਖਾਇਆ : "ਸਾਵਨੁ ਮਾਹ ਲਗਯੋ ਬਰਸਾਵਨ"

5.45 ਵਜੇ ਸਤਿਗੁਰੂ ਜੀ ਨਹਿਰ ਤੇ ਚਲੇ ਗਏ।

## 24 ਜੁਲਾਈ 1982, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ

### ਅਰਦਾਸ ਕੌਣ ਕਰੇ ?

ਹਰਬੰਸ ਸਿੰਘ ਘੁੱਲਾ ਕੱਲ੍ਹ ਸਵੇਰ ਦਾ ਦਿੱਲੀ ਉਸਤਾਦ ਪਿਆਰਾ ਸਿੰਘ ਵਲ ਗਿਆ ਹੈ। ਵਾਰ ਉਸ ਦੇ ਪਿਤਾ ਸੰਤ ਦਰਸ਼ਨ ਸਿੰਘ, ਸੁਖਦੇਵ ਸਿੰਘ, ਮੋਹਣ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਨੇ ਲਗਾਈ। ਸਤਿਗੁਰੂ ਜੀ ਨੇ ਹੱਥ ਜੋੜ ਕੇ ਇਸ਼ਾਰੇ ਨਾਲ ਸੰਤ ਤਰਸੇਮ ਸਿੰਘ ਨੂੰ ਇਸ਼ਾਰਾ ਕੀਤਾ ਕਿ ਪੂਰਬਾ ਕਿਥੇ ਹੈ ? ਉਸ ਕੀ ਦੱਸਿਆ ਇਹ ਤਾਂ ਪਤਾ ਨਹੀਂ ਲਗਾ, ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਪਾਠ ਸਮਾਪਤ ਕਰ ਕੇ ਸੁਖਦੇਵ ਸਿੰਘ ਗਾਇਕ ਨੂੰ ਅਰਦਾਸ ਕਰਨ ਦਾ ਇਸ਼ਾਰਾ ਕੀਤਾ। ਬੱਚੇ ਨੇ ਸੁਹਣੀ ਅਰਦਾਸ ਕੀਤੀ, ਬਿਨਾਂ ਅਟਕ ਭਟਕ ਤੋਂ।

### ਮਿਸ਼ਰਾ ਬੰਧੂਆਂ ਨੂੰ ਪਿਆਰ

ਮੋਹਣ-ਸੁਖਦੇਵ ਦਿਨੇ ਮਿਲੇ ਤਾਂ ਮੋਹਣ ਸਿੰਘ ਨੇ ਦੱਸਿਆ ਕਿ ਆਪਣੇ 'ਗੁਰੂ ਜੀ' ਦੀ ਚਿੱਠੀ ਸਤਿਗੁਰੂ ਜੀ ਨੂੰ ਪੜ੍ਹਨ ਲਈ ਦਿੱਤੀ ਤਾਂ ਹਜ਼ੂਰ ਨੇ ਸੁਖਦੇਵ ਸਿੰਘ ਨੂੰ ਆਗਿਆ ਕੀਤੀ 'ਉਹ ਕਿਤੋਂ ਚਾਰ ਕਿਲੋ ਦੇਸੀ ਘਿਉ ਦਿੱਲੀ ਰਾਜਨ ਮਿਸ਼ਰਾ ਨੂੰ ਦੇਣ ਲਈ ਲੈ ਜਾਵੇ, ਪੈਸੇ ਇਹਨਾਂ ਤੋਂ ਲੈ ਜਾਵੇ।' ਸਤਿਗੁਰੂ ਜੀ ਨੇ ਮਿਸ਼ਰਾ ਬੰਧੂਆਂ ਨੂੰ ਆਪਣੇ ਪਿਆਰ ਨਾਲ ਨਿਹਾਲ ਕੀਤਾ ਹੋਇਆ ਹੈ।

ਅੱਜ ਮੈਂ ਕਥਾ ਸਮੇਂ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਸਾਂ ਪਰ ਹਜ਼ੂਰ ਨੇ ਨਾ ਕਥਾ ਅਤੇ ਨਾ ਨਿਤਨੇਮ ਵਿਚ ਹੀ ਦਰਸ਼ਨ ਦਿੱਤੇ। ਕੀਰਤਨ ਸਮੇਂ ਆਪ ਆਏ ਤਾਂ ਦੱਸਿਆ : ਅੱਜ ਇਕ ਘੰਟੇ ਦਾ ਭੁਲੇਖਾ ਲੱਗ ਗਿਆ ਹੈ, ਸਮੇਂ ਸਿਰ ਪਹੁੰਚਿਆ ਨਹੀਂ ਗਿਆ।

### ਸੰਤ ਹਰਨਾਮ ਸਿੰਘ ਰੋਡੇ ਰਾਹੀਂ ਸੰਦੇਸ਼

ਦੀਵਾਨ ਸਮੇਂ ਸੰਤ ਹਰਨਾਮ ਸਿੰਘ ਰੋਡੇ ਸਾਊਥਾਲ ਵਾਲੇ ਦਰਸ਼ਨ ਕਰਨ ਆਏ। ਉਨ੍ਹਾਂ 28.7.82 ਨੂੰ ਵਾਪਸੀ ਲਈ ਜਹਾਜ਼ ਫੜਨਾ ਹੈ। ਯੂ. ਕੇ. ਵਾਸਤੇ। ਉਨ੍ਹਾਂ ਆਗਿਆ ਮੰਗੀ। ਦੀਨ ਦਿਆਲ ਨੇ ਯੂ. ਕੇ. ਦੀ ਸੰਗਤ ਦੇ ਨਾਂ ਸੰਦੇਸ਼ ਦਿੱਤਾ। ਇਕ ਘੰਟਾ ਨਾਮ ਸਿਮਰਨ-ਰੋਜ਼ਾਨਾ, ਹਫਤੇ ਵਿਚ ਇਕ ਵਾਰ ਸਮੂਹਿਕ ਜ਼ਰੂਰੀ ਹੈ।

ਅੱਜ ਸਤਿਗੁਰੂ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਸਵੈਯਾ ਜਿਸ ਦੀ ਬੰਦਸ਼ ਇਹਨਾਂ ਤਿਆਰ ਕੀਤੀ, ਬੱਚਿਆਂ ਨੇ ਸੁਣਾਇਆ। ਦੂਜਾ ਸ਼ਬਦ 'ਬੂੰਦਨ ਮੇਘ ਭਲੀ ਛਬਿ ਪਾਣੀ।' ਤੇ ਤੀਜਾ 'ਹਰਿ ਜਨ ਬੋਲਤ ਸ੍ਰੀ ਰਾਮ ਨਾਮ' 3 ਤਾਲ ਰਾਗ ਮਲਾਰ ਵਿਚ ਹੀ।

### ਸੰਤ ਨਿਰਮਲ ਸਿੰਘ ਬਰਮਿੰਘਮ

ਸਤਿਗੁਰੂ ਜੀ ਦੇ ਨਹਿਰ ਤੇ ਜਾਣ ਸਮੇਂ ਤਕ ਸੰਤ ਨਿਰਮਲ ਸਿੰਘ ਬਰਮਿੰਘਮ ਵਾਲਾ ਆ ਗਿਆ। ਇਹ ਸੱਜਣ 20.7.82 ਦਾ ਅੰਮ੍ਰਿਤਸਰ ਆ ਕੇ ਉਤਰਿਆ ਹੋਇਆ ਹੈ। ਲੋਹੀਆਂ ਖਾਸ, ਪਿੰਡ ਵਲੋਂ ਹੋ ਕੇ ਆਇਆ ਹੈ, ਹੁਣ ਦੋ ਤਿੰਨ ਦਿਨ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਚਾਹੁੰਦਾ ਹੈ। ਇਸ ਦੀ ਵੱਡੀ ਲੜਕੀ ਦਾ ਅਨੰਦ ਕਾਰਜ 1976 ਈ: ਵਿਚ ਸ਼੍ਰੀ ਸੁਰਜੀਤ ਸਿੰਘ ਮੱਤੂ ਨਾਲ ਕੀਤਾ ਸੀ। ਜੁ ਸਤਿਗੁਰੂ ਜੀ ਦੇ ਕੀਰਤਨ ਸਮੇਂ ਤਬਲਾ ਵਜਾਂਦਾ ਰਿਹਾ ਸੀ। ਦੂਜੀ ਲੜਕੀ ਵੀ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਸੰਤ ਅਮਰ ਸਿੰਘ ਢੋਡਾ ਨਵੀਂ ਦਿੱਲੀ ਦੀ ਨੂੰਹ ਬਣੀ ਹੈ।

ਦਿਨੇ ਇਕ ਵਾਰ ਹਲਕਾ ਜਿਹਾ ਮੀਂਹ ਬਰਸ ਹਟਿਆ ਹੈ।

### ਮਛਰਾਂ ਵਿਚ ਦੁਹਤੇ ਨਾਲ

ਸੰਤ ਕਲ੍ਹੇ ਦਾ ਪਤਾ ਕਰਨ ਨਿਕਲਿਆ ਮੈਂ ਨਵੀਂ ਕੋਠੀ ਦੇ ਸਿਹਨ ਵਿਚ ਚਲਾ ਗਿਆ। ਡਿਊਟੀ ਤੇ ਖਲੋਤੇ ਪਹਿਰੇਦਾਰ ਨੂੰ ਮਛਰ ਕਟ ਕਟ ਤੰਗ ਕਰ ਰਹੇ ਸਨ। ਉਹ ਬਾਰ ਬਾਰ ਲੱਤਾਂ ਚੁਕਦਾ, ਧਰਦਾ। ਪਰ੍ਹਾਂ ਨਾਲ ਹੀ ਅਨ੍ਹੇਰੇ ਵਿਚ ਸਤਿਗੁਰੂ ਜੀ ਸਧਾਰਣ ਮੰਜੀ ਤੇ ਬੈਠੇ ਸਨ। ਆਪ ਨੂੰ ਦੁਹਤਾ ਮਗਰੋਂ ਕਮਰੇ ਤੋਂ ਧੱਕੇ ਲਾਂਦਾ ਜਿਵੇਂ ਮੰਜਿਓਂ ਉਤਾਰਨ ਦੀ ਕੋਸ਼ਿਸ਼ ਕਰ ਰਿਹਾ ਹੋਵੇ। ਮਾਤਾ ਜੀ, ਬੀਬੀ ਜੀ, ਸੰਤ ਜਗਤਾਰ ਸਿੰਘ ਜੀ, ਬੀਬਾ ਜੀ, ਸ. ਜਸਵੰਤ ਸਿੰਘ ਕੱਲਾ ਆਦਿ ਦੁਹਤੇ ਕਾਕੇ ਦੀ ਮੌਜ ਵੇਖ ਰਹੇ ਸਨ। ਸਤਿਗੁਰੂ ਜੀ ਇਸ ਮਛਰ ਸਮੇਂ ਵਿਚ ਵੀ ਜੀ ਲਾਈ ਬੈਠੇ ਸਨ ਦੁਹਤੇ ਨਾਲ। ਮੈਂ ਤਾਂ ਬਿਨਾਂ ਕੱਲ੍ਹੇ ਦੇ ਸੁਆਦ ਭੰਗ ਕੀਤਿਆਂ, ਮਛਰੋਂ ਡਰਦਾ ਨਿਕਲ ਆਇਆ।

## 25 ਜੁਲਾਈ 1982, ਐਤਵਾਰ
## ਸ਼੍ਰੀ ਭੈਣੀ ਸਾਹਿਬ

ਸ੍ਰੀ ਹਜ਼ੂਰ ਸਤਿਗੁਰੂ ਜੀ ਦੇ ਸਨਮੁਖ ਆਸਾ ਦੀ ਵਾਰ ਦਾ ਸੁਕੀਰਤਨ ਸੰਤ

ਦਰਸ਼ਨ ਸਿੰਘ, ਸੁਖਦੇਵ ਸਿੰਘ, ਮੋਹਣ ਸਿੰਘ, ਸੁਖਵਿੰਦਰ ਸਿੰਘ ਪਿੰਕੀ ਆਦਿ ਕਰ ਰਹੇ ਹਨ। ਪਰ ਅੱਜ ਤਾਂ ਮੈਂ ਪਿੰਕੀ ਨੂੰ ਪਹਿਲੀ ਵਾਰ ਸਲੋਕਾਂ ਦੇ ਗਾਇਨ ਵਿਚ ਭਾਗ ਲੈਂਦੇ ਵੇਖਿਆ।

ਵਾਰ ਤੋਂ ਪਿਛੋਂ ਸ਼੍ਰੀ ਮੋਹਣ ਸਿੰਘ - ਸੁਖਦੇਵ ਸਿੰਘ ਤੇ ਸ਼੍ਰੀ ਹਰਭਜਨ ਸਿੰਘ ਸਿਤਾਰ ਦਿੱਲੀ ਜਾ ਰਹੇ ਹਨ ਅਤੇ ਨਾਲ ਹੀ ਸਤਿਗੁਰੂ ਜੀ ਦਾ ਮਿਸ਼ਰਾ ਬੰਧੂਆਂ ਪ੍ਰਤੀ ਪਿਆਰ, 300/- ਦੇਸੀ ਘਿਓ ਲਈ ਜਾ ਰਿਹਾ ਹੈ।

## ਸਤਿਗੁਰੂ ਜੀ ਦਾ ਮਾਪ

ਪੂਰਬਾ ਮਹਿੰਦਰ ਸਿੰਘ ਕੇ ਘਰ ਗਿਆਂ, ਮੈਨੂੰ ਇਕ ਐਸੀ ਕਾਪੀ ਨਜ਼ਰ ਪੈ ਗਈ ਜਿਸ ਉਤੇ ਕਿਸੇ ਨੇ ਸ੍ਰੀ ਸਤਿਗੁਰੂ ਜੀ ਦੇ ਬਸਤਰਾਂ ਦਾ ਮਾਪ ਲਿਖਿਆ ਹੋਇਆ ਸੀ। ਮੈਂ ਅੱਖ ਬਚਾ ਕੇ, ਪੂਰਬਾ ਪਤਨੀ ਦੇ ਰਸੋਈ ਵਿਚ ਗਿਆਂ ਮਾਪ, ਨੋਟ ਕਰ ਲਿਆ ਜੁ ਇਸ ਪਰਕਾਰ ਹੈ :

ਕੁਰਤਾ—ਨੀਵਾਂ $26\frac{1}{2}$", ਬਾਜੂ 23" ਤੀਰਾ $15\frac{1}{2}$", ਗਲਾ $15\frac{3}{4}$", ਛਾਤੀ 36" $19\frac{1}{2}$ ਤਿਆਰ, ਕਮਰ $29\frac{1}{4}$, $17\frac{1}{2}$ ਤਿਆਰ ਜੇਬ ਦਾ ਮੂੰਹ $2\frac{1}{2}$ ਦੇਂਤ $31\frac{1}{2}$"।

ਪਜਾਮਾ—ਕੁੰਦਾ 23", ਪਿੰਨੀ $12\frac{1}{2}$", ਅੱਡੀ $13\frac{1}{2}$", ਲੰਬਾਈ 40"।

## ਸਹਿਪਾਠੀ ਕਨਵੈਨਸ਼ਨ

ਪਿਛਲੇ ਦਿਨੀਂ ਸਤਿਗੁਰੂ ਜੀ ਨੇ ਆਪਣੇ ਬਾਲ ਸਹਿਪਾਠੀਆਂ ਦੀ ਕਨਵੈਨਸ਼ਨ (ਇਕੱਠ) ਕਰਨ ਬਾਰੇ ਖਿਆਲ ਦਿੱਤਾ ਸੀ। ਮੈਂ ਸਹਿਪਾਠੀਆਂ ਦੇ ਨਾਵਾਂ ਦੀ ਫਹਿਰਿਸਤ ਵਿਚ 36 ਕੁ ਨਾਮ ਦਰਜ ਕਰ ਸਕਿਆ। ਹਾਲਾਂਕਿ ਕੁਲ ਵਿਦਿਆਰਥੀ 70-80 ਦੇ ਕਰੀਬ ਸਨ। ਕਈ ਤਾਂ ਇਹਨਾਂ 'ਚੋਂ ਸੁਰਗ ਵੀ ਸਿਧਾਰ ਚੁੱਕੇ ਸਨ। ਸੰਤ ਜੋਗਾ ਸਿੰਘ (ਸੰਤ ਨਗਰ - ਸਰਸਾ) ਦੀ ਮਦਦ ਨਾਲ 10 ਨੰਬਰ ਹੋਰ ਵਧ ਗਏ।

## ਮਾਲਿਸ਼ ਦਾ ਤਰੀਕਾ

ਅਤੇ ਅੱਜ ਇਹਨਾਂ ਨਾਵਾਂ ਦੀ ਫਹਿਰਿਸਤ ਲੈ ਕੇ, ਆਪ ਜੀ ਦੇ ਮਾਲਿਸ਼ ਕਰਵਾਂਦਿਆਂ ਹੀ 69 ਨੰ: ਕਮਰੇ ਵਿਚ ਚਲਾ ਗਿਆ। ਕੁਰਤੇ ਸਮੇਤ, ਮੂਧੇ ਪਏ ਸ੍ਰੀ ਹਜ਼ੂਰ ਦੋ ਦੂਹਾਂ ਕਮਲ ਕੋਮਲ ਚਰਨਾਂ ਨੂੰ ਸੰਤ ਜਗਤਾਰ ਸਿੰਘ ਜੀ ਪਨਿਹਾਰੀ ਤੇ ਸੰਤ ਬਲਕਾਰ ਸਿੰਘ ਸੇਵਕ, ਸ. ਗੁਰਚੈਨ ਸਿੰਘ ਦੇ ਸੁਝਾਏ ਤਰੀਕੇ ਅਨੁਸਾਰ, ਥੋੜ੍ਹੀ-ਥੋੜ੍ਹੀ ਥਾਂ ਨੂੰ ਮਸਲ-ਮਸਲ ਬਰਾਬਰ ਮਾਲਸ਼ ਹੋ ਰਹੀ ਸੀ। ਲਤਾਂ ਦੀ ਵੰਨੀਂ ਬੈਠਾ ਪੂਰਬਾ ਦੋ ਜਿਲਦਾਂ ਮਹਾਨ ਕੋਸ਼ ਦੀ ਵੇਖ-ਪੜਚੋਲ ਰਿਹਾ ਸੀ। ਸੰਤ ਗੁਰਤੇਜ ਸਿੰਘ ਸ਼ਨਾਨ-ਸੇਵਕ ਵੀ ਇੰਤਜ਼ਾਰ 'ਚ ਬੈਠਾ ਸੀ। ਪਰ੍ਹਾਂ ਮਾਤਾ ਜੀ ਕਿਸੇ ਨਾਲ ਬਚਨ ਕਰ ਰਹੇ ਸਨ। ਉਨ੍ਹਾਂ ਦੇ ਗਿਆਂ ਹੀ ਸਤਿਗੁਰੂ ਜੀ ਨੇ ਕੁਰਤਾ ਲਾਹ ਮਾਲਸ਼ ਕਰਵਾਈ।

## ਫਿਰ ਕਨਵੈਨਸ਼ਨ ਬਾਰੇ

ਮੈਂ ਦੀਨ ਦਿਆਲ ਨੂੰ ਸਾਬਕਾ ਵਿਦਿਆਰਥੀਆਂ ਦੀ ਫਹਿਰਿਸਤ ਸੁਣਾਈ। ਬਚਪਨ ਦੀਆਂ ਅਨੇਕਾਂ ਯਾਦਾਂ ਜਿਵੇਂ ਸਤਿਗੁਰੂ ਜੀ ਦੇ ਸਨਮੁਖ ਹੋ ਉਠੀਆਂ। ਕੁਝ ਇਕ ਨਾਲ ਮੇਰੀ ਸਾਂਝ ਪੁਆਈ। ਮੈਨੂੰ ਵੀ ਬਚਪਨ ਦੀਆਂ ਕੁਛ ਯਾਦਾਂ ਆਈਆਂ। ਸਤਿਗੁਰੂ ਜੀ ਨੇ ਬਚਨ ਕੀਤਾ : ਭਾਵੇਂ ਕਵੀ ਹੋਰੀਂ ਅਤੇ ਹੋਰ ਵੀ ਮੇਰੇ ਨੇੜੇ ਦੇ ਨਾਰਾਜ਼ ਹੋਣ ਜਾਂ ਚੰਗਾ ਨ ਸਮਝਣ, ਪਰ ਮੈਂ ਬਾਲ ਸਹਿਪਾਠੀਆਂ ਦੀ ਕਨਵੈਨਸ਼ਨ ਦਾ ਆਗੂ ਮਹਾਰਾਜ (ਬੀਰ ਸਿੰਘ) ਜੀ ਨੂੰ ਹੀ ਬਣਾਵਾਂਗਾ।

ਅਤੇ ਮੈਨੂੰ ਆਗਿਆ ਹੋਈ, ਇਸ ਫਹਿਰਿਸਤ ਦੀ ਇਕ ਕਾਪੀ ਆਪ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨੂੰ ਦੇ ਦਿਆਂ। ਉਹ ਕਦੇ ਕਦੇ ਧਿਆਨ ਵਿਚ ਲਿਆਉਂਦਾ ਰਹੇ। ਸਹਿਪਾਠੀਆਂ ਦੇ ਐਡਰੈੱਸ ਮਾਲੂਮ ਕਰਨੇ ਹਨ, ਅਤੇ ਫਿਰ ਇਕ ਫਹਿਰਿਸਤ ਟਾਈਪ ਕਰਵਾ ਕੇ ਸਭ ਨੂੰ ਭੇਜਾਂਗੇ ਤਾਕਿ ਜੇ ਕੋਈ ਨਾਮ ਰਹਿ ਗਿਆ ਹੋਵੇ ਤਾਂ ਫਹਿਰਿਸਤ ਪ੍ਰਾਪਤ ਕਰਤਾ ਉਹਦਾ ਨਾਂ ਤੇ ਐਡਰੈੱਸ ਲਿਖ ਭੇਜੇ।

## ਮੇਰਾ ਸੁਝਾਉ ਪ੍ਰਵਾਨ

ਏਥੇ ਬੈਠਿਆਂ ਹੀ, ਸ੍ਰੀ ਸਤਿਗੁਰੂ ਜੀ ਦੇ ਧਿਆਨ ਵਿਚ, ਮੈਂ ਰੋਜ਼ਾਨਾ ਨਾਮ ਸਿਮਰਨ ਦੇ ਘੰਟੇ ਨਾਲ, ਇਕ ਘੰਟਾ ਸੇਵਾ ਦਾ ਵੀ ਰੋਜ਼ਾਨਾ ਕਰਨ ਲਈ ਸੁਝਾਉ ਦਿੱਤਾ। ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਬਚਨ ਕੀਤਾ : ਆਸਾ ਦੀ ਵਾਰ ਤੋਂ ਸਵੇਰੇ ਉਠਦਿਆਂ ਹੀ, ਇਕ ਘੰਟਾ ਕਿਸੇ ਵੀ ਸੇਵਾ ਤੇ ਲਗਾਇਆ ਜਾਇ। ਆਪ ਜੀ ਨੇ ਸਵੇਰੇ ਹੀ ਇਹ ਆਦੇਸ਼ ਸਾਦਰ ਕਰਨ ਦਾ ਬਚਨ ਕੀਤਾ।

## ਸਰੋਵਰ ਦੀ ਕਾਰ ਸੇਵਾ ਲੁਧਿਆਣੇ ਤੋਂ

ਲਗਭਗ 12 ਵਜੇ ਮੈਂ ਸ੍ਰੀ ਰਾਮਸਰ ਸਰੋਵਰ ਨੂੰ ਨਿਕਲਿਆ। ਅਗੇ ਤਾਲਾਬ ਦੀ ਕਾਰ ਸੇਵਾ ਹੋ ਰਹੀ ਸੀ। ਲੁਧਿਆਣੇ ਦੇ ਸਿੰਘਾਂ ਦਾ ਇਕ ਟ੍ਰਕ ਪਰ੍ਹਾਂ ਖਲੋਤਾ ਸੀ। 60-70 ਸਿੰਘ ਸਿੰਘਣੀਆਂ ਤਾਲਾਬ ਦੀ ਕਾਰ ਦੇ ਦਾਬੜੇ ਇਕ ਦੂਜੇ ਨੂੰ ਫੜਾਂਦੇ ਉਪਰ ਨੂੰ ਜਾ ਰਹੇ ਸਨ। ਉਪਰ ਬੀਬੀਆਂ ਦਾ ਇਕ ਜੱਥਾ ਇਹਨਾਂ ਨੂੰ ਇਕ ਢੇਰ ਉਤੇ ਉਲਟ ਵਿਹਲਾ ਕਰ ਰਿਹਾ ਸੀ। ਸੰਤ ਜਸਬੀਰ ਸਿੰਘ, ਸੰਤ ਅੱਛਰ ਸਿੰਘ, ਸੰਤ ਅਜੀਤ ਸਿੰਘ, ਸੰਤ ਜਗਤ ਸਿੰਘ, ਬੀਬੀ ਤੇਜ ਕੌਰ ਆਦਿ ਕੁਛ ਨਾਮ ਮੈਨੂੰ ਯਾਦ ਹਨ। ਲੁਧਿਆਣੇ ਦੀ ਸੰਗਤ ਹਰ ਐਤਵਾਰ ਆਉਂਦੀ ਹੈ। ਇਹੋ ਸੰਗਤ ਪਹਿਲਾਂ ਨਹਿਰ ਤੇ ਸੇਵਾ ਕਰਨ ਜਾਂਦੀ ਸੀ, ਅੱਜ ਇਸ ਦੇ ਦਰਸ਼ਨ ਏਥੇ ਹੋ ਰਹੇ ਹਨ।

ਇਕ ਗੂੜ੍ਹੀ ਹਰੀ ਅੰਬੈਸਡਰ ਜੋ ਕਾਲੋਂ ਦੇ ਨਾਲ ਜਾ ਮਿਲਦੀ ਹੈ, ਇਸ ਦੇ ਡਰਾਈਵਰ ਸ੍ਰੀ ਰਾਮ ਨਾਰਾਇਣ ਤਿਵਾਰੀ ਨੇ ਦੱਸਿਆ ਕਿ ਇਹ ਸੇਠ ਤ੍ਰਿਲੋਕ ਸਿੰਘ ਜੀ ਦੀ ਕਾਰ 29 ਜੂਨ ਦੀ ਸੇਵਾ ਵਿਚ ਰਹਿੰਦੀ ਹੈ ਤੇ ਜਿਥੇ ਤੇ ਜਿਵੇਂ ਚਾਹੁਣ ਇਸ ਦੀ ਵਰਤੋਂ ਹੁੰਦੀ ਹੈ। ਤਿਵਾਰੀ ਅੱਜ ਸੇਠ ਤ੍ਰਿਲੋਕ ਸਿੰਘ ਜੀ ਦੀ ਇੰਤਜ਼ਾਰ ਕਰ ਰਿਹਾ ਹੈ।

ਚੰਡੀਗੜ੍ਹ ਦੇ ਸੰਤ ਮੰਗਲ ਸਿੰਘ, ਉਨ੍ਹਾਂ ਦੇ ਘਰੋਂ ਬੀਬੀ ਹਰਬੰਸ ਕੌਰ ਤੇ ਹੋਰ ਕੁਝ ਸਰੀਰ ਵੀ ਅੱਜ ਦਰਸ਼ਨ ਕਰਨ ਦੀ ਗਰਜ਼ ਨਾਲ ਭੈਣੀ ਸਾਹਿਬ ਆਏ ਹਨ ।

ਕਥਾ, ਨਾਮ ਸਿਮਰਨ ਅਤੇ ਕੀਰਤਨ ਸਮੇਂ ਦਰਸ਼ਨ ਦੇ ਕੇ ਸਤਿਗੁਰੂ ਜੀ ਰੋਗੀਆਂ ਸੋਗੀਆਂ ਤੇ ਬਿਰਧਾਂ ਨੂੰ ਦੀਦਾਰ ਦੇ ਕੇ ਨਹਿਰ ਤੇ ਜਾਣ ਵਾਲੇ ਸਨ ।

## ਜੀ ਨਹੀਂ ਕਰਦਾ ਮੱਥਾ ਟਿਕਵਾਣ ਤੇ

6 ਵਜੇ ਮੈਂ ਵੀ ਸ. ਸਵਰਨ ਸਿੰਘ ਲੁਧਿਆਣਾ ਦੀ ਜੀਪ ਉਤੇ ਸੰਤ ਜਗਤਾਰ ਸਿੰਘ ਜੀ, ਬੀਬਾ ਸਾਹਿਬ ਕੌਰ ਜੀ ਅਤੇ ਸ. ਕੱਲ੍ਹਾ ਆਦਿ ਨਾਲ ਨਹਿਰ ਤੇ ਪਹੁੰਚ ਗਿਆ । ਡੇਰੇ ਦੀ, ਖੱਬੇ ਪਾਸੇ ਨਹਿਰ ਨਾਲ ਲਗਦੀ 6-7 ਏਕੜ ਜ਼ਮੀਨ ਬਹੁਤ ਹਮਵਾਰ ਹੋ ਚੁੱਕੀ ਸੀ । ਸ੍ਰੀ ਸਤਿਗੁਰੂ ਜੀ ਬਸਤਰ ਉਤਾਰ ਮਾਲਿਸ਼ ਕਰ ਕੇ ਤਰਨ-ਕਪੜੇ ਪਹਿਨ ਕੇ ਡੇਰਿਓਂ ਬਾਹਰ ਆ ਰਹੇ ਸਨ । ਦੂਜੇ ਪਾਸਿਓਂ ਸੰਤ ਲਛਮਣ ਸਿੰਘ ਫਗਵਾੜਾ ਦੇ ਬੇਟੇ ਜੋਗਾ ਸਿੰਘ ਅਤੇ ਅਮਰਜੀਤ ਸਿੰਘ ਹੁਰੀਂ ਪਰਿਵਾਰਾਂ ਸਮੇਤ ਆ ਚਰਨੀਂ ਹੱਥ ਲਾਉਣ ਲਗੇ ਤਾਂ ਜੋਗਾ ਸਿੰਘ ਨੂੰ ਬਚਨ ਹੋਇਆ : ਟਿਕਾਅ ਲੈਂਦਾ ਹਾਂ ਮੱਥਾ, ਪਰ ਜੀ ਨਹੀਂ ਕਰਦਾ ? ਇਸ ਤੋਂ ਵੱਧ ਨ ਕੋਈ ਬਚਨ ਸਤਿਗੁਰਾਂ ਕੀਤਾ ਨਾ ਜੋਗਾ ਸਿੰਘ ਨੇ ਕੀਤਾ । ਜਦੋਂ ਸੱਚੇ ਪਾਤਸ਼ਾਹ ਨਹਿਰ-ਸ਼ਨਾਨ ਕਰ ਕੇ ਆਏ ਤਾਂ ਨਹਾਉਂਦਿਆਂ ਵੇਖ ਜੋਗਾ ਸਿੰਘ ਨੂੰ ਹੱਸ ਕੇ ਕਿਹਾ : ਆਹ ਜੋਗਾ ਸਿੰਘ ਕਿਧਰੋਂ ਆਇਆ ਏ, ਅੱਗੇ ਤਾਂ ਕੋਈ ਚਪੜਾਸੀ ਹੀ ਲਗਦਾ ਸੀ ! ਕਾਰਨ ਹੁਣ ਸਮਝ ਆਇਆ ਕਿ ਪਹਿਲਾਂ ਮੱਥਾ ਕਿਉਂ ਨਹੀਂ ਸਨ ਟਿਕਵਾਣਾ ਚਾਹੁੰਦੇ । ਜੋਗਾ ਸਿੰਘ ਪੈਂਟ ਬੁਸ਼ਰਟ ਨਾਲ ਆਇਆ ਸੀ । ਦਸਤਾਰ ਭਾਵੇਂ ਸਿੱਧੀ ਹੀ ਸੀ । ਪਰ ਸਤਿਗੁਰੂ ਜੀ ਅਜਿਹੇ ਆਦਮੀਆਂ ਕੋਲੋਂ ਏਨਾ ਬੇਪਰਵਾਹੀ ਨਾਲ ਹਜ਼ੂਰੀ ਵਿਚ ਆਉਣਾ ਪਸੰਦ ਨਹੀਂ ਕਰਦੇ ।

## ਗੁਰੂ ਗੋਬਿੰਦ ਸਿੰਘ ਯਾਦ ਆਏ

ਖਲੇ ਖਲੋਤਿਆਂ ਸਤਿਗੁਰੂ ਜੀ ਨੇ ਸਾਨੂੰ, 4-5 ਨਾਲ ਖਲੋਤਿਆਂ ਨੂੰ, ਗੁਰੂ ਗੋਬਿੰਦ ਸਿੰਘ ਜੀ ਦੇ ਰਾਜਿਆਂ ਨਾਲ ਸੰਬੰਧਾਂ ਉਤੇ ਚਰਚਾ ਕਰਦਿਆਂ ਸਮਝਾਇਆ ਕਿ ਸਤਿਗੁਰੂ ਜੀ ਨੂੰ ਵੱਖ ਵੱਖ ਰਾਜਿਆਂ ਨਾਲ ਵਤੀਰੇ ਵਿਚ ਫਰਕ ਅਤੇ ਸਮੇਂ ਅਨੁਕੂਲ ਨੀਤੀ ਪਰਵਰਤਨ ਦਾ ਸਹਿਜ-ਸੁਖਾਵਾਂ ਗਿਆਨ ਸੀ । ਕਿਸੇ ਰਾਜੇ ਦੀ ਬੇਟੀ ਨੂੰ ਸਵਾ ਲੱਖ ਰੁਪਏ ਦਾ ਦਾਨ 500 ਸਿੰਘਾਂ ਦੇ ਪਹਿਰੇ ਹੇਠ ਭੇਜਿਆ ਸੀ, ਜਿਸ ਨੂੰ ਚੁਕਣ ਆਇਆ ਭੀਮ ਚੰਦ ਵਾਪਸ ਨਹੀਂ ਜਾਣ ਦੇਣਾ ਚਾਹੁੰਦਾ, ਪਰ ਲੜਕੀ ਦਾ ਪਿਤਾ ਕਿਉਂਕਿ ਕੁੜਮਾਂ ਦੇ ਸੰਬੰਧਾਂ ਨੂੰ ਵਧੀਅਤਾ ਦਿੰਦਾ ਸੀ, ਇਸ ਲਈ ਸਿੰਘ ਆਪਣਾ ਮਾਲ (ਦਾਜ) ਉਠਾ ਕੇ ਲੈ ਆਏ ।

6.30 ਸ਼ਾਮ ਤਕ ਮਾਤਾ ਜੀ ਵੀ, ਪੂਰਬਾ ਪਤਨੀ ਸੁਖਵਿੰਦਰ ਅਤੇ ਦੋ ਹੋਰ ਬੀਬੀਆਂ ਨਾਲ ਨਹਿਰ ਤੇ ਆ ਪਹੁੰਚੇ । ਇਸ ਘੜੀ 30 ਕੁ ਸਰੀਰ ਨਹਿਰ ਵਾਲੇ ਡੇਰੇ ਤੇ ਸਨ, ਸਾਰਿਆਂ ਨੇ ਹੀ ਸਤਿਗੁਰੂ ਜੀ ਦੇ ਸੈਰ ਸਪਾਟੇ ਲਈ ਗਿਆਂ, ਗਿੱਲੀਂ ਕਪੜੀਂ, ਖਲੋ ਕੇ ਹੀ ਗਰਮ-ਗਰਮ ਪ੍ਰਸ਼ਾਦੇ ਛਕੇ । ਸ. ਕੱਲ੍ਹਾ ਨੇ ਲੰਗਰ ਛਕਾਣ ਦੀ ਸੇਵਾ ਕੀਤੀ ।

ਸਤਿਗੁਰੂ ਜੀ ਨੇ ਨਹਿਰੋਂ ਪਾਰ ਜਾਣ ਤੋਂ ਪਹਿਲੋਂ, ਇਕ ਬੈਗ 'ਚੋਂ ਚੰਗਾ ਅੰਬ ਪਛਾਣ ਕੇ ਮੈਨੂੰ ਦੇਣ ਦੀ ਕ੍ਰਿਪਾ ਕੀਤੀ । ਬਾਅਦ ਵਿਚ ਸਾਰੀ ਸੰਗਤ ਨੇ 4-4, 5-5 ਅੰਬ ਚੂਪੇ । 7.30 ਤਕ ਰਾਤੀਂ ਭੈਣੀ ਸਾਹਿਬ ਨੂੰ ਵਾਪਸੀ ਹੋ ਗਈ ।

## ਮਾਇਆ ਕਿਥੋਂ ਆਉਂਦੀ ਹੈ ?

ਸੰਤ ਮਹਿੰਦਰ ਸਿੰਘ ਪੂਰਬੇ ਕੇ ਘਰ ਗਿਆ ਤਾਂ ਮੈਂ ਪੁੱਛਿਆ : ਅੱਜ ਕੱਲ੍ਹ ਖਰਚ ਵਰਚ ਵਲੋਂ ਕਿਵੇਂ ਸਰਦਾ ਹੈ, ਜਦੋਂ ਕਿ ਸਤਿਗੁਰੂ ਜੀ ਕਿਤੇ ਬਾਹਰ ਅੰਦਰ ਨਹੀਂ ਜਾ ਰਹੇ ?

ਪੂਰਬੇ ਨੇ ਦੱਸਿਆ : ਸਤਿਗੁਰੂ ਜੀ ਵਾਸਤੇ ਨਾ ਮਾਇਆ ਦਾ ਲਾਲਚ ਹੈ ਨਾ ਫ਼ਿਕਰ । ਬਹੁਤ ਆ ਗਈ ਤਾਂ ਖਰਚ ਬਹੁਤ ਹੋ ਗਿਆ । ਘੱਟ ਆਈ ਤਾਂ ਘੱਟ ਨਾਲ ਗੁਜ਼ਾਰਾ । ਇਹ ਤਾਂ ਕਦੇ ਹੋ ਹੀ ਨਹੀਂ ਸਕਦਾ ਕਿ ਲੱਛਮੀ ਭਗਵਾਨ ਪਾਸ ਨ ਆਵੇ । ਸਤਿਗੁਰਾਂ ਦਾ ਲੁਧਿਆਣੇ ਦਾ ਇਕ ਹਿੰਦੂ ਪਰਿਵਾਰ ਸਿੱਖ ਹੈ । ਉਹ ਹਰ ਹਫ਼ਤੇ ਆਉਂਦੇ ਹਨ ਤੇ ਬੜੀ ਉਦਾਰਤਾ ਨਾਲ ਮੱਥਾ ਟੇਕ ਜਾਂਦੇ ਹਨ । ਨੌਜੁਆਨਾਂ ਦੇ ਸੰਮੇਲਨ ਵਿਚ ਕੁਛ ਰਕਮ ਮੱਥਾ ਟਿਕ ਗਈ । ਇਕ ਦਿਨ ਇਕ ਸੱਜਣ ਆਏ ਉਹ ਤਗੜਾ ਮੱਥਾ ਟੇਕ ਗਏ । ਬੜੇ ਨਿਰਮਾਣ ਸਿੱਖ ਜਿਨ੍ਹਾਂ ਨੂੰ ਕਿਸੇ ਵਖਾਵੇ ਦੀ ਲੋੜ ਨਹੀਂ । ਸਤਿਗੁਰਾਂ ਨੇ ਨਹਿਰ ਤੇ ਸਾਜ਼ ਰਖਣ ਲਈ ਲੁਧਿਆਣੇ ਦੀ ਸੰਗਤ ਨੂੰ ਆਖਿਆ । ਇਕ ਸੱਜਣ ਚੁੱਪ ਕਰ ਕੇ ਹਜ਼ਾਰ ਰੁਪਿਆ ਮੇਰੀ ਜੇਬ ਵਿਚ ਪਾ ਗਿਆ । ਅਖੇ; ਲੁਧਿਆਣੇ ਦੀ ਸੰਗਤ ਵਲੋਂ ਸਾਜ਼ਾਂ ਦੀ ਪਹਿਲੀ ਕਿਸ਼ਤ ।

ਸਤਿਗੁਰੂ ਜੀ ਅੱਗੇ ਅੱਗੇ ਪਿੱਛੇ ਪਿੱਛੇ ਮਾਇਆ ਚਲੀ ਆਉਂਦੀ ਹੈ । ਪੂਰਬੇ ਨੇ ਗੱਲ ਮੁਕਾਈ ।

## ਲੁਧਿਆਣੇ ਦੇ ਸਹਿਜਧਾਰੀ ਸਿੱਖ

ਸ਼ਾਮੀ ਆਓ ਭਗਤ ਵਾਲੇ ਸੰਤ ਸ਼ਿੰਗਾਰਾ ਸਿੰਘ-ਸਵਰਨ ਕੌਰ ਮੈਨੂੰ ਪ੍ਰੇਮ ਪੂਰਵਕ ਪ੍ਰਸ਼ਾਦ ਛਕਾ ਰਹੇ ਸਨ ਕਿ ਨਾਲ ਲਗਦਿਆਂ ਉਨ੍ਹਾਂ ਵੀ ਇਕ ਘਟਨਾ ਸੁਣਾ ਦਿੱਤੀ : ਲੁਧਿਆਣੇ ਦੇ ਸਹਿਜਧਾਰੀ ਸਿੱਖਾਂ ਦਾ ਸ਼੍ਰੀ ਭੈਣੀ ਸਾਹਿਬ ਅਤੇ ਸਤਿਗੁਰੂ ਜੀ ਦੇ ਚਰਨਾਂ ਨਾਲ ਬੜਾ ਪ੍ਰੇਮ ਹੈ । ਕਦੇ-ਕਦੇ 10-10 ਬੋਰੀਆਂ ਆਟਾ, ਬਹੁਤ ਸੁੰਦਰ ਪਿਸਿਆ, ਲੰਗਰ ਵਿਚ ਆ ਜਾਂਦਾ ਹੈ । ਬਰਤਨ ਵੀ ਜੋ ਉਹ ਲਿਆਉਣ ਤਾਂ ਸਟੀਲ ਦੇ ਅਤੇ 100-100 ਦੀ ਗਿਣਤੀ ਤਕ ਲਿਆਉਂਦੇ ਹਨ । ਗੁਰੂ ਘਰ ਲਈ ਉਹਨਾਂ ਦੇ ਮਨ ਵਿਚ ਬਹੁਤ ਉਦਾਰਤਾ ਹੈ ।

9.00 ਵਜੇ ਰਾਤ ਦੇ ਮੇਰੇ ਕਮਰੇ ਵਿਚ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਦਿੱਲੀ ਵਾਲੇ ਅਤੇ ਸੰਤ ਗੁਰਬਚਨ ਸਿੰਘ ਠੇਕੇਦਾਰ ਦਿੱਲੀ ਆ ਗਏ । ਇਹਨਾਂ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਦੇ ਹੁਕਮ ਨਾਲ ਮੰਦਰ ਦੀ ਸੇਵਾ ਇਹ ਕਰਵਾ ਰਹੇ ਹਨ । ਇਹ ਸਿਮ੍ਰਤੀ ਮੰਦਰ ਅੰਦਰ ਲਗ ਰਹੇ ਸੰਗਿਮਰਮਰ ਦਾ ਹਿਸਾਬ ਕਿਤਾਬ ਕਰ ਕੇ, ਸੰਗਿਮ੍ਰਰਮਰ ਲੁਆਣ ਵਾਲੇ ਠੇਕੇਦਾਰ ਮਨੋਹਰ ਲਾਲ ਨਾਲ ਲੇਖਾ ਪੱਤਾ

ਕਰਨ ਆਏ ਸਨ। ਪ੍ਰੀਤਮ ਸਿੰਘ ਹੁਰਾਂ ਦੱਸਿਆ ਕਿ ਠੇਕੇਦਾਰ ਮਨੋਹਰ ਲਾਲ ਕਾਫ਼ੀ ਬਿਲ ਬਣਾਈ ਫਿਰਦਾ ਹੈ। ਏਨੀ ਰਕਮ ਬਣਦੀ ਨਹੀਂ। ਅਜੇ ਉਸ ਨੇ ਪੂਰੀ ਥਾਂ ਦੀ ਰਗੜਾਈ ਵੀ ਨਹੀਂ ਕਰਵਾਈ ਅਤੇ ਨਿੱਕੇ ਨਿੱਕੇ ਟੁਕੜਿਆਂ ਨੂੰ ਵੀ ਉਸ ਦੇ ਆਦਮੀ ਕਮਰਿਆਂ ਵਿਚ ਲਾ ਨਹੀਂ ਸਕੇ। ਕੁਝ ਸੰਗਿਮਰਮਰ ਹੋਰ ਚਾਹੀਦਾ ਹੈ। ਇਕ ਟ੍ਰੱਕ ਮਾਲ ਦਾ, ਜਿਸ ਦੀ ਕੀਮਤ ਬਹੁਤ ਬਣੇਗੀ, ਅਦਾ ਕਰਨਾ ਪਿਆ ਹੈ। ਪ੍ਰੀਤਮ ਸਿੰਘ ਹੁਰਾਂ ਆਖਿਆ : ਮੈਂ ਇਕ ਟ੍ਰੱਕ ਹੋਰ ਮਾਲ ਦਾ ਸੁਟਵਾ ਲੈਣਾ ਚਾਹੁੰਦਾ ਹਾਂ। ਅੱਜਕਲ੍ਹ ਏਸ਼ੀਅਨ ਖੇਡਾਂ ਦੀ ਉਸਾਰੀ ਦਾ ਕੰਮ ਸਮਾਪਤੀ ਤੇ ਆ ਜਾਣ ਕਾਰਨ 25 ਕੁ ਪੈਸੇ ਪ੍ਰਤੀ ਫੁਟ ਸਸਤਾ ਮਿਲੇਗਾ। ਮਾਤਾ ਜੀ ਨੇ ਅਜੇ ਏਨੀ ਰਕਮ ਦੀ ਤਿਆਰੀ ਨਹੀਂ ਦੱਸੀ ਹੈ। ਉਹਨਾਂ ਕਿਹਾ ਹੈ, ਉਹ ਦਿੱਲੀ ਆਉਣਗੇ ਤਾਂ ਦੱਸਣਗੇ।

ਸੰਤ ਪ੍ਰੀਤਮ ਸਿੰਘ ਨੇ ਇਹ ਵੀ ਦੱਸਿਆ ਕਿ ਉਸ ਨੇ ਸੱਚੇ ਪਾਤਸ਼ਾਹ ਜੀ ਤੋਂ ਸਿਮ੍ਰਤੀ ਮੰਦਰ ਦੇ ਮੇਨ ਗੇਟ ਨੂੰ ਸੰਗਿਮਰਮਰ ਦੀ ਦਹਿਲੀਜ਼ ਲਾਉਣ ਦੀ ਆਗਿਆ ਲੈ ਲਈ ਹੈ! ਭੈਣੀ ਸਾਹਿਬ ਗੁਰਦੁਆਰਾ ਲੰਗਰ ਆਦਿ ਦੀ ਡਿਉਢੀ ਦੀਆਂ ਦਹਿਲੀਜ਼ਾਂ ਨੂੰ ਵੀ ਸੰਗਿਮਰਮਰ ਹੀ ਲਾਉਣ ਦੀ ਪਰਵਾਨਗੀ ਮਿਲ ਗਈ ਹੈ। ਇਕ ਚੁਗਾਠ ਤੇ 28-30 ਹਜ਼ਾਰ ਰੁਪੈਆ ਤਾਂ ਲਗੇਗਾ ਹੀ।

"ਇਹ ਕੱਲ੍ਹ ਸਵੇਰੇ ਪਰਤਣਗੇ, ਤਦ ਤਕ ਠੇਕੇਦਾਰ ਮੋਹਣ ਲਾਲ ਵੀ ਆ ਜਾਇਗਾ।" ਏਨੀ ਕੁ ਗੱਲ ਕਰ ਕੇ ਉਹ ਵਿਦਾ ਹੋ ਗਏ।

### 7ਵਾਂ ਰਾਸ਼ਟਰਪਤੀ

ਅੱਜ ਦੇਸ਼ ਦਾ 7ਵਾਂ ਰਾਸ਼ਟਰਪਤੀ ਗਿ: ਜ਼ੈਲ ਸਿੰਘ ਰਾਸ਼ਟਰਪਤੀ ਭਵਨ ਦੇ ਦਰਬਾਰ ਹਾਲ ਵਿਚ ਸਹੁੰ ਚੁੱਕ ਕੇ ਬਾਕਾਇਦਾ ਰਾਸ਼ਟਰਪਤੀ ਪਦ ਤੇ ਆਸੀਨ ਹੋਇਆ ਹੈ। ਪਹਿਲਾ ਪੰਜਾਬੀ ਅਤੇ ਸਿੱਖ ਰਾਸ਼ਟਰਪਤੀ। ਮੈਂ ਨਹਿਰ ਉਤੇ ਸਤਿਗੁਰੂ ਜੀ ਨਾਲ ਗੱਲ ਤੋਰੀ ਕਿ ਉਹ ਪੰਜਾਬ ਆਇਆ ਹੋਰ ਤਾਂ ਲਗਭਗ ਸਭ ਥਾਵਾਂ ਤੇ ਸਿਰ ਨਿਵਾ ਗਿਆ ਹੈ, ਭੈਣੀ ਸਾਹਿਬ ਨਹੀਂ ਆਇਆ। ਭੈਣੀ ਸਾਹਿਬ ਤਾਂ ਗੁਰਦੁਆਰੇ ਤੋਂ ਇਲਾਵਾ ਦੇਸ਼ ਭਗਤੀ ਦਾ ਪ੍ਰਥਮ ਸਕੂਲ ਵੀ ਹੈ ਅਤੇ ਦੇਸ਼ ਭਗਤਾਂ ਦੀ ਪਨਾਹਗਾਹ ਵੀ। ਸਤਿਗੁਰੂ ਜੀ ਨੇ ਦੱਸਿਆ ਕਿ ਉਸ ਨੇ ਸੰਦੇਸ਼ ਭੇਜਿਆ ਹੈ ਕਿ ਏਥੇ ਤਾਂ ਉਹ ਬਾਕਾਇਦਾ ਰਾਸ਼ਟਰਪਤੀ ਬਣ ਕੇ ਹੀ ਆਏਗਾ, ਦੂਜੀਆਂ ਥਾਵਾਂ ਤੇ ਸ਼ਾਇਦ ਮੌਕਾ ਨ ਮਿਲੇ।

ਦੇਸ਼ ਦਾ ਛੇਵਾਂ ਰਾਸ਼ਟਰਪਤੀ ਸ੍ਰੀ ਨੀਲਮ ਸੰਜੀਵਾ ਰੈਡੀ ਆਪਣੇ ਪੰਜ ਸਾਲ ਪੂਰੇ ਕਰਕੇ ਅਨੰਤਪੁਰ ਆਪਣੇ ਘਰ ਚਲਾ ਗਿਆ ਹੈ।

## 26 ਜੁਲਾਈ 1982, ਸੋਮਵਾਰ
## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਪਿਤਾ (ਸੰਤ ਦਰਸ਼ਨ ਸਿੰਘ) ਅਤੇ ਪੁੱਤਰ (ਹਰਬੰਸ ਸਿੰਘ ਘੁੱਲਾ) ਤੇ ਪਿੰਕੀ ਨੇ ਕੀਤਾ। ਰਾਤ ਦਾ ਘੁੱਲਾ

ਦਿੱਲੀਓਂ ਆ ਗਿਆ ਹੈ ।

5.30 ਵਾਰ ਦੀ ਸਮਾਪਤੀ ਹੋਈ ਤਾਂ ਸਕੱਤਰ ਸੰਤ ਤਰਸੇਮ ਸਿੰਘ ਨੇ ਸੰਗਤ ਨੂੰ ਹੁਕਮ ਸੁਣਾਇਆ ਕਿ ਸਾਰੀ ਸੰਗਤ ਇਕ ਘੰਟਾ ਸੇਵਾ ਕਰਕੇ ਹੀ ਘਰਾਂ ਨੂੰ ਜਾਵੇਗੀ । ਦੋ ਸੌ ਦੇ ਕਰੀਬ ਨਰ ਨਾਰ ਬੁਹਾਰੀ ਦੇਣ, ਘਾਹ ਕੱਟਣ ਆਦਿ ਦੀ ਸੇਵਾ ਵਿਚ ਲਗ ਗਏ । ਏਨੇ ਵਿਚ ਹੀ ਰਾਮਸਰ ਇਲਾਕੇ ਵਿਚ ਵਿਆਪਕ ਸਫਾਈ ਹੋ ਗਈ ।

6.30 ਅੱਜ ਸਤਿਗੁਰੂ ਜੀ ਦੀ ਮਾਲਿਸ਼ ਦਾ ਸਥਾਨ ਪੁਰਾਣੀ ਕੋਠੀ ਦਾ ਕੇਂਦਰੀ ਕਮਰਾ ਸੀ । ਅੱਜ ਮਾਲਿਸ਼ਕਾਰੀਆਂ ਵਿਚ ਸੰਤ ਗੁਰਮੁਖ ਸਿੰਘ ਡਰਾਈਵਰ ਵੀ ਸੀ । ਉਹ ਰਾਤ ਦਾ P.J.Q. 1 ਲੈ ਕੇ ਆਇਆ ਹੋਇਆ ਸੀ ।

ਅੰਦਰੋਂ ਬਾਹਰ ਆਉਂਦਿਆਂ ਨੂੰ ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਇਸ ਦੇ ਨਾਲ ਆਇਆ ਸੇਠ ਸੁਰੰਮ੍ਰਿਤ ਸਿੰਘ ਬੈਂਕੌਕ ਨਜ਼ਰ ਪਿਆ । ਬੈਂਕੌਕ ਵਾਲੀਆਂ ਬੀਬੀਆਂ ਚੋਂ ਬੀਬੀ ਸੁਰਜੀਤ ਕੌਰ ਪ੍ਰਧਾਨ ਅਤੇ ਇਹਦੀ ਛੋਟੀ ਭੈਣ ਬੀਬੀ ਗੁਰਬਚਨ ਕੌਰ ਵੀ ਦਿੱਸੀਆਂ । ਇਹ ਦਿੱਲੀ ਤੋਂ ਆ ਕੇ ਸਬਜ਼ੀ ਕੱਟ ਰਹੀਆਂ ਸਨ । ਮੰਡੀ ਦੇ ਸੰਤ ਸੰਤੋਖ ਸਿੰਘ ਅਤੇ ਦਰਸ਼ਨ ਪਾਲ ਸਿੰਘ ਵੀ ਹੱਥ ਜੋੜੀ ਖਲੋਤੇ ਦਿੱਸੇ । ਸਤਿਗੁਰੂ ਜੀ ਇਨ੍ਹਾਂ ਨੂੰ ਦਰਸ਼ਨ ਦੇ 7 ਵਜੇ ਤਕ ਨਹਿਰ ਤੇ ਚਲੇ ਗਏ ਜਿਥੋਂ 10 ਵਜੇ ਤੋਂ ਪਿਛੋਂ ਹੀ ਆਏ ।

## ਵਾਰਤਾ ਥਾਈਲੈਂਡ ਦੀਆਂ ਦੋਹਾਂ ਭੈਣਾਂ ਦੀ

ਮੈਂ ਆਪਣੇ ਕਮਰੇ ਵਿਚ ਬੀਬੀ ਸੁਰਜੀਤ ਕੌਰ ਪ੍ਰਧਾਨ ਇਸਤਰੀ ਸੰਗਤ ਬੈਂਕੌਕ ਤੇ ਇਸ ਤੋਂ ਦੋ ਸਾਲ ਛੋਟੀ ਭੈਣ ਗੁਰਬਚਨ ਕੌਰ ਨੂੰ ਤੱਕ ਕੇ ਬੜਾ ਪ੍ਰਸੰਨ ਹੋਇਆ । ਇਹ ਮੇਰੇ ਮਿੱਤਰ ਸੇਠ ਗੁਰਬਖ਼ਸ਼ ਸਿੰਘ ਪ੍ਰੀਤਮ-ਸੇਠ ਤਰਲੋਕ ਸਿੰਘ ਆਦਿ ਵੀਰਾਂ ਦੀਆਂ ਭੈਣਾਂ ਹਨ । ਬੀਬੀ ਸੁਰਜੀਤ ਕੌਰ ਗਿਆਨਵਾਨ, ਸੇਵਕ ਅਤੇ ਉਦਾਰ ਹੈ ਹਜ਼ਾਰਾਂ ਹੀ ਉੱਨ ਦੀਆਂ ਮਾਲਾ ਬਣਾ ਕੇ ਸਤਿਗੁਰੂ ਜੀ ਦੀ ਭੇਟਾ ਕਰ ਚੁੱਕੀ ਹੈ । ਹਰ ਮਹੀਨੇ ਅਤੇ ਹਰ ਮੇਲੇ ਵਿਚ ਬੀਬੀ ਜੀ ਸਤਿਗੁਰੂ ਪ੍ਰਤਾਪ ਸਿੰਘ ਨਮਿਤ ਭੋਗ ਪੁਆਉਂਦੇ ਹਨ । ਮੇਰੇ ਕਮਰੇ ਵਿਚ ਹੀ ਬੈਂਕੌਕ ਵਾਲੇ ਸੰਤ ਵਿਜਿੰਦਰ ਸਿੰਘ ਸੇਠੀ ਅਤੇ ਬਰਮਿੰਘਮ ਵਾਲੇ ਸੰਤ ਨਿਰਮਲ ਸਿੰਘ ਵੀ ਮਿਲ ਪਏ ।

ਦੋਹਾਂ ਭੈਣਾਂ ਦੇ ਕੁਛ ਸਾਂਝੇ ਤੇ ਕੁਛ ਵੱਖ ਵੱਖ ਅਨੁਭਵ ਸਨ । ਬੀਬੀ ਸੁਰਜੀਤ ਕੌਰ ਦਾ ਕਥਨ ਹੈ ਕਿ ਉਸ ਨੂੰ ਲੰਮੇ ਅਰਸੇ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੁੰਦੇ ਚਲੇ ਆਏ ਹਨ । ਸੰਤ ਫੂਲਾ ਸਿੰਘ ਅਤੇ ਮਾਤਾ ਦਿਆਲ ਕੌਰ ਦੀਆਂ ਧੀਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਇਸ਼ਕ ਦੀ ਹੱਦ ਤਕ ਪ੍ਰੀਤ ਰਖਦੀਆਂ ਰਹੀਆਂ ਹਨ । ਇਹਨਾਂ ਦੱਸਿਆ ਕਿ ਕੁਆਰੀਆਂ ਹੁੰਦੀਆਂ ਵੀ ਇਨ੍ਹਾਂ ਨੂੰ ਪੰਜ ਵਾਰ ਦਰਸ਼ਨ ਹੋਏ ।

ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਾਂ ਭਾਵੇਂ ਰੋਜ਼ਾਨਾ ਦਰਸ਼ਨ ਦੇਣੇ ਹੁੰਦੇ । ਬੀਬੀਆਂ ਦੱਸਿਆ ਕਿ ਜ਼ਿੰਮੇ ਲਗੇ ਕੰਮ ਛੇਤੀ ਛੇਤੀ ਮੁਕਾ ਕੇ ਸੌਣ ਦੀ ਕਰਨੀ ।

ਆਉ ਸੁਭਾਗੀ ਨੀਦੜੀਏ ਮਤ ਸਹੁ ਦੇਖਾ ਸੋਇ। ਖਿਆਲ ਵਿਚ ਹੋਣਾ ਕਿ ਅਸਾਂ ਦਰਸ਼ਨ ਕਰਨੇ ਹਨ। ਸਾਰਾ ਦਿਨ ਉਡੀਕ ਵਿਚ ਬੀਤ ਜਾਣਾ ਕਿ ਕਦੋਂ ਰਾਤ ਪਏ ਤੇ ਪਿਆਰੀ ਅਤੇ ਪੂਜ ਵਸਤੂ ਦੇ ਦਰਸ਼ਨ ਪਾਈਏ। ਜਿਸ ਦਿਨ ਰਾਤ ਨੂੰ ਦਰਸ਼ਨ ਨ ਹੋਣੇ ਤਾਂ ਝੋਰਾ ਲਗਣਾ, ਇਹ ਰਾਤ ਕਾਹਨੂੰ ਆਈ। ਭਜਨ ਸਿਮਰਨ ਵੀ ਸਤਿਗੁਰਾਂ ਦੇ ਹੁਕਮ ਅਨੁਸਾਰ ਕਰਨਾ।

## ਸੁਰੰਮ੍ਰਿਤ ਸਿੰਘ ਦੀ ਪ੍ਰਯੋਗ ਸਮੇਂ ਪਹੁੰਚ

ਬੀਬੀ ਸੁਰਜੀਤ ਕੌਰ ਨੇ ਇਕ ਬੜਾ ਦਿਲਚਸਪ ਅਨੁਭਵ ਸੁਣਾਇਆ। ਉਸ ਦੱਸਿਆ ਕਿ ਉਸ ਦੇ ਭਤੀਜੇ ਸੁਰੰਮ੍ਰਿਤ ਸਿੰਘ ਉਤੇ ਉਹਦੀ ਕਿਸ਼ੋਰ ਅਵਸਥਾ ਵਿਚ ਹੀ ਕੁਦਰਤੀ ਕਹਿਰ ਨਾਜ਼ਲ ਹੋ ਗਏ। ਉਹਦੇ ਪਿਤਾ ਸੇਠ ਗੁਰਬਖ਼ਸ਼ ਸਿੰਘ ਅਧਰੰਗ ਦੀ ਪੀੜਾ ਨਾਲ ਹੀ ਦੇਹ ਤਿਆਗ ਗਏ। ਫਿਰ ਸੁਰੰਮ੍ਰਿਤ ਸਿੰਘ ਦੇ ਵੱਡੇ ਭਾਈ ਸੇਠ ਸੁਦਰਸ਼ਨ ਸਿੰਘ ਅਤੇ ਭਰਜਾਈ ਦਾ ਇਕ ਹਾਦਸੇ ਨਾਲ ਦਿਹਾਂਤ ਹੋ ਗਿਆ। ਉਸੇ ਹੀ ਸਾਲ ਜਦੋਂ ਉਹਦੀ ਮਾਂ ਬੀਬੀ ਪ੍ਰਕਾਸ਼ ਕੌਰ ਪੂਰੀ ਹੋ ਗਈ ਤਾਂ ਜਿਵੇਂ ਸੁਰੰਮ੍ਰਿਤ ਦਾ ਲੱਕ ਹੀ ਟੁੱਟ ਗਿਆ। ਉਸ ਨੂੰ ਇਸ ਗੱਲ ਦਾ ਬੜਾ ਵਿਗੋਚਾ ਸੀ ਕਿ ਘਰ ਗਿਆਂ ਉਸ ਦੀ ਕਮਰ ਤੇ ਮਮਤਾ ਭਰਿਆ ਹੱਥ ਕੌਣ ਫੇਰਿਆ ਕਰੇਗਾ ? ਭਾਵੇਂ ਸੁਰੰਮ੍ਰਿਤ ਵਿਵਾਹਿਤ ਸੀ ਪਰ ਉਸ ਨੇ ਸੱਟ ਤੇ ਸੱਟ ਖਾਂਦਿਆਂ ਮਾਂ ਪ੍ਰਕਾਸ਼ ਦੀ ਮੌਤ ਨੂੰ ਬਹੁਤ ਗਹਿਰਿਆਂ ਅਨੁਭਵ ਕੀਤਾ। ਪਤਨੀ ਨਾਲ ਪਿਆਰ ਜਾਂ ਬੱਚਿਆਂ ਨਾਲ ਮੋਹ ਉਸ ਦੀ ਮਾਂ ਦੀ ਮਮਤਾ ਦੀ ਲੋੜ ਨੂੰ ਘਟਾ ਨ ਸਕਿਆ।

ਹਰ ਕਿਸੇ ਦਾ ਜੀ ਚਾਂਹਦਾ ਸੀ ਬੀਬੀ ਪ੍ਰਕਾਸ਼ ਕੌਰ ਦੇ ਭੋਗ ਤੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਜ਼ਰੂਰ ਦਰਸ਼ਨ ਦੇਣ ਪਰ ਸਤਿਗੁਰੂ ਜੀ 40 ਦਿਨਾ ਪ੍ਰਯੋਗ ਵਿਚ ਬੈਠ ਚੁੱਕੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੀ ਇਹ ਮਰਿਆਦਾ ਚਲੀ ਆਈ ਹੈ ਕਿ ਪ੍ਰਯੋਗ ਦੇ ਦਿਨੀਂ ਪ੍ਰਯੋਗ ਨਗਰੀ ਤੋਂ ਸਤਿਗੁਰੂ ਜੀ ਕਦੇ ਕਿਤੇ ਨਹੀਂ ਨਿਕਲਦੇ। ਜੇ ਕੋਈ ਐਸੀ ਹੀ ਗੱਲ ਹੋ ਜਾਵੇ ਤਾਂ ਰਾਤੀਂ ਗ਼ੈਰ ਹਾਜ਼ਰ ਨਹੀਂ ਹੁੰਦੇ। ਅਜਿਹੇ ਵਿਚ ਕਿਸੇ ਅਰਜ਼ ਮਾਜਰੇ ਦਾ ਵੀ ਤਅੱਲਕ ਨਹੀਂ ਹੁੰਦਾ, ਅਪਰਵਾਨਗੀ ਦੀ ਮੋਹਰ ਲਗਣੀ ਹੀ ਹੁੰਦੀ ਹੈ। ਦੂਜੇ ਦਿਨ ਸੇਠ ਸੁਰੰਮ੍ਰਿਤ ਸਿੰਘ ਦੀ ਕੋਠੀ ਉਹਦੀ ਬੀਬੀ ਦਾ ਭੋਗ ਪੈਣਾ ਸੀ। ਸੁਰੰਮ੍ਰਿਤ ਜਿਵੇਂ ਦਿਲ ਟੁੱਟਵੀਂ ਹਾਲਤ ਵਿਚ ਕੰਮ ਕਰਵਾ ਰਿਹਾ ਸੀ।

## ਸੰਤ ਕੱਲ੍ਹਾ ਇੰਜੀਨੀਅਰ ਕਿ ਸਵੈ ਸਾਧਿਆ ਮਨੁੱਖ

ਕੱਲ੍ਹ ਮੈਂ ਪੂਰਬਾ ਪਤਨੀ ਤੋਂ ਸੁਣਿਆ ਸੀ ਕਿ ਸੰਤ ਜਸਵੰਤ ਸਿੰਘ ਕੱਲ੍ਹਾ ਅੰਮ੍ਰਿਤ ਵੇਲੇ ਇਕ ਵਜੇ ਉਠ ਕੇ ਇਸ਼ਨਾਨ ਕਰਦਾ ਤੇ ਨਾਮ ਸਿਮਰਨ ਕਰਦਾ ਰਹਿੰਦਾ ਹੈ, ਜਦ ਤਕ ਆਸਾ ਦੀ ਵਾਰ ਦਾ ਭੋਗ ਨ ਪਵੇ। ਅੱਜ ਮੈਨੂੰ ਦੋ ਘੰਟੇ ਉਸ ਨਾਲ ਬਿਤਾਣ ਦਾ ਸਮਾਂ ਮਿਲਿਆ ਅਤੇ ਮੈਨੂੰ ਮੇਰੇ ਆਪਣੇ ਘਰ ਦੀਆਂ ਲੋੜਾਂ ਦੱਸ ਕੇ ਉਹ 12 ਵਜੇ ਇਹ ਕਹਿ ਕੇ ਛੁੱਟੀ ਕਰ ਗਿਆ ਕਿ ਉਸ ਨੇ 5 ਵਜੇ ਤਕ

ਕਿਸੇ ਨਾਲ ਬੋਲਣਾ ਨਹੀਂ। ਉਸ ਦੀ ਮਾਨਤਾ ਹੈ ਕਿ ਸਤਿਗੁਰੂ ਦੇ ਪ੍ਰੇਮ ਵਿਚ, ਇਕਾਗਰਚਿਤ ਹੋ ਕੇ ਕੀਤਾ ਭਜਨ ਅਪਰੰਪਾਰ ਸ਼ਕਤੀਆਂ ਅਤੇ ਅਨੰਦ ਦਾ ਸੋਮਾ ਹੈ।

ਸ਼ਬਦ ਕੀਰਤਨ ਤੋਂ ਉਠ ਕੇ ਆਏ ਤਾਂ ਜਦੋਂ ਮੈਂ ਫਿਰ ਪੁਰਾਣੀ ਕੋਠੀ ਅੰਦਰ ਗਿਆ ਤਾਂ ਸਤਿਗੁਰੂ ਜੀ ਸਫੈਦੇ ਹੇਠ ਘਾਹ ਕਿੱਤੇ ਵਿਚ ਬੈਠੇ ਸੰਤ ਨਿਰਮਲ ਸਿੰਘ ਜੀ ਇਕ ਪੱਟ ਤੇ ਜ਼ੋਰ ਦੇ ਕੇ ਬੈਠੇ ਪੂਰਬੇ ਨਾਲ ਉਸ ਦੀ ਕੋਈ ਪ੍ਰਾਰਥਨਾ ਸੁਣ ਰਹੇ ਸਨ। ਉਹ ਅੱਜ ਲੁਧਿਆਣਿਓਂ ਹੋ ਕੇ ਆਇਆ ਸੀ।

ਸਦਾ ਵਾਂਗ ਬਜ਼ੁਰਗਾਂ ਨੂੰ ਡੇਰਿਆਂ ਤੇ ਜਾ ਦਰਸ਼ਨ ਦੇ ਕੇ 6 ਵਜੇ ਸਤਿਗੁਰੂ ਜੀ ਨਹਿਰ ਨੂੰ ਚਲੇ ਗਏ।

ਦਿੱਲੀਓਂ ਸੰਤ ਬਲਵੰਤ ਸਿੰਘ 72 ਚੱਕ ਛੰਨੀਆਂ ਵਾਲੇ, ਉਨ੍ਹਾਂ ਦੀ ਪਤਨੀ ਅਤੇ ਉਨ੍ਹਾਂ ਦਾ ਸਾਂਢੂ ਅਤੇ ਸਾਲੀ ਗੁਰੂ ਦਰਸ਼ਨਾਂ ਲਈ ਆਏ। ਜਥੇਦਾਰ ਨਿਰੰਜਨ ਸਿੰਘ ਕੰਗ ਟਮਕੌਡੀ ਨੇ ਵੀ ਸੰਗਤ ਦੀ ਗਿਣਤੀ ਵਧਾਈ।

## 27 ਜੁਲਾਈ 1982, ਮੰਗਲਵਾਰ
## ਸ਼੍ਰੀ ਭੈਣੀ ਸਾਹਿਬ

### ਗੰਭੀਰ ਦੀ ਚਿੱਠੀ

ਸੰਤ ਤਰਸੇਮ ਸਿੰਘ ਸਕੱਤਰ ਨੇ ਮੈਨੂੰ ਸ਼ਿਮਲੇ ਤੋਂ 26.7.82 ਦੀ ਲਿਖੀ ਸੰਤ ਸੁਰਿੰਦਰ ਸਿੰਘ ਗੰਭੀਰ ਦੀ ਚਿੱਠੀ ਵਿਖਾਈ, ਜਿਸ ਵਿਚ ਉਨ੍ਹਾਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਲਿਖਿਆ ਸੀ :

"ਆਪ ਜੀ ਦੇ ਚਰਨਾਂ ਵਿਚ ਪਿਛਲੇ ਸਾਲ ਸ਼ਿਮਲੇ ਦੇ ਇਕ ਸੱਜਣ ਸ਼੍ਰੀ ਵਿਦਿਆਸ਼ਰਣ ਗੋਸਵਾਮੀ ਅਤੇ ਉਨ੍ਹਾਂ ਦੀ ਧਰਮਪਤਨੀ ਸ਼੍ਰੀਮਤੀ ਪਾਰਵਤੀ ਗੋਸਵਾਮੀ ਦਰਸ਼ਨਾਂ ਲਈ ਹਾਜ਼ਰ ਹੋਏ ਸਨ। ਆਪ ਜੀ ਤੋਂ ਬਹੁਤ ਪ੍ਰਭਾਵਤ ਹੋਏ ਸਨ। ਦੋਵੇਂ ਜੀ ਸਰਕਾਰੀ ਕਾਲਜਾਂ ਵਿਚ ਵੱਖ ਵੱਖ ਥਾਵਾਂ ਤੇ ਪ੍ਰਿੰਸੀਪਲ ਰਹੇ ਹਨ। ਦੋਹਾਂ ਨੇ ਦੋਹਰੀਆਂ-ਦੋਹਰੀਆਂ ਅਤੇ ਚੌਹਰੀਆਂ-ਚੌਹਰੀਆਂ ਐਮ. ਏ. ਦੀਆਂ ਡਿਗਰੀਆਂ ਲਈਆਂ ਹੋਈਆਂ ਹਨ। ਦੋਵੇਂ ਜੀ ਭਾਰਤੀਆ ਸੰਸਕ੍ਰਿਤੀ, ਧਰਮ ਅਤੇ ਸਾਹਿਤ ਦੇ ਗਿਆਤਾ ਹਨ। ਇਸ ਵੇਲੇ ਦੋਵੇਂ ਜੀਅ ਰੀਟਾਇਰਡ ਹਨ। ਅਤੇ ਬਿਲਕੁਲ ਵਿਹਲੇ ਹਨ। ਘਰ ਵਿਚ ਰਹਿ ਕੇ ਕੁਛ ਲਿਖਦੇ ਪੜ੍ਹਦੇ ਅਤੇ ਪ੍ਰਭੂ ਭਗਤੀ ਵਿਚ ਲੀਨ ਰਹਿੰਦੇ ਹਨ।...

"ਮੈਨੂੰ ਵਿਸ਼ਵਾਸ ਹੈ ਕਿ ਇਨ੍ਹਾਂ ਤੋਂ ਅਸੀਂ ਭੈਣੀ ਸਾਹਿਬ ਵਿਚ ਪਬਲਿਕ ਸਕੂਲ ਖੋਹਲਣ ਵਿਚ ਵੀ ਮਦਦ ਲੈ ਸਕਦੇ ਹਾਂ — ਮੇਰੀ ਸਿੰਘਣੀ ਵੀ ਹੁਣ ਆਪ ਦੇ ਚਰਨਾਂ ਵਿਚ ਰਹਿ ਕੇ ਲੋੜ ਅਨੁਸਾਰ ਸੇਵਾ ਕਰ ਸਕਦੀ ਹੈ ਕਿਉਂਕਿ ਵੱਡੀ ਬੀਬੀ ਦਾ ਅਨੰਦ ਕਾਰਜ ਹੋ ਗਿਆ ਹੈ ਅਤੇ ਛੋਟੀ ਦਾ ਆਪ ਦੀ ਰਜ਼ਾ ਨਾਲ ਜਦੋਂ ਚਾਹੋ ਹੋ ਸਕਦਾ ਹੈ। ਇਸ ਤਰ੍ਹਾਂ ਉਹ ਬਹੁਤ ਕੁਛ ਜ਼ਿੰਮੇਵਾਰੀਆਂ ਤੋਂ ਮੁਕਤ ਹੋ

ਜਾਵੇਗੀ।...

"ਲੋੜ ਸਮੇਂ ਮੈਂ ਵੀ ਸੇਵਾ ਵਿਚ ਹਾਜ਼ਰ ਹੋ ਸਕਦਾ ਹਾਂ। ਸਮੇਂ ਤੋਂ ਪਹਿਲਾਂ ਰੀਟਾਇਰਮੈਂਟ ਲੈ ਸਕਦਾ ਹਾਂ। ਮੈਂ ਇਕ ਹੋਰ ਵਿਹਾਰ ਵੀ ਸ਼ੁਰੂ ਕੀਤਾ ਹੋਇਆ ਹੈ ਜੋ ਕਿ ਫਿਰ ਟੁਰ ਕੇ ਕਰਨ ਵਾਲਾ ਹੈ। ਸੋ ਜਿਹੜੀਆਂ ਪੰਥਕ ਸੇਵਾਵਾਂ ਟੁਰ ਫਿਰ ਕੇ ਕਰਨ ਵਾਲੀਆਂ ਹਨ ਉਹਨਾਂ ਵਿਚ ਮੈਂ ਆਪਣਾ ਹਿੱਸਾ ਪਾ ਸਕਦਾ ਹਾਂ।..."

ਇਸ ਦਾ ਮਤਲਬ ਹੈ ਕਿ ਭੈਣੀ ਸਾਹਿਬ ਵਿਚ ਕੁਛ ਨ ਕੁਛ ਐਜੂਕੇਸ਼ਨਲ ਸਰਗਰਮੀਆਂ ਜਾਰੀ ਹੋਣ ਵਾਲੀਆਂ ਹਨ।

ਸਤਿਗੁਰੂ ਜੀ ਅੱਜ ਜ਼ਰਾ ਲੇਟ ਹੀ, 10.45 ਵਜੇ ਨਹਿਰ ਤੋਂ ਪਰਤੇ ਅਤੇ ਫਿਰ ਪ੍ਰਸ਼ਾਦ ਛਕ ਬਿਰਾਜੇ। ਆਮ ਕਰ ਕੇ 12.30 ਵਜੇ ਉਠ ਕੇ ਖ਼ਾਸ ਅਰਜ਼ਾਂ ਕਰਨ ਵਾਲਿਆਂ ਨੂੰ ਸੁਣਦੇ ਹਨ।

ਕਥਾ ਅਤੇ ਨਾਮ ਸਿਮਰਨ ਸਮੇਂ ਦਰਸ਼ਨ ਦੇ ਕੀਰਤਨ ਦੀ ਅਗਵਾਈ ਘੁੱਲੇ ਅਤੇ ਪਿੰਕੀ ਨੂੰ ਦਿੱਤੀ। ਮਲ੍ਹਾਰ ਰਾਗ ਦਾ ਧ੍ਰੁਪਦ 4 ਤਾਲ ਵਿਚ ਅੱਜ ਸੀ, ਘਨਹਰ ਬੂੰਦ ਬਸੈ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ। ਅਤੇ ਦੂਜੇ ਸ਼ਬਦ ਦੀ ਸੰਗੀਤ ਰਚਨਾ ਸੱਚੇ ਪਾਤਸ਼ਾਹ ਨੇ ਤੁਰਤ ਕੀਤੀ। ਰਾਗ ਮਲ੍ਹਾਰ, ਤਾਲ ਤ੍ਰਿੰਨ ਵਿਚ। ਮਿਲਤ ਪਿਆਰੋ ਪ੍ਰਾਣ ਨਾਥ ਕਵਨ ਭਗਤਿ ਤੇ, ਭਗਤਿ ਤੇ। ਇਸ ਦੁਹਰਾਓ ਨਾਲ ਤਾਲ ਵਿਚ ਠੀਕ ਫਿਟ ਬੈਠਦਾ ਸੀ। ਇਸ ਦੀਆਂ ਤਿਹਾਈਆਂ ਵੀ ਚਲਦੀਆਂ ਰਹੀਆਂ।

ਸ਼ਬਦ ਦੇ ਆਰੰਭ ਸਮੇਂ ਇਕ ਸਾਦਾ ਜਿਹੇ ਸਿੱਖ ਨੇ ਆ ਕੇ ਮੱਥਾ ਟੇਕਿਆ। ਸਤਿਗੁਰਾਂ ਪੁੱਛਿਆ : ਕਿਵੇਂ ਆਏ ਅੱਜ ? ਗਿੱਲੀਆਂ ਅੱਖਾਂ ਅਤੇ ਰੁੰਧੇ ਹੋਏ ਗਲੇ ਨਾਲ ਉਸ ਅਰਜ਼ ਕੀਤੀ : ਸੱਚੇ ਪਾਤਸ਼ਾਹ, ਮੁੰਡਾ ਬੜਾ ਬੁਰੀ ਤਰ੍ਹਾਂ ਮਰੁੰਡਿਆ ਗਿਆ ਹੈ। ਦਇਆਨੰਦ ਹਸਪਤਾਲ, ਮਿਸ ਬ੍ਰਾਊਨ ਹਸਪਤਾਲ ਵਾਲੇ ਨਾ ਰੋਗ ਬੁੱਝ ਸਕੇ ਅਤੇ ਨਾ ਹੀ ਉਨ੍ਹਾਂ ਦੀ ਕੋਈ ਦਵਾਈ ਕਾਟ ਕਰਦੀ ਏ। ਮੁੰਡੇ ਦੀ ਦਸ਼ਾ ਵੇਖੀ ਨਹੀਂ ਜਾਂਦੀ। ਹਾਰ ਕੇ ਆਪ ਦੀ ਸ਼ਰਨ ਆ ਗਏ ਹਾਂ। ਬੱਚਾ ਬਾਹਰ ਟੈਕਸੀ ਵਿਚ ਹੈ।

ਕੀਰਤਨ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਹਰਿਮੰਦਰ ਸਾਹਵੇਂ ਖੜੀ ਟੈਕਸੀ ਪਾਸ ਗਏ। ਬੱਚੇ ਨੂੰ ਤੱਕਿਆ। 14-15 ਸਾਲ ਦਾ ਲੜਕਾ ਮਰੋੜਿਆ ਪਿਆ ਸੀ। ਹੱਥ ਤਣੇ ਹੋਏ, ਜ਼ਬਾਨ ਬਾਹਰ ਨਿਕਲੀ ਹੋਈ। ਬਹੁਤ ਦੁਰਬਲ। ਲੜਕੇ ਦੇ ਪਿਤਾ ਸੰਤੋਖ ਸਿੰਘ ਨੇ ਤਾਂ ਹੱਥ ਜੋੜ ਰਖੇ ਸਨ ਪਰ ਦਾਦਾ ਸੰਤ ਸਾਧੂ ਸਿੰਘ ਮੁਠੱਡਿਆਂ ਵਾਲਾ ਸਾਰੀਆਂ ਮੁਸ਼ਕਲਾਂ ਦਾ ਵੇਰਵਾ ਸੁਣਾ ਰਿਹਾ ਸੀ। ਸੋ ਇਹ ਨਿਰਾਸ਼ ਹੋ ਸਿੱਧੇ ਗੁਰੂ ਚਰਨਾਂ ਵਿਚ ਆਏ।

ਸਤਿਗੁਰੂ ਜੀ ਨੇ ਲੜਕੇ ਦੇ ਸਿਰ ਤੇ ਟੇਢੀ ਤੇ ਰੰਗਦਾਰ ਪਗੜੀ ਵੇਖ ਕੇ ਸ. ਸਾਧੂ ਸਿੰਘ ਨੂੰ ਕਿਹਾ : ਤੁਸਾਂ ਹੀ ਨਹੀਂ ਵਰਜਿਆ ਹੋਣਾ ਟੇਢੀ ਬੰਨ੍ਹਣੋਂ।

"ਸੱਚੇ ਪਾਤਸ਼ਾਹ, ਹੁਣ ਅਸੀਂ ਸਾਰੇ ਹੀ ਸਿੱਧੀ ਦਸਤਾਰ ਸਜਾਇਆ ਕਰਾਂਗੇ।"

ਸੱਚੇ ਪਾਤਸ਼ਾਹ ਜੀ ਨੇ ਲੜਕੇ ਦੇ ਮਾਤਾ ਪਿਤਾ ਨੂੰ ਇਕ ਇਕ ਮਾਲਾ ਭਜਨ ਤੇ ਇਕ ਭਗਉਤੀਆਂ ਦੀ ਮਾਲਾ ਫੇਰਨ ਦਾ ਆਦੇਸ਼ ਦੇ ਕੇ ਸੰਤ ਤਰਸੇਮ ਸਿੰਘ ਨੂੰ ਕੁਛ ਕਿਹਾ। ਅਤੇ ਕਾਰ ਵਾਲੇ ਨੂੰ ਗੁਰਦਿਆਲ ਸਿੰਘ ਪਾਠ ਪ੍ਰਬੰਧਕ ਨਾਲ ਲੈ ਕੇ ਚਲਾ ਗਿਆ। ਅਨੁਮਾਨ ਹੈ ਫਲੌਰ ਦੇ ਨੈਚਰੋਪੈਥ ਹਸਪਤਾਲ ਘੱਲਿਆ ਹੋਵੇ। ਸਮੇਤ ਪਿਤਾ ਅਤੇ ਦਾਦੇ ਦੇ।

## ਬਿਰਲਿਆਂ ਦਾ ਹਕੀਮ ਜੋ...

ਅੱਜ ਸ਼ਾਮ ਤਕ ਦੇ ਦੀਵਾਨ ਸਮੇਂ ਸੰਤ ਗੁਲਜ਼ਾਰ ਸਿੰਘ ਦਮਦਮਾ ਬਿਰਲਿਆਂ (ਕੇ. ਕੇ. ਬਿਰਲਾ ਐਂਡ ਕੰਪਨੀ) ਦੇ ਹਕੀਮ ਦਾ ਪਤਾ ਕਰ ਕੇ ਮੁੜ ਆਇਆ। ਮਹਿੰਦਰ ਸਿੰਘ ਪੁਰਬਾ ਨੇ ਮੈਨੂੰ ਦੱਸਿਆ : ਹਕੀਮ ਦੇ ਭਾਗਾਂ ਵਿਚ ਸਤਿਗੁਰਾਂ ਦੀ ਸੇਵਾ ਕਰਨੀ ਨਹੀਂ ਲਿਖੀ ਹੋਈ। ਸੱਚੇ ਪਾਤਸ਼ਾਹ ਓਸੇ ਦੀ ਦੱਸੀ ਹੋਈ ਤਜਵੀਜ਼ ਮੁਤਾਬਕ ਇਕੋ ਜਗਹ ਤੇ ਟਿਕ ਕੇ ਦੋ ਮਹੀਨੇ ਦਵਾਈ ਖਾਣ ਲਈ ਤਿਆਰ ਸਨ। ਇਹ ਓਸੇ ਦਾ ਕਹਿਣ ਸੀ ਕਿ ਸਾਵਣ ਤੇ ਭਾਦਰੋਂ ਦੇ ਬਰਸਾਤੀ ਮਹੀਨਿਆਂ ਵਿਚ ਦਵਾਈ ਖਾਣੀ ਹੈ।

ਪਤਾ ਲਗਾ ਸੰਤ ਗੁਲਚਾਰ ਸਿੰਘ ਪਹਿਲਾਂ ਬ੍ਰਿੰਦਾਬਨ ਗਿਆ। ਫਿਰ ਉਜੈਨ ਪਹੁੰਚਾ ਤੇ ਏਥੋਂ ਪਤਾ ਲਗਾ ਹਕੀਮ ਸਾਹਿਬ ਜਾਮ ਨਗਰ ਪਹੁੰਚਣਗੇ। ਜਦੋਂ ਮਿਲ ਹੀ ਪਏ ਉਨ੍ਹਾਂ ਸਿਰ ਫੇਰ ਦਿੱਤਾ ਆਪਣੀਆਂ ਔਕੜਾਂ ਦੱਸ ਕੇ। ਹਕੀਮ ਕਾਫ਼ੀ ਬਿਰਧ ਸੀ। ਇਸ ਲਈ ਹੁਣ ਪ੍ਰੋਗਰਾਮ ਵਿਚ ਕਾਫ਼ੀ ਤਬਦੀਲੀ ਆ ਸਕਦੀ ਹੈ। ਸ਼ਾਇਦ ਭੈਣੀ ਸਾਹਿਬ ਤੋਂ ਬਾਹਰ ਆਉਣ ਜਾਣ ਸ਼ੁਰੂ ਹੋ ਜਾਏ।

ਮੈਂ ਅੱਜ ਵਿਸ਼ੇਸ਼ ਅਰਜ਼ ਕਰਕੇ ਪੂਜਣਯੋਗ ਚਰਨਾਂ ਅਤੇ ਹਸਤਕਵਲਾਂ ਦੀ ਫੋਟੋ ਲਈ।

## ਲਾਂਗਰੀ ਸਤਨਾਮ ਸਿੰਘ ਦੀ ਸਹਾਇਤਾ

ਸੰਤ ਤਰਸੇਮ ਸਿੰਘ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਨੇ ਆਪਣੇ ਲਾਂਗਰੀ ਸੇਵਕ ਸਤਨਾਮ ਸਿੰਘ ਦੀ ਅਰਜ਼ ਕਰਨ ਤੇ ਉਸ ਦੇ ਪਿੰਡ (ਬੀਕਾਨੇਰ ਦੇ ) ਵਿਚ ਉਸ ਦੇ ਮਕਾਨਾਂ ਦੀ ਮੁਰੰਮਤ ਵਾਸਤੇ 5000/- ਦੀ ਸਹਾਇਤਾ ਬਖਸ਼ਿਸ਼ ਕੀਤੀ।

## ਤਰਸੇਮ ਸਿੰਘ ਦਾ ਫ਼ਿਕਰ

ਮੇਰੇ ਨਾਲ ਗੱਲ ਬਾਤ ਕਰਦਿਆਂ ਸੰਤ ਤਰਸੇਮ ਸਿੰਘ ਸਕੱਤਰ ਸ੍ਰੀ ਸਤਿਗੁਰੂ ਜੀ ਦਾ ਇਕ ਝੂਰੇਵਾਂ ਸੀ। ਉਸ ਨੇ ਕਿਹਾ : ਮਾਂ ਬਾਪ ਦਾ ਇਹ ਫ਼ਰਜ਼ ਤਾਂ ਬਣਦਾ ਹੀ ਹੈ ਕਿ ਬੱਚਿਆਂ ਨੂੰ ਪੂਰੀ ਖ਼ੁਰਾਕ ਅਤੇ ਤਾਲੀਮ ਦਾ ਪ੍ਰਬੰਧ ਕਰਨ। ਬੱਚਾ ਦੋ ਸਾਲ ਦਾ ਸੀ ਤਾਂ ਮੈਨੂੰ ਏਥੇ ਰਹਿਣ ਦੀ ਕੋਈ ਚਿੰਤਾ ਨਹੀਂ ਸੀ। ਹੁਣ ਤਿੰਨ ਸਾਲ ਦਾ ਹੋ ਗਿਆ ਹੈ ਤਾਂ ਫ਼ਿਕਰ ਲਗਾ ਹੈ ਕਿ ਇਸ ਨੂੰ ਤਾਲੀਮ ਕਿਵੇਂ ਦਿਵਾਣੀ ਹੈ।

ਇਸ ਦੇ ਭਣਵਈਏ ਮਨਜਿੰਦਰ ਸਿੰਘ (ਪਟਵਾਰੀ ਦਾਨਧੀਰ ਸਿੰਘ ਦੇ ਬੇਟੇ) ਨੇ ਕੱਲ੍ਹ ਹੀ ਮੇਰੇ ਨਾਲ ਗੱਲ ਕੀਤੀ ਸੀ ਕਿ ਉਹ ਲੁਧਿਆਣੇ ਵਿਚ 3-4 ਮਕਾਨ ਵੇਖ ਕੇ ਆਇਆ ਹੈ। ਸੰਤ ਤਰਸੇਮ ਸਿੰਘ ਨੂੰ ਵਿਖਾ ਕੇ ਪਤਾ ਕਰਨਾ ਸੂ ਕਿ ਇਸ ਨੂੰ ਕਿਹੜਾ ਠੀਕ ਰਹੇਗਾ। ਕਰਾਏ ਤੇ ਰਹਿ ਕੇ ਬੱਚਿਆਂ ਦੀ ਪੜ੍ਹਾਈ ਦਾ ਇੰਤਜ਼ਾਮ ਕਰਨਾ ਹੈ।

## ਭਾਵਨਾ ਤਰਸੇਮ ਸਿੰਘ ਦੀ

ਸੰਤ ਤਰਸੇਮ ਸਿੰਘ ਦੀ ਭਾਵਨਾ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਜਿਤਨਾ ਸਰਬ ਗੁਣ ਸੰਪੰਨ, ਉਦਾਰ ਅਤੇ ਮਾੜਿਆਂ ਦੀ ਪ੍ਰਸਤਸ਼ ਕਰਨ ਵਾਲਾ ਨ ਕੋਈ ਹੋਣਾ ਹੈ ਤੇ ਨਾ ਹੀ ਕੋਈ ਹੋਇਆ ਹੈ। ਉਸ ਦਾ ਵਿਚਾਰ ਸੀ ਕਿ ਸਤਿਗੁਰੂ ਜੀ ਦੇ ਹੁੰਦਿਆਂ ਤਾਂ ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਫ਼ਿਕਰ ਚਿੰਤਾ ਨਹੀਂ, ਪਰ ਇਹਨਾਂ ਤੋਂ ਪਿਛੋਂ ਅਜਾਂ ਕਿਸੇ ਨਾਲ ਚਲ ਨਹੀਂ ਸਕਣਾ।

## ਵਾਰਤਾ ਮਨਜਿੰਦਰ ਸਿੰਘ ਦੀ

ਸੰਤ ਮਨਜਿੰਦਰ ਸਿੰਘ ਨੇ ਕੱਲ੍ਹ ਦੱਸਿਆ ਕਿ ਉਸ ਨੂੰ ਉਚੇਚਾ ਸੁਨੇਹਾ ਘੱਲ ਕੇ ਉਹਦੇ ਪਿੰਡੋਂ ਲੋਲਤੀ (ਜ਼ਿਲ੍ਹਾ ਲੁਧਿਆਣਾ) ਤੋਂ ਬੁਲਾਇਆ ਗਿਆ ਹੈ। ਕੁਛ ਕਾਰਾਂ ਖ਼ਰੀਦਣੀਆਂ ਹਨ। ਸੁਣਿਆ ਹੈ ਕਿ ਬਜ਼ੁਰਗ ਉਮਰ ਦੇ ਲੋਕਾਂ ਨੂੰ ਸਰਕਾਰ ਕੁਛ ਰਿਆਇਤੀ ਮੁੱਲ ਤੇ ਕਾਰਾਂ ਵੰਡਦੀ ਹੈ। ਇਸ ਗੱਲ ਤੇ ਗ਼ਰੀਬ ਲੋੜਵੰਦੇ ਨਾਮ-ਧਾਰੀਆਂ ਲਈ ਲਾਭ ਉਠਾਣਾ ਹੈ। ਏਥੋਂ ਦੇ ਬਜ਼ੁਰਗ ਨਾਮਧਾਰੀਆਂ ਦੇ ਨਾਮ ਤੇ ਕਾਰਾਂ ਅਲਾਟ ਕਰਵਾਣੀਆਂ ਹਨ।

## ਸੰਤ ਤਰਸੇਮ ਸਿੰਘ ਬਾਰੇ ਹੋਰ

ਸੰਤ ਤਰਸੇਮ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਦਾ ਨਿੱਜੀ ਸਕੱਤਰ ਹੋਣ ਕਰ ਕੇ ਮੈਨੂੰ ਏਥੋਂ ਦਾ ਸਭ ਤੋਂ ਵਿਅਸਤ ਬੰਦਾ ਲਗਦਾ ਹੈ। ਉਹਨੂੰ ਨਹਾਣ-ਧੋਣ, ਖਾਣ ਪੀਣ ਦਾ ਸਮਾਂ ਓਦੋਂ ਹੀ ਮਿਲਦਾ ਹੈ, ਜਦੋਂ ਸਤਿਗੁਰੂ ਜੀ ਬਿਰਾਜ ਗਏ ਹੋਣ। ਏਸੇ ਸਮੇਂ ਵਿਚ ਉਸ ਨੇ ਚਿੱਠੀ ਪੱਤਰ ਲਿਖਣ ਲਿਖਾਣ ਦਾ ਵੀ ਕੰਮ ਕਰਨਾ ਹੁੰਦਾ ਹੈ।

ਰਾਤੀਂ 9 ਵਜੇ ਵੀ ਸਤਿਗੁਰੂ ਜੀ ਵਲੋਂ ਸੰਤ ਤਰਸੇਮ ਸਿੰਘ ਨੂੰ ਸੁਨੇਹਾ ਪਹੁੰਚਾ। ਸੁਨੇਹਾਕਾਰ ਸੰਤ ਕਪੂਰ ਸਿੰਘ ਪਾਠੀ ਸੀ। ਉਸ ਨੇ ਆਣ ਆਖਿਆ : ਸੱਚੇ ਪਾਤਸ਼ਾਹ ਯਾਦ ਕਰਦੇ ਹਨ। ਸਾਧੂ ਸਿੰਘ ਮੁਠੱਡਾ ਦੇ ਪੋਤਰੇ ਨੂੰ ਪੀ. ਜੀ. ਆਈ. ਚੰਡੀਗੜ੍ਹ ਭੇਜਿਆ ਗਿਆ ਹੈ। ਉਸ ਲਈ ਚਿੱਠੀ ਲਿਖਣੀ ਸੀ। ਛੋਟੀ ਉਮਰੇ ਇਸ ਜਵਾਨ ਨੂੰ ਹਲਕੇ ਕੁੱਤੇ ਵੱਢਿਆ ਸੀ। ਇਹਨਾਂ 14 ਟੀਕੇ ਕਰਵਾ ਦਿੱਤੇ। ਸ਼ਾਇਦ ਉਨ੍ਹਾਂ ਦਾ ਹੀ ਅੱਜ ਸ਼ਕ ਹੋ ਗਿਆ ਹੋਵੇ। ਬਾਅਦ ਵਿਚ ਸੰਤ ਤਰਸੇਮ ਸਿੰਘ ਨੇ ਦੱਸਿਆ : ਸ: ਹੰਸਪਾਲ ਐਮ, ਪੀ, ਅੱਜ ਚੰਡੀਗੜ੍ਹ ਆਇਆ ਹੋਇਆ ਹੈ। ਰਾਤ ਸ਼ਾਇਦ ਭੈਣੀ

ਸਾਹਿਬ ਵੀ ਆ ਕੇ ਰਹੇ । ਉਸ ਵਾਸਤੇ ਸਤਿਗੁਰੂ ਜੀ ਨੇ ਕੁਝ ਹੁਕਮ ਲਿਖਵਾਣੇ ਸਨ ।

## ਸਤਿਗੁਰੂ ਜੀ ਦੇ ਦਰਸ਼ਨ ਕੋਠੀ ਵਿਚ

ਅੱਜ ਸ਼ਾਮੀ ਸਤਿਗੁਰੂ ਜੀ 7.15 ਵਜੇ ਹੀ ਨਹਿਰ ਤੋਂ ਆ ਗਏ । ਮੈਂ ਪੁਰਾਣੀ ਕੋਠੀ ਵਲ ਝਾਤ ਮਾਰੀ ਤਾਂ ਸਤਿਗੁਰੂ ਜੀ ਆਪਣੇ ਕਮਰੇ ਸਾਹਮਣੇ ਵਰਾਂਡੇ ਵਿਚ ਡਠੀ ਕੁਰਸੀ ਤੇ ਬੈਠੇ ਸਨ । ਸਾਹਮਣੇ ਡਾ: ਹਰਿਦਾਸ ਮਲ ਕਟਾਣੀ ਤੇ ਇਕ ਉਹਦਾ ਲੜਕਾ ਬੈਠੇ ਸਨ । ਡਾ: ਮਰੀਜ਼ਾਂ ਬਾਰੇ ਰੀਪੋਰਟ ਦੇ ਰਿਹਾ ਹੋਵੇਗਾ । ਸ਼੍ਰੀ ਮਾਤਾ ਜੀ, ਸੰਤ ਜਗਤਾਰ ਸਿੰਘ ਜੀ, ਬੀਬੀ ਜੀ, ਸੰਤ ਤਰਸੇਮ ਸਿੰਘ ਆਦਿ ਕੋਲ ਹੀ ਖਲੋਤੇ ਹੋਏ ਸਨ । ਏਧਰ ਸਾਹਮਣੇ ਦੇ ਘਾਹ ਕਿੱਤੇ ਵਿਚ ਕਾਫ਼ੀ ਰੌਣਕ ਸੀ । ਪਤਾ ਨਹੀਂ ਇਹ ਅਰਜ਼ਾਂ ਕਰਨ ਵਾਲੇ ਸਨ ਜਾਂ ਦਰਸ਼ਨਾਂ ਦੇ ਚਾਹਵਾਨ ।

## ਹਕੀਮ ਸ਼੍ਰੀ ਸਾਲਿਗ ਰਾਮ

9.30 ਵਜੇ ਰਾਤੀਂ, ਮੈਂ ਸੰਤ ਤਰਸੇਮ ਸਿੰਘ ਦੇ ਦਫ਼ਤਰ ਗਿਆ, ਉਹ ਵੀ ਅਜੇ ਸਤਿਗੁਰਾਂ ਵਲੋਂ ਹੋ ਕੇ ਪਰਤਿਆ ਹੀ ਸੀ । ਮੈਂ ਉਸ ਨੂੰ ਹਕੀਮ ਸਾਲਿਗ ਰਾਮ ਬਾਰੇ ਪੁੱਛਿਆ, ਜਿਸ ਨੂੰ ਸੰਤ ਗੁਲਜ਼ਾਰ ਸਿੰਘ ਲਭਦਾ ਆਇਆ ਸੀ । ਤਰਸੇਮ ਸਿੰਘ ਨੇ ਦੱਸਿਆ : ਵੈਦ ਤਾਂ ਆਪ ਪਿੰਡੇ ਦੀਆਂ ਦਰਦਾਂ ਨਾਲ ਲਾਚਾਰ ਪਿਆ ਹੈ । ਸਤਿਗੁਰੂ ਜੀ ਤਾਂ ਚਾਂਹਦੇ ਸਨ ਕਿ ਵੈਦ ਆਉਂਦਾ ਤੇ ਮਹੀਨਾ ਭਰ ਨਿੱਠ ਕੇ ਦਵਾ ਦਾਰੂ ਕਰਦਾ, ਪਰ ਹੁਣ ਤਾਂ ਪਤਾ ਨਹੀਂ ਉਹਦਾ ਇਲਾਜ ਵੀ ਹੁੰਦਾ ਹੈ ਕਿ ਨਹੀਂ । ਸਤਿਗੁਰੂ ਜੀ ਦੇ ਸੰਬੰਧ ਵਿਚ ਤਰਸੇਮ ਸਿੰਘ ਦੱਸਿਆ : ਉਹਨਾਂ ਸ਼੍ਰੀ ਭੈਣੀ ਸਾਹਿਬ ਰਹਿਣ ਦਾ ਹੀ ਪ੍ਰੋਗਰਾਮ ਬਹਾਲ ਰਖਿਆ ਹੈ । ਕਿਧਰੇ ਜਾਣ ਆਉਣ ਦੀ ਅਜੇ ਕੋਈ ਸੋਚ ਨਹੀਂ ।

### 28 ਜੁਲਾਈ 1982, ਬੁਧਵਾਰ
### ਸ਼੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦੇ ਕੀਰਤਨ ਦਾ ਭੋਗ ਪਿਆ ਤਾਂ ਸਤਿਗੁਰ ਜੀ ਦਾ ਹੁਕਮ ਸੰਤ ਬਲਕਾਰ ਸਿੰਘ ਸਰਪੰਚ ਨੇ ਸੰਗਤ ਨੂੰ ਸੁਣਾਇਆ : ਸਾਰੀ ਸੰਗਤ ਇਕ ਘੰਟਾ ਸੇਵਾ ਜ਼ਰੂਰ ਕਰੇ । ਅਤੇ ਸਾਰੀ ਸੰਗਤ ਵੱਖ ਵੱਖ ਸੇਵਾ ਕਾਰਜਾਂ ਵਿਚ ਜੁਟ ਗਈ ।

ਮੈਂ 7.30 ਵਜੇ ਦੋਬਾਰਾ ਦਰਸ਼ਨ ਪੁਰਾਣੀ ਕੋਠੀ ਕਰਨ ਗਿਆ ਤਾਂ ਦੀਨ ਦਿਆਲ ਜੀ ਤਲੀਆਂ ਝਸਵਾ ਰਹੇ ਸਨ । ਕੋਲ ਬੈਠੇ ਸਨ ਸੰਤ ਉਦੇ ਸਿੰਘ ਚੂੰਨ੍ਹੀ ਤੇ ਸੰਤ ਕਪੂਰ ਸਿੰਘ ਪਾਠੀ । ਕਿਸੇ ਮਸਲੇ ਤੇ ਗੱਲ ਬਾਤ ਹੋ ਰਹੀ ਸੀ ਤਾਂ ਹੀ ਮੈਨੂੰ 'ਫੇਰ' ਦੀ ਆਗਿਆ ਹੋ ਗਈ ।

## ਫਲੋਰਿਆਂ ਦਾ ਪ੍ਰੋਗਰਾਮ

ਭੈਣੀ ਸਾਹਿਬੋਂ ਪਰਤਦੇ ਨੂੰ 10.30 ਵਜ ਚੁੱਕੇ ਸਨ । ਤਦੇ ਸ੍ਰ. ਕੁਲਦੀਪ ਸਿੰਘ

ਫਲੋਰਾ ਅਤੇ ਦਰਸ਼ ਕਾਰੋਂ ਲੱਥਦੇ ਮਿਲੇ। ਇਹਨਾਂ ਤੋਂ ਪਤਾ ਲਗਾ ਕਿ ਅੰਮ੍ਰਿਤਪਾਲ ਸਿੰਘ ਤਾਂ ਕਲ੍ਹ ਜਹਾਜ਼ ਚੜ੍ਹ ਗਿਆ ਹੈ ਵਲਾਇਤ ਨੂੰ। ਅਜੇ ਸ. ਜਗਦੀਸ਼ ਸਿੰਘ 'ਵਰਿਆਮ' ਦਿੱਲੀ ਹੀ ਹੈ ਅਤੇ ਇਹ ਦੋਵੇਂ ਆਖਰੀ ਪਲ ਟਿਕਟਾਂ ਕੈਂਸਲ ਕਰਵਾ ਕੇ ਆਏ ਹਨ। ਅਜੇ ਤਕ ਦਰਸ਼ ਦਾ ਪਾਸਪੋਰਟ ਨਹੀਂ ਬਣ ਸਕਿਆ। ਸੱਤੀ ਵੀ ਪਾਸ-ਪੋਰਟ ਕਰ ਕੇ ਰਹਿ ਗਈ ਹੈ। ਨੈਰੋਬੀਓਂ ਸ. ਗੁਰਚੈਨ ਸਿੰਘ ਫਲੋਰਾ ਦਾ ਫੋਨ ਆਇਐ ਕਿ ਕੁਲਦੀਪ ਸਿੰਘ ਪਾਸਪੋਰਟਾਂ ਦੀ ਤਿਆਰੀ ਤਕ ਭਾਰਤ ਰਹੇ। ਇਹਨਾਂ ਦੋਹਾਂ ਕੁੜੀਆਂ ਨੂੰ ਨਾਲ ਲੈ ਕੇ ਹੀ ਆਵੇ।

### ਸ. ਗੁਰਬਚਨ ਸਿੰਘ ਦਰਸ਼ਨ ਕਰਨ ਆਏ

ਦੁਪਹਿਰੇ ਕਥਾ, ਨਿਤਨੇਮ ਉਪਰੰਤ ਕੀਰਤਨ ਹੋਣ ਲਗਾ ਤਾਂ ਸ. ਗੁਰਬਚਨ ਸਿੰਘ ਨਾਮੀ ਚੀਫ਼ ਇੰਜੀਨੀਅਰ ਬਟਾਲਾ ਸ਼ੂਗਰ ਮਿਲਜ਼ ਜੀਪ ਉਤੇ ਆ ਗਏ, ਨਾਲ ਸੀ ਸੁਪਤਨੀ ਜੀਤ ਕੌਰ ਅਤੇ ਦੋ ਕੁ ਜਣੇ ਹੋਰ, ਜਿਨ੍ਹਾਂ ਚੋਂ ਇਕ ਸੱਜਣ ਪਿੰਡ ਤੇੜੇ (ਅੰਮ੍ਰਿਤਸਰ) ਦਾ ਸ. ਸੁਰਾਇਣ ਸਿੰਘ ਸੀ। ਸਤਿਗੁਰੂ ਜੀ ਨੂੰ ਮੱਥਾ ਟੇਕਿਆ ਤਾਂ ਆਪ ਨੇ ਕੀਰਤਨ ਤੋਂ ਪਹਿਲਾਂ ਇਹਨਾਂ ਦੋ ਨਵੇਂ ਆਇਆਂ ਦੀ ਜਾਣ ਪਛਾਣ ਲਈ। ਬੀਬੀ ਜੀਤੋ ਕੁਝ ਦਿਨ ਏਥੇ ਰਹਿ ਕੇ ਦਰਸ਼ਨ, ਸਿਮਰਨ ਤੇ ਸੇਵਾ ਦਾ ਲਾਭ ਲੈਣਾ ਚਾਹੁੰਦੀ ਹੈ।

### ਸੰਗੀਤਕਾਰ ਬੱਚਿਆਂ ਵਲ ਧਿਆਨ

ਅੱਜ ਸਵੇਰ ਦਾ ਸੰਗੀਤਕਾਰਾਂ ਚੋਂ ਬਲਜੀਤ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਦਾ ਛੋਟਾ ਭਾਈ ਸੁਰਿੰਦਰ ਸਿੰਘ ਵੀ ਦਿੱਲੀਓਂ ਆ ਗਏ, ਸ. ਪਿਆਰਾ ਸਿੰਘ ਦੀ ਸ਼ਾਗਿਰਦੀ ਦਾ ਲਾਭ ਉਠਾ ਕੇ। ਸਤਿਗੁਰੂ ਉਸਦਾ ਧਿਆਨ ਰਖਦੇ ਹਨ ਅਤੇ ਪਿਆਰ ਕਰਦੇ ਹਨ। ਅੱਜ ਸੰਤ ਘੁੱਲੇ, ਸ਼ੇਰ ਸਿੰਘ ਅਤੇ ਪਿੰਕੀ ਨੂੰ ਸਤਿਗੁਰੂ ਜੀ ਨੇ ਆਪ ਸ਼ਬਦ ਲਿਖ ਕੇ ਦਿੱਤਾ : ਹਾ ਹਾ ਲਪਟਿਓ ਰੇ ਮੂੜੇ...ਇਹ ਤੀਵਰ ਗੰਧਾਰ ਵਾਲੇ ਮਲ੍ਹਾਰ ਵਿਚ ਗਾਉਣਾ ਹੈ। ਦੂਜਾ ਸ਼ਬਦ ਵੀ ਮਲ੍ਹਾਰ ਅਤੇ ਪੰਜਾਬੀ ਠੇਕੇ ਵਿਚ ਗੰਵਿਆਂ ਗਿਆ : ਪ੍ਰਭੁ ਮੇਰੇ ਪ੍ਰੀਤਮ ਪ੍ਰਾਣ ਆਧਾਰਾ।

ਸਤਿਗੁਰੂ ਜੀ ਵਾਲੇ ਪਾਸੇ ਡਾਲਟਨ ਗੰਜ ਵਾਲੇ ਸੇਠ ਕਿਰਪਾਲ ਸਿੰਘ ਦਾ ਲੜਕਾ ਓਅੰਕਾਰ ਸਿੰਘ ਵੀ ਮੌਜੂਦ ਹੈ। ਬਾਅਦ ਵਿਚ ਬੀਬਾ ਜੀ ਤੋਂ ਪਤਾ ਲਗਾ ਕਿ ਇਸ ਨਾਲ ਇਹਨਾਂ ਦੇ ਮਾਮੇ ਦੀ ਧੀ ਭੈਣ ਵਿਵਾਹਿਤ ਹੈ। ਭਾਵ ਅਰੋੜਿਆਂ ਦੇ ਘਰ ਜੱਟੀ ਕੁੜੀ !

4.45 ਵਜੇ ਦੀਵਾਨ ਦੀ ਸਮਾਪਤੀ ਹੋਈ ਤਾਂ ਸੱਚੇ ਪਾਤਸ਼ਾਹ ਪੁਰਾਣੀ ਕੋਠੀ ਦੇ ਘਾਹ ਕਿੱਤੇ ਵਿਚ ਭੁੰਜੇ ਹੀ ਬੈਠ ਗਏ। ਸਤਿਗੁਰੂ ਜੀ ਨੂੰ ਕਿਸੇ ਗਾਇਕ ਦੀ ਕੈਸੇਟ ਚਾਹੀਦੀ ਸੀ। ਮੈਨੂੰ ਬੁਲਾਇਆ ਗਿਆ। ਪਰ ਕੈਸੇਟ ਤਾਂ ਦਿੱਲੀ ਸਾਡੇ ਘਰ ਸੀ। ਮੈਂ ਅਰਜ਼ ਕੀਤੀ, ਜਾਂ ਜਾ ਕੇ ਘੱਲ ਦਿਆਂਗਾ ਜਾਂ ਆ ਕੇ ਦੇ ਜਾਵਾਂਗਾ। ਇਸ ਮੌਕੇ ਹੀ ਗੁਰੂ ਚਰਨਾਂ ਦੀ ਫੋਟੋ ਤਲੀਆਂ ਵਲੋਂ ਲਾਹੀ। ਜਰਾਬਾਂ ਲੱਥ ਗਈਆਂ, ਫੋਟੋ

ਹੋ ਗਈ।

## ਬੀਬੀ ਜੀਤੋ ਦਾ ਪ੍ਰੇਮ

ਇਸ ਅਵਸਰ ਤੇ ਸੰਤ ਪੂਰਬਾ ਅਤੇ ਬੀਬੀ ਜੀਤੋ ਚੀਫ਼ ਇੰਜੀਨੀਅਰ ਸ. ਇੰਦਰ ਸਿੰਘ ਦੀ ਪੁੱਤਰੀ ਕੋਲ ਬੈਠੇ ਹੋਏ ਸਨ। ਬੀਬੀ ਨੇ ਪਿਛੋਂ ਮੈਨੂੰ ਦੱਸਿਆ, ਸਤਿਗੁਰੂ ਜੀ ਨੇ ਉਸ ਨੂੰ ਕਿਹਾ : ਜੀਤੋ, ਇਹ ਤੂੰ ਹੀ ਹੈਂ, ਜਿਹੜੀ ਹੋਰ ਕਿਸੇ ਬੀਬੀ ਨੂੰ ਵੀ ਮੇਰੇ ਕੋਲ ਨ ਆਇਆਂ ਵੇਖ, ਫੇਰ ਵੀ ਅੱਗੇ ਵਧ ਕੇ ਪਥੱਲਾ ਆ ਮਾਰਦੀ ਹੈਂ। ਬੀਬੀ ਨੇ ਦੱਸਿਆ : ਮੈਨੂੰ ਨਾਲ ਦੇ ਕਹਿੰਦੇ ਸਨ, ਚਲੋ ਪੰਜੌਰ ਬਾਗ਼ ਦੀ ਸੈਰ ਕਰ ਆਈਏ ਪਰ ਮੈਨੂੰ ਤਾਂ ਜਿਥੇ ਸਤਿਗੁਰੂ ਹੋਣ ਉਸ ਥਾਂ ਵਰਗਾ ਹੋਰ ਕੋਈ ਬਾਗ਼ ਨਹੀਂ ਲਗਦਾ। ਹੁਣ ਦੋ ਤਿੰਨ ਦਿਨ ਸ੍ਰੀ ਭੈਣੀ ਸਾਹਿਬ ਰਹਿ ਕੇ, ਦਰਸ਼ਨ ਕਰ ਕਰ, ਮਨ ਤਨ ਨਿਹਾਲ ਕਰਾਂਗੀ।

ਮੇਰੀ ਫਿਲਮ ਮੁਕ ਗਈ ਤਾਂ ਮੈਂ ਭੱਜਾ ਭੱਜਾ ਗਿਆ ਆਪਣੇ ਕਮਰੇ 'ਚੋਂ ਕੈਮਰੇ ਤੇ ਰੰਗੀਨ ਫ਼ਿਲਮ ਚਾੜ੍ਹ ਲਿਆਇਆ। ਦੋ ਦੋ ਪੋਜ਼ ਬੱਚਿਆਂ ਨੂੰ ਸੰਗੀਤ ਸਿਖਾਂਦਿਆਂ ਲਏ। ਸਤਿਗੁਰੂ ਤੁਰਨ ਲਗੇ ਤਾਂ ਫੁੱਲਾਂ ਪਾਸ ਖਲੋਣ ਦੀ ਅਰਜ਼ ਕੀਤੀ, 'ਫੇਰ ਸਹੀ' ਕਹਿ ਕੇ ਨੱਠ ਹੀ ਪਏ ਨਹਿਰ ਤੇ ਜਾਣ ਲਈ।

## ਗੁਰਮੁਖ ਸਿੰਘ ਲੋਹਾਰਾਂ ਤੇ ਰਾਣੋ ਦੀ ਗੱਲ

8.30 ਵਜੇ ਰਾਤੀਂ ਗੁਰਮੁਖ ਸਿੰਘ ਲੋਹਾਰਾਂ ਮੇਰੇ ਪਾਸ ਆਇਆ, ਚਾਉ ਭਰਪੂਰ ਸੀ। ਇਸ ਨੂੰ ਮਨਾਲੀ ਵਾਲ ਲਾਹੁਲੇ ਜੇ ਸਿੰਘ ਦੀ ਪੁੱਤਰੀ ਰਾਮਨੰਦੀ 'ਰਾਣੋ' ਨਾਲ ਸਤਿਗੁਰੂ ਜੀ ਨੇ ਵਿਆਹਿਆ ਹੈ। ਪਿਛਲੇ ਦਿਨੀਂ ਕਿਸੇ ਮਜਾਜਣ ਲੰਗਰ ਸੇਵਕਾ ਨੇ 'ਰਾਣੋ' ਨੂੰ ਸਖਤ ਸੁਸਤ ਬੋਲਿਆ ਸੀ। ਇਸ ਪਹਾੜਨ ਕੁੜੀ ਨੇ ਜੁ ਸੋਧ ਰਖ ਕੇ ਲੰਗਰ ਵਿਚ ਸੇਵਾ ਕਰਦੀ ਸੀ, ਆਪਣਾ ਨਿਰਾਦਰ ਜਾਣ ਬੜਾ ਮਹਿਸੂਸ ਕੀਤਾ। ਗੁਰਮੁਖ ਸਿੰਘ ਵੱਖ ਦੁਖੀ ਸੀ। 20-22 ਦਿਨ ਪਹਿਲਾਂ ਹੋਈ ਗੱਲਬਾਤ ਨੂੰ ਅੱਜ ਭਰਿਆ ਮਨ ਹੌਲਾ ਕਰਨ ਲਈ, ਸਤਿਗੁਰਾਂ ਪਾਸ ਕਰ ਦਿੱਤਾ। ਸੱਚੇ ਪਾਤਸ਼ਾਹ ਜੀ ਨੇ ਪੂਰਨ ਤੌਰ ਤੇ ਦਿਲਦਾਰੀ ਕਰਕੇ ਆਖਿਆ : ਤੂੰ ਮੈਨੂੰ ਪਹਿਲਾਂ ਕਿਉਂ ਨਹੀਂ ਦੱਸਿਆ। ਪੂਰਬੇ ਕੋਲੋਂ ਹਰ ਮਹੀਨੇ 500/- ਲੈ ਲਿਆ ਕਰ ਤਾਕਿ ਜਿਥੇ ਲੋੜ ਜਾਪੇ ਖਰਚ ਹੋ ਸਕੇ ਅਤੇ ਨਾਲ ਹੀ ਮਾਤਾ ਜੀ ਨੂੰ ਸੱਦ ਕੇ ਆਗਿਆ ਕੀਤੀ : ਜਦੋਂ ਏਥੇ ਹੋਵੇ, ਲੰਗਰ ਛਕਣ ਸਮੇਂ ਇਹਨਾਂ ਬੱਚਿਆਂ ਨੂੰ ਨਾਲ ਬੈਠਾਲ ਕੇ ਪ੍ਰਸ਼ਾਦ ਛਕਾਇਆ ਕਰੋ।

ਗੁਰਮੁਖ ਸਿੰਘ ਚਾਅ ਭਰਪੂਰ ਸੀ। ਇਹਨਾਂ ਦਾ ਸ਼ੁਭਚਿੰਤਕ ਹੋਣ ਕਰ ਕੇ ਮੈਨੂੰ ਵੀ ਬਹੁਤ ਖ਼ੁਸ਼ੀ ਹੋਈ।

## ਨਿੱਕਾ ਜਿਹਾ ਉਸਤਾਦ

ਪਰਸੋਂ ਦੀ ਸੁਖਵਿੰਦਰ ਸਿੰਘ ਪਿੰਕੀ ਨੂੰ ਆਗਿਆ ਹੋਈ ਹੈ ਕਿ ਉਹ ਉਸਤਾਦ ਸ੍ਰੀ ਰਮਾ ਕਾਂਤ ਜਲੰਧਰ ਤੋਂ ਤਬਲਾ ਸਿਖਦੇ ਬੱਚਿਆਂ ਤੋਂ ਸਿੱਖਿਆ ਹੋਇਆ ਸ਼ਬਦ ਸੁਣਿਆ ਕਰੇ। ਤੇ ਜਿਥੇ ਦੱਸਣ ਦੀ ਲੋੜ ਪਿਆ ਕਰੇ ਦੱਸਿਆ ਵੀ ਕਰੇ।

## 29 ਜੁਲਾਈ 1982, ਵੀਰਵਾਰ
## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਸਮੇਂ ਨਿਤ ਵਾਂਗ ਹਰੀ ਮੰਦਰ ਵਿਚ ਦਰਸ਼ਨ ਹੋਏ। 5.45 ਵਜੇ ਭੋਗ ਪਿਆ ਤਾਂ ਸਾਰੀ ਸੰਗਤ ਸਫ਼ਾਈ ਵਿਚ ਜੁਟ ਪਈ। 9.15 ਵਜੇ ਮੈਂ ਕੋਠੀ ਵਲ ਨਿਕਲਿਆ ਤਾਂ ਸ੍ਰੀ ਸਤਿਗੁਰੂ ਜੀ 5-7 ਇਸਤਰੀ ਪੁਰਸ਼ਾਂ ਵਿਚ ਘਿਰੇ ਬੈਠੇ ਸਨ। ਸਕੱਤਰ ਤਰਸੇਮ ਸਿੰਘ ਵੀ ਕੋਲ ਹੀ ਸੀ। ਸੰਤ ਫੌਜਾ ਸਿੰਘ ਜਥੇਦਾਰ ਦੇ ਸਪੁੱਤਰ ਸ. ਗੁਰਬਖ਼ਸ਼ ਸਿੰਘ ਦੀ ਦਾੜ੍ਹੀ ਤਾਂ ਦੱਸਦੀ ਸੀ ਕਿ ਸਤਿਗੁਰੂ ਜੀ ਨਾਲ ਮੇਰਾ ਵਾਕਫ਼ ਬੰਦਾ ਗੱਲ ਕਰ ਰਿਹਾ ਹੈ। ਪਰ ਅਨਿਸਚਿਤਤਾ ਓਦੋਂ ਟੁੱਟੀ ਜਦੋਂ ਉਹਦੀ ਖੁਲ੍ਹੀ ਖੁਲਾਸੀ ਆਵਾਜ਼ ਸੁਣੀ। ਮੈਂ ਕੋਲ ਚਲਾ ਗਿਆ। ਸਤਿਗੁਰੂ ਜੀ ਨੇ ਗੁਰਬਖਸ਼ ਸਿੰਘ ਨੂੰ ਸੁਣਦਿਆਂ ਹੀ ਮੇਰੇ ਨਾਲ ਨੇਤਰ ਮਿਲਾਏ ਸੰਕੇਤ ਸ਼ਬਦ ਬੋਲਿਆ : 'ਏ ਸ਼ੂ'। ਸਤਿਗੁਰੂ ਜੀ ਨੇ ਗੁਰਬਖਸ਼ ਸਿੰਘ ਦਾ ਇਕ ਫਾਰਮੂਲਾ ਚੇਤੇ ਕਰਵਾ ਦਿੱਤਾ।

ਗੁਰਬਖ਼ਸ਼ ਸਿੰਘ ਤੋਂ ਇਲਾਵਾ ਬੈਠੇ ਸਨ; ਕਸ਼ਮੀਰ ਸਿੰਘ ਸੁਆਗਤਕਾਰੀ, ਦੀਦਾਰ ਸਿੰਘ ਗੋਰਾਇਆ। ਇਨ੍ਹਦਾ ਕੁਛ ਦਿਨ ਪਹਿਲੇ ਹੀ ਏਥੇ ਅਨੰਦ ਕੀਤਾ ਗਿਆ ਸੀ। ਇਹਦੀ ਪਤਨੀ ਵੀ ਨਾਲ ਹੀ ਸੀ। ਬੀਬੀ ਜੀਤੋ ਸੁਪਤਨੀ ਸ. ਗੁਰਬਚਨ ਸਿੰਘ ਵੀ ਕੋਲ ਸੀ। ਗੱਲ ਬਾਤ ਦਾ ਵਿਸ਼ਾ ਸੀ : ਕਸ਼ਮੀਰ ਸਿੰਘ ਦੇ ਕਬਜ਼ੇ ਹੇਠਲੀ ਜ਼ਮੀਨ ਚੋਂ ਕਿਸੇ ਨੇ ਕਮਾਦ ਵਾਹ ਦਿੱਤਾ ਹੈ। ਉਸ ਆਦਮੀ ਦਾ ਪੁਲਿਸ ਨਾਲ ਰਸੂਖ਼ ਹੈ। ਕਸ਼ਮੀਰ ਸਿੰਘ ਦੀ ਮਦਦ ਤੇ ਇਲਾਕੇ ਦਾ 200 ਆਦਮੀ ਆ ਗਿਆ ਹੈ। ਕਸ਼ਮੀਰ ਸਿੰਘ ਨੇ ਗਿਰਦਾਵਰੀ ਵਲ ਧਿਆਨ ਨ ਦਿੱਤਾ। ਦੂਜੇ ਬੰਦੇ ਨੇ ਪਟਵਾਰੀ ਨਾਲ ਮਿਲ ਕੇ ਗਿਰਦਾਵਰੀ ਵੀ ਆਪਣੇ ਨਾਂ ਕਰਵਾ ਲਈ। ਸ. ਗੁਰਦੇਵ ਸਿੰਘ ਮਦਾਰ ਆਪਣੀ ਪਾਰਟੀ ਨਾਲ ਗਿਆ ਹੈ। ਹੁਣ ਸਥਿਤੀ ਵਿਚ ਫਰਕ ਹੈ। ਕੇਵਲ ਮੁਖ ਮੰਤਰੀ ਸ. ਦਰਬਾਰਾ ਸਿੰਘ ਦਖਲ ਦੇ ਕੇ ਕਹਿ ਦੇਵੇ ਕਿ ਧੱਕਾ ਹੋ ਰਿਹਾ ਹੈ।

ਸਾਰੀ ਵਾਰਤਾ ਸੁਣ ਸਤਿਗੁਰਾਂ ਫ਼ਰਮਾਇਆ : (ਮੁਖ ਮੰਤਰੀ) ਦਰਬਾਰਾ ਸਿੰਘ 'ਹਰਦਾ' ਕੁਝ ਨਹੀਂ ਹੁੰਦਾ। ਜ਼ਬਾਨੀ ਜਮਾਂ ਖਰਚ ਵਧੇਰੇ ਕਰਦਾ ਹੈ। ਆਪਣੇ ਪੈਰ ਮਜ਼ਬੂਤ ਰਖੋ। ਗੁਰਦੇਵ ਮਿਲਦਾ ਹੈ ਤਾਂ ਸਾਰੇ ਹਾਲਾਤ ਸਮਝ ਕੇ ਨਿਰਣਾ ਲਵਾਂਗੇ।

ਤੀਜੇ ਪਹਿਰ, ਦੀਵਾਨ ਵਿਚ ਕਥਾ, ਨਾਮ ਸਿਮਰਨ ਤੇ ਕੀਰਤਨ ਹੋਇਆ। ਕੀਰਤਨ ਸਮੇਂ ਸਤਿਗੁਰੂ ਜੀ ਨੇ ਬਲਜੀਤ ਸਿੰਘ ਨੂੰ ਪੁੱਛਿਆ : ਕੇਹੜਾ ਸ਼ਬਦ ?

'ਮੇਘ ਦਾ ਜੀ'

'ਕੇਹੜੇ ਸੁਰ ?'

'ਨ ਸ ਰ ਪ ਧ ਨ ਸਂ'

ਉਹਨੂੰ ਕੋਲੋਂ ਉਠਾ ਰਾਗੀਆਂ ਵਲ ਭੇਜਿਆ। ਉਸ ਜਾ ਕੇ ਹਰਮੋਨੀਅਮ ਫੜ ਲਿਆ। ਸਤਿਗੁਰੂ ਜੀ ਪੁੱਛਿਆ : ਤਾਰ ਸ਼ਹਿਨਾਈ ਨਾਲ ਨਹੀਂ ਗੰਵਿਆਂ ਜਾਂਦਾ ? ਦੂਜੀ ਤਰਫੋਂ ਹੱਥ ਜੋੜ 'ਨਾਂਹ' ਵਿਚ ਸਿਰ ਹਿਲਦਾ ਵੇਖ ਫ਼ਰਮਾਇਆ : ਕੋਸ਼ਸ਼ ਕਰਿਆ ਕਰੋ, ਤੰਤੂ ਸਾਜ਼ ਨਾਲ ਗਾਉਣ ਦੀ।

ਮੰਗਲਾਚਰਣ ਬਾਦ ਸ਼ਬਦ ਸ਼ੁਰੂ ਹੋਇਆ : "ਬਰਸ ਸਰਸ ਆਗਿਆ ਹੋਇ ਆਨੰਦ ਸਗਲ।" ਬਲਜੀਤ ਨੇ ਸਰਗਮਾਂ ਅਤੇ ਤਾਨਾਂ ਨਾਲ ਸੁਆਦ ਬਣਾਈ ਰਖਿਆ।

## ਬੱਚਿਆਂ ਨੂੰ ਅੰਬਾਂ ਦਾ ਲੰਗਰ

ਅਤੇ ਫਿਰ ਮੈਂ ਜਦੋਂ ਦੋਬਾਰਾ ਕੋਠੀ ਵਲ ਝਾਤ ਮਾਰੀ ਤਾਂ ਪਿੰਡ ਭੈਣੀ ਸਾਹਿਬ ਦੇ ਛੋਟੀ ਉਮਰ ਦੇ ਬੱਚਿਆਂ ਦੀ ਪੰਗਤ ਲਗੀ ਹੋਈ ਸੀ। ਸ. ਜਸਵੰਤ ਸਿੰਘ ਕੱਲ੍ਹਾ ਦੇ ਹੱਥ ਟੋਕਰੀ ਅੰਬਾਂ ਦੀ ਅਤੇ ਸਤਿਗੁਰੂ ਜੀ ਵਰਤਾਵੇ। ਮੈਂ ਤੁਰਤ ਕੈਮਰਾ ਕਢਿਆ। ਸਤਿਗੁਰਾਂ ਪੁੱਛ ਲਿਆ : ਕਿਤੇ ਕਵੀ ਹੁਰੀਂ ਤਾਂ ਨਹੀਂ ਕੈਮਰਾ ਕੱਢੀ ਫਿਰਦੇ ? ਮੈਨੂੰ ਇਹ ਗੱਲ ਸੁਣਾਈ ਨਹੀਂ ਦਿੱਤੀ, ਪਰ ਮੈਂ ਫੋਟੋ ਲੈ ਲਈ। ਮੈਨੂੰ ਵੇਖਦੇ ਕਿਹੋ ਨੇ : ਉਹੋ ਗੱਲ ਹੋਈ ਨ ? ਦੋਹਾਂ ਦੇ ਹੱਥੀਂ ਲੁਭਾਵਣੇ ਅੰਬ ਸਨ। ਬੱਚਿਆਂ ਨੂੰ ਆੜੂ ਅਤੇ ਅੰਬ ਵਰਤੇ। ਮੇਰੇ ਮਨ ਵਿਚ ਹੀ ਸੀ ਕਿ ਇਹ ਕਿਸ ਲਿਆਂਦੇ ਹੋਣ ? ਸਤਿਗੁਰਾਂ ਕਿਸੇ ਨੂੰ ਪੁੱਛਿਆ : ਅੰਬ ਤਰਲੋਕ ਸਿੰਘ (ਮੰਡੀ) ਨੇ ਲਿਆਂਦੇ ਨੇ ? ਉਹਨਾਂ ਵਲੋਂ ਹੀ ਅੰਬ-ਆੜੂ ਸਨ, ਸਵੇਰੇ ਉਨ੍ਹਾਂ ਨੂੰ ਵੇਖਿਆ ਸੀ।

ਅੰਬ ਵਰਤਾ ਕੇ ਸਤਿਗੁਰੂ ਜੀ ਕੋਠੀ ਨੂੰ ਹੋਏ ਤਾਂ ਮਾਤਾ ਜੀ ਨੇ ਆਵਾਜ਼ ਦਿੱਤੀ : ਬੱਚੇ ਅੰਬਾਂ ਆੜੂਆਂ ਨਾਲ ਘਰੋ ਘਰੀ ਚਲੇ ਜਾਣ ? ਬਚਨ ਕੀਤਾ : ਏਥੇ ਬੈਠ ਕੇ ਹੀ ਛਕਣ। ਛਿਲੜਾਂ-ਗਿਟਕਾਂ ਤੁਸਾਂ ਹੱਥੀਂ ਸੰਭਾਲਣੀਆਂ। ਬੱਚਿਆਂ ਪਾਸ ਤੁਰਤ ਪਲਾਸਟਕ ਟੋਕਰੀਆਂ ਆ ਗਈਆਂ।

## ਅਗੋਂ ਲਈ ਸੁਮਾਰਗ ਪਾਓ

ਸਤਿਗੁਰੂ ਜੀ 6 ਵਜਦੇ ਨੂੰ ਬਜ਼ੁਰਗਾਂ ਦੀ ਸੁਧ ਲੈ ਨਹਿਰ ਤੇ ਚਲੇ ਗਏ। ਸੰਤ ਗੁਲਜ਼ਾਰ ਸਿੰਘ (ਸਾਬਕਾ ਸੇਵਕ) ਕਹਿੰਦਾ ਆ ਰਿਹਾ ਸੀ : ਥਾਂ ਰਖਿਓ, ਜੀਤੋ ਨੇ ਵੀ ਨਹਿਰ ਤੇ ਜਾਣਾ ਹੈ। ਬੀਬੀ ਜੀਤੋ ਅੱਜ ਸਤਿਗੁਰੂ ਜੀ ਨੂੰ ਖ਼ੁਸ਼ੀ ਵਿਚ ਵੇਖ ਅਰਜ਼ ਕਰ ਰਹੀ ਸੀ : ਦੀਨ ਦਿਆਲ ਜੀ, ਪਿਛਲੇ ਗੁੱਸੇ ਗਿਲੇ ਮਾਫ਼ ਕਰੋ, ਅਗੋਂ ਸੁਮਾਰਗ ਪਾਓ। 'ਤੈਂ ਦਰ ਛੋਡਿ ਜਾਈਏ ਹੋਰ ਕੈਂਧਰ।' ਅਤੇ ਸਤਿਗੁਰੂ ਜੀ ਮੁਸਕਰਾਂਦੇ ਹੋਏ ਕੋਲੋਂ ਦੀ ਲੰਘ ਗਏ, ਆਪਣੀ ਕਾਰ ਵਲ।

ਅੱਜ ਕੱਲ੍ਹ ਬਿਜਲੀ ਦੀ ਕਮੀ ਹੈ। ਦਿਨ ਵਿਚ ਕਈ ਵਾਰ ਜਾਂਦੀ ਹੈ। ਪਰ ਏਥੇ ਜਨਰੇਟਰ ਦਾ ਪ੍ਰਬੰਧ ਹੈ। ਹਰੀ ਮੰਦਰ ਵਿਚ ਦੁਹਾਂ ਤਰ੍ਹਾਂ ਦਾ ਪ੍ਰਬੰਧ ਹੈ।

ਮੈਂ ਆਗਿਆ ਪ੍ਰਾਪਤ ਕਰ ਲਈ ਹੈ। ਕੱਲ੍ਹ ਸਵੇਰੇ 6.30 ਵਜੇ ਸਮਰਾਲੇ ਤੋਂ ਦਿੱਲੀ ਦੀ ਬੱਸ ਜਾ ਫੜਾਂਗਾ। ਸਮਰਾਲੇ ਤਕ ਜਾਣ ਦਾ ਪ੍ਰਬੰਧ ਸੰਤ ਤਰਸੇਮ ਸਿੰਘ ਕਰ ਦੇਣਗੇ।

## 30 ਜੁਲਾਈ 1982, ਸ਼ੁਕਰਵਾਰ
## ਨਵੀਂ ਦਿੱਲੀ ਨੂੰ

ਆਸਾ ਦੀ ਵਾਰ ਸਮੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ, ਆਪਣਾ ਸਾਮਾਨ

ਸਮੇਟ ਸੰਭਾਲ ਸਮਰਾਲਿਓਂ ਜਾ ਬਸ ਫੜੀ। ਜਾਣ ਤੋਂ ਪਹਿਲੋਂ ਮੈਨੂੰ ਸਕੱਤਰ ਤਰਸੇਮ ਸਿੰਘ ਨੇ ਦੋ ਹੁਕਮ ਸੁਣਾਏ :

1. ਸੰਤ ਬਲਵੰਤ ਸਿੰਘ ਸੋਖੀ ਨੂੰ ਦਿੱਲੀਓਂ ਜਾ ਕੇ ਭੈਣੀ ਸਾਹਿਬ ਭੇਜਾਂ।
2. ਸਕੱਤਰ ਗੁਰਦੀਪ ਸਿੰਘ ਨਾਮਧਾਰੀ ਧਰਮਸਾਲਾ ਅਤੇ ਸੰਗੀਤ ਸਿਖਦੇ ਬੱਚਿਆਂ ਮੋਹਣ ਸਿੰਘ – ਸੁਖਦੇਵ ਸਿੰਘ ਹੁਰਾਂ ਵਿਚਾਲੇ ਮਨਮੁਟਾਵ ਦੂਰ ਕਰਾਂ।

ਅਤੇ ਮੈਂ 1.00 ਵਜਦੇ ਨੂੰ ਘਰ ਦਿੱਲੀ ਪੁੱਜ ਗਿਆ।

## 31 ਜੁਲਾਈ 1982, ਸ਼ਨੀਵਾਰ
## ਨਵੀਂ ਦਿੱਲੀ

ਆਪਣੀ ਦੁਹਤੀ ਸਚਿੰਦਰ ਦੀ ਕਾਲਿਜ ਦੀ B.Sc. ਦੀ ਪੜ੍ਹਾਈ ਲਈ ਸਿਫਾਰਸ਼ ਲੱਭਣ ਦੀ ਗਰਜ਼ ਨਾਲ ਮੈਂ ਜੁਆਤਰੇ ਸ. ਬਲਬੀਰ ਸਿੰਘ ਢਿਲੋਂ ਨਾਲ ਸ. ਸੁਲੱਖਣ ਸਿੰਘ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਿਲਣ ਉਸ ਦੇ ਘਰ 2126 ਤ੍ਰੀ ਨਗਰ ਵਿਖੇ ਗਿਆ। ਸਵੇਰ ਦੇ ਅਜੇ 7 ਹੀ ਵਜੇ ਹਨ। ਸਰਦਾਰ ਜੀ ਨਾਮਧਾਰੀ ਹਨ ਅਤੇ ਸਤਿਗੁਰੂ ਨੇ ਐਸਾ ਮੌਕਾ ਪੈਦਾ ਕਰ ਦਿੱਤਾ ਕਿ ਅਕਾਲੀ ਪ੍ਰਬੰਧ ਹੇਠਲੇ ਗੁਰਦੁਆਰਿਆਂ ਦੇ ਪ੍ਰਧਾਨ ਹਨ।

ਸਵੇਰੇ ਉਹਨਾਂ ਦੇ ਘਰ ਮਿਲਣ ਗਿਲਣ ਅਤੇ ਵੱਖ ਵੱਖ ਕੰਮਾਂ ਵਾਲੇ ਲੋਕਾਂ ਦੀ ਖਾਸੀ ਰੌਣਕ ਹੁੰਦੀ ਹੈ। ਹਰ ਇਕ ਨਾਲ ਹਲੀਮੀ ਨਾਲ ਪੇਸ਼ ਆਉਂਦੇ ਸੁਲੱਖਣ ਸਿੰਘ ਆਪਣੀਆਂ ਸੇਵਾਵਾਂ ਅਰਪਿਤ ਕਰੀ ਜਾਂਦੇ ਹਨ। ਸਾਨੂੰ ਸੁਣ ਕੇ ਉਨ੍ਹਾਂ ਸੋਮਵਾਰ ਸੱਦਿਆ ਤਾਕਿ ਜੋ ਹੋ ਸਕੇ ਨਾਲ ਹੋ ਕੇ ਕਰਵਾ ਦੇਣ।

ਮੈਂ 12-1 ਵਜੇ ਦੁਪਹਿਰੇ ਜਮਨਾ ਪਾਰ ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਵਾਲਿਆਂ ਦੇ ਗਿਆ। ਸੰਤੋਖ ਸਿੰਘ ਦੇ ਅਨੰਦ ਦੀ ਮੁਬਾਰਕ ਦੇਣੀ ਸੀ। ਨਰਿੰਦਰ ਸਿੰਘ ਬਾਜਵਾ ਦੀ ਪੁੱਤਰੀ ਵੀਣਾ ਤਾਂ ਪਿਛਲੇ ਹਫਤੇ ਪਿਤਾ ਦੇ ਘਰ ਜਾ ਚੁੱਕੀ ਹੋਵੇਗੀ। ਸੰਤੋਖ ਸਿੰਘ ਦੁਕਾਨ ਤੇ ਸੀ, ਵੱਡਾ ਭਾਈ ਭੁਪਿੰਦਰ ਸਿੰਘ ਆਸਾਮ ਅਤੇ ਸ. ਸੇਵਾ ਸਿੰਘ ਪਤਨੀ ਪਵਨਜੀਤ ਸਮੇਤ ਸੰਤ ਅਮਰ ਸਿੰਘ ਦੇ ਸਵਰਗ ਸਿਧਾਰਣ ਕਰਕੇ ਮੰਡੀਓਂ ਹੋ ਕੇ ਆਏ ਸਨ।

ਸੇਵਾ ਸਿੰਘ ਹੁਰਾਂ ਨੂੰ ਸ਼ਾਦੀ ਬਾਰੇ ਪੁੱਛਿਆ ਤਾਂ ਉਹ ਗਦਗਦ ਕੰਠ ਬੋਲੇ : ਜੋ ਕੁਛ ਸਤਿਗੁਰੂ ਜੀ ਕਰਦੇ ਹਨ, ਉਸ ਦੀਆਂ ਕੀ ਰੀਸਾਂ। ਸਾਨੂੰ, ਭਾਵ ਮੇਰੇ ਬੱਚਿਆਂ ਅਤੇ ਪਤਨੀ ਨੂੰ ਕਿਹਾ ਗਿਆ ਕਿ ਤੁਸਾਂ (3.7.82) ਅਜੇ ਭੈਣੀ ਸਾਹਿਬੋਂ ਨਹੀਂ ਜਾਣਾ, ਪਰ ਮੇਰੇ ਵਿਚਕਾਰਲੇ ਪੁੱਤਰ ਬਲਵੰਤ ਨੂੰ ਆਗਿਆ ਹੋ ਗਈ ਕਿ ਉਹ ਸੁਪਤਨੀ ਨਾਲ ਜਿਧਰ ਸੈਰ ਸਪਾਟੇ ਚੱਲਿਆ ਹੈ, ਚਲਾ ਜਾਵੇ। ਅਤੇ ਰਾਤੀਂ 11 ਵਜੇ ਸੁਨੇਹਾ ਮਿਲਿਆ : ਸਵੇਰੇ ਸੰਤੋਖ ਦੀ ਸ਼ਾਦੀ ਹੋਣੀ ਹੈ। ਓਧਰੋਂ ਮੈਨੂੰ ਦਿੱਲੀ ਬੈਠੇ ਨੂੰ ਫੋਨ ਆ ਗਿਆ : ਚਲੇ ਆਓ, ਭੈਣੀ ਸਾਹਿਬ। ਮੈਨੂੰ ਰਾਤੀਂ ਕੁਵੇਲੇ ਘਰ ਦੇ ਡਰਾਈਵਰ ਨਹੀਂ ਮਿਲੇ ਤੇ ਮੈਂ ਟੈਕਸੀ ਕਰਕੇ ਭੈਣੀ ਸਾਹਿਬ ਗਿਆ।

ਜਾਂਦਿਆਂ ਨੂੰ ਸੰਤੋਖ ਸਿੰਘ ਦੇ ਫੇਰੇ ਸੰਤ ਰਣਜੀਤ ਸਿੰਘ ਬਾਜਵਾ (ਸੰਤ ਨਗਰ-ਸਰਸਾ) ਦੀ ਪੋਤਰੀ ਨਾਲ ਹੋ ਗਏ। ਸ. ਨਰਿੰਦਰ ਸਿੰਘ ਦੀ ਪੁੱਤਰੀ ਜੱਟਾਂ ਦੀ ਕੁੜੀ ਅਰੋੜਿਆਂ ਦਾ ਮੁੰਡਾ! ਇਹ ਸਤਿਗੁਰੂ ਹੀ ਕਰਨ ਨ! ਪਰ ਲੜਕੀ ਬੜੀ ਸੁੰਦਰ, ਸਿਆਣੀ ਅਤੇ ਸਾਊ। ਮੈਂ ਅਰਜ਼ ਕੀਤੀ : ਦੀਨ ਦਿਆਲ, ਜੇ ਫੋਨ ਕੀਤਾ ਸੀ ਤਾਂ ਉਡੀਕ ਤਾਂ ਲੈਂਦੇ। ਹੱਸ ਕੇ ਕਹਿਣ ਲਗੇ : ਕੀ ਹੁਣ ਵਿਆਹ ਨਹੀਂ ਹੋ ਗਿਆ? ਤੈਨੂੰ ਤਾਂ ਸੱਦਿਆ ਸੀ ਕਿ ਜ਼ਿੰਮੇਵਾਰੀ ਨਾਲ ਬੱਚਿਆਂ ਨੂੰ ਘਰ ਤਾਂ ਲੈ ਜਾਇਂ? ਨਹੀਂ ਤਾਂ, ਕੀ ਮੈਂ ਦੋਹਾਂ ਬੱਚਿਆਂ ਦਾ ਪਿਤਾ ਨਹੀਂ?

ਸੇਵਾ ਸਿੰਘ ਹੁਰਾਂ ਦੱਸਿਆ : ਅੱਠ ਕੁ ਦਿਨ ਬੱਚੇ ਕੁੱਲੂ ਮਨਾਲੀ ਵਲ ਲਾ ਆਏ ਹਨ। ਬਹੁਤ ਸੰਤੁਸ਼ਟ ਹਨ। ਪਿਛਲੇ ਸ਼ਨੀ ਸ. ਨਰਿੰਦਰ ਸਿੰਘ ਆ ਕੇ ਲੜਕੀ ਲੈ ਗਿਆ ਸੀ। ਕਹਿਣ ਲੱਗਾ ਕਦੋਂ ਆਓਗੇ? ਅਸੀਂ ਤਿਆਰੀ ਰਖੀਏ। ਮੈਂ ਕਿਹਾ : ਆਉਣ ਨੂੰ ਤਾਂ ਅਸੀਂ ਦੂੰਹ ਹਫ਼ਤਿਆਂ ਬਾਅਦ ਆਵਾਂਗੇ। ਪਤਾ ਨਹੀਂ ਕੌਣ ਆਵੇ ਤੇ ਕੌਣ ਨ ਆਵੇ। ਪਰ ਤੁਸਾਂ ਕੁਛ ਵੀ ਕਿਸੇ ਪ੍ਰਕਾਰ ਦਾ ਖਰਚ ਨਾ ਕਰਨਾ। ਕਿਉਂਕਿ ਅਸਾਂ ਕੋਈ ਵਸਤੂ ਨਾਲ ਨਹੀਂ ਲਿਆਉਣੀ। ਏਥੋਂ ਤਕ ਕਿ ਲੜਕੀ ਦਾ ਇਕ ਸੂਟ ਵੀ ਨਹੀਂ। ਸਗੋਂ ਉਹਦੇ ਗਲ ਵਾਲੇ ਸੂਟ ਦੀ ਅਦਾਇਗੀ ਕਰਨੀ ਹੈ। ਸਤਿਗੁਰੂ ਦੀ ਕਿਰਪਾ ਹੈ, ਸਾਡੇ ਘਰ ਸਭੋ ਕੁਝ ਹੈ।

ਮੈਨੂੰ ਪਤਾ ਸੀ ਕਿ ਸੱਚੇ ਪਾਤਸ਼ਾਹ ਮਾਣ ਉਨ੍ਹਾਂ ਸਿੱਖਾਂ ਤੇ ਹੀ ਕਰਦੇ ਹਨ ਜਿਨ੍ਹਾਂ ਨੇ ਸਤਿਗੁਰਾਂ ਅੱਗੇ ਤਨ ਮਨ ਵੇਚਿਆ ਹੁੰਦਾ ਹੈ। ਸੇਵਾ ਸਿੰਘ ਅੰਦਰੋਂ ਪੂਰੇ ਸਮਰਪਣ ਵਾਲੇ ਸਿੱਖ ਦੀ ਆਵਾਜ਼ ਆ ਰਹੀ ਸੀ।

### ਭਾਗਾਂ ਵਾਲਾ ਜੋੜਾ

ਸ਼ਾਮੀਂ ਸ. ਜਗਦੀਸ਼ ਸਿੰਘ 'ਵਰਿਆਮ' ਨੂੰ ਮਿਲਣ ਦੀ ਆਸ ਨਾਲ ਸਰਸਵਤੀ ਗਾਰਡਨ, ਸ੍ਰੀ ਗੁਰਦੁਆਰਾ ਸਿੰਘ ਸਭਾ ਦੇ ਨਜ਼ਦੀਕ ਗਿਆ। ਪਹਿਲਾਂ ਏਧਰ ਸੰਤ ਸੁਖਦਰਸ਼ਨ ਸਿੰਘ ਆਰਕੀਟੇਕਟ ਦੇ ਦੂਰੋਂ ਹੀ ਦਰਸ਼ਨ ਹੋਏ। ਸੋਚਿਆ : ਸੁਰਜੀਤ ਕੌਰ ਵੀ ਏਥੇ ਹੀ ਹੋਵੇਗੀ। ਕਿਸੇ ਨੂੰ ਨਾਲ ਲੈ ਜਗਦੀਸ਼ ਸਿੰਘ ਦੇ ਸਹੁਰੇ ਘਰ ਜਾਵਾਂਗਾ। ਬੀਬੀ ਸੁਰਜੀਤ ਕੌਰ ਮੈਨੂੰ ਦੂਰੋਂ ਹੀ ਵੇਖ 'ਆ ਜਾਓ' ਦੇ ਇਸ਼ਾਰੇ ਕਰਨ ਲਗ ਪਈ। ਉਸ ਵਲ ਵਧਿਆ ਤਾਂ ਪਰਿਓਂ ਸ. ਹਰਵਿੰਦਰ ਸਿੰਘ ਹੰਸਪਾਲ ਪਾਰਕ ਨੂੰ ਕ੍ਰਾਸ ਕਰਕੇ ਆ ਰਹੇ ਸਨ। ਅਸੀਂ ਦੋਵੇਂ ਹੀ ਅੰਦਰ ਗਏ। ਘਰ ਵਿਚ ਜੋੜੇ ਦੀ ਚਰਚਾ ਸੀ। ਇਕ ਜੋੜਾ ਸਤਿਗੁਰਾਂ ਦੇ ਚਰਨਾਂ ਵਾਸਤੇ ਤਿਆਰ ਕਰਨਾ ਸੀ। ਬਾਟੇ ਦੇ ਬੂਟਾਂ ਦਾ ਤਸਮਿਆਂ ਵਾਲਾ ਉਪਰੋਂ ਕੱਟ ਕੇ, ਜੁੱਤੀ ਬਣਾ ਕੇ, ਓਸੇ ਧਾਗੇ ਅਤੇ ਸੰਜਾਫ ਨਾਲ ਇਸ ਨੂੰ ਤਿਆਰ ਕਰਨਾ ਸੀ। ਬੀਬੀ ਸੁਰਜੀਤ ਨੇ ਇਹ ਸ. ਹੰਸਪਾਲ ਹੱਥ ਕੱਲ੍ਹ ਭੇਜਣਾ ਸੀ।

### ਭਾਰਤ ਦੇ ਸੱਤਵੇਂ ਰਾਸ਼ਟਰਪਤੀ ਦਾ ਸੁਆਗਤ

ਸ੍ਰੀ ਹੰਸਪਾਲ ਨੇ ਦੱਸਿਆ ਕਿ ਉਸ ਨੇ ਨਾਮਧਾਰੀ ਸੰਗਤ ਦਿੱਲੀ ਵਲੋਂ

28.7.82 ਨੂੰ ਸ਼ਾਮੀਂ 6 ਵਜੇ ਰਾਸ਼ਟਰਪਤੀ ਭਵਨ ਵਿਚ ਜਾ ਕੇ ਭਾਰਤ ਦੇ ਸੱਤਵੇਂ ਰਾਸ਼ਟਰਪਤੀ ਸ੍ਰੀ ਜ਼ੈਲ ਸਿੰਘ ਹੁਰਾਂ ਦਾ ਸੁਆਗਤ ਕੀਤਾ ਕਰਵਾਇਆ। 200 ਪੁਰਸ਼-ਇਸਤਰੀਆਂ ਇਸ ਸੁਆਗਤ ਸਮਾਰੋਹ ਵਿਚ ਸ਼ਾਮਲ ਸਨ। ਇਹਨਾਂ ਵਿਚ ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਬੱਚੇ ਵੀ ਸਨ। ਬਹੁਤਿਆਂ ਨੇ ਫੁੱਲਾਂ ਦੇ ਹਾਰ ਰਾਸ਼ਟਰਪਤੀ ਜੀ ਦੇ ਗਲ ਵਿਚ ਪਾਏ। ਅਤੇ ਕਈਆਂ ਨੂੰ ਰਾਸ਼ਟਰਪਤੀ ਨੇ ਮੋੜ ਕੇ ਉਨ੍ਹਾਂ ਦੇ ਗਲੇ ਵਿਚ ਪਾ ਦਿੱਤੇ। ਸੰਤ ਤੇਜਾ ਸਿੰਘ ਕੰਵਲ ਨੇ ਸੁਆਗਤੀ ਕਵਿਤਾ ਪੜ੍ਹੀ। ਹੰਸਪਾਲ ਜੀ ਨੇ ਇਹ ਵੀ ਦੱਸਿਆ ਕਿ ਜਦੋਂ ਬੱਚਿਆਂ ਨੇ ਸ਼ਬਦ ਗੰਵਿਆ ਤਾਂ ਕਹਿ ਕੇ ਗਿਆਨੀ ਜੀ ਦੇ ਬੂਟ ਉਤਰਵਾ ਲਏ।

ਮੈਂ ਨਿੱਜੀ ਤੌਰ ਤੇ ਮੁਬਾਰਕ ਦਾ ਇਕ ਪੱਤਰ ਗਿਆਨੀ ਜੀ ਨੂੰ ਲਿਖਣਾ ਚਾਹੁੰਦਾ ਸਾਂ ਪਰ ਸ. ਹੰਸਪਾਲ ਨੇ ਦੱਸਿਆ ਕਿ ਮੇਰੀ ਪੋਤਰੀ ਪ੍ਰਤਿਭਾ ਨੇ ਪ੍ਰਿੰਸੀਪਲ ਬੀਬੀ ਬੇਅੰਤ ਕੌਰ ਜੀ ਦੀ ਅਗਵਾਈ ਵਿਚ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੂੰ ਇਕ ਲਾਲ ਗੁਲਾਬ ਭੇਟ ਕੀਤਾ।

ਪਤਾ ਲਗਾ ਕਿ ਸਵੇਰੇ ਸਵੇਰੇ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਸੇਠ ਤਰਲੋਕ ਸਿੰਘ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨਾਂ ਹਿਤ ਜਾਣਗੇ।

## ਮੁਬਾਰਕਾਂ ਸ. ਸੂਰਤ ਸਿੰਘ ਨੂੰ

ਏਥੇ ਨਾਲ ਹੀ ਮੈਂ ਸ. ਜਗਦੀਸ਼ ਸਿੰਘ 'ਵਰਿਆਮ' ਦੇ ਸਹੁਰੇ ਸ. ਸੂਰਤ ਸਿੰਘ-ਗੁਰਮੀਤ ਸਿੰਘ ਦੇ ਘਰ ਗਿਆ ਜਿਥੇ ਸ. ਸੂਰਤ ਸਿੰਘ ਦੇ ਘਰ ਪੋਤਰੇ ਹੋਏ ਦੀ ਮੁਬਾਰਕ ਸੰਬੰਧਤ ਪਰਿਵਾਰਾਂ ਨੂੰ ਦਿੱਤੀ। ਸ. ਸੂਰਤ ਸਿੰਘ ਪਰਿਵਾਰ ਅਤੇ ਸ. ਜਗਦੀਸ਼ ਸਿੰਘ-ਨਰਾਇਣ ਸਿੰਘ (ਦੋਨੋਂ ਭਾਈ) ਅਤੇ ਇਨ੍ਹਾਂ ਦੇ ਪਰਿਵਾਰਾਂ ਨੂੰ ਪਰਮ ਸੰਤੁਸ਼ਟਤਾ ਸੀ। ਮੈਂ ਕੋਈ ਪੌਣਾ ਘੰਟਾ ਇਸ ਪਰਿਵਾਰ ਤੋਂ ਸੁਖ ਲੈ ਕੇ ਵਾਪਸ ਪਰਤਿਆ।

## 2 ਅਗਸਤ 1982, ਸੋਮਵਾਰ
## ਨਵੀਂ ਦਿੱਲੀ

## ਸ. ਸੁਲੱਖਣ ਸਿੰਘ ਦੇ ਘਰ

ਅੱਜ ਫਿਰ ਮੈਂ ਅਤੇ ਬਲਬੀਰ ਸਿੰਘ ਵਿਲੋਂ ਸ. ਸੁਲੱਖਣ ਸਿੰਘ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਘਰ ਤ੍ਰੀ ਨਗਰ ਗਏ। 7.45 ਦਾ ਟਾਈਮ ਸੀ। ਪ੍ਰਧਾਨ ਸਾਹਿਬ ਦੇ ਦੋਹੀਂ ਅੰਦਰੀਂ ਸਿਫ਼ਾਰਸ਼ਾਂ ਲੋਚਦੇ ਡੇਢ ਦਰਜਨ ਆਦਮੀ ਬੈਠੇ ਸਨ। ਅੱਜ ਇਹਨਾਂ ਦੇ ਘਰ, ਸਾਡਾ ਸੁਆਗਤ ਕਰਨ ਵਾਲੇ ਇਹਨਾਂ ਦੇ ਮਾਮਾ ਤਾਰਾ ਸਿੰਘ ਸਨ। ਸ. ਕਿਸ਼ਨ ਸਿੰਘ, ਬਿਸ਼ਨ ਸਿੰਘ ਨਾਗੀ, ਸ. ਹਰਦਿਆਲ ਸਿੰਘ ਫਰੀਦਾਬਾਦ ਨਾਮਧਾਰੀਆਂ ਚੋਂ ਸਨ। ਪ੍ਰਧਾਨ ਸਾਹਿਬ ਸਾਰੇ ਗਰੁੱਪਾਂ ਨੂੰ ਸਨਿਮਰ ਭੁਗਤਾ ਰਹੇ ਸਨ। ਪਰ ਸਿਰ ਪੀੜ ਕਰ ਰਿਹਾ ਸੀ, ਬਹੁਤੀਆਂ ਗੱਲਾਂ ਕਰਨ ਕਰਕੇ

ਅੰਤੇ ਬਹੁਤਿਆਂ ਨਾਲ ਵਾਸਤਾ ਹੋਣ ਕਰਕੇ । 8 ਵਜੇ ਤਕ ਨਾਸ਼ਤਾ ਨਹੀਂ ਹੋ ਸਕਿਆ । ਬੈਠਕ ਵਿਚ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਵੀ ਸੁਸ਼ੋਭਤ ਸੀ, ਆਕਾਰ ਭਾਵੇਂ ਜ਼ਰਾ ਛੋਟਾ ਹੀ ਸੀ ।

ਸ. ਸੁਲੱਖਣ ਸਿੰਘ 11 ਵਜੇ ਘਰੋਂ ਸਾਨੂੰ ਜਦ ਲੈ ਕੇ ਨਿਕਲੇ, ਖਾਲਸਾ ਕਾਲਿਜ ਲਈ, ਕਾਰ ਗੁਰਦੁਆਰੇ ਦੀ, ਸਤਿਗੁਰੂ ਜੀ ਵਲੋਂ ਬਾਡੀਗਾਰਡ ਸੁਖਚੈਨ ਸਿੰਘ ਸੀ ਬਣਦਾ ਫਬਦਾ ਜਵਾਨ । ਸ. ਸੁਲੱਖਣ ਸਿੰਘ ਨੇ ਜਾਂਦਿਆਂ ਹੀ ਪ੍ਰਿੰਸੀਪਲ ਮਹਿੰਦਰ ਕੌਰ ਗਿੱਲ ਨੂੰ ਮਿਲ ਕੇ ਸਾਡੀ ਦੁਹਤੀ ਲਈ ਦਾਖਲਾ ਲੈ ਦਿੱਤਾ ।

## ਸਤਿਗੁਰੂ ਜੀ ਦੀ ਸ਼ਖਸੀਅਤ ਬਾਰੇ

ਮੈਨੂੰ ਸੇਠ ਤਰਲੋਕ ਸਿੰਘ ਨੂੰ ਮਿਲਣ ਦਾ ਇਕ ਸੁਨੇਹਾ ਸੀ । ਉਹਨਾਂ ਨੂੰ 1/6 ਬੀ. ਪੂਸਾ ਰੋਡ ਜਾ ਕੇ ਮਿਲਿਆ । ਗੱਲ ਇਹ ਸੀ ਕਿ ਕਲਕੱਤੇ ਜਾਂ ਮਦਰਾਸ ਵਿਚ ਸ਼ਖਸੀਅਤਾਂ ਬਾਰੇ ਛਪਦੀ ਕਿਸੇ ਪੁਸਤਕ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਐਮ. ਐਮ. ਆਹਲੂਵਾਲੀਏ ਨੂੰ ਕਿਹਾ ਗਿਆ ਸੀ । ਉਸ ਸੇਠ ਜੀ ਨਾਲ ਗੱਲ ਕੀਤੀ : ਕਿਧਰੋਂ ਕੋਈ ਮੈਟਰ ਮਿਲੇ । ਇਹਨਾਂ ਠਾਕੁਰ ਦਲੀਪ ਸਿੰਘ ਜੀ ਨੂੰ ਕਿਹਾ, ਉਹਨਾਂ ਮੇਰਾ ਨਾਂ ਤਜਵੀਜ਼ ਕੀਤਾ । ਮੈਂ ਸੇਠ ਜੀ ਨੂੰ ਦੱਸਿਆ ਕਿ ਮੇਰੀ ਪੁਸਤਿਕਾ "ਸਤਿਗੁਰੂ ਜਗਜੀਤ ਸਿੰਘ — ਇਕ ਪਰੀਵਰਤਨ", ਜੋ ਕੁਝ ਮੈਂ ਜਾਣਦਾ ਹਾਂ, ਕਾਫ਼ੀ ਕੁਝ ਉਸ ਵਿਚ ਦਰਜ ਹੈ । ਉਹਨਾਂ ਨੂੰ ਪੁਸਤਿਕਾ ਉਪੜਾ ਦਿਓ ।

ਰਾਤ ਦੀ ਬੱਸ ਲੈ ਕੇ ਮੈਂ ਤੇ ਸ. ਬਲਬੀਰ ਸਿੰਘ ਰਾਣੀਆਂ ਨੂੰ ਤੁਰ ਪਏ ।

### 3 ਅਗਸਤ 1982, ਮੰਗਲਵਾਰ
### ਇਲਾਕਾ ਜੀਵਨ ਨਗਰ

## ਦੁਖਦਾਈ ਖ਼ਬਰਾਂ

ਨਾਈਟ ਸਰਵਿਸ ਤੇ ਸਫ਼ਰ ਕੀਤਿਆਂ ਅੰਮ੍ਰਿਤ ਵੇਲੇ 3.30 ਵਜੇ ਹੀ ਸਰਸਾ ਪਹੁੰਚ ਗਏ । ਏਥੋਂ 6.30 ਪਹਿਲੀ ਬਸ ਨਾਲ ਰਾਣੀਆਂ ਅਪੜ ਗਏ । ਏਥੇ ਦੁਖਦਾਈ ਖ਼ਬਰਾਂ ਸੁਣੀਆਂ ਕਿ ਜੀਵਨ ਨਗਰ ਟ੍ਰੱਕ ਹਾਦਸੇ ਵਿਚ ਦੋ ਜ਼ਖਮੀ ਨਾਮਧਾਰੀ ਹੋਰ ਗੁਜ਼ਰ ਗਏ ਹਨ । ਅਠਾਰਾਂ ਦਿਨਾਂ ਪਿਛੋਂ ਸੰਤ ਸੇਵਾ ਸਿੰਘ ਸੇਵਕ ਮਸਤਾਨ ਗੜ੍ਹ, ਜਿਸ ਦੀਆਂ ਦੋਵੇਂ ਲੱਤਾਂ ਅਸਲੋਂ ਕੱਟੀਆਂ ਗਈਆਂ ਸਨ, ਉਹ ਵੀ ਬਚ ਨਹੀਂ ਸਕਿਆ । ਦੂਜਾ 20 ਦਿਨਾਂ ਪਿਛੋਂ ਕੱਲ੍ਹ ਉਸੇ ਟ੍ਰੱਕ ਦਾ ਡਰਾਈਵਰ ਬਾਘਾ ਵੀ ਚਲ ਵੱਸਿਆ ਹੈ । ਪੰਜਵਾਂ ਬੰਦਾ ਕੋਈ ਵੈਸ਼ਨੋਈ ਸੀ, ਉਹ ਵੀ ਪੂਰਾ ਹੋ ਗਿਆ ਹੈ । ਇਸ ਤਰ੍ਹਾਂ ਜਾਣ ਵਾਲਾ ਬਜ਼ੁਰਗ ਪੰਜ ਹੋਰ ਮੌਤਾਂ ਦਾ ਕਾਰਨ ਬਣ ਗਿਆ ਹੈ ।

## ਇਕ ਸੁਖਦਾਈ ਗੱਲ ਵੀ

ਸੰਤ ਨਗਰ ਵਿਖੇ ਬਾਜਵਾ ਪਰਿਵਾਰ ਵਿਚ ਗਿਆਂ ਸ੍ਰੀ ਸਤਿਗੁਰੂ ਜੀ ਦੇ ਉਪਕਾਰ ਦੀ ਚਰਚਾ ਸੁਣੀ ਕਿ ਸਤਿਗੁਰੂ ਜੀ ਨੇ ਉਨ੍ਹਾਂ ਦੀ ਪੁੱਤਰੀ ਵੀਣਾ ਨੂੰ ਸ.

ਸੇਵਾ ਸਿੰਘ ਦਿੱਲੀ ਵਾਲੇ ਦੀ ਨੂੰਹ ਬਣਾ ਕੇ ਮੁਨਾਸਬ ਸੰਜੋਗ ਬਖਸ਼ੇ ਹਨ। ਅਤੇ ਇਨ੍ਹਾਂ ਨੂੰ ਬੇਫ਼ਿਕਰ ਕੀਤਾ ਹੈ।

ਜੀਵਨ ਨਗਰ ਗਿਆ ਤਾਂ ਠਾਕੁਰ ਦਲੀਪ ਸਿੰਘ ਜੀ ਕੈਮਰਾ ਚੁੱਕੀ ਆਉਂਦੇ ਮਿਲੇ। ਉਹਨਾਂ ਪੁੱਛਿਆ: ਸੁਖਬੀਰ (ਮੇਰੇ ਲੜਕੇ) ਕੋਲੋਂ ਮੇਰਾ ਦੂਜਾ ਸੁਨੇਹਾ ਮਿਲਿਆ? ਮੈਂ ਨਾਂਹ ਵਿਚ ਸਿਰ ਹਿਲਾਇਆ ਤਾਂ ਉਨ੍ਹਾਂ ਕਿਹਾ: ਸਤਿਗੁਰੂ ਜੀ ਨੇ ਹੁਕਮ ਕੀਤਾ ਹੈ, ਜੋ ਕੁਝ ਤੁਸਾਂ ਮਾਤਾ ਭੂਪਿੰਦਰ ਕੌਰ ਜੀ ਬਾਰੇ ਲਿਖਿਆ ਹੈ, ਉਹ ਮੈਨੂੰ ਦਿਓ। ਮੈਂ ਵੀ ਇਕ ਵਾਰ ਪੜ੍ਹਨਾ ਹੈ।

ਠਾਕੁਰ ਜੀ ਸਵੇਰੇ ਹੀ ਭੈਣੀ ਸਾਹਿਬ ਜਾਣ ਲਈ ਤਿਆਰ ਹਨ।

### ਅਸਤਬਲ ਜਾਰੀ

ਜੀਵਨ ਨਗਰ ਮਾਲ ਦਾ ਮੁਖੀ ਮਹਿੰਦਰ ਸਿੰਘ ਬੀਂਡਾ ਮਿਲਿਆ ਤਾਂ ਉਸ ਪੁੱਛਿਆ: ਨਵੇਂ ਸਿਰਿਓਂ ਘੋੜਿਆਂ ਦਾ ਅਸਤਬਲ ਜਾਰੀ ਹੋ ਗਿਆ ਹੈ। ਨਵੇਂ ਲਿਆਂਦੇ ਚਾਰ ਘੋੜੇ ਵੇਖੇ ਜੇ? ਇਸ ਦਾ ਮਤਲਬ ਇਹ ਹੋਇਆ ਕਿ ਮਹਾਰਾਜ ਬੀਰ ਸਿੰਘ ਏਥੇ ਰਹਿ ਕੇ ਸਵੱਛ ਫਾਰਮ ਕਾਇਮ ਕਰਨਗੇ। ਉਂਜ ਮੈਨੂੰ ਜੀਵਨ ਨਗਰ ਵਿਚ ਕੋਈ ਨਵੀਨਤਾ, ਕੋਈ ਵਾਧਾ ਨਜ਼ਰ ਨਹੀਂ ਪਿਆ। ਠਾਕੁਰ ਦਲੀਪ ਸਿੰਘ ਜੀ ਦੀ ਰਿਹਾਇਸ਼ ਕੋਠੀ ਮਸਤਾਨਗੜ੍ਹ ਵਿਚ ਹੈ।

### ਇਕ ਦੁਖਾਂਤ ਹੋਰ

ਰਾਣੀਆਂ ਦੇ ਬਜ਼ੁਰਗ ਸੋਹਣ ਸਿੰਘ, ਜਿਸ ਦੀ ਮਿਰਤੂ ਦੇ ਇਕੱਠ ਸਮੇਂ ਜਾਂਦੇ ਹੋਏ ਨਾਮਧਾਰੀ ਸਿੰਘ ਟ੍ਰੱਕ ਹਾਦਸੇ ਦਾ ਸ਼ਿਕਾਰ ਹੋ ਗਏ, ਉਸ ਦੀ ਇਕ ਲੜਕੀ ਜੁ ਸੰਤ ਨਗਰ ਵਿਆਹੀ ਹੋਈ ਸੀ, ਉਸ ਦੀ 4-5 ਦਿਨ ਹੋਏ ਮਿਰਤੂ ਹੋ ਗਈ, ਪਿਛੇ ਕੇਵਲ 3 ਕੁੜੀਆਂ ਛੱਡ ਗਈ ਹੈ।

## 4 ਅਗਸਤ 1982, ਬੁੱਧਵਾਰ
## ਇਲਾਕਾ ਜੀਵਨ ਨਗਰ

### ਵਹਿਮੀ ਜੀ ਦੀ ਯਾਦ

ਅੱਜ ਸੰਤ ਤਰਨ ਸਿੰਘ ਵਹਿਮੀ ਦੀ ਚੌਥੀ ਬਰਸੀ ਹੈ। ਮੈਂ ਇਲਾਕਾ ਜੀਵਨ ਨਗਰ ਵਿਚ ਆਇਆ ਹੋਇਆ ਤਰਨ ਸਿੰਘ ਮੇਲੇ ਤੇ ਚਲਾ ਗਿਆ। 70 ਸਾਲ ਦੀ ਉਮਰ। ਸਾਈਕਲ ਦੀ ਸਵਾਰੀ। 10 ਵਜੇ ਤੋਂ ਦੁਪਹਿਰੇ 1.00 ਦਾ ਸਮਾਂ। ਪਰ ਸੰਤ ਤਰਨ ਸਿੰਘ ਅਤੇ ਉਸ ਦੇ ਪਰਿਵਾਰ ਨੇ ਖਿੱਚ ਮਾਰੀ। ਤੁਰ ਪਿਆ। ਬੁੱਢੀ ਮਾੜੀ ਪੁੱਜਾ ਤਾਂ ਅੱਗੇ ਲੰਗਰ ਜਾਰੀ ਸੀ। ਬਾਹਰ ਚਾਨਣੀਆਂ ਹੇਠ ਸੰਤ ਪ੍ਰੀਤਮ ਸਿੰਘ ਕਵੀਸ਼ਰ ਕਰੀਵਾਲਾ ਸ਼ਹੀਦੀ ਪ੍ਰਸੰਗ ਸੁਣਾ ਰਿਹਾ ਸੀ। ਅੱਜ ਰਾਇਕੋਟ ਦੇ ਨਾਮਧਾਰੀ ਸ਼ਹੀਦਾਂ ਦਾ ਵੀ ਦਿਹਾੜਾ ਹੈ। ਸ. ਸਾਧੂ ਸਿੰਘ ਕਿਸਾਨ, ਬਲੀ ਸਿੰਘ, ਗੁਰਦੇਵ ਸਿੰਘ,

ਗੁਰਮੁਖ ਸਿੰਘ ਧਿਆਨ ਨਾਲ, ਆਏ ਹਰ ਵਿਅਕਤੀ ਨੂੰ ਪ੍ਰਸ਼ਾਦ ਪਾਣੀ ਛਕਵਾ ਰਹੇ ਸਨ। ਸੰਤ ਬਾਜ ਸਿੰਘ ਕਰੀਵਾਲਾ, ਸੰਤ ਅਮਰ ਸਿੰਘ ਨਕੌੜਾ, ਗੁਰਦੇਵ ਸਿੰਘ ਕੋਇਲ ਆਦਿ ਦੇ ਪ੍ਰੋਗਰਾਮ ਹੋਣੇ ਸਨ। ਜਸ ਜੀਵਨ ਦੇ ਲੇਖਕ ਦੀ ਯਾਦ ਵਿਚ ਭਿੱਜੇ ਉਨ੍ਹਾਂ ਦੇ ਪਰਿਵਾਰ ਨਾਲ ਮਿਲ ਕੇ, ਡੇਢ ਘੰਟਾ ਬੁਢੀ ਮਾੜੀ ਰਹਿ ਜੀਵਨ ਨਗਰ ਚਲਾ ਗਿਆ। ਤਰਨ ਸਿੰਘ ਵਹਿਮੀ ਦੀ ਪਹਿਲੀ ਪਤਨੀ ਦੀ ਪਹਿਲੀ ਬਰਸੀ ਵੀ ਅੱਜ ਹੀ ਮਨਾਈ ਗਈ।

### ਰਘੁਬੀਰ ਪਰਿਵਾਰ

ਏਥੋਂ ਹੀ ਮੈਂ ਕਰੀਵਾਲੇ ਪਹੁੰਚਣ ਦਾ ਮਨ ਬਣਾ ਲਿਆ। ਮੇਰਾ ਮਿੱਤਰ ਬਾਵਾ ਰਘੁਬੀਰ ਸਿੰਘ, ਬਾਵਾ ਨਿਰੰਜਨ ਸਿੰਘ ਦਾ ਛੋਟਾ ਵੀਰ, 17 ਜੇਠ 2039 ਐਤਵਾਰ ਵਾਲੇ ਦਿਨ ਸੁਰਗਵਾਸ ਹੋ ਗਿਆ ਸੀ। ਮੈਂ ਉਸ ਦੀ ਪਤਨੀ ਸੁਰਿੰਦਰ ਕੌਰ ਨੂੰ ਬੁਲਾਣ ਗਿਆ। ਰਘੁਬੀਰ ਸਿੰਘ ਸ੍ਰੀ ਸਤਿਗੁਰੂ ਜੀ ਦਾ ਸਹਿਪਾਠੀ ਵੀ ਰਿਹਾ ਹੈ। ਉਸ ਦੀ ਛੋਟੀ ਲੜਕੀ ਨੇ ਪ੍ਰੇਮ ਪੂਰਵਕ ਮਹਾਰਾਜ ਬੀਰ ਸਿੰਘ ਜੀ ਨੂੰ ਨਮਸਕਾਰ ਕਰਨ ਤੇ (ਮਿਰਤੂ ਤੋਂ 5-/ ਦਿਨ ਪਹਿਲਾਂ) ਮਹਾਰਾਜ ਬੀਰ ਸਿੰਘ ਜੀ ਨੂੰ ਸ੍ਰੀ ਰਘੁਬੀਰ ਸਿੰਘ ਮਿਲ ਕੇ ਆਏ। ਰਘੁਬੀਰ ਸਿੰਘ ਦੀ ਪ੍ਰਸੰਨਤਾ ਪੂਰਵਕ ਵਿਦਾ ਹੋਈ।

## 8 ਅਗਸਤ 1982, ਐਤਵਾਰ
## ਨਵੀਂ ਦਿੱਲੀ

### ਸੰਤ ਕਰਮ ਸਿੰਘ ਢੋਡਾ ਦਾ ਭੋਗ

ਨਾਮਧਾਰੀ ਧਰਮਸਾਲਾ ਦੇ ਸਕੱਤਰ ਸੰਤ ਗੁਰਦੀਪ ਸਿੰਘ ਤੇ ਉਸ ਦੇ ਚਚੇਰੇ ਭਰਾ ਹਰਮੀਤ ਸਿੰਘ ਢੰਡਾ ਦੇ 1-C/139 ਨਾਮਧਾਰੀ ਕਾਲੋਨੀ, ਕੀਰਤੀ ਨਗਰ ਨਵੀਂ ਦਿੱਲੀ ਦੇ ਪਿਤਾ ਸੰਤ ਕਰਮ ਸਿੰਘ ਢੋਡਾ ਦੇ 16.7.82 ਸ਼ੁਕਰ ਵਾਲੇ ਦਿਨ ਹਾਰਟ ਅਟੈਕ ਨਾਲ ਚਲਾਣਾ ਕਰ ਗਏ ਸਨ। ਉਨ੍ਹਾਂ ਨਮਿਤ ਅੱਜ ਬੜੇ ਜ਼ਬਰਦਸਤ ਇਕੱਠ ਵਿਚ ਭੋਗ ਪਿਆ। ਸਾਰਾ ਦਿਨ ਹੀ ਮੇਲਾ ਬਣਿਆ ਰਿਹਾ।

ਮੈਂ ਕੱਲ੍ਹ ਹੀ ਪਰਤਿਆ ਸਾਂ। ਮੈਨੂੰ ਇਸ ਸਮਾਗਮ ਦਾ ਪਤਾ ਲਗਾ। ਅਤੇ ਮੈਂ ਦੂਜੇ ਹਾਰਟ ਦੇ ਮਰੀਜ਼, ਸ. ਅਵਤਾਰ ਸਿੰਘ ਦਾ ਪਤਾ ਲੈਣ ਸਾਹਿਬਾਬਾਦ ਚਲਾ ਗਿਆ। ਵਾਪਸੀ ਤੇ ਘਰ ਆਉਂਦਿਆਂ ਪਤਾ ਲਗਾ ਕਿ ਕਰਮ ਸਿੰਘ ਹੁਰਾਂ ਦਾ ਭੋਗ ਪੈ ਗਿਆ ਹੈ। ਆਪਣੀ ਗ਼ੈਰਹਾਜ਼ਰੀ ਦਾ ਅਫ਼ਸੋਸ ਹੋਇਆ।

ਸੰਤ ਕਰਮ ਸਿੰਘ ਬੜੇ ਸਾਧੂ ਸੁਭਾਉ ਦੇ ਪੁਰਸ਼ ਸਨ। 1935 ਵਿਚ ਇਹਨਾਂ ਦੀ ਸ਼ਾਦੀ ਸੰਤ ਈਸ਼ਰ ਸਿੰਘ ਠੇਕੇਦਾਰ ਮੱਲ੍ਹਵਾਲ ਦੀ ਭੈਣ ਮਾਤਾ ਕਾਰਨ ਅੰਨ੍ਹੀ ਹੋਈ ਬੀਬੀ ਨਾਲ ਨਿਸਚਿਤ ਹੋਈ। 1937 ਵਿਚ ਸੰਤ ਭਗਤ ਸਿੰਘ ਦਾਤੇਵਾਲ ਹੁਰਾਂ ਅਨੰਦ-ਕਾਰਜ ਕੀਤਾ। ਸੰਤਾਂ ਅਤੇ ਇਨ੍ਹਾਂ ਦੇ ਪਰਿਵਾਰ ਨੇ, ਆਪਣੇ ਇਕ ਦ੍ਰਿਸ਼ਟੀਹੀਣ ਮੈਂਬਰ ਦਾ ਸਦਾ ਧਿਆਨ ਅਤੇ ਆਦਰ ਰਖਿਆ।

## ਨਹੀਂ ਰਹੇ ਕਾਮਰੇਡ ਜੋਸ਼ ਵੀ

ਕਾਮਰੇਡ ਸੋਹਣ ਸਿੰਘ ਜੋਸ਼ (86) ਦਾ ਸਰੀਰ ਵੀ 29.7.82 ਨੂੰ ਸ਼ਾਂਤ ਹੋ ਗਿਆ ਸੀ, ਉਹਨਾਂ ਨੂੰ ਸ਼ਰਧਾਂਜਲੀ ਭੇਟ ਕਰਨ ਹਿਤ ਅੱਜ ਦੇ ਦਿਨ ਹੀ, ਉਨ੍ਹਾਂ ਦੇ ਪਿੰਡ ਚੇਤਨ ਪੁਰੇ ਵਿਚ ਭਾਰੀ ਇਕੱਠ ਹੋਇਆ। ਮੈਨੂੰ ਵੀ ਕਾਮਰੇਡ ਅਵਤਾਰ ਸਿੰਘ ਹੁਰਾਂ ਖ਼ਤ ਪਾਇਆ ਸੀ ਪਰ ਮੈਂ ਅੱਜ ਹੀ ਓਥੇ ਕਿਵੇਂ ਪਹੁੰਚ ਸਕਦਾ ਸਾਂ !

### 14 ਅਗਸਤ 1982, ਸ਼ਨੀਵਾਰ
### ਨਵੀਂ ਦਿੱਲੀ

## ਪਹਿਲਾ ਸੁਤੰਤਰਤਾ ਦਿਵਸ ਸ਼ਹੀਦ ਬਿਸ਼ਨ ਸਿੰਘ ਸਕੂਲ ਵਿਚ

ਬੀਬੀ ਬੇਅੰਤ ਕੌਰ ਟ੍ਰਿਪਲ ਐਮ. ਏ. ਪ੍ਰਿੰਸੀਪਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ E-3 ਮਾਨਸਰੋਵਰ ਗਾਰਡਨ ਦਾ ਆਗ੍ਰਹਿ ਕਰਦਾ ਇਕ ਪੱਤਰ ਮਿਲਿਆ ਕਿ ਅਜ ਪਹਿਲਾ ਆਜ਼ਾਦੀ ਦਿਹਾੜਾ ਮਨਾਣ ਸਮੇਂ ਮੈਂ ਵੀ ਪੁੱਜਾਂ। ਅਸੀਂ ਦੋਵੇਂ ਜੀਅ, ਪ੍ਰੀਤਮ ਸਿੰਘ ਕਵੀ ਅਤੇ ਗੁਰਬਚਨ ਕੌਰ, 10 ਵਜੇ ਸਕੂਲ ਪਹੁੰਚੇ। ਅੱਗੇ ਇਕ ਜਸ਼ਨ ਦਾ ਮਾਹੌਲ ਸੀ। ਸ. ਸੰਤ ਸਿੰਘ-ਬੇਅੰਤ ਕੌਰ ਸਾਰੇ ਪ੍ਰਬੰਧਾਂ ਦੀ ਦੇਖ ਰੇਖ ਵਿਚ ਵਿਅਸਤ ਸਨ। ਸੰਤ ਬਲਵੰਤ ਸਿੰਘ-ਮਹਿੰਦਰ ਸਿੰਘ-ਸੁਖਦੇਵ ਸਿੰਘ ਬਾਲੀ ਨਗਰ ਵਾਲੇ, ਐਗਜ਼ੇਕਟਿਵ ਮੈਂਬਰ ਵਧ ਚੜ੍ਹ ਕੇ ਜ਼ਿੰਮੇਵਾਰੀਆਂ ਨਿਬਾਹ ਰਹੇ ਸਨ, ਸ. ਜੋਗਿੰਦਰ ਸਿੰਘ ਸਕੂਲ ਦਾ ਖਜ਼ਾਨਚੀ ਵੀ ਮੌਕੇ ਉਤੇ ਡਿਉਟੀਆਂ ਦੇ ਰਿਹਾ ਸੀ।

ਜਸ਼ਨ ਦਾ ਆਰੰਭ ਝੰਡਾ ਫਹਿਰਾਅ ਕੇ ਸ. ਹਰਵਿੰਦਰ ਸਿੰਘ, ਸਕੂਲ ਦੇ ਪ੍ਰੈਜ਼ੀਡੈਂਟ ਨੇ ਕਰਨਾ ਸੀ, ਪਰ ਇਹ ਕਿਸੇ ਹੋਰ ਥਾਂ ਵਿਅਸਤ ਹੋਣ ਕਰਕੇ ਨ ਆ ਸਕੇ। ਠਾਕੁਰ ਦਲੀਪ ਸਿੰਘ-ਠਾਕੁਰ ਉਦੈ ਸਿੰਘ ਜੀ ਆ ਗਏ। ਠਾਕੁਰ ਦਲੀਪ ਸਿੰਘ ਜੀ ਨੇ ਇਸ ਸੁਹਾਵਣੇ ਦਿਨ ਦਾ ਉਦਘਾਟਨ ਕੀਤਾ। ਬੱਚਿਆਂ ਵਲੋਂ ਦੇਸ਼ ਭਗਤਕ ਤਕਰੀਰਾਂ, ਕਵਿਤਾਵਾਂ ਅੱਜ ਦੇ ਦਿਨ ਦੀ ਮਹਾਨਤਾ ਦਰਸਾਂਦੀਆਂ ਹੋਈਆਂ। ਕੁਝ ਝਲਕੀਆਂ ਵੀ ਪੇਸ਼ ਕੀਤੀਆਂ ਗਈਆਂ, ਫਿਰ ਸਮਾਪਤੀ ਦੀ ਅਰਦਾਸ ਹੋ ਗਈ।

ਸਫ਼ੈਦ ਨਾਮਧਾਰੀ ਪੁਸ਼ਾਕਾਂ ਵਿਚ 3 ਤੋਂ 7-8 ਸਾਲ ਦੀ ਉਮਰ ਦੇ ਬੱਚੇ ਆਸ ਦੀ ਕਿਰਨ ਪੈਦਾ ਕਰਦੇ ਹਨ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਨਾਮਧਾਰੀਆਂ ਦਾ ਇਹ ਉੱਦਮ ਇਕ ਦਿਨ ਚੰਗਾ ਰੰਗ ਲਿਆਵੇਗਾ। ਅੱਧਾ ਘੰਟਾ ਦਿੱਤੇ ਹੋਏ ਸਮੇਂ ਤੋਂ ਪਛੜ ਕੇ ਹੋਇਆ ਇਹ ਸਮਾਗਮ ਠਾਕੁਰ ਦਲੀਪ ਸਿੰਘ ਜੀ ਦੀ ਤਕਰੀਰ ਨਾਲ ਅੰਤ ਹੋਇਆ। ਆਪ ਨੇ ਸਕੂਲ ਦੀ ਪ੍ਰਸ਼ੰਸਾ ਕਰਦਿਆਂ ਇਸ ਨੂੰ ਵਡੇਰੀਆਂ ਆਸਾਂ ਦਾ ਆਰੰਭ ਦੱਸਿਆ।

ਲਗਭਗ ਸਭ ਬੱਚਿਆਂ ਦੇ ਮਾਂ ਬਾਪ, ਵਾਈਸ ਪ੍ਰੈਜ਼ੀਡੈਂਟ ਸ. ਸੁਲੱਖਣ ਸਿੰਘ, ਮੈਂਬਰ ਬਲਦੇਵ ਸਿੰਘ ਚਾਨਾ ਅਤੇ ਜੰਗ ਬਹਾਦਰ ਸਿੰਘ ਸਾਹਿਬਪੁਰੀਏ ਵੀ ਹਾਜ਼ਰ ਸਨ।

ਬੱਚਿਆਂ ਦੇ ਮਾਪਿਆਂ ਨੂੰ ਮਿਠਾਈ ਦੇ ਪੈਕਟ ਵੰਡੇ ਗਏ। ਸਕੂਲ ਦੇ ਆਗੂਆਂ, ਪ੍ਰਬੰਧਕਾਂ ਅਤੇ ਮੁਅੱਜ਼ਜ਼ ਪ੍ਰਾਹੁਣਿਆਂ ਲਈ ਦੁਪਹਿਰ ਦੇ ਖਾਣੇ ਦਾ ਪ੍ਰਬੰਧ ਵੀ ਸੀ। ਛਕ-ਛਕਾ ਕੇ ਪ੍ਰਬੰਧਕਾਂ ਅਤੇ ਟੀਚਰਾਂ ਨੂੰ ਪਰਸਪਰ ਜਾਣੂੰ ਕਰਵਾਇਆ ਸ. ਸੰਤ ਸਿੰਘ ਸਰਕਲ ਮੈਨੇਜਰ ਭਾਰਤ ਹੈਵੀ ਇਲੈਕਟਰੀਕਲਜ਼, ਨੇ ਜੋ ਸਕੂਲ ਦੀ ਐਗਜ਼ੇਕਟਿਵ ਵਿਚ ਸਰਗਰਮ ਭਾਗ ਲੈਂਦੇ ਹਨ। ਸਕੂਲ ਪ੍ਰੈਜ਼ੀਡੈਂਟ ਹੰਸਪਾਲ ਐਮ. ਪੀ. ਹੁਰੀਂ ਵੀ ਅੰਤ ਤਕ ਆ ਗਏ। ਆਪ ਨੇ ਸਕੂਲ ਵਾਲਿਆਂ ਨੂੰ ਆਸ਼ਾ ਅਨੁਕੂਲ ਕੰਮ ਕਰਨ ਹਿਤ ਪ੍ਰੇਰਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਭਰੀ ਪਰੇਰਣਾ ਤੇ ਨੇੜੇ ਦੇ ਸਰਕਲ ਦੇ ਉੱਦਮ ਨਾਲ ਇਹ ਸਕੂਲ ਅੱਗੇ ਵਧਣ ਦੀ ਆਸ ਰਖ ਸਕਦਾ ਹੈ। ਕੁਲ ਮਿਲਾ ਕੇ ਸਕੂਲ ਦੀ ਸਾਰੀ ਕਾਰਵਾਈ ਦਿਲਚਸਪ ਸੀ।

ਅੱਜ ਬੋਰਡ ਉਤੇ 105 ਵਿਦਿਆਰਥੀਆਂ ਦੀ ਦਾਖਲਾ ਹਾਜ਼ਰੀ ਸੀ। 7 ਅਧਿਆਪਕ ਅਤੇ ਇਕ ਇਸਤਰੀ ਕਲਰਕ ਹੈ। ਪਤੀ ਪਤਨੀ ਸ. ਸੰਤ ਸਿੰਘ-ਬੇਅੰਤ ਕੌਰ ਇਸ ਸਕੂਲ ਦੀ ਉੱਨਤੀ ਲਈ ਗੰਭੀਰਤਾ ਨਾਲ ਸੋਚਣ ਅਤੇ ਕਰਨ ਵਾਲੇ ਹਨ। ਅੱਜਕਲ੍ਹ ਦੀਆਂ ਅਧਿਆਪਕਾਂ ਦੇ ਨਾਮ ਹਨ : ਬੀਬੀ ਬਲਵੰਤ ਕੌਰ ਸੁਪਤਨੀ ਗਿ: ਜਸਵੰਤ ਸਿੰਘ, ਬੀਬੀ ਦਰਸ਼ਨਾ ਕਾਲੜਾ, ਬੀਬੀ ਸਤਨਾਮ ਕੌਰ, ਮਿਸ ਪ੍ਰੇਮਲਤਾ, ਬੀਬੀ ਸ਼ਰਨਜੀਤ ਕੌਰ ਪੋਤਰੀ ਸੂਬਾ ਗੰਡਾ ਸਿੰਘ ਜੀ, ਬੀਬੀ ਕੁਲਵਿੰਦਰ ਮਹਿਤਾ, ਬੀਬੀ ਕਮਲੇਸ਼ ਸ਼ਰਮਾ ਅਤੇ ਮਿਸ ਵੀਰਿੰਦਰ ਚੀਮਾ।

## 15 ਅਗਸਤ 1982, ਐਤਵਾਰ
## ਨਵੀਂ ਦਿੱਲੀ

### ਵੱਖ ਵੱਖ ਤਰ੍ਹਾਂ ਦੀਆਂ ਯਾਦਾਂ

ਸੁਤੰਤਰਤਾ ਪ੍ਰਾਪਤੀ ਦਾ ਪਾਵਨ ਦਿਹਾੜਾ। ਦੇਸ਼ ਵਿਚ ਥਾਂ ਪਰ ਥਾਂ ਇਸ ਪਾਵਨ ਪਰਬ ਦਾ ਉਲਾਸ। 36ਵਾਂ ਸਾਲ ਆਜ਼ਾਦ ਹੋਇਆਂ ਹੋਇਆ ਭਾਰਤ ਨੂੰ। ਰੰਗੀਨ ਟੀ. ਵੀ. ਉਤੇ ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਲਾਲ ਕਿਲ੍ਹੇ ਉਤੇ ਝੰਡਾ ਲਹਿਰਾਉਂਦਿਆਂ ਅਤੇ ਤਕਰੀਰ ਕਰਦਿਆਂ ਦਾ ਦ੍ਰਿਸ਼।

ਅੱਜ ਦੇ 'ਪੰਜਾਬੀ ਟ੍ਰਿਬਿਊਨ' ਪੰਨਾ 13 ਉਤੇ ਬੀਬੀ ਕਿਰਣ ਬਾਲਾ ਨਾਂ ਦੀ ਲੇਖਕਾ ਦਾ ਲਿਖਿਆ "ਆਜ਼ਾਦੀ ਦੀ ਲੜਾਈ ਵਿਚ ਪੰਜਾਬ ਦਾ ਯੋਗਦਾਨ" ਨਾਮੀ ਮਜ਼ਮੂਨ ਏਥੇ ਦਿੰਦਾ ਹਾਂ ਤਾਕਿ ਸਥਿਤੀ ਦਾ ਨਿਰਣਾ ਹੋ ਸਕੇ। ਜਿਸ ਵਿਚ ਲਿਖਿਆ ਸੀ :

"ਪਰ ਛੇਤੀ ਹੀ ਪੰਜਾਬ ਨੇ ਅੰਗਰੇਜ਼ ਵਿਰੁੱਧ ਖੁੱਲ੍ਹਾ ਵਿਦਰੋਹ ਸ਼ੁਰੂ ਕਰ ਦਿੱਤਾ ਜਿਸ ਦੀ ਪਹਿਲੀ ਉਦਾਹਰਣ 1872 ਵਿਚ ਚੱਲੀ ਕੂਕਾ ਲਹਿਰ ਹੈ। ਅਸਲ ਵਿਚ ਇਹ ਪਹਿਲੀ ਲਹਿਰ ਸੀ, ਜਿਹੜੀ ਆਮ ਲੋਕਾਂ ਦੇ ਨੇਤਾਵਾਂ ਨੇ ਆਮ ਲੋਕਾਂ ਨੂੰ ਨਾਲ ਲੈ ਕੇ ਅੰਗਰੇਜ਼ਾਂ ਵਿਰੁੱਧ ਚਲਾਈ। ਪਹਿਲੀ ਵੇਰ ਕਈ ਬਾਗ਼ੀਆਂ ਨੂੰ, ਕਈ ਬਾਗ਼ੀ ਕੂਕਿਆਂ ਨੂੰ

ਤੋਪਾਂ ਅੱਗੇ ਖੜੇ ਕਰ ਕੇ ਗੋਲੀਆਂ ਨਾਲ ਉਡਾ ਦਿੱਤਾ ਗਿਆ। ਵੀਹਵੀਂ ਸਦੀ ਦੇ ਆਰੰਭ ਤਕ ਕੂਕਾ ਲਹਿਰ ਤੋਂ ਪਿਛੋਂ ਪੰਜਾਬ ਵਿਚ ਕੋਈ ਸਰਗਰਮ ਵਿਦਰੋਹ ਨਜ਼ਰ ਨਹੀਂ ਆਉਂਦਾ..."

ਅੱਜ ਹੀ ਫਗਵਾੜੇ ਦਾ ਸਪਤਾਹਿਕ "ਕੌਮੀ ਸੰਦੇਸ਼" ਡਾਕ ਰਾਹੀਂ ਮੈਨੂੰ ਆਇਆ, ਜਿਸ ਦੇ ਸੰਪਾਦਕੀ 'ਆਜ਼ਾਦੀ ਤੇ ਸਾਡਾ ਫਰਜ਼' ਵਿਚ ਸ: ਹਰੀ ਸਿੰਘ ਸਾਰੰਗ ਨੇ ਨਾਮਧਾਰੀ ਤਹਿਰੀਕ ਬਾਰੇ ਇਹ ਲਿਖਿਆ :

"ਨਾਮਧਾਰੀ ਸਤਿਗੁਰੂ ਬਾਬਾ ਰਾਮ ਸਿੰਘ ਜੀ ਨੇ ਭੈਣੀ ਸਾਹਿਬ ਤੋਂ ਭਾਰਤ ਦੀ ਆਜ਼ਾਦੀ ਦੀ ਲਹਿਰ ਨੂੰ ਮੁੜ ਸੁਰਜੀਤ ਕੀਤਾ। ਉਹਨਾਂ ਅੰਗਰੇਜ਼ ਸਾਮਰਾਜ ਦਾ ਬਾਈਕਾਟ ਕਰ ਕੇ ਆਪਣੀ ਇਕ ਸੁਤੰਤਰ ਹਕੂਮਤ ਕਾਇਮ ਕੀਤੀ। ਉਸ ਮਹਾਨ ਕੂਕੇ ਦੀ ਇਕ ਉੱਚੀ ਕੂਕ ਸੁਣ ਕੇ ਦੇਸ਼ ਦੇ ਨੌਜਵਾਨਾਂ ਦੀ ਅਣਖ ਜਾਗੀ, ਉਹਨਾਂ ਨੇ ਇਕ ਝੰਡੇ ਥਲੇ ਇਕੱਤਰ ਹੋ ਕੇ ਅੰਗਰੇਜ਼ ਦੀਆਂ ਰੇਲਾਂ, ਅਦਾਲਤਾਂ, ਡਾਕ ਮਹਿਕਮੇ ਤੇ ਅੰਗਰੇਜ਼ੀ ਵਸਤਾਂ ਦਾ ਬਾਈਕਾਟ ਕੀਤਾ।" ਬਕਾਏ ਲਈ ਪੜ੍ਹੋ 'ਕੌਮੀ ਸੰਦੇਸ਼' ਫਗਵਾੜਾ, ਪੰਨਾ 2, ਕਾਲਮ 1-2, ਮਿਤੀ 14.8.82।

ਅੱਜ ਦੇ 'ਨਵਾਂ ਜ਼ਮਾਨਾ' ਵਿਚ ਸ. ਦਰਬਾਰਾ ਸਿੰਘ ਮੁਖ ਮੰਤਰੀ ਪੰਜਾਬ ਦਾ ਇਕ ਲੇਖ ਵਿਚ ਸੁਤੰਤਰਤਾ ਪ੍ਰਾਪਤੀ ਦਾ ਜ਼ਿਕਰ ਕਰਦਿਆਂ ਛਪਿਆ। ਉਸ ਨੇ ਵੀ ਆਪਣੇ ਲੇਖ ਵਿਚ ਨਾਮਧਾਰੀਆਂ ਦਾ ਜ਼ਿਕਰ ਖੁਲ੍ਹੇ ਦਿਲ ਕੀਤਾ। ਹੋਰ ਅਖ਼ਬਾਰਾਂ ਵਿਚ ਵੀ ਜ਼ਿਕਰ ਆਇਆ ਹੋਵੇਗਾ ਪਰ ਉਨ੍ਹਾਂ ਦੀਆਂ ਪ੍ਰਤੀਆਂ ਮੇਰੇ ਪਾਸ ਨ ਹੋਣ ਕਰਕੇ ਪਤਾ ਨਹੀਂ ਲਗ ਸਕਿਆ।

## 16 ਅਗਸਤ 1982, ਸੋਮਵਾਰ
## ਨਵੀਂ ਦਿੱਲੀ

### ਵਧੀਆ ਅਧੂਰੀ ਰੀਝ

ਮੈਂ ਕੱਲ੍ਹ ਭੈਣੀ ਸਾਹਿਬ ਜਾਣ ਦਾ ਇਰਾਦਾ ਰਖਦਾ ਹਾਂ। ਸੋ ਅੱਜ ਇਕ ਲਕਸਰ ਸਾਈਨ ਪੈੱਨਾਂ ਦਾ ਡੱਬਾ ਖਰੀਦਣ ਸਦਰ ਬਾਜ਼ਾਰ, ਪੁਰਾਣੀ ਦਿੱਲੀ ਵਿਚ ਗਿਆ। ਤਾਂ ਮਿੱਤਰ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਵਾਲਿਆਂ ਦੀ ਸਿਹਤ ਬਾਰੇ ਜਾਣਨ ਲਈ ਉਨ੍ਹਾਂ ਦੇ ਪ੍ਰੈਸ ਵਿਚ ਪਹੁੰਚਾ। ਪਤਾ ਲਗਾ ਸੰਤਾਂ ਦੀ ਸਿਹਤ ਕੱਲ੍ਹ ਨਾਲੋਂ ਕੁਛ ਖਰਾਬ ਹੈ। ਸੰਤਾਂ ਦੇ ਲੜਕੇ ਦੀਪ ਸਿੰਘ ਦਾ ਗੁਰੂ ਚਰਨਾਂ ਨਾਲ ਪ੍ਰੇਮ ਹੈ। ਉਸਨੇ ਮੇਰਾ ਭੈਣੀ ਸਾਹਿਬ ਜਾਣਾ ਸੁਣ ਕੇ ਗੁਰੂ ਚਰਨਾਂ ਵਿਚ ਕੁਛ ਮਾਇਆ 5000/- ਭੇਟਾ ਧਰਨ ਲਈ ਰੀਝ ਦੱਸੀ। ਇਹ ਰਕਮ ਉਸ ਮੇਰੇ ਘਰ ਸ਼ਾਮ ਤਕ ਪੁਚਾਣੀ ਸੀ। ਉਹਦੀ ਇਹ ਵੀ ਇੱਛਾ ਸੀ ਕਿ ਸਤਿਗੁਰੂ ਜੀ ਦੇ ਲਿਖਣ ਵਾਸਤੇ ਵੱਖ ਵੱਖ ਸਾਈਜ਼ਾਂ ਦੇ ਪੈਡ ਵੀ ਭੇਟਾ ਕੀਤੇ ਜਾਣ। ਪਰ ਪਤਾ ਨਹੀਂ ਕਿਸ ਕਾਰਨ ਨਹੀਂ ਆ ਸਕਿਆ।

## 17 ਅਗਸਤ 1982, ਮੰਗਲਵਾਰ
## ਸ਼੍ਰੀ ਭੈਣੀ ਸਾਹਿਬ

### ਨਿਵੈ ਸੁ ਗਊਰਾ ਹੋਇ

ਸਵੇਰੇ 7.30 ਦਾ ਬੱਸ ਲੈ ਕੇ ਚਲਿਆ ਮਸਾਂ 1.15 ਵਜੇ ਚੰਡੀਗੜ੍ਹ ਪਹੁਚਾ। ਮਨੋਰਥ ਸੀ ਕਾਮਰੇਡ ਖ਼ੁਰਸ਼ੀਦੀ ਨੂੰ ਮਿਲਣਾ। ਉਹ ਪੰਜਾਬ ਬੁਕ ਸੈਂਟਰ ਵਿਚ ਸੀ। ਏਥੇ ਇਹਦੇ ਇਕ ਮਿੱਤਰ ਕਾ: ਲਾਭ ਸਿੰਘ ਰਾਣੀਆਂ, ਜੁ ਹੁਣ ਸਮਰਾਲੇ ਰਹਿੰਦਾ ਹੈ, ਨਾਲ ਮੁਲਾਕਾਤ ਹੋ ਗਈ। ਉਹ ਸਤਿਗੁਰੂ ਜੀ ਤੋਂ ਵਾਰੇ ਸਦਕੇ ਜਾ ਰਿਹਾ ਸੀ। ਉਸ ਨੇ ਕਿਹਾ : ਕਮਾਲ ਦੀ ਨਿਭਰਤਾ ਹੈ ਸਤਿਗੁਰੂ ਜੀ ਵਿਚ। ਇਕ ਦਿਨ ਮੈਂ ਪਿੰਡ ਰਾਣੀਆਂ ਵਲ ਮੋਟਰ ਸਾਈਕਲ ਤੇ ਜਾ ਰਿਹਾ ਸਾਂ, ਸਤਿਗੁਰੂ ਜੀ ਦੀ ਕਾਰ ਵੀ ਫਾਟਕੋਂ ਨਿਕਲੀ। ਮੈਂ ਵੇਖ ਮੋਟਰ ਸਾਈਕਲੋਂ ਉਤਰ, ਸਿਰ ਨਿਵਾ, ਹੱਥ ਜੋੜ ਸਤਿ ਸ੍ਰੀ ਅਕਾਲ ਕਹੀ। ਸਤਿਗੁਰੂ ਜੀ ਨੇ ਵੀ ਸਿਰ ਨਿਵਾ ਹੱਥ ਜੋੜ ਕੇ ਮੇਰੀ ਸਤਿ ਸ੍ਰੀ ਅਕਾਲ ਦਾ ਉੱਤਰ ਦਿੱਤਾ। ਉਹ ਗੁਰੂ ਸਨ ਉੱਚੀ ਪਦਵੀ ਵਾਲੇ, ਮੈਂ ਤਾਂ ਮੱਥਾ ਟੇਕਣਾ ਹੀ ਸੀ ਪਰ ਉਹਨਾਂ ਨੇ ਮੈਥੋਂ ਵੀ ਵੱਧ ਕਰ ਕੇ, ਮੈਨੂੰ ਜਿੱਤ ਲਿਆ।

ਸ. ਲਾਭ ਸਿੰਘ ਨਾਲ ਮੈਂ ਸਮਰਾਲੇ ਆਇਆ। ਉਹਨਾਂ ਦੇ ਜਨਤਾ ਟੈਂਟ ਹਾਊਸ ਵਿਚ ਬੈਠ ਕੁਛ ਛਕਣ ਛਕਾਣ ਕੀਤਾ ਤੇ ਏਥੋਂ ਕਟਾਣੀ ਦੀ ਬੱਸ ਲੈ ਕੇ ਅੱਡੇ ਤੋਂ ਉਤਰ ਰਿਕਸ਼ਾ ਲੈ ਕੇ ਪਹੁੰਚ ਗਿਆ ਗੁਰੂ ਕੀ ਨਗਰੀ।

### 'ਜਲ ਪਾਣੀ ਦੀ ਸੇਵਾ'

ਕਰੀਬ 7 ਵਜੇ ਸਤਿਗੁਰੂ ਜੀ ਨਹਿਰ ਤੋਂ ਆਏ। ਥੋੜੇ ਸਮੇਂ ਪਿਛੋਂ ਸੰਤ ਤਰਸੇਮ ਸਿੰਘ ਸਕੱਤਰ ਨੂੰ ਆਵਾਜ਼ ਪਈ। ਮੈਂ ਵੀ ਉਸ ਨਾਲ ਨਮਸਕਾਰ ਹਿਤ ਚਲਾ ਗਿਆ। ਨਵੀਂ ਕੋਠੀ ਦੇ 69 ਨੰ: ਕਮਰੇ ਵਿਚ ਆਪ ਸੋਫੇ ਉਤੇ ਬੈਠੇ ਹੋਏ ਸਨ। ਸੇਵਾ ਵਿਚ ਹੋਰ ਸਨ ਸ. ਗੁਰਦੇਵ ਸਿੰਘ ਪਟਵਾਰੀ ਲੁਧਿਆਣਾ, ਸੰਤ ਲਛਮਣ ਸਿੰਘ ਫਗਵਾੜਾ ਅਤੇ ਇਕ ਦੋ ਹੋਰ। ਸਤਿਗੁਰੂ ਜੀ ਨੇ ਮੈਨੂੰ 'ਜਲ ਪਾਣੀ ਦੀ ਸੇਵਾ ?' ਪੁੱਛੀ ਤੇ ਮੈਂ ਇਹ ਸਮਝ ਕੇ ਕਿ ਬੈਠੇ ਵਿਅਕਤੀਆਂ ਨਾਲ ਕੋਈ ਖਾਸ ਗੱਲ ਹੋ ਰਹੀ ਹੈ, ਤੁਰਤ ਵਾਪਸ ਪਰਤ ਪਿਆ।

### ਲੁਧਿਆਣੇ ਵਿਚ ਮਕਾਨ

ਸੰਤ ਤਰਸੇਮ ਸਿੰਘ ਨੇ ਲੁਧਿਆਣੇ ਵਿਚ ਕਰਾਏ ਦਾ ਮਕਾਨ ਲੈ ਲਿਆ ਹੈ। ਅੱਜ ਕੱਲ੍ਹ ਉਹਦਾ ਬੱਚਾ ਗੁਰਬਖਸ਼ ਸਿੰਘ ਅਤੇ ਬੱਚੀ ਗੁਰਦੇਵ ਕੌਰ ਆਪਣੀ ਮਾਂ ਦੀ ਦੇਖ ਰੇਖ ਹੇਠ ਲੁਧਿਆਣੇ ਹੀ ਰਹਿੰਦੇ ਹਨ। ਇਸ ਨਾਲ ਤਾਂ ਤਰਸੇਮ ਸਿੰਘ ਦਾ ਨਜ਼ਰ ਪੈਣਾ ਵੀ ਭਾਵੇ ਤਰਸੇਵੇਂ ਬਾਅਦ ਹੀ ਹੋਇਆ ਕਰੇਗਾ। ਕਿਉਂਕਿ ਸਤਿਗੁਰੂ ਜੀ ਦੀ ਸੇਵਾ ਮਹਾ ਕਰੜੀ ਹੈ ਉਸ ਤਰ੍ਹਾਂ ਵੀ ਅੱਠੇ ਪਹਿਰ ਦੀ ਹਾਜ਼ਰੀ ਹੈ। ਪਰਸਪਰ ਪਿਆਰ ਵੀ ਗੂੜ੍ਹਾ ਹੋ ਗਿਆ ਲਗਦਾ ਹੈ।

## ਗਿ: ਪ੍ਰਤਾਪ ਸਿੰਘ ਵਲੋਂ ਕ੍ਰਿਤਗਯਤਾ

ਸੰਤ ਆਤਮਾ ਸਿੰਘ ਸਨਖਤਰਾ ਸੰਪਾਦਕ 'ਸਤਿਜੁਗ' ਮਿਲੇ। ਇਹਨਾਂ ਦੱਸਿਆ ਕਿ ਕਾਮਰੇਡ ਸੋਹਣ ਸਿੰਘ ਜੋਸ਼ ਦੇ ਸ਼ਰਧਾਂਜਲੀ ਸਮਾਗਮ (8.8.82) ਤੇ ਨਾਮਧਾਰੀਆਂ ਦੀ ਪ੍ਰਤੀਨਿਧਤਾ ਹੋਰਨਾਂ ਤੋਂ ਛੁਟ ਇਹਨਾਂ ਅਤੇ ਸ. ਜਗਦੀਸ਼ ਸਿੰਘ 'ਵਰਿਆਮ' ਨੇ ਕੀਤੀ। ਏਥੇ ਗਿਆਨੀ ਪ੍ਰਤਾਪ ਸਿੰਘ ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਤੇ ਸੰਪਾਦਕ 'ਗਿਆਨ ਅੰਮ੍ਰਿਤ' ਨਾਲ ਵੀ ਮੁਲਾਕਾਤ ਹੋ ਗਈ। ਗਿਆਨੀ ਪ੍ਰਤਾਪ ਸਿੰਘ ਜੀ ਨੇ ਆਪਣੀ ਹਾਰਦਿਕ ਕ੍ਰਿਤਗੱਤਾ ਭੇਜੀ ਕਿ ਉਨ੍ਹਾਂ ਦੀ ਬਿਮਾਰੀ ਸਮੇਂ ਸਤਿਗੁਰੂ ਜੀ ਨੇ 10 ਕੇ. ਜੀ. ਦੇਸੀ ਘਿਉ ਅਤੇ ਆਸ਼ੀਰਵਾਦ ਦੇ ਕੇ ਉਨ੍ਹਾਂ ਨੂੰ ਨੌ ਬਰ ਨੌ ਕਰ ਦਿੱਤਾ ਹੈ।

### 18 ਅਗਸਤ 1982, ਬੁੱਧਵਾਰ
### ਸ੍ਰੀ ਭੈਣੀ ਸਾਹਿਬ

## ਦੋ ਸੁੱਚੇ ਉੱਚੇ ਬੰਦੇ

ਆਸਾ ਦੀ ਵਾਰ ਦਾ ਸੁਕੀਰਤਨ ਸੰਤ ਹਰਬੰਸ ਸਿੰਘ ਘੁੱਲਾ ਅਤੇ ਸ੍ਰੀ ਸ਼ੇਰ ਸਿੰਘ ਨੇ ਕੀਤਾ। ਸਤਿਗੁਰੂ ਜੀ ਤੋਂ ਇਲਾਵਾ ਸੰਗਤ ਦੀ ਗਿਣਤੀ 150 ਹੋਵੇਗੀ। ਅੱਜ ਆਸਾ ਦੀ ਵਾਰ ਵਿਚ ਦੋ ਸਿੰਘ ਵਧੇਰੇ ਉੱਚੇ ਜਾਪਦੇ ਸਨ। ਪਹਿਲਾ ਸੀ ਸੰਤ ਵਿਰਸਾ ਸਿੰਘ ਸੰਤ ਨਗਰ ਦਾ ਬੇਟਾ ਸ. ਦਰਸ਼ਨ ਸਿੰਘ, ਦੂਜਾ ਜਥੇਦਾਰ ਫੌਜਾ ਸਿੰਘ ਦਾ ਲੜਕਾ ਸ. ਗੁਰਬਖ਼ਸ਼ ਸਿੰਘ।

ਦੰਦ ਵਿਚ ਤਕਲੀਫ ਕਾਰਨ ਸਤਿਗੁਰੂ ਜੀ ਵਾਰ ਦਾ ਭੋਗ ਪਾਂਦਿਆਂ ਹੀ ਲੁਧਿਆਣੇ ਨੂੰ ਹੋ ਗਏ।

ਸੰਤ ਤਰਸੇਮ ਸਿੰਘ ਨੇ ਦੋ ਕੁ ਵਜੇ ਦੇ ਕਰੀਬ ਮੈਨੂੰ ਦੱਸਿਆ ਕਿ ਅਸਾਂ ਅੱਜ ਕੋਟ ਗੰਗੂ ਰਾਇ ਜਾਣਾ ਹੈ। ਏਥੇ 4.30 ਵਜੇ ਇਕ ਪੰਚੈਤੀ ਟੂਰਨਾਮੈਂਟ ਹੈ। ਏਥੇ ਸ੍ਰੀ ਸਤਿਗੁਰੂ ਜੀ ਨੇ ਵੀ ਦਰਸ਼ਨ ਦੇਣੇ, ਖੇਡ ਵੇਖਣੀ ਅਤੇ ਜੇਤੂਆਂ ਨੂੰ ਇਨਾਮ ਵੰਡਣੇ ਹਨ।

ਸਤਿਗੁਰੂ ਜੀ, ਅੱਜ ਪਹਿਲੀ ਵਾਰ ਹੀ, ਪਹਿਲੀ ਮਈ ਤੋਂ ਪਿਛੋਂ, ਕੋਈ ਪਹਿਲਾ ਹੀ ਪਬਲਿਕ ਫੰਕਸ਼ਨ, ਦਰਸ਼ਨ ਦੇ ਕੇ ਨਿਹਾਲ ਕਰਨ ਜਾ ਰਹੇ ਹਨ।

ਕਥਾ ਵਿਚ ਆਪ ਜੀ ਨੇ ਦਰਸ਼ਨ ਦਿੱਤੇ। ਨਿਤਨੇਮ ਦਾ ਸਮਾਂ ਵੀ ਸੰਗਤ ਨੂੰ ਕਿਰਤਾਰਥ ਕੀਤਾ। ਫਿਰ ਛੇਤੀ ਹੀ ਨਹਿਰ ਤੇ ਪਧਾਰੇ। ਤੇ ਜਲਦੀ ਵਾਪਸੀ ਹੋ ਗਈ।

## ਖੇਡ ਮੇਲਾ ਕੋਟ ਗੰਗੂ ਰਾਇ

ਸਤਿਗੁਰੂ ਜੀ ਦੀ ਕਾਰ ਸੰਤ ਗੁਰਮੁਖ ਸਿੰਘ ਨੇ ਤਿਆਰ ਕਰ ਰਖੀ ਸੀ। ਪਿਛੇ ਸਾਡੇ ਵਾਲੀ ਟੈਕਸੀ ਵੀ ਤਿਆਰ ਸੀ। ਤਰਸੇਮ ਸਿੰਘ ਨੇ ਰੀਪੋਰਟ ਕੀਤਾ : ਗੁਰਮੁਖ ਸਿੰਘ ਵੀਡੀਓ ਲੈ ਕੇ ਖੇਡ ਮੇਲੇ ਵਿਚ ਪੁੱਜਾ ਹੋਇਆ ਹੈ। ਹਿੰਦੂ ਕੈਮਰਾਮੈਨ ਏਥੇ ਹੈ

ਨਹੀਂ । ਕਵੀ ਜੀ ਨੂੰ ਕਿਹਾ ਹੈ ਕੈਮਰਾ ਨਾਲ ਲਿਆਉਣ । ਸਤਿਗੁਰਾਂ ਬਚਨ ਕੀਤਾ : ਇਹ ਤਾਂ ਦੱਸਣ ਵਾਲੀ ਗੱਲ ਨਹੀਂ ਜਿਥੇ ਕਵੀ ਜੀ ਹੋਣ ਕੈਮਰਾ ਨਾਲ ਹੋਵੇਗਾ ਹੀ ।

4.54 ਤਕ ਦੋਵੇਂ ਗੱਡੀਆਂ ਕੋਟ ਗੰਗੂ ਰਾਇ ਪਹੁੰਚ ਗਈਆਂ । ਲੋਕ ਦੁਆਲੇ ਦੇ ਪਿੰਡਾਂ ਦੇ ਸਾਈਕਲਾਂ, ਟਰੈਕਟਰਾਂ, ਟਰਾਲੀਆਂ ਆਦਿ ਸਵਾਰੀਆਂ ਤੇ ਕੋਟ ਗੰਗੂ ਰਾਇ ਨੂੰ ਆ ਰਹੇ ਸਨ । ਸਾਨੂੰ ਅੱਗਲਵਾਂਢੀ ਸਰਪੰਚ ਜਥੇਦਾਰ ਬਲਕਾਰ ਸਿੰਘ ਮਿਲ ਪਿਆ ਅਤੇ ਉਹ ਇਕ ਘਰ ਚਰਨ ਪਾਉਣ ਲਈ ਲੈ ਤੁਰਿਆ । ਸਤਿਗੁਰੂ ਜੀ ਵਾਸਤੇ ਦੂਜੇ ਅੰਦਰ ਮੰਜਾ ਵਿਛਿਆ ਹੋਇਆ ਸੀ । ਮੇਰੇ ਮਨ ਆਈ, ਘਰ ਕੀਹਦਾ ਹੋਵੇ ! ਸਤਿਗੁਰੂ ਜੀ ਤੁਰਤ ਬਚਨ ਕੀਤਾ : ਇਹ ਘਰ ਸਰਵਣ ਸਿੰਘ (ਪਿਤਾ) – ਬਖਤਾਵਰ ਸਿੰਘ (ਪੁੱਤਰ) ਦਾ ਹੈ । ਅਸੀਂ ਕਿੰਨੇ ਸਾਰੇ ਸਿੰਘ ਅੰਦਰ ਆ ਵੜੇ ਸਾਂ ਕਿਉਂਕਿ ਸ. ਗੁਰਦੇਵ ਸਿੰਘ ਮਦਾਰ ਦੀ ਸਾਰੀ ਬੰਦੂਕ ਪਾਰਟੀ ਵੀ ਏਥੇ ਹੀ ਸੀ । ਅਤੇ ਹੋਰ ਵੀ ਕਈ ਨਾਮਧਾਰੀ ਭੈਣੀ ਸਾਹਿਬੋਂ ਆਏ ਹੋਏ ਸਨ ।

ਸਤਿਗੁਰੂ ਜੀ ਦੇ ਚਰਨਾਂ ਵਿਚ ਮੱਥਾ ਟੇਕਣ ਹਿਤ ਸਾਰਾ ਪਰਿਵਾਰ ਆਇਆ । ਸਰਵਣ ਸਿੰਘ ਹੁਰਾਂ ਕੱਲੇ ਕੱਲੇ ਦੀ ਜਾਣਕਾਰੀ ਦਿੱਤੀ । ਇਕ ਮੁਸਲਮਾਨ ਕੁੜੀ ਦਾ ਜ਼ਿਕਰ ਕੀਤਾ ਜੋ ਹੁਣ ਹਿੰਦਣੀ ਦੇ ਰੂਪ ਵਿਚ ਦਿੱਲੀ ਵਲ ਕਿਤੇ ਰਹਿੰਦੀ ਸੀ । ਇਹ ਕੁੜੀ ਏਸੇ ਪਿੰਡ ਦੀ ਜੰਮਪਲ ਸੀ । ਇਹਨਾਂ ਦੇ ਪਰਿਵਾਰ ਨਾਲ ਸਰਵਣ ਸਿੰਘ ਦਾ ਬੜਾ ਗੂਹੜ ਸੀ । ਇਹਨਾਂ ਨੂੰ ਪਾਕਿਸਤਾਨ ਨਹੀਂ ਜਾਣ ਦਿੱਤਾ ।

ਏਸੇ ਪਿੰਡ ਦੇ ਸ. ਜਾਗੀਰ ਸਿੰਘ, ਸ. ਸ਼ੇਰ ਸਿੰਘ ਆਦਿ ਕੁਛ ਹੋਰ ਸਿੰਘ ਵੀ ਏਸੇ ਘਰ ਦਰਸ਼ਨ ਕਰਨ ਆਏ । ਸ. ਸਰਵਣ ਸਿੰਘ ਨੇ ਮੈਨੂੰ ਦੱਸਿਆ ਕਿ ਇਸ ਪਿੰਡ ਵਿਚ ਪਹਿਲਾਂ ਬਹੁਤ ਘਰ ਨਾਮਧਾਰੀਆਂ ਦੇ ਸਨ । ਜਦੋਂ ਨਾਮਧਾਰੀਆਂ ਤੇ ਸਖਤੀ ਦੇ ਦਿਨ ਸਨ ਅੰਗਰੇਜ਼ਾਂ ਵੇਲੇ । ਬਹੁਤ ਸਾਰੇ ਨਾਮਧਾਰੀ ਜੁ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਆਉਂਦੇ, ਏਸੇ ਪਿੰਡ ਵਿਚ ਵੱਖ ਵੱਖ ਘਰੀਂ ਆ ਟਿਕਦੇ । ਗੁਰੂ ਹਰੀ ਸਿੰਘ ਜੀ ਦਾ ਆਪਣਾ ਆਉਣ ਜਾਣ ਵੀ ਏਸ ਪਿੰਡ ਬਹੁਤ ਸੀ । ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸ. ਸਰਵਣ ਸਿੰਘ ਨੇ ਕਿਹਾ : ਜੀ ਏਥੇ ਘਰ ਤਾਂ ਬੜੇ ਸਨ...ਪਰ । ਸਤਿਗੁਰੂ ਜੀ ਨੇ ਤੁਰਤ ਗੱਲ ਮੁਕੰਮਲ ਕੀਤੀ : ਸਾਡੇ ਨਾ ਆਉਣ ਕਰ ਕੇ ਹੀ ਗੁਆਚ ਗਏ । ਸਤਿਗੁਰਾਂ ਪੁੱਛਿਆ : ਭਜਨ ਸਿੰਘਾਂ ਨੇ ਲਿਆ ਹੋਇਆ ਹੈ ? ਹਾਜ਼ਰ ਖਲੋਤੇ ਸਾਰੇ ਹੀ ਬੋਲ ਪਏ : ਜੀ ਭਜਨ ਤਾ ਸਭ ਨੇ ਲਿਆ ਹੋਇਆ ਏ ਜੀ । ਤਾਂ ਵੀ ਕਿਸੇ ਪਰਿਵਾਰ ਦੇ ਇਸਤਰੀ ਮੈਂਬਰ ਨੇ ਅਰਜ਼ ਕਰ ਕੇ ਪੂਰਥੇ ਦੁਆਰਾ ਭਜਨ ਲਿਆ ।

## ਸਤਿਗੁਰੂ ਜੀ ਖੇਡ ਮੇਲੇ ਵਿਚ

ਜਿਉਂ ਹੀ ਆਪ ਖੇਡ ਮੈਦਾਨ ਦੇ ਪਾਸ ਗਏ, ਜਿਥੇ ਕੁਸ਼ਤੀਆਂ ਤੇ ਕਬੱਡੀ ਦੀਆਂ ਖੇਡਾਂ ਵੇਖਣ ਲਈ ਹਜ਼ਾਰਾਂ ਰੰਗ ਬਰੰਗੇ ਕਪੜਿਆਂ ਵਾਲਿਆਂ ਦਾ ਘੇਰਾ ਸੀ, ਆਪ ਜੀ ਦੇ ਆਉਣ ਨਾਲ ਇਕ ਕੌਤੂਹਲ ਛਾ ਗਿਆ । ਮੰਚ ਉਤੇ ਪਹਿਲਾਂ ਤੋਂ ਹੀ ਕਾਫ਼ੀ ਨਾਮਧਾਰੀ ਸਿੰਘ ਆਸਣ ਵਿਛਾ ਕੇ ਬੈਠੇ ਹੋਏ ਸਨ । ਅਨਾਊਂਸਰ ਜਿਹੜਾ ਬੜਾ ਸਵੱਛ ਤੇ ਸਤਿਕਾਰਪੂਰਵਕ ਬੋਲ ਚਾਲ ਦਾ ਧਨੀ ਸੀ, ਨੇ ਲੋਕਾਂ ਨੂੰ ਸੂਚਿਤ ਕੀਤਾ : ਸਾਡੇ ਬੜੇ

ਉੱਤਮ ਭਾਗ ਨੇ, ਪੰਚਾਇਤ ਟੂਰਨਾਮੈਂਟ ਕਮੇਟੀ ਦੀ ਬੇਨਤੀ ਨੂੰ ਪਰਵਾਨ ਕਰ ਕੇ ਭੈਣੀ ਸਾਹਿਬ ਵਾਲੇ ਸਤਿਗੁਰੂ ਜੀ ਦਰਸ਼ਨ ਦੇ ਕੇ ਸਾਨੂੰ ਕਿਰਤਾਰਥ ਕਰ ਰਹੇ ਹਨ। ਸਤਿਗੁਰੂ ਜੀ ਬਾਰੇ ਹੋਰ ਵੀ ਬਹੁਤ ਕੁਝ ਸਤਿਕਾਰ ਪੂਰਵਕ ਕਹਿ ਕੇ, ਇਸ ਟੂਰਨਾਮੈਂਟ ਵਿਚ ਉਪਸਥਿਤ ਸ. ਰਣਜੀਤ ਸਿੰਘ ਮਾਂਗਟ ਸੈਕ੍ਰੇਟਰੀ ਪੰਜਾਬ ਰਾਜ ਖੇਡ ਪ੍ਰੀਸ਼ਦ ਚੰਡੀਗੜ੍ਹ ਬਾਰੇ ਸਤਿਗੁਰੂ ਜੀ ਨੂੰ ਦੱਸਿਆ। ਸਤਿਗੁਰੂ ਜੀ ਨੇ ਸੋਹਣੇ ਦਿਸਦੇ, ਦਰਮਿਆਨੀ ਉਮਰ ਦੇ ਸਰਦਾਰ ਨੂੰ ਆਪਣੇ ਕੋਲਵਾਰ ਥਾਂ ਦੇ ਕੇ ਬੈਠਾਇਆ। ਪਰਸਪਰ ਨਿੱਕੀ ਮੋਟੀ ਬਾਤਚੀਤ ਵੀ ਹੋ ਜਾਂਦੀ ਰਹੀ। ਖੇਡਾਂ ਜਾਰੀ ਰਹੀਆਂ। ਅਨਾਊਂਸਰ ਅਤੇ ਕੁਮੈਨਟੇਟਰ ਸ. ਗੁਰਮੀਤ ਸਿੰਘ ਕੋਟ ਗੰਗੂ ਰਾਇ ਖਿਡਾਰੀਆਂ ਦੇ ਐਕਸ਼ਨਾਂ ਦੀ ਸ਼ਲਾਘਾ ਕਰਦਾ, ਪਬਲਿਕ ਨੂੰ ਡਿਸਟਰਬ ਕਰਨੋਂ ਰੋਕਦਾ, ਵਿਚ ਵਿਚ ਸਤਿਗੁਰੂ ਜੀ ਬਾਰੇ ਪਬਲਿਕ ਨੂੰ ਕੁਛ ਨ ਕੁਛ ਦੱਸਦਾ। ਉਸਦਾ ਬੋਲਚਾਲ ਸਧਿਆ ਹੋਇਆ, ਆਕਰਸ਼ਕ ਅਤੇ ਉਤਸਾਹਵਰਧਕ ਸੀ। ਸ. ਗੁਰਮੀਤ ਸਿੰਘ ਨੇ ਹੱਸਦੇ ਹੱਸਦੇ ਅਨਾਊਂਸ ਕੀਤਾ : ਬਹੁਤੇ ਇਨਾਮ ਤਾਂ ਭੈਣੀ ਸਾਹਿਬ ਵਾਲੇ ਪੱਲੇ ਮਾਰ ਹੀ ਲੈ ਜਾਣਗੇ ਜਾਂ ਕਟਾਣੀ ਵਾਲੇ। ਕਿਉਂਕਿ ਨਾਮਧਾਰੀ ਐਥਲੀਟਾਂ ਨੇ ਆਪਣਾ ਕੰਮ ਬਹੁਤ ਚੰਗੀ ਤਰ੍ਹਾਂ ਕੀਤਾ ਸੀ। ਅਨਾਊਂਸਰ ਨੇ ਲੋਕਾਂ ਨੂੰ ਦੱਸਿਆ ਕਿ ਸਤਿਗੁਰੂ ਜੀ ਮਹਾਰਾਜ ਵਲੋਂ 500/- ਟੂਰਨਾਮੈਂਟ ਕਮੇਟੀ ਵਾਲਿਆਂ ਨੂੰ ਖਿਡਾਰੀ/ਟੀਮਾਂ ਨੂੰ ਦੇਣ ਵਾਸਤੇ ਬਖਸ਼ਸ਼ ਕੀਤੀ ਹੈ ਅਤੇ ਸਾਰੀਆਂ ਖੇਡਾਂ ਵਿਚ ਨੰ: 1 ਆਉਣ ਵਾਲੇ ਨੂੰ ਸਤਿਗੁਰੂ ਜੀ ਵਲੋਂ ਇਕ ਇਕ ਕਿਲੋ ਦਾ ਡੱਬਾ ਦਿੱਤਾ ਜਾ ਰਿਹਾ ਹੈ ਤਾਕਿ ਖਿਡਾਰੀ ਦੇਸੀ ਘਿਉ ਖਾ ਕੇ ਤਕੜੇ ਹੋਣ ਅਤੇ ਵਧੀਆ ਤਰੀਕੇ ਅਤੇ ਜ਼ੋਰ ਨਾਲ ਖੇਡਣ।

ਮਾਝੇ ਅਤੇ ਮਾਲਵੇ ਦੀਆਂ ਟੀਮਾਂ ਦੀ ਕਬੱਡੀ ਦਾ ਸਤਿਗੁਰੂ ਜੀ ਨੇ ਮੈਚ ਵੇਖਿਆ। ਅਤੇ ਇਹ ਟੀਮਾਂ ਜਦੋਂ ਮਾਲਵਾ 54 ਅਤੇ ਮਾਝਾ 38 ਪੁਆਇੰਟ ਲੈ ਕੇ ਖੇਡ ਖਤਮ ਕਰ ਹਟੀਆਂ ਤਾਂ ਸ. ਗੁਰਮੀਤ ਸਿੰਘ ਨੇ ਸ. ਰਣਜੀਤ ਸਿੰਘ ਮਾਂਗਟ ਨੂੰ ਬੇਨਤੀ ਕੀਤੀ ਕਿ ਉਹ ਰਾਜ ਸਰਕਾਰ ਵਲੋਂ ਖੇਡਾਂ ਵਾਸਤੇ ਕੀਤੇ ਜਾ ਰਹੇ ਜਤਨਾਂ ਬਾਰੇ ਕੁਝ ਲੋਕਾਂ ਨੂੰ ਦੱਸਣ। ਸ. ਮਾਂਗਟ ਨੇ ਸਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਜੀ ਨੂੰ ਸੰਬੋਧਨ ਕਰ ਕੇ ਆਪਣੀਆਂ ਸਰਗਰਮੀਆਂ ਦੀ ਵਿਸਥਾਰਤ ਜਾਣਕਾਰੀ ਦਿੱਤੀ।

ਸਤਿਗੁਰੂ ਜੀ ਵਲੋਂ ਦੋਹਾਂ ਟੀਮਾਂ ਨੂੰ 250-250 ਕਰ ਕੇ ਦਿੱਤੇ ਗਏ। ਜੇਤੂ ਟੀਮ ਨੂੰ 800/- ਦਿੱਤਾ ਗਿਆ ਸੀ। ਮਾਝੇ ਦੀ ਟੀਮ ਨੂੰ ਵੀ ਚੰਗੀ ਚੋਖੀ ਰਕਮ ਦਿੱਤੀ ਗਈ।

ਸ. ਰਣਜੀਤ ਸਿੰਘ ਮਾਂਗਟ ਸਕੱਤਰ, ਪੰਚਾਇਤੀ ਰਾਜ ਖੇਡ ਪ੍ਰੀਸ਼ਦ ਨੇ ਧੰਨਵਾਦ ਕਰਦਿਆਂ ਸਤਿਗੁਰੂ ਜੀ ਪ੍ਰਤੀ ਹੇਠ ਲਿਖੇ ਸ਼ਬਦ ਆਖੇ : ਮੈਂ ਸਤਿਗੁਰੂ ਜੀ ਮਹਾਰਾਜ ਦਾ ਬਹੁਤ ਹੀ ਰਿਣੀ ਹਾਂ, ਜਿਨ੍ਹਾਂ ਨੇ ਏਥੇ, ਸਾਡੇ ਪਿੰਡ ਆ ਕੇ ਸਾਡੇ ਖਿਡਾਰੀਆਂ ਨੂੰ ਏਨਾ ਉਤਸਾਹ ਦਿੱਤਾ ਹੈ, ਏਨਾ ਸਹਿਯੋਗ ਦਿੱਤਾ ਹੈ ਅਤੇ ਸਾਡੇ ਸਾਰਿਆਂ ਲੋਕਾਂ ਤੇ ਆਪਣਾ ਮਿਹਰਾਂ ਭਰਿਆ ਹੱਥ ਰਖਿਆ ਹੈ। ਇਹਨਾਂ ਦੀ ਛਤਰ ਛਾਇਆ ਥੱਲੇ ਖੇਡਾਂ ਦੇ ਮੈਦਾਨ ਵਿਚ ਇਸ ਇਲਾਕੇ ਤੇ ਜੋ ਕਿਰਪਾ ਕੀਤੀ ਹੈ ਅਤੇ ਮੁਲਕ ਦੀ ਉਸਾਰੀ ਵਿਚ ਵੀ ਜੋ ਹਿੱਸਾ ਪਾ ਰਹੇ ਹਨ, ਮੈਂ ਉਨ੍ਹਾਂ ਦਾ ਦੋਬਾਰਾ ਧੰਨਵਾਦ ਕਰਦਾ ਹਾਂ।

## ਖਿਡਾਰੀਆਂ ਨੂੰ ਇਨਾਮ ਵੰਡੇ

ਅਤੇ 6 ਵਜੇ ਤੋਂ ਇਨਾਮ ਵੰਡ ਸ਼ੁਰੂ ਹੋ ਗਈ। ਸਾਰੇ ਜੇਤੂਆਂ ਨੂੰ ਸ੍ਰੀ ਸਤਿਗੁਰੂ ਜੀ ਨੇ ਆਪਣੇ ਹਸਤ ਕੰਵਲਾਂ ਨਾਲ ਇਨਾਮ ਦੇ ਕੇ ਨਿਵਾਜਿਆ। ਇਨਾਮਾਂ ਵਿਚ ਜੱਗ, ਗਲਾਸ, ਥਾਲੀਆਂ, ਸਟੀਲ ਦੇ ਡੱਬੇ ਅਤੇ ਨਕਦ ਰਕਮਾਂ ਵੀ ਦਿੱਤੀਆਂ। ਸਤਿਗੁਰੂ ਜੀ ਵਲੋਂ ਜੇਤੂਆਂ ਨੂੰ ਇਕ ਇਕ ਵੇਰਕਾ ਘਿਉ ਦਾ ਡੱਬਾ ਬਖ਼ਸ਼ਿਆ ਗਿਆ।

ਸ. ਗੁਰਮੀਤ ਸਿੰਘ ਨੇ ਇਨਾਮ ਪ੍ਰਾਪਤ ਕਰਨ ਵਾਲੇ ਜੇਤੂਆਂ ਨੂੰ ਪਹਿਲਾਂ ਤੋਂ ਹੀ ਇਹ ਸੂਚਿਤ ਕਰ ਦਿੱਤਾ ਤੇ ਸਮਝਾ ਦਿੱਤਾ ਸੀ ਕਿ ਉਹ ਜਦੋਂ ਸਤਿਗੁਰੂ ਜੀ ਪਾਸ ਇਨਾਮ ਲੈਣ ਆਉਣ ਤਾਂ ਨੰਗੇ ਪੈਰੀਂ ਅਤੇ ਮੱਥਾ ਟੇਕ ਕੇ ਇਨਾਮ ਦਾ ਸਾਮਾਨ ਲੈਣ ਅਤੇ ਫਿਰ ਸਿਰ ਝੁਕਾ ਕੇ ਅਗੇ ਲੰਘ ਜਾਣ। ਕਿਉਂਕਿ ਇਹ ਕੋਈ ਪੰਚੈਤੀ, ਸਿਆਸੀ ਜਾਂ ਸਰਕਾਰੀ ਵਿਅਕਤੀ ਨਹੀਂ ਜਿਸ ਨੂੰ ਇਨਾਮ ਪ੍ਰਾਪਤੀ ਪਿਛੋਂ ਹੱਥ ਮਿਲਾਇਆ ਜਾਇ।

ਸ. ਗੁਰਮੀਤ ਸਿੰਘ ਦੀ ਅਨਾਊਂਸਮੈਂਟ ਅਤੇ ਸਿਆਣਪ ਨੂੰ ਦਾਦ ਦੇਣ ਲਈ ਮੈਂ ਵੀ ਦੋ ਚਾਰ ਮਿੰਟ ਮਾਈਕ ਸਾਂਹਵੇਂ ਖਲੋਤਾ।

ਪੰਦਰਾਂ ਕੁ ਮਿੰਟਾਂ ਵਿਚ ਇਨਾਮ ਵੰਡ ਹੋ ਗਈ। ਅਤੇ ਸਤਿਗੁਰੂ ਜੀ ਦੀ ਗੱਡੀ ਦੁਬਾਰਾ ਨਹਿਰ ਵਲ ਹੋ ਪਈ। ਅਸੀਂ ਨਹਿਰ ਤਕ ਨਾਲ ਜਾ ਕੇ ਭੈਣੀ ਸਾਹਿਬ ਨੂੰ ਪਰਤ ਆਏ। ਸਤਿਗੁਰੂ ਜੀ ਨੇ ਵਾਪਸੀ ਸਮੇਂ ਕੁਵੇਲਾ ਕੀਤਾ।

## ਨਾਮਧਾਰੀ ਜੇਤੂ

ਅੱਜ ਦੀਆਂ ਖੇਡਾਂ ਵਿਚ ਹੇਠ ਲਿਖੇ ਨਾਮਧਾਰੀ ਐਥਲੀਟ ਜੇਤੂ ਹੋਏ :

| | | |
|---|---|---|
| 1. **ਗੋਲਾ** | : ਸ੍ਰੀ ਰਣਧੀਰ ਸਿੰਘ | ਪ੍ਰਥਮ ਸਥਾਨ |
| | ਸ੍ਰੀ ਬਲਵਿੰਦਰ ਸਿੰਘ | ਦੂਜਾ ਸਥਾਨ |
| 2. **ਡਿਸਕਸ** | : ਸ੍ਰੀ ਰਣਧੀਰ ਸਿੰਘ | ਪ੍ਰਥਮ ਸਥਾਨ |
| | ਸ੍ਰੀ ਸਵਰਨ ਸਿੰਘ | ਦੂਜਾ ਸਥਾਨ |
| 3. **ਜੇਵਲਿਨ** | : ਸ੍ਰੀ ਸਵਰਨ ਸਿੰਘ | ਪ੍ਰਥਮ ਸਥਾਨ |
| 4. **ਹੈਮਰ** | : ਸ੍ਰੀ ਬਲਵਿੰਦਰ ਸਿੰਘ | ਪ੍ਰਥਮ ਸਥਾਨ |
| | ਸ੍ਰੀ ਜਸਬੀਰ ਸਿੰਘ | ਦੂਜਾ ਸਥਾਨ |
| 5. **100 ਮੀਟਰ ਦੌੜ** | : ਸ੍ਰੀ ਬਲਜੀਤ ਸਿੰਘ | ਪ੍ਰਥਮ ਸਥਾਨ |
| 6. **ਉੱਚੀ ਛਾਲ** (High Jump) | : ਸ੍ਰੀ ਜਸਵੰਤ ਸਿੰਘ | ਪ੍ਰਥਮ ਸਥਾਨ |
| 7. **ਲੰਮੀ ਛਾਲ** (Long Jump) | : ਸ੍ਰੀ ਬਲਜੀਤ ਸਿੰਘ | ਦੂਜਾ ਸਥਾਨ |

(ਨੋਟ : ਇਹਨਾਂ ਐਥਲੀਟਾਂ ਦੀ ਕੋਚਿੰਗ ਸ. ਰਾਜਿੰਦਰ ਸਿੰਘ ਕਰ ਰਹੇ ਹਨ।)

### 19 ਅਗਸਤ 1982, ਵੀਰਵਾਰ
### ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦਾ ਕੀਰਤਨ ਸੰਤ ਹਰਬੰਸ ਸਿੰਘ ਘੁੱਲਾ ਅਤੇ ਸੰਤ ਸ਼ੇਰ ਸਿੰਘ,

ਸੰਤ ਸੁਜਾਨ ਸਿੰਘ ਅਤੇ ਸੁਖਦੇਵ ਸਿੰਘ ਨੇ ਕੀਤਾ । ਪਉੜੀ ਪਾਠੀ ਦੀਦਾਰ ਸਿੰਘ ਵੀ ਨਿਤ ਵਾਂਗ ਹੈ । ਸਤਿਗੁਰੂ ਜੀ ਕੇਵਲ ਸਰੋਤੇ ਹਨ । ਸੰਗਤ ਦੀ ਗਿਣਤੀ 200 ਦੇ ਕਰੀਬ । ਰਾਤ ਕੁਛ ਨਵੇਂ ਸੱਜਣ ਆਏ । ਜਿਨ੍ਹਾਂ ਵਿਚ ਸੰਤ ਦੀਪ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ, ਦਿੱਲੀ, ਸੰਤ ਜਸਵੰਤ ਸਿੰਘ – ਮੋਹਣ ਸਿੰਘ ਰਾਣੀਆਂ, ਮਨਜਿੰਦਰ ਸਿੰਘ - ਗੁਰਦੀਪ ਸਿੰਘ ਪਟਵਾਰੀ, ਇਕ ਸੱਜਣ ਲੁਧਿਆਣੇ ਤੋਂ ਹੈ ਸ੍ਰੀ ਸੀਤਾ ਰਾਮ ਮਲਿਕ (ਇਹਨਾਂ ਦੀ ਪਤਨੀ ਰੋਗੀ ਹੈ, ਉਸ ਬਾਰੇ ਅਰਜ਼ ਕਰਨ ਆਏ ਹਨ ।) ਮੰਡੀ ਦੇ ਕੁਛ ਸੱਜਣ ਵੀ ਨਜ਼ਰ ਪਏ ।

## ਸੰਤ ਦੀਪ ਸਿੰਘ ਨਾਲ ਵਾਰਤਾਲਾਪ

ਸਤਿਗੁਰੂ ਜੀ ਨੇ ਅੱਜ ਫਿਰ ਦੰਦਾਂ ਬਾਰੇ ਲੁਧਿਆਣੇ ਜਾਣਾ ਹੈ। ਤਿਆਰ ਹੀ ਸਨ ਕਿ ਸੰਤ ਦੀਪ ਸਿੰਘ ਤੇ ਪਤਨੀ ਜਸਬੀਰ ਕੌਰ ਤੇ ਆਪਣੇ ਬੱਚਿਆਂ ਸਮੇਤ ਭੇਟਾ ਧਰ ਮੱਥਾ ਟੇਕਿਆ । ਸਤਿਗੁਰੂ ਜੀ ਨੇ ਪਿਤਾ ਦੀ ਹਾਲਤ ਬਾਰੇ ਪੁੱਛਿਆ । ਹਾਰਟ ਅਟੈਕ ਬਾਰੇ ਜਾਣ ਕੇ ਬਚਨ ਕੀਤਾ : ਉਨ੍ਹਾਂ ਨੂੰ ਮੰਡੀ ਭੇਜੋ । ਸੰਤ ਗਿਆਨ ਸਿੰਘ ਨੂੰ ਮਿਲ ਕੇ ਐਕਸਰਸਾਈਜ਼ਾਂ (ਵਰਜ਼ਿਸ਼ਾਂ) ਸਮਝਣ ਸਿਖਣ, ਮੁੜ ਹਮਲਾ ਨਹੀਂ ਹੋਵੇਗਾ ।

ਦੀਪ ਸਿੰਘ ਦਾ ਗੁਰੂ ਚਰਨਾਂ ਨਾਲ ਪਿਆਰ ਹੋਣ ਕਰ ਕੇ ਆਪਣੇ ਸਹੁਰੇ ਸ. ਕਪੂਰ ਸਿੰਘ ਕਾਨਪੁਰੀ ਦੀ ਨਾਦਰੁਸਤ ਅਵਸਥਾ ਕਾਰਨ ਇਸ ਨੇ ਕਾਨਪੁਰ ਜਾਣਾ ਹੀ ਛੱਡ ਦਿੱਤਾ ਹੈ ।

## ਪਾਬੰਦੀ ਆਪ ਹੀ ਖ਼ਤਮ ਕੀਤੀ

ਕੱਲ ਕੋਟ ਰੰਗੂ ਰਾਇ ਜਾਣ ਨਾਲ ਸ੍ਰੀ ਸਤਿਗੁਰੂ ਜੀ ਨੇ ਆਪਣੇ ਆਪ ਤੇ ਲਾਈ ਪਾਬੰਦੀ ਤੋੜ ਦਿੱਤੀ ਹੈ । ਆਪ ਜੀ ਪਹਿਲੀ ਮਈ ਤੋਂ ਪਿਛੋਂ ਪਹਿਲੀ ਵਾਰ ਹੀ ਕਿਸੇ ਇਕੱਠ ਵਿਚ ਗਏ ਹਨ । ਹੁਣ ਤਾਂ ਮੈਨੂੰ ਸੰਤ ਤਰਸੇਮ ਸਿੰਘ ਤੋਂ ਇਹ ਵੀ ਪਤਾ ਲਗਾ ਹੈ ਕਿ ਅਗਲੇ 10 ਦਿਨਾਂ ਬਾਅਦ ਬੈਂਗਲੋਰ ਫਾਰਮ ਤੇ ਜਾਣ ਦਾ ਵਿਚਾਰ ਹੈ, ਜਿਥੇ 15 ਕੁ ਦਿਨਾਂ ਦਾ ਨਿਵਾਸ ਰਹੇਗਾ ।

ਅੱਜ ਸਵੇਰੇ 6.30 ਵਜੇ ਦੋ ਕਾਰਾਂ ਏਥੇ ਹਾਜ਼ਰ ਹੋਈਆਂ । ਇਕ ਬੰਨੇ ਤੋਂ ਸ. ਗੁਰਚਰਨ ਸਿੰਘ ਦੀ, ਦੂਜੀ ਲੁਧਿਆਣੇ ਤੋਂ ਸ. ਸੁਰਿੰਦਰ ਸਿੰਘ ਦੀ । ਸਕੱਤਰ ਤਰਸੇਮ ਸਿੰਘ ਨੇ ਪਿੰਡ ਨੌਲੜੀ ਦੇ ਮਨਜਿੰਦਰ ਸਿੰਘ ਨੂੰ ਸੁਨੇਹਾ ਭੇਜਿਆ ਸੀ ਕਿਉਂਕਿ ਅੱਜ ਦਿਨੇ ਹਵਾਈ ਜਹਾਜ਼ ਤੋਂ ਸ. ਹੰਸਪਾਲ ਐਮ. ਪੀ. ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਨੇ ਉਤਰਨਾ ਹੈ, ਉਹਨਾਂ ਨੂੰ ਭੈਣੀ ਸਾਹਿਬ ਲਿਆਉਣ ਲਈ ਕੋਈ ਗੱਡੀ ਚਾਹੀਦੀ ਹੈ । ਗੱਡੀਆਂ ਤਾਂ ਆ ਗਈਆਂ ਪਰ ਨਾਲ ਹੀ ਹੰਸਪਾਲ ਹੁਰਾਂ ਦਾ ਸੁਨੇਹਾ ਆ ਗਿਆ : ਅੱਜ ਨਹੀਂ, ਉਹ ਕੱਲ੍ਹ ਸਵੇਰੇ ਆ ਸਕਣਗੇ ।

## ਸਵਾਮੀ ਬੋਧਾ ਨੰਦ

ਪਿਛਲੇਰੇ ਮਹੀਨੇ ਸਵਾਮੀ ਬੋਧਾ ਨੰਦ ਜੀ ਸਤਿਗੁਰਾਂ ਦੇ ਵਿਸ਼ੇਸ਼ ਦਰਸ਼ਨਾਂ ਨੂੰ

ਆਏ, ਉਨ੍ਹਾਂ ਦਾ ਡੇਰਾ ਦਸੂਹਾ - ਹਾਜੀਪੁਰ ਸੜਕ ਤੇ ਨੰਗਲ ਬਿਹਾਲਾਂ ਵਿਚ ਹੈ। ਇਹ ਡੇਰਾ 30 ਏਕੜ ਜ਼ਮੀਨ ਦਾ ਮਾਲਕ ਹੈ। ਆਪ ਜੀ ਦਾ ਸਤਿਗੁਰੂ ਜੀ ਦੇ ਚਰਨਾਂ ਨਾਲ ਸੰਬੰਧ ਹੈ। ਕਸ਼ਮੀਰ ਸਿੰਘ ਦਾ ਕਹਿਣਾ ਸੀ ਕਿ ਸਵਾਮੀ ਬੋਧਾ ਨੰਦ ਉਹਦੇ ਹੀ ਚਾਚਾ ਜੀ ਹਨ। ਇਕ ਤਰ੍ਹਾਂ ਦਾ ਇਹ ਡੇਰਾ ਵੀ ਨਾਮਧਾਰੀਆਂ ਦਾ ਹੀ ਹੈ, ਭਾਵੇਂ ਇਹ ਸਨਿਆਸੀਆਂ ਦੇ ਡੇਰੇ ਦੇ ਤੌਰ ਤੇ ਪ੍ਰਸਿੱਧ ਹੈ। ਡੇਰੇਦਾਰਾਂ ਅਤੇ ਨਾਮਧਾਰੀਆਂ ਦਾ ਆਪਸ ਵਿਚ ਬਹੁਤ ਤਾਲਮੇਲ ਹੈ।

## ਹਰਨਾਮ ਸਿੰਘ ਜੀ ਗੜ੍ਹਦੀਵਾਲਾ

ਏਥੇ ਗੜ੍ਹਦੀਵਾਲੇ ਦੇ ਨਾਮਧਾਰੀ ਡੇਰੇ ਦੀ ਵੀ ਗੱਲ ਚਲੀ, ਜਿਹੜਾ ਸੰਤ ਹਰਨਾਮ ਸਿੰਘ ਜੀ ਦੇ ਨਾਮ ਤੇ ਪ੍ਰਸਿੱਧ ਹੈ। ਇਸ ਡੇਰੇ ਦੇ ਨਾਂ ਨਾਲ 10 ਏਕੜ ਜ਼ਮੀਨ ਹੈ। ਆਲੇ ਦੁਆਲੇ ਇਸ ਦੀ ਬਹੁਤ ਮਾਨਤਾ ਹੈ। ਸੰਤ ਹਰਨਾਮ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਸਨ। ਇਹ ਨਿਹੰਗਾਂ ਦਾ ਡੇਰਾ ਪਰ ਪੀਲੇ ਬਸਤਰ ਧਾਰਦੇ ਸਨ। ਬਹੁਤ ਕਰਨੀ ਵਾਲੇ ਸਾਧੂ ਸਨ। ਕਸ਼ਮੀਰ ਸਿੰਘ ਨੇ ਦੱਸਿਆ : ਇਕ ਵਾਰ ਹੁਸ਼ਿਆਰ-ਪੁਰ ਗੜ੍ਹਦੀਵਾਲੇ ਵਿਚ ਪਲੇਗ ਦਾ ਪ੍ਰਕੋਪ ਹੋ ਗਿਆ। ਲੋਕਾਂ ਦੇ ਟੱਬਰਾਂ ਦੇ ਟੱਬਰ ਮਰਨ ਲਗੇ। ਅਤੇ ਕੁਛ ਲੋਗ ਸੰਤ ਹਰਨਾਮ ਸਿੰਘ ਜੀ ਨੂੰ ਪ੍ਰਾਰਥੀ ਹੋਏ : ਇਸ ਤਰ੍ਹਾਂ ਤਾਂ ਸਾਰਾ ਇਲਾਕਾ ਵਿਹਲਾ ਹੋ ਜਾਵੇਗਾ ਜੀ। ਕਿਰਪਾ ਕਰੋ, ਬੀਮਾਰੀ ਰੋਕੋ ! ਸੰਤਾਂ ਦੇ ਮਨ ਮੇਹਰ ਪਈ। ਉਹ ਜਿਸ ਥਾਂ ਬਹੁਤ ਬੀਮਾਰੀ ਦਾ ਪ੍ਰਕ੍ਰੋਪ ਸੀ, ਓਥੇ ਚਲੇ ਗਏ ਅਤੇ ਬਚਨ ਕੀਤਾ : ਹੁਣ ਕੋਈ ਫੋੜੀ ਨਿਕਲਣ ਨਾਲ ਨਹੀਂ ਮਰੇਗਾ। ਅਤੇ ਇਹ ਅਚਰਜ ਹੀ ਵਰਤਿਆ ਕਿ ਫਿਰ ਲੋਕ ਮਰਨੋਂ ਹਟ ਗਏ। ਬੀਮਾਰੀ ਨੂੰ ਮੋੜ ਪੈ ਗਿਆ। ਹੌਲੀ ਹੌਲੀ ਹਾਲਾਤ ਨਾਰਮਲ ਹੋ ਗਏ।

ਇੰਜ ਹੀ ਇਕ ਵਾਰ ਗੜ੍ਹਦੀਵਾਲੇ ਨਾਲ ਵਗਦਾ ਚੋਅ ਚੜ੍ਹ ਆਇਆ ਅਤੇ ਦੁਆਲੇ ਦੇ ਪਿੰਡਾਂ ਨੂੰ ਢਾਹੁਣ ਲਗਾ। ਜ਼ਮੀਨਾਂ ਬਰਬਾਦ ਕਰਨ ਲਗਾ। ਲੋਕਾਂ ਵਲੋਂ ਸੰਤ ਹਰਨਾਮ ਸਿੰਘ ਜੀ ਪਾਸ ਬੇਨਤੀ ਹੋਈ। ਸੰਤ ਪਾਣੀ ਵਿਚ ਜਾ ਖਲੋਤੇ। ਪਾਣੀ ਸੰਜਮਿਤ ਹੋ ਗਿਆ। ਫੇਰ ਕਿਸੇ ਦਾ ਨੁਕਸਾਨ ਨਹੀਂ ਹੋਇਆ।

ਸੰਤ ਸੰਤੋਖ ਸਿੰਘ ਲਾਂਗਰੀ ਨੇ ਦੱਸਿਆ : ਅੱਜ ਕੱਲ੍ਹ ਜੁ ਸੰਤ ਹਰਨਾਮ ਸਿੰਘ ਜੀ ਲੋਹ ਲੰਗਰ ਦੀ ਸੇਵਾ ਕਰਦੇ ਹਨ, ਇਹਨਾਂ ਦੀ ਮਾਤਾ ਸੰਤ ਹਰਨਾਮ ਸਿੰਘ ਜੀ ਗੜ੍ਹਦੀਵਾਲੇ ਵਾਲਿਆਂ ਦੀ ਬੜੀ ਭਗਤ ਸੀ। ਇਹਨਾਂ ਦੀ ਸੇਵਾ ਨਿਰਸੰਕੋਚ ਕਰਨੀ। ਸੰਤਾਂ ਨੇ ਇਕ ਵਾਰ ਪੁੱਛਿਆ : ਬੀਬੀ ਤੇਰੇ ਕਿੰਨੇ ਲੜਕੇ ਹਨ ? ਉਹਦੇ 'ਦੋ' ਕਹਿਣ ਤੇ ਸੰਤ ਰੀਝੇ ਹੋਏ ਬੋਲੇ : ਅਗਲਾ ਬੱਚਾ ਜੋ ਹੋਰ ਹੋਵੇਗਾ, ਮੇਰੇ ਵਰਗਾ ਹੀ, ਖਉਰੇ ਮੈਂ ਹੀ ਤੇਰੇ ਜਨਮ ਲੈ ਲਾਂ। ਬੱਚੇ ਦਾ ਮੂੰਹ ਨ ਫਿਟਕਾਰੀਂ। ਪੁੰਨ ਪਰਤਾਪ ਵਾਲਾ ਹੋਵੇਗਾ। ਠਾਠ ਨਾਲ ਰਹੇਗਾ ਤੇ ਜੇ ਉਸਦਾ ਦੂਜਾ ਰਾਹ ਖੁਲ੍ਹ ਗਿਆ ਤਾਂ ਫ਼ਕੀਰ ਵੀ ਹੋ ਸਕਦਾ ਏ। ਉਸਦਾ ਨਾਮ ਮੇਰੇ ਵਰਗਾ ਹੀ ਰਖੀਂ।

ਅਤੇ ਇਸ ਤੀਜੇ ਬੱਚੇ ਹੋਣ ਵੇਲੇ, ਸੰਤਾਂ ਦੀ ਇੱਛਾ ਅਨੁਸਾਰ ਹੀ ਸਭ ਕੁਝ ਕੀਤਾ ਗਿਆ। ਸੰਤਾਂ ਵਾਲਾ ਹੀ ਨਾਮ ਰਖਿਆ ਗਿਆ। ਸੰਤਾਂ ਬਾਦਸ਼ਾਹੀ ਵੀ ਬੜੀ

ਕੀਤੀ ਹੈ ਅਤੇ ਹੁਣ ਗੁਰੂ ਘਰ ਦੀ ਲੋਹ ਤੇ ਸੇਵਾ ਕਰਦਿਆਂ ਵੀ 20-25 ਸਾਲ ਹੋ ਗਏ ਹਨ। ਸੰਤੋਖ ਸਿੰਘ ਨੇ ਦੱਸਿਆ : ਮੇਰੇ ਵਰਗੇ ਅਨੇਕਾਂ ਆਦਮੀ ਸੰਤਾਂ ਨੇ ਗੁਰੂ ਘਰ ਦੇ ਪ੍ਰੇਮੀ ਅਤੇ ਸੇਵਕ ਬਣਾ ਛਡੇ ਹਨ। ਇਨ੍ਹਾਂ ਤੋਂ ਬਾਅਦ ਭਾਈ ਦਰਸ਼ਨ ਸਿੰਘ ਚੌਥੇ ਭਰਾ ਦਾ ਜਨਮ ਹੋਇਆ।

ਜਿਵੇਂ, ਕਸ਼ਮੀਰ ਸਿੰਘ ਦੀ ਗੱਲ ਅਜੇ ਪੂਰੀ ਨਹੀਂ ਸੀ ਹੋਈ। ਉਹ ਫਿਰ ਬੋਲਿਆ : ਅੱਜ ਵੀ ਜੇ ਕੋਈ ਸੰਤ ਹਰਨਾਮ ਸਿੰਘ ਗੜ੍ਹਦੀਵਾਲੇ ਦੇ ਡੇਰੇ ਦੀ ਮਾਨਤਾ ਮੰਨੇ ਤਾਂ ਪੂਰੀ ਹੁੰਦੀ ਹੈ। ਅੱਜ ਕੱਲ੍ਹ ਸਤਿਗੁਰਾਂ ਵਲੋਂ ਉਥੇ ਭਾਈ ਵਜ਼ੀਰ ਸਿੰਘ ਸੇਵਾ ਕਰ ਰਿਹਾ ਹੈ।

ਸੰਤ ਹਰਨਾਮ ਸਿੰਘ ਨਾਮਧਾਰੀ ਨਿਹੰਗ ਦਾ ਇਕ ਡੇਰਾ, ਦਸੂਹੇ ਨਜ਼ੀਕ, ਪਿੰਡ ਭੱਟੀਆਂ ਵਿਖੇ ਵੀ ਹੈ। ਉਹਦੇ ਨਾਲ 5 ਏਕੜ ਜ਼ਮੀਨ ਹੈ। ਦੂਜੇ ਲੋਕਾਂ ਦਾ ਕਬਜ਼ਾ ਹੈ। ਜਦੋਂ ਇਕ ਵਾਰ ਓਥੇ ਸੰਤ ਕਸ਼ਮੀਰ ਸਿੰਘ ਨੂੰ ਅਖੰਡ ਪਾਠ ਕਰਨ ਲਈ ਕਿਹਾ ਗਿਆ ਤਾਂ ਇਸ ਨੇ ਸ਼ਰਤ ਦੱਸੀ : ਇਹ ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ਕਰੇਗਾ। ਪ੍ਰਬੰਧਕ ਇਹ ਸੁਣ ਕੇ ਬੋਲੇ : ਸਾਨੂੰ ਤਾਂ ਖ਼ੁਸ਼ੀ ਹੋਈ ਹੈ ਕਿ ਇਸ ਡੇਰੇ ਦੇ ਮਾਲਿਕ ਆਏ ਹਨ। ਇਹ ਥਾਂ ਨਾਮਧਾਰੀਆਂ ਦਾ ਹੀ ਹੈ। ਤੁਸੀਂ ਜਮ ਜਮ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਕਰੋ।

ਏਥੋਂ ਅਸੀਂ ਵਿਹਲੇ ਹੋ ਕੇ ਆਏ ਤਾਂ ਆਓ ਭਗਤ ਵਾਲੇ ਸੰਤ ਸ਼ਿੰਗਾਰਾ ਸਿੰਘ ਸਵਰਨ ਕੌਰ ਕੋਲ ਪ੍ਰਸ਼ਾਦ ਛਕਣ ਦੀ ਗਰਜ਼ ਨਾਲ ਗਏ ਜਿਥੇ ਮੈਨੂੰ ਇਕ 10-12 ਸਾਲ ਦੇ ਬੱਚੇ ਨੇ ਇਕ ਚਿੱਠੀ ਫੜਾਈ।

## ਗੁਰਦੇਵ ਸਿੰਘ ਸਰੋਦ ਦੀ ਚਿੱਠੀ

ਇਹ ਚਿੱਠੀ ਗੁਰਦੇਵ ਸਿੰਘ ਸਰੋਦ ਨੇ ਨੌਟਿੰਘਮ (ਯੂ. ਕੇ.) ਵਿਚੋਂ 3 ਅਗਸਤ 82 ਨੂੰ, ਸ੍ਰੀ ਸਤਿਗੁਰੂ ਜੀ ਦੇ ਨਾਮ ਪਾਈ। ਸਰੋਦ ਵਾਦਕ ਦੇ ਮਨੋਭਾਵਾਂ ਨੂੰ ਆਪ ਜੀ ਨਾਲ ਸਾਂਝੇ ਕਰਨ ਦੀ ਗਰਜ਼ ਨਾਲ ਚਿੱਠੀ ਦੀ ਨਕਲ ਕਰਦਾ ਹਾਂ :

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਪਰਮ ਸਤਿਕਾਰਯੋਗ ਗਰੀਬ ਨਿਵਾਜ ਜੀਓ

ਆਪ ਜੀ ਦੇ ਪਵਿੱਤਰ ਚਰਨਾਂ ਤੇ ਦੋਵੇਂ ਹੱਥ ਜੋੜ ਕੇ ਨਮਸਕਾਰ ਪਰਵਾਨ ਕਰਨਾ ਜੀ।

ਚਿੱਠੀ ਲਿਖਣ ਵਿਚ, ਖ਼ਾਸ ਕਰ ਆਪ ਜੀ ਨੂੰ ਲਿਖਣ ਵਿਚ ਮੈਂ ਬਹੁਤ ਹੀ ਝਿਝਕਦਾ ਹਾਂ। ਪਰ ਯਾਦ ਆਪ ਜੀ ਦੀ 24 ਘੰਟੇ ਰਹਿੰਦੀ ਹੈ। ਜੇ ਮੈਂ ਬਾਹਰ ਨਾ ਆਉਂਦਾ ਤਾਂ ਹੋ ਸਕਦਾ ਸੀ ਆਪ ਜੀ ਦੇ ਪਿਆਰ ਦਾ ਅਹਿਸਾਸ ਨਾ ਹੁੰਦਾ। ਵੈਸੇ ਤਾਂ ਆਪ ਜੀ ਦਾ ਜੀਵ ਮਾਤਰ ਉਤੇ ਹੀ ਹੱਥ ਹੁੰਦਾ ਹੈ ਪਰ ਜੇ ਉਸ ਦੇ ਨਾਲ ਆਪਣੇ ਸਤਿਗੁਰੂ ਦਾ ਪਿਆਰ ਮਿਲੇ ਤਾਂ ਉਸ ਦਾ ਸਵਾਦ ਉਹ ਹੀ ਜਾਣਦਾ ਹੈ

ਜਿਸ ਨੂੰ ਆਪ ਦਾ ਪਿਆਰ ਮਿਲੇ। ਦਿਲ ਤਾਂ ਮੇਰਾ ਆਪ ਜੀ ਨੂੰ ਬਹੁਤ ਕੁਛ ਲਿਖਣ ਤੇ ਕਰਦਾ ਹੈ ਜਿਵੇਂ ਮਾਸ਼ੂਕ ਆਪਣੇ ਪਿਆਰੇ ਨੂੰ ਲਿਖਦੀ ਹੈ ਪਰ ਇਥੇ ਥੋੜ੍ਹਾ ਹੀ ਲਿਖਣ ਵਿਚ ਮਜਬੂਰ ਹਾਂ। ਹਾਲ ਮੇਰਾ ਵੈਸੇ ਏਹੋ ਹੀ ਹੈ।

ਮੈਂ ਜਿਥੇ ਜਿਥੇ ਵੀ ਗਿਆ ਆਪ ਦੀ ਕਿਰਪਾ ਨਾਲ ਹੀ ਵਜਾਇਆ। ਲੋਕਾਂ ਨੇ ਬਹੁਤ ਹੀ ਪਿਆਰ ਦਿੱਤਾ। ਹਰ ਜਗਹ ਪ੍ਰੋਗਰਾਮ ਦੇਣ ਵਿਚ ਇਕ ਗੱਲ ਜ਼ਰੂਰ ਆਉਂਦੀ ਸਟੇਜ ਤੇ ਕਿ ਲੋਕਾਂ ਦੇ ਮਨ ਵਿਚ ਕੀ ਪ੍ਰਭਾਵ ਹੋਵੇਗਾ ਪਰ ਮੇਰਾ ਦ੍ਰਿੜ੍ਹ ਵਿਸ਼ਵਾਸ ਅਤੇ ਆਪ ਜੀ ਦੀ ਕਿਰਪਾ ਨਾਲ ਹਰ ਸਟੇਜ ਤੇ ਜੋ ਮਾਣ ਮਿਲਿਆ ਉਹ ਸਿਰਫ਼ ਆਪ ਜੀ ਦੀ ਕਿਰਪਾ ਦੁਆਰਾ ਹੀ ਹੈ।

ਪੂਰੇ ਸਿੱਖ ਜਗਤ ਵਿਚ ਜੋ ਕਿਰਪਾ ਆਪ ਕਰ ਰਹੇ ਹੋ ਇਹ ਬੇਮਿਸਾਲ ਹੈ। ਨਹੀਂ ਤਾਂ ਇਹ (ਸੰਗੀਤ) ਪਰੰਪਰਾ ਹਿੰਦੂ ਅਤੇ ਮੁਸਲਮਾਨ ਲੋਕਾਂ ਵਿਚ ਹੀ ਰਹਿਣੀ ਸੀ। ਇਸ ਸਮੇਂ ਵਿਚ ਅਤੇ ਆਉਣ ਵਾਲੀਆਂ ਸਦੀਆਂ ਵਿਚ ਆਪ ਜੀ ਦਾ ਨਾਂ ਹਮੇਸ਼ਾਂ ਦਰਸਾਉਂਦਾ ਰਹੇਗਾ। ਨਾਮਧਾਰੀ ਸਮਾਜ ਨੂੰ ਤਾਂ ਮਾਣ ਹੈ ਹੀ ਪਰ ਪੂਰੇ ਸਿੱਖ ਸਮਾਜ ਨੂੰ ਨਾਲ ਹੀ ਇਸ ਦਾ ਫਲ ਮਿਲਦਾ ਹੈ।

ਸ਼ਿਕਾਗੋ ਵਿਚ ਇਕੋ ਹੀ ਕਾਨਫ਼ਰੰਸ ਵਿਚ ਹਰੀ (ਪ੍ਰਸਾਦ ਚੋਰਸੀਆ) ਜੀ ਅਤੇ ਚਾਕਿਰ ਭਾਈ ਸਾਹਿਬ ਵਜਾਏ। ਉਸੇ ਹੀ ਕਾਨਫ਼ਰੰਸ ਵਿਚ ਮੇਰਾ $2\frac{1}{2}$ ਘੰਟੇ ਦਾ ਵੀਡੀਓ ਲਿਆ ਗਿਆ। ਇਹ ਸਿਰਫ ਆਪ ਜੀ ਦੀ ਹੀ ਕਿਰਪਾ ਹੈ ਜਿਨ੍ਹਾਂ ਨੇ ਸਾਡੀ ਬੇਫਿਕਰੀ ਦੀ ਚਿੰਤਾ ਆਪ ਲੈ ਕੇ ਏਥੋਂ ਤੀਕ ਪੁਚਾਇਆ ਹੈ। ਗੱਲਾਂ ਤਾਂ ਬਹੁਤ ਸਨ ਪਰ ਮੈਂ ਖ਼ਤਮ ਕਰ ਰਿਹਾ ਹਾਂ।

ਮੈਂ ਏਥੇ ਧਰਮਵੀਰ ਸਿੰਘ, ਸੁਰਜੀਤ ਮੱਤੂ ਅਤੇ ਰੰਧਾਵਾ ਜੀ ਪਾਸ ਰਹਿੰਦਾ ਹਾਂ। ਮੈਂ ਲੇਟ ਤੋਂ ਲੇਟ 10-11 ਸਤੰਬਰ ਤਕ ਆਪ ਜੀ ਕੋਲ ਇੰਡੀਆ ਪਹੁੰਚ ਜਾਵਾਂਗਾ। ਧਰਮਵੀਰ ਬਹੁਤ ਹੀ ਜਲਦੀ ਆ ਰਿਹਾ ਹੈ। ਪਾਸਪੋਰਟ ਉਸ ਨੂੰ ਜਲਦੀ ਹੀ ਮਿਲ ਜਾਵੇਗਾ। ਦਸੰਬਰ ਵਿਚ ਪੱਕਾ ਆ ਰਿਹਾ ਹੈ। ਆਪ ਜੀ ਨੂੰ ਬਹੁਤ ਯਾਦ ਕਰਦਾ ਹੈ।

ਆਪ ਦਾ ਨਿਮਾਣਾ

ਗੁਰਦੇਵ ਸਿੰਘ

ਇਹ ਚਿੱਠੀ ਨੌਜਵਾਨ ਸਰੋਦ ਵਾਦਿਕ ਦੀ ਹਾਰਦਿਕ ਕ੍ਰਿਤਗਤਾ ਦੀ ਲਖਾਇਕ ਹੈ।

## ਸ. ਸੁਵਿੰਦਰ ਸਿੰਘ ਬੋਘਲ

ਦੀਵਾਨ ਦੀ ਸਮਾਪਤੀ ਉਪਰੰਤ ਮੈਂ ਅਰਜ਼ ਕੀਤੀ ਕਿ ਮੇਰੇ ਪਾਸ ਕੁਛ ਫੋਟੋਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਬੰਧਤ ਹਨ, ਉਨ੍ਹਾਂ ਬਾਰੇ ਜਾਣਕਾਰੀ ਲੈਣੀ ਹੈ। ਮੈਨੂੰ ਹੁਕਮ ਹੋਇਆ, ਮੈਂ ਕੋਠੀ ਚੱਲਾਂ। ਜਾਂ ਮੈਂ ਕੋਠੀ ਆਇਆ ਤਾਂ ਪੂਰਬੀ ਲਾਨ ਵਿਚ, ਦੱਖਣ ਦੀ ਤਰਫ਼ ਕਰ ਕੇ ਇਕ ਸਫੇਦ ਕੁਰਸੀ ਤੇ ਸਤਿਗੁਰੂ ਜੀ ਬੈਠੇ ਸਨ। ਆਪ ਜੀ ਪਾਸ ਬੈਠਾ ਸੰਤ ਨਗਰ ਦਾ ਇਕ ਨੌਜਵਾਨ ਸੁਵਿੰਦਰ ਸਿੰਘ ਬੋਘਲ ਕੁਛ ਦੁਖ-ਸੁਖ ਸੁਣਾ ਰਿਹਾ ਸੀ। ਇਹ ਚੌਂਤਾ ਨਾਂ ਦੀ ਜਗਹ ਜਿਥੇ ਦਰਿਆਈ ਕਾਛੜ ਤੇ

ਕੁਛ ਨਾਮਧਾਰੀ ਸਿੰਘ ਵਾਹੀ ਕਰਦੇ ਹਨ, ਉਥੇ ਰਖਵਾਲੀ ਕਰਦਾ ਹੈ।

### ਦਰਸ਼ਨਾਰਥੀ

ਫਿਰ ਯਮਨਾ ਨਗਰ ਦੇ ਦੋ ਸਿੱਖਾਂ, ਸੰਤ ਅਮਰ ਸਿੰਘ - ਬਲਵੰਤ ਸਿੰਘ ਹੁਰਾਂ ਦੀ ਜੋੜੀ ਸਤਿਗੁਰੂ ਜੀ ਪਾਸ ਗਈ। ਇਹਨਾਂ ਦੀ ਬਿਰਥਾ ਸੁਣ ਕੇ ਹਟੇ ਹੀ ਸਨ ਕਿ ਸੰਤ ਲਾਭ ਸਿੰਘ ਹੈਦਰਾਬਾਦੀ ਦਾ ਛੋਟਾ ਲੜਕਾ ਗੁਰਬਚਨ ਸਿੰਘ, ਜਿਹੜਾ ਸਕੱਤਰ ਤਰਸੇਮ ਸਿੰਘ ਦਾ ਛੋਟਾ ਸਾਲਾ ਹੈ, ਸੇਵਾ ਵਿਚ ਪੇਸ਼ ਹੋਇਆ। ਸੰਤ ਤਰਸੇਮ ਸਿੰਘ ਵੀ ਪਾਸ ਹੀ ਸੀ। ਇਸ ਤੋਂ ਪਿੱਛੋਂ ਮਾਸਟਰ ਕਿਰਪਾਲ ਸਿੰਘ ਦਬ ਵਾਲੀ ਮੱਥਾ ਟੇਕਣ ਲਈ ਅੱਗੇ ਵਧਿਆ। ਉਹ ਕੱਲ੍ਹ ਹੈੱਡ ਮਾਸਟਰੀ ਲਈ ਚੰਡੀਗੜ੍ਹ ਵਿਖੇ ਇੰਟਰਵੀਊ ਦੇਣ ਜਾ ਰਿਹਾ ਸੀ। ਪਹਿਲਾਂ ਸਤਿਗੁਰੂ ਜੀ ਦੇ ਦਰਸ਼ਨ ਜ਼ਰੂਰੀ ਸਮਝਦਾ ਸੀ। ਫਿਰ ਹਾਕੀ ਵਾਲੇ ਜਵਾਨਾਂ ਦੀ ਵਾਰੀ ਆਈ। ਤਿੰਨ ਚਾਰ ਕਿਸ਼ੋਰ, ਪਤਾ ਨਹੀਂ ਕੀ ਅਰਜ਼ ਕਰਨ ਲਗੇ, ਜਾਂ ਇਹਨਾਂ ਦਾ ਕੋਈ ਝਗੜਾ ਨਜਿੱਠਣਾ ਸੀ। ਸਤਿਗਰੂ ਜੀ ਪਾਸ ਹੁਣ ਤਕ ਸੰਤ ਜਗਤਾਰ ਸਿੰਘ ਜੀ ਤੇ ਬੀਬਾ ਸਾਹਿਬ ਕੌਰ ਜੀ ਵੀ ਆ ਬੈਠੇ ਸਨ — ਇਹਨਾਂ ਨੂੰ ਨਹਿਰ ਤੇ ਜਾਣ ਦੀ ਕਾਹਲ ਸੀ।

ਮੰਡੀ ਵਾਲੀ ਬੀਬੀ ਦਰਸ਼ਨ ਕੌਰ ਵੀ, ਏਥੇ ਬੈਠਿਆਂ ਪਾਸੋਂ ਆਗਿਆ ਲੈਣ ਆਈ। ਜਾਂ ਮੈਨੂੰ ਮਿਲੀ ਤਾਂ ਕਹਿਣ ਲਗੀ : ਮੰਡੀ ਜਾਣਾ ਸੀ, ਖੁਸ਼ੀਆਂ ਮਿਲ ਗਈਆਂ ਹਨ। ਇਕ ਹੁਸ਼ਿਆਰਪੁਰ ਦੀ ਮਾਈ ਸੀਤਾ ਕੌਰ ਫਲਾਂ ਦੀ ਟੋਕਰੀ ਲੈ ਕੇ ਨਮਸਕਾਰ ਕਰਨ ਆਈ — ਬਾਅਦ ਵਿਚ ਪੂਰਬਾ ਜੀ ਨੇ ਦੱਸਿਆ ਕਿ ਕੁਝ ਮੇਰੇ ਮਸਲਿਆਂ ਤੇ ਵੀ ਵਿਚਾਰ ਹੋਈ।

ਉਠ ਕੇ ਤੁਰਨ ਲਗੇ ਤਾਂ ਮੈਂ ਤਸਵੀਰਾਂ ਲੈ ਕੇ ਪੇਸ਼ ਹੋ ਗਿਆ। ਸਤਿਗੁਰੂ ਜੀ ਮੁੜ ਸਸ਼ੋਭਤ ਹੋ ਗਏ। ਅਫ਼ਰੀਕਾ ਅਤੇ ਜੀਵਨ ਨਗਰ ਦੀਆਂ ਫੋਟੋ ਸਨ। ਮੈਨੂੰ ਆਗਿਆ ਹੋਈ ਮੈਂ ਉਨ੍ਹਾਂ ਫੋਟੋਜ਼ ਬਾਰੇ ਮਹਾਰਾਜ ਜੀ ਜਾਂ ਸ. ਭੁਮਣ ਸਿੰਘ ਦੀ ਸਹਾਇਤਾ ਲਵਾਂ। ਅਤੇ ਫਿਰ 5.30 ਤਕ ਨਹਿਰ ਤੇ ਜਾਣ ਲਈ ਕਾਰ ਸਵਾਰ ਹੋਏ।

ਕਥਾ ਸਮੇਂ, ਸੰਤ ਵਿਜਿੰਦਰ ਸਿੰਘ ਸੇਠੀ ਨੇ ਤਿੰਨ ਸਫ਼ੇ ਦੀ ਇਕ ਚਿੱਠੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਮੂਹਰੇ ਰਖੀ। ਸਤਿਗਰੂ ਜੀ ਨੇ ਆਪ ਪੜ੍ਹ ਕੇ ਤਰਸੇਮ ਸਿੰਘ ਨੂੰ ਪੜ੍ਹਨ ਲਈ ਦਿੱਤੀ ਅਤੇ ਨਾਲ ਹੀ ਹੁਕਮ ਕੀਤਾ ਕਿ ਇਹਨਾਂ ਦਾ ਮੁਨਾਸਬ ਪ੍ਰਬੰਧ ਕੀਤਾ ਜਾਵੇ।

ਦੀਵਾਨ ਵਿਚ ਇਕ ਮਾਈ ਨੇ ਆਪਣਾ ਜਵਾਨ ਪੁੱਤਰ ਸ੍ਰੀ ਹਜ਼ੂਰ ਦੇ ਪੇਸ਼ ਕਰ ਕੇ ਅਰਜ਼ ਕੀਤੀ ਕਿ ਇਹਨੂੰ ਕੋਈ ਨਾ ਕੋਈ ਰੋਗ ਲਗਾ ਹੀ ਰਹਿੰਦਾ ਹੈ, ਕਿਰਪਾ ਕਰੋ। ਸਤਿਗੁਰੂ ਜੀ ਵਲੋਂ 4 ਮਹੀਨੇ ਭੈਣੀ ਸਾਹਿਬ ਰਹਿ ਕੇ ਸੇਵਾ ਕਰਨ ਦੀ ਆਗਿਆ ਹੋਈ।

ਸਤਿਗੁਰੂ ਜੀ ਨੂੰ ਮੈਂ ਇਕ ਕੈਸਟ ਮਲ੍ਹਾਰ ਰਾਗ ਦੇ ਸ਼ਬਦਾਂ ਦੀ ਪੇਸ਼ ਕੀਤੀ ਤਾਂ ਹਜ਼ੂਰ ਨੇ ਮੈਨੂੰ ਸੰਤ ਹਰਭਜਨ ਸਿੰਘ ਫਾਜ਼ਲਕਾ ਬਾਰੇ ਦੱਸਿਆ ਕਿ ਉਹ ਟੇਢੀ ਪੱਗ

ਬੰਨ੍ਹੀ ਬੈਠਾ ਹੈ। ਪਤਾ ਨਹੀਂ ਕੀ ਹੋ ਗਿਆ ਸੂ। ਉਸ ਨੇ ਉਠ ਕੇ 10/- ਦਾ ਨੋਟ ਮੱਥਾ ਟੇਕਿਆ। ਸਤਿਗੁਰੂ ਜੀ ਅਪਰਵਾਨ ਕਰ ਦਿੱਤਾ। ਫਿਰ ਤਰਸੇਮ ਸਿੰਘ ਨੇ ਸਮਝਾ ਬੁਝਾ ਕੇ ਸਿੱਧੀ ਦਸਤਾਰ ਬੰਨ੍ਹਵਾਈ, ਫਿਰ ਲਿਆਂਦਾ ਤਾਂ ਪਰਵਾਨਗੀ ਮਿਲੀ।

ਸ. ਰਤਨ ਸਿੰਘ ਕੂਕਾ ਦਮਦਮਾ ਦਾ ਪੋਤਰਾ ਖੁੱਲ੍ਹੇ ਪਜਾਮੇ ਨਾਲ ਆ ਕੇ 10/- ਮੱਥਾ ਟੇਕੇ। ਸਤਿਗੁਰੂ ਭੇਟਾ ਪਰਵਾਨ ਨਾ ਕੀਤੀ। ਉਹ ਸੁਥੂ ਲਾਹ ਕੇ ਕਛਹਿਰੇ ਨਾਲ ਹੀ ਆ ਗਿਆ। ਆਪ ਜੀ ਬਹੁਤ ਖੁਸ਼ ਹੋਏ, ਭੇਟਾ ਪਰਵਾਨ ਕੀਤੀ।

## 20 ਅਗਸਤ 1982, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ

ਰਾਤੀਂ ਹੀ ਕਿਤੇ ਸੰਤ ਦਰਸ਼ਨ ਸਿੰਘ ਹੋਰੀਂ ਆਏ। ਸਵੇਰੇ ਕੀਰਤਨਕਾਰਾਂ ਵਿਚ ਇਹ ਵੀ ਸ਼ਾਮਲ ਸਨ। ਅੱਜਕੱਲ੍ਹ ਸਤਿਗੁਰੂ ਜੀ ਦੋ ਵੇਲੇ ਦੇ ਦੀਵਾਨਾਂ ਸਮੇਂ ਦਾ ਸਾਜ਼ ਵਜਾ ਕੇ ਅਤੇ ਨਾ ਗਾ ਕੇ ਹੀ ਸ਼ਮੂਲੀਅਤ ਕਰਦੇ ਹਨ। 6.00 ਵਜੇ ਆਸਾ ਦੀ ਵਾਰ ਦੀ ਸਮਾਪਤੀ ਦੀ ਅਰਦਾਸ ਹੋਈ।

### ਭਾਸ਼ਣ ਸ਼ੁਭ ਤਾਂ ਹੈਨ ?

ਮੈਨੂੰ ਸੰਤ ਤਰਸੇਮ ਸਿੰਘ ਨੇ 7 ਵਜੇ ਕਮਰਾ ਨੰ: 69, ਨਵੀਂ ਕੋਠੀ ਵਿਚ ਬੁਲਾਇਆ। ਮੈਂ ਸਮੇਂ ਸਿਰ ਗਿਆ ਤਾਂ ਸੰਗੀਤਕਾਰ ਸਾਜ਼ ਸਮੇਟ ਰਹੇ ਸਨ। ਸਤਿਗੁਰੂ ਜੀ 5-7 ਮਿੰਟ ਬਾਅਦ ਅੰਦਰ ਆਏ। ਫਰਸ਼ ਤੇ ਵਿਛੀ ਚਾਦਰ ਦੀ ਚੌਹਰੀ ਕੀਤੀ ਤਹਿ ਉਪਰ ਬੈਠ ਗਏ। ਕੋਲ ਬੈਠੇ ਸਨ ਪੰ: ਗੋਪਾਲ ਸਿੰਘ ਅਤੇ ਗਿਆਨੀ ਮੋਹਰ ਸਿੰਘ ਕਾਨਪੁਰੀ। ਦੋ ਕਾਪੀਆਂ ਗਿਆਨੀ ਜੀ ਨੇ ਸਤਿਗੁਰੂ ਵਲ ਵਧਾਈਆਂ। ਸਤਿਗੁਰੂ ਜੀ ਨੇ ਇਕ ਕਾਪੀ ਦਾ ਪਾਠ ਆਪ ਸ਼ੁਰੂ ਕੀਤਾ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਦੀਆਂ ਕਾਪੀਆਂ ਸਨ, ਜਿਨ੍ਹਾਂ ਦੀਆਂ ਕਾਪੀਕਾਰਾਂ ਵਲੋਂ ਰਹਿ ਗਈਆਂ ਅਸ਼ੁਧੀਆਂ ਨੂੰ ਠੀਕ ਕਰਨਾ ਸੀ। ਕੋਈ ਸ਼ਬਦ ਛੱਡਿਆ ਜਾਂ ਵਾਧੂ ਨਾ ਪੈ ਗਿਆ ਹੋਵੇ।

### ਚੀਚ ਵਹੁਟੀ

ਸਤਿਗੁਰੂ ਜੀ ਨੇ ਪਾਠ ਕਰਦਿਆਂ, ਇਕ ਮਿਸਾਲ ਦਿੱਤੀ : ਜਿਵੇਂ ਕੁਛ ਚੀਜ਼ਾਂ ਪਹਿਲਾਂ ਹੁੰਦੀਆਂ ਹਨ, ਪਰ ਹੁਣ ਅਸਲੋਂ ਨਹੀਂ। ਡਾਇਨਾ ਸਾਰਸ ਦੇ ਲੱਭੇ ਕੰਕਾਲਾਂ ਨੇ ਹਜ਼ਾਰਾਂ ਸਾਲ ਪਹਿਲਾਂ ਵੀ ਆਪਣੀ ਹੋਂਦ ਰਖੀ ਹੋਵੇਗੀ। ਏਥੇ ਪੰਡਿਤ ਜੀ ਨੇ ਇਕ ਮਿਸਾਲ ਦਿੱਤੀ ਜਿਵੇਂ 'ਚੀਚਕ ਵਹੁਟੀਆਂ' ਹੁਣ ਆਮ ਨਜ਼ਰ ਨਹੀਂ ਪੈਂਦੀਆਂ। ਅਤੇ ਬਰਸਾਤ ਸਮੇਂ ਬਹੁਤ ਨਿਕਲ ਆਉਂਦੀਆਂ ਹਨ। ਸਤਿਗੁਰੂ ਜੀ ਨੇ ਸ਼ਬਦ 'ਚੀਚ ਵਹੁਟੀ' ਵਰਤਿਆ। ਕਾਨਪੁਰੀ ਜੀ ਨੇ ਵੀ ਸ਼ਬਦ 'ਚੀਚ ਵਹੁਟੀ' ਦੀ ਪੁਸ਼ਟੀ ਕੀਤੀ। ਪੰਡਿਤ ਜੀ ਪੰਡਿਤ ਸਨ। ਉਨ੍ਹਾਂ ਫਿਰ ਕਿਹਾ : ਸ਼ਬਦ ਚੀਚਕ ਵਹੁਟੀ ਹੀ ਹੈ। ਸਤਿਗੁਰਾਂ ਖੋਜਵਾਂ ਉੱਤਰ ਦਿੱਤਾ : ਸ਼ਬਦ ਤਾਂ ਚੀਚ ਵਹੁਟੀ ਹੀ ਹੈ ਅਗੇ

ਤੁਹਾਡੀ ਮਰਜ਼ੀ ।

"ਸਾਡੇ ਸਿਆਲਕੋਟ ਜ਼ਿਲ੍ਹੇ ਵਿਚ 'ਚੀਚਕ ਵਹੁਟੀ' ਹੀ ਕਹਿੰਦੇ ਸਨ ।"

ਸਤਿਗੁਰੂ ਜੀ : ਹਾਂ, ਇਹ ਫਰਕ ਵਿਅਕਤੀਆਂ ਵੀ ਪੈਦਾ ਕਰ ਲੈਂਦੀਆਂ ਹਨ ਪਰ ਪਰਵਾਨਤ ਸ਼ਬਦ ਤਾਂ 'ਚੀਚ ਵਹੁਟੀ' ਹੀ ਹੈ । ਇਸ ਤਰ੍ਹਾਂ ਸ਼ੁਗਲ ਦਾ ਮਾਹੌਲ ਬਣਿਆ ਰਿਹਾ ।

ਪੰਡਿਤ ਜੀ ਚੁੱਪ ਕਰ ਰਹੇ । ਸਤਿਗੁਰੂ ਜੀ ਉਪਦੇਸ਼ਾਂ ਦਾ ਪਾਠ ਕਰਦੇ ਰਹੇ ।

ਇਕ ਸਿੱਖ ਨਾਲ ਵਾਰਤਾਲਾਪ ਹੁੰਦਿਆਂ ਗੱਲ ਚੱਲੀ ਤਾਂ ਸਤਿਗੁਰੂ ਜੀ ਬਚਨ ਕੀਤਾ : ਅਸੀਂ ਸਨਖਤਰਾ (ਆਤਮਾ ਸਿੰਘ) ਨੂੰ ਕਿੰਨਾ ਕੁਝ ਕਹਿ ਲੈਂਦੇ ਹਾਂ (ਕਈ ਆਦਮੀ ਤੇ ਪੰਡਿਤ ਜੀ ਕਈ ਵਾਰ ਉਸ ਨੂੰ ਠਿੱਠ ਕਰਦੇ ਹਨ ।) ਹੋਰਨਾਂ ਨਾਲ ਵੀ ਅਸੀਂ ਵਾਧੇ ਘਾਟੇ ਕਰ ਲੈਂਦੇ ਹਾਂ, ਪਰ ਗੱਲ ਛੱਡ ਦੇਣੀ ਉਨ੍ਹਾਂ ਦਾ ਗੁਣ ਹੈ । ਸਾਨੂੰ ਵੀ ਥਾਂ ਸਿਰ ਆ ਜਾਣਾ ਚਾਹੀਦਾ ਹੈ । ਪਰ ਉਸ ਸਿੱਖ ਦੀ ਹਾਲਤ ਵੇਖ ਕੇ ਸੱਚੇ ਪਾਤਸ਼ਾਹ ਜੀ ਨੇ ਕਿਹਾ : ਚਲੋ, ਅੱਗੇ ਤੋਂ ਕੋਸ਼ਿਸ਼ ਕਰਾਂਗੇ ਕਿ ਐਸੀ ਗੱਲ ਤੋਂ ਬਚਿਆ ਜਾਇ । ਯਾਦ ਰਖਾਂਗੇ, ਜੇ ਕਦੇ ਭੁੱਲ ਨਾ ਗਏ । ਪਰ ਤੁਸੀਂ ਵੀ ਕਿਰਪਾ ਕਰਿਆ ਕਰੋ ।

"ਨਹੀਂ ਸੱਚੇ ਪਾਤਸ਼ਾਹ, ਕਿਰਪਾ ਤਾਂ ਆਪ ਨੇ ਹੀ ਕਰਨੀ ਹੈ । ਮੇਰੇ ਤੇ ਹੀ ਕਿਰਪਾ ਕਰੋ ।"

"ਇਹ ਗੱਲ ਕਿਰਪਾ ਕਰਨ ਲਈ ਹੀ ਕੀਤੀ ਸੀ !"

ਦੀਨ ਦਿਆਲ ਜੀ 10 ਮਿੰਟ ਘੱਟ 8 ਵਜੇ ਨਹਿਰ ਤੇ ਜਾਣ ਲਈ ਉਠਣ ਲਈ ਤਿਆਰ ਹੋਣ ਲੱਗੇ ਸਨ ਤਾਂ ਸੇਠ ਤਰਲੋਕ ਸਿੰਘ ਦਾ ਦੂਜਾ ਲੜਕਾ ਧਰਮ ਸਿੰਘ ਚਾਵਲਾ ਆ ਪਹੁੰਚਾ । ਅੱਜ ਸੁਰਿੰਦਰ ਸਿੰਘ ਮਨਚੰਦਾ ਅਤੇ ਹਰਵਿੰਦਰ ਸਿੰਘ ਹੰਸਪਾਲ ਹੁਰੀਂ ਨਹੀਂ ਆਏ ।

## ਦਰਸ਼ਨ ਪ੍ਰੇਮੀ

ਨਹਿਰ ਤੇ ਜਾਣ ਲਈ ਸਤਿਗੁਰੂ ਜੀ ਕਾਰ ਸਵਾਰ ਹੋਏ ਤਾਂ ਦੋ ਨੌਜੁਆਨ ਸੁਕੇਤ (ਮੰਡੀ) ਤੋਂ ਆ ਪਹੁੰਚੇ । ਇਹਨਾਂ ਨਾਲ ਬਚਨ ਬਿਲਾਸ ਹੋ ਹੀ ਰਿਹਾ ਸੀ ਕਿ ਦਬਵਾਲੀ ਦਾ ਸੰਤ ਫਤਹ ਸਿੰਘ ਵੀ ਆ ਮੱਥਾ ਟੇਕਿਆ । ਨਵੀਂ ਦਿੱਲੀ ਦੇ ਸੰਤ ਮਹਿੰਦਰ ਸਿੰਘ ਬਾਲੀ ਨਗਰ ਨੇ ਵੀ ਆਣ ਆਗਿਆ ਲਈ । ਕਿਉਂਕਿ ਉਹ ਸ. ਮਨਚੰਦਾ ਨੂੰ ਉਡੀਕ ਰਿਹਾ ਸੀ । ਫਾਜ਼ਲਕਾ ਦਾ ਸੰਤ ਹਰਭਜਨ ਸਿੰਘ ਵੀ ਸੰਤ ਤਰਸੇਮ ਸਿੰਘ ਤੋਂ ਸਤਿਗੁਰਾਂ ਦੇ ਹੁਕਮ ਦੀ ਚਿੱਠੀ ਹੰਸਪਾਲ ਦੇ ਨਾਮ ਦੀ ਲਿਖਵਾ ਕੇ ਤੁਰ ਗਿਆ । ਏਨੇ ਨੂੰ ਮੋਟਰ ਸਾਈਕਲ ਤੇ ਇਕ ਸਾਥੀ ਨਾਲ ਜਥੇਦਾਰ ਰਣਜੀਤ ਸਿੰਘ ਲੁਧਿਆਣਾ ਵੀ ਆ ਗਿਆ । ਸਤਿਗੁਰੂ ਜੀ ਨੇ ਸਭ ਦੀ ਨਮਸਕਾਰ ਪਰਵਾਨ ਕਰ ਨਹਿਰ ਨੂੰ ਪ੍ਰਸਥਾਨ ਕੀਤਾ ।

10 ਵਜੇ ਸਤਿਗੁਰੂ ਜੀ ਦੀ ਵਾਪਸੀ ਤਕ ਹੈਦਰਾਬਾਦ ਦਾ ਸੇਠ ਬਲਵਿੰਦਰਪਾਲ ਸਿੰਘ 'ਅੰਬਰ ਫੂਡ' ਬਿਸਕੁਟਾਂ ਵਾਲਾ ਆ ਗਿਆ । ਸਤਿਗੁਰੂ ਜੀ ਦਰਸ਼ਨ ਦੇ ਬਿਰਾਜਣ

ਚਲੇ ਗਏ । ਜਦੋਂ 12.30 ਦੁਪਿਹਰ ਦੇ ਹੋਏ ਤਾਂ ਮਹਿੰਦਰ ਸਿੰਘ ਪੂਰਬਾ ਬਲਵਿੰਦਰਪਾਲ ਸਿੰਘ ਨੂੰ ਹਜ਼ੂਰੀ ਵਿਚ ਲੈ ਗਿਆ ।

ਠਾਕੁਰ ਦਲੀਪ ਸਿੰਘ ਜੀ ਨੇ ਪਿਛਲੇ ਦਿਨੀਂ ਦੱਸਿਆ ਸੀ ਕਿ ਇਕ ਵਿਅਕਤੀ ਸ਼੍ਰੀ ਸੁਨੀਲ ਦੱਤ ਭਾਟੀਆ ਨਾਮ ਦਾ 800/- ਮਹੀਨਾ ਤੇ ਇਕ ਮੁਸਤਕਿਲ ਫੋਟੋ-ਗ੍ਰਾਫ਼ਰ ਰਖਿਆ ਹੈ । ਇਹ ਭੈਣੀ ਸਾਹਿਬ ਹੀ ਰਿਹਾ ਕਰੇਗਾ । ਇਹ ਸੱਜਣ ਰੋਹਤਕ ਦਾ ਹੈ । ਅੱਜ ਮੈਂ ਵੀ ਉਸ ਨੂੰ ਮਿਲਿਆ । ਸੰਤ ਤਰਸੇਮ ਸਿੰਘ ਦੱਸਿਆ ਸੀ ਕਿ 3-4 ਦਿਨ ਤੋਂ ਲਗਾਤਾਰ ਹਾਜ਼ਰੀ ਦੇ ਰਿਹਾ ਹੈ ।

ਪੂਰਬਾ ਨੇ ਮੈਨੂੰ ਸੁਨੇਹਾ ਦਿੱਤਾ ਕਿ ਮੈਂ ਨਵੀਂ ਕੋਠੀ ਵਿਚ ਸਤਿਗੁਰਾਂ ਦੇ ਕਮਰੇ ਵੱਲ ਆਵਾਂ । ਵਕਤ 12.45 ਦਾ ਸੀ । ਕੋਠੀ ਗਿਆ ਤਾਂ ਚੜ੍ਹਦੀ ਨੁੱਕਰੇ ਸਤਿਗੁਰੂ ਜੀ ਐਥਲੀਟ ਬੱਚਿਆਂ ਅਤੇ ਉਨ੍ਹਾਂ ਦੇ ਕੋਚ ਸ. ਰਾਜਿੰਦਰ ਸਿੰਘ ਪਾਸ ਖਲੋਤੇ ਹੋਏ ਸਨ । ਪਤਾ ਨਹੀਂ ਕਿਸ ਮਸਲੇ ਤੇ ਗੱਲ ਚਲਦੀ ਹੋਵੇ । ਮੈਂ ਤਾਂ ਕੋਲੋਂ ਦੀ ਲੰਘ ਗਿਆ ।

## ਡਾਇਰੈਕਟਰ, ਪੰਚਾਇਤ ਵਿਭਾਗ

69 ਨੰ: ਕਮਰੇ ਵਿਚ ਪਹੁੰਚਾ ਤਾਂ ਅੱਗੇ ਬਹੁਤ ਸਾਰੀਆਂ ਓਪਰੀਆਂ ਵਿਅਕਤੀਆਂ ਬੈਠੀਆਂ ਸਨ । ਵਿਚਾਲੇ ਇਕ ਇਸਤਰੀ ਪੁਰਸ਼ ਦਾ ਜੋੜਾ ਸੀ । ਸਤਿਗੁਰੂ ਜੀ ਪਿਛਲੇ ਬੂਹਿਓਂ ਨਿਕਲ ਕੇ ਆਪਣੇ ਸੋਫ਼ੇ ਪਾਸ ਆਏ ਤਾਂ ਸਰਦਾਰ ਜੀ ਅਤੇ ਬੀਬੀ ਜੀ ਨੇ ਚਰਨੀਂ ਹੱਥ ਲਾ ਨਮਸਕਾਰ ਕੀਤੀ । ਬਾਅਦ ਵਿਚ ਮਾਲੂਮ ਹੋਇਆ ਕਿ ਇਹ ਸ. ਗੁਰਦੇਵ ਸਿੰਘ ਗਿੱਲ ਡਾਇਰੈਕਟਰ ਪੰਚਾਇਤੀ ਰਾਜ ਵਿਭਾਗ, ਪੰਜਾਬ, ਸਨ । ਸਰਦਾਰਨੀ ਜੀ ਆਪਣੇ ਪਤੀ ਨਾਲ ਅਤੇ ਬਾਕੀ ਦੇ ਸਹਾਇਕ ਅਧਿਕਾਰੀ ਸ. ਗਿੱਲ ਸਾਹਿਬ ਨਾਲ ਆਏ ਹੋਏ ਸਨ । ਸ. ਹਰਬੰਸ ਸਿੰਘ ਗਿੱਲ, ਬੀ. ਡੀ. ਓ. ਲੁਧਿਆਣਾ, ਸ. ਜਾਗੀਰ ਸਿੰਘ ਰਾਹੀ, ਪੰਚਾਇਤ ਅਫ਼ਸਰ, ਲੁਧਿਆਣਾ, ਸ਼੍ਰੀ ਗਿਆਨ ਚੰਦ ਗੁਪਤਾ ਬੀ. ਡੀ. ਪੀ. ਓ. ਲੁਧਿਆਣਾ, ਸ਼੍ਰੀ ਅੰਮ੍ਰਿਤ ਲਾਲ ਗੋਪਾਲ, ਓਵਰਸੀਅਰ ਲੁਧਿਆਣਾ । ਇਹ ਵਿਅਕਤੀ ਸ. ਗਿੱਲ ਦੇ ਪਿਛੇ ਬੈਠੇ ਸਨ । ਸਭ ਸੱਜਣਾਂ ਨੇ ਸ਼੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰ ਆਪਣੀ ਆਪਣੀ ਜਗਹ ਸੰਭਾਲੀ । ਤਾਂ ਸ. ਗਿੱਲ ਨੇ ਆਪਣੀ ਜਾਣਕਾਰੀ ਖ਼ੁਦ ਦੇ ਕੇ ਨਿੱਕੀਆਂ ਨਿੱਕੀਆਂ ਪੁੱਛਾਂ ਸ੍ਰੀ ਸਤਿਗੁਰੂ ਜੀ ਤੋਂ ਪੁੱਛੀਆਂ । ਇਹ ਪਹਿਲਾਂ ਸਰਸਾ ਵਿਚ ਐਸ. ਡੀ. ਐਮ. ਵੀ ਰਹਿ ਆਏ ਹਨ । ਸੋ ਸ਼ੁਰੂ ਵਿਚ ਸਰਸੇ ਦੇ ਹਾਲਾਤ, ਚੌਧਰੀ ਦੇਵੀ ਲਾਲ ਤੇ ਚਰਚਾ ਚਲੀ ਅਤੇ ਸਾਦਾ ਅਨੰਦ ਕਾਰਜ, ਮਜ਼ਹਬਾਂ ਦੇ ਵਿਤਕਰੇ, ਸਿੱਖ ਸੰਸਥਾਵਾਂ ਦੇ ਵਖਰੇਵੇਂ ਆਦਿ ਅਨੇਕ ਵਿਸ਼ਿਆਂ ਤੇ ਚਰਚਾ ਚਲਦੀ ਰਹੀ । ਆਮ ਕਰ ਕੇ ਸਤਿਗੁਰੂ ਜੀ ਅਤੇ ਸਰਦਾਰ ਗਿੱਲ ਹੀ ਗੱਲ ਬਾਤ ਕਰਦੇ ਰਹੇ । ਵਿਚ ਵਿਚ ਸਕੱਤਰ ਤਰਸੇਮ ਸਿੰਘ ਅਤੇ ਮੈਂ ਵੀ ਆਪਣੀਆਂ ਟਿੱਪਣੀਆਂ ਜੋੜ ਦਿੰਦੇ ਰਹੇ । ਸਤਿਗੁਰੂ ਜੀ ਨੇ ਸੇਠ ਧਰਮ ਸਿੰਘ ਚਾਵਲਾ ਅਤੇ ਸੇਠ ਬਲਵਿੰਦਰ ਪਾਲ ਸਿੰਘ ਹੈਦਰਾਬਾਦੀ ਜੁ ਕੋਲ ਬੈਠੇ ਸਨ ਬਾਰੇ ਵੀ ਸਰਦਾਰ ਜੀ ਨੂੰ ਦੱਸਿਆ ਤੇ ਦੱਸਿਆ ਕਿ ਕਿਵੇਂ ਧਰਮ ਸਿੰਘ

ਦੇ ਇੰਗਲੈਂਡ ਤੇ ਅਮਰੀਕਾ ਦੇ ਪੜ੍ਹੇ ਹੋਏ ਭਰਾ ਨੇ ਸਤਿਗੁਰੂ ਦੀ ਆਗਿਆ ਪਾਲਣ ਕਰਕੇ ਇਕ ਸਾਧਾਰਨ ਸਿੱਖ ਦੀ ਲੜਕੀ ਨਾਲ ਸ਼ਾਦੀ ਕਰ ਲਈ। ਦੋਵੇਂ ਸੁਖਮਈ ਜੀਵਨ ਭੋਗ ਰਹੇ ਸਨ।

ਅੱਧਾ ਘੰਟਾ ਸਤਿਗੁਰੂ ਜੀ ਨੇ ਇਨ੍ਹਾਂ ਨਾਲ ਸਮਾਂ ਦੇ ਕੇ ਸਰਦਾਰ ਜੀ ਅਤੇ ਪਾਰਟੀ ਨੂੰ ਜਲ ਪਾਣੀ ਆਦਿ ਛਕਾਣ ਦੀ ਆਗਿਆ ਕੀਤੀ। ਸੰਤ ਕਸ਼ਮੀਰ ਸਿੰਘ ਨੇ ਪਹਿਲਾਂ ਹੀ ਦੁੱਧ-ਸੇਬ ਆਦਿ ਤਿਆਰ ਰਖੇ ਸਨ। ਛਕਦੇ ਛਕਾਂਦਿਆਂ ਸ. ਗਿੱਲ ਨੇ ਲੰਗਰ ਵਾਸਤੇ 51/- ਭੇਟਾ ਕੀਤੇ। ਸਤਿਗੁਰੂ ਜੀ ਦੇ ਦਰਸ਼ਨਾਂ ਸਮੇਂ ਅਤੇ ਉਸ ਤੋਂ ਬਾਅਦ ਵੀ ਸ. ਗੁਰਦੇਵ ਸਿੰਘ ਗਿੱਲ ਦਾ ਵਤੀਰਾ ਖ਼ੁਸ਼ ਖ਼ੁਸ਼ ਅਤੇ ਆਦਰ ਭਰਿਆ ਬਣਿਆ ਰਿਹਾ।

## ਦੀਵਾਨ ਵਿਚ

ਸੱਚੇ ਪਾਤਸ਼ਾਹ ਜੀ ਤਾਂ ਕਥਾ ਵਿਚ 1.30 ਵਜੇ ਪਹੁੰਚ ਗਏ। 2.30 ਵਜੇ ਮੈਂ ਵੀ ਦੀਵਾਨ ਵਿਚ ਪਹੁੰਚਾ। ਅੱਜਕਲ੍ਹ ਕਥਾ ਪਾਠ ਕਾਕਾ ਦੀਦਾਰ ਸਿੰਘ ਕਰ ਰਿਹਾ ਹੈ। ਸੰਤ ਦਰਸ਼ਨ ਸਿੰਘ ਜੀ ਤੁਕਾਂ ਅਨੁਸਾਰ ਕਥਾ ਕਰਦੇ ਰਨ। ਕਥਾ ਗੁਰਪ੍ਰਤਾਪ ਸੂਰਜ ਦੀ ਹੈ।

ਇਕ ਸੰਤ ਭਾਗ ਸਿੰਘ ਪਠਾਣ ਕੋਟੀਏ, ਜਿਨ੍ਹਾਂ ਦਾ ਡੇਰਾ ਲੁਧਿਆਣੇ ਵਿਖੇ ਵੀ ਹੈ, ਦੋ ਸਹਿਯੋਗੀਆਂ ਨਾਲ ਆ ਬਾਅਦਬ ਨਮਸਕਾਰ ਕਰਕੇ ਵਿਸ਼ੇਸ਼ ਪ੍ਰਾਹੁਣਿਆਂ ਵਿਚ ਬੈਠ ਗਏ, ਮੈਂ ਤਾਂ ਅੱਜ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਨਾਲ ਉਠ ਆਇਆ। ਪਰ ਪਤਾ ਲੱਗਾ ਕਿ ਕੀਰਤਨ ਸਮੇਂ ਅੱਜ ਸਤਿਗੁਰੂ ਜੀ ਨੇ ਦਿਲਰੁਬਾ ਵਜਾ ਕੇ, ਹਰਭਜਨ ਸਿੰਘ ਨੇ ਸਿਤਾਰ. ਹਰਬੰਸ ਸਿੰਘ ਘੁੱਲਾ ਨੇ ਦਿਲਰੁਬਾ, ਸੁਰਜੀਤ ਸਿੰਘ ਨੇ ਸਾਰੰਗੀ, ਸੰਤ ਦਰਸ਼ਨ ਸਿੰਘ ਵਾਜਾ, ਸ਼ੇਰ ਸਿੰਘ, ਸੁਖਦੇਵ ਸਿੰਘ ਸੁੱਖੀ ਅਤੇ ਪਿੰਕੀ ਸੁਖਵਿੰਦਰ ਸਿੰਘ ਨੇ ਤਬਲੇ ਵਜਾ ਕੇ ਸ਼ਾਨਦਾਰ ਕੀਰਤਨ ਕੀਤਾ। ਇਹ ਸਤਿਗੁਰੂ ਜੀ ਨੇ ਸੁਤੇਸਿਧ ਕੀਤਾ ਹੋਵੇ ਜਾਂ ਸੰਤ ਭਾਗ ਸਿੰਘ ਤੇ ਕੀਰਤਨਕਾਰਾਂ ਉਤੇ ਕਿਰਪਾ ਕੀਤੀ ਹੋਵੇ, ਪਰ ਸਭ ਕੁਝ ਬੜਾ ਸੁੰਦਰ ਸੀ।

## ਭਾਈ ਨਿਹਾਲ ਸਿੰਘ

ਭਾਈ ਨਿਹਾਲ ਸਿੰਘ ਪਖਾਵਜੀ ਮਿਲਿਆ ਤਾਂ ਦੱਸਣ ਲੱਗਾ : ਸਤਿਗੁਰੂ ਜੀ ਨੇ ਮਹਾਰਾਜ ਜੀ ਨਾਲ ਗੱਲ ਬਾਤ ਕਰਕੇ ਮੈਨੂੰ ਜੀਵਨ ਨਗਰ ਜਾ ਕੇ ਰਹਿਣ ਤੇ ਬੱਚਿਆਂ ਨੂੰ ਤਬਲਾ ਸਿਖਾਣ ਦਾ ਪ੍ਰਬੰਧ ਕੀਤਾ ਹੈ। ਉਹ ਅੰਦਰੋਂ ਬਾਹਰੋਂ ਖ਼ੁਸ਼ ਸੀ ਕਿ ਬਿਨਾ ਉਸ ਦੇ ਕਹਿਣ ਤੋਂ ਹੀ ਸਤਿਗੁਰੂ ਜੀ ਉਹਦਾ ਧਿਆਨ ਰਖਦੇ ਹਨ।

## ਕੌਣ ਕੌਣ ਆਏ !

ਅੱਜ ਸੰਗਤ ਵਿਚ ਜਥੇਦਾਰ ਦਲੀਪ ਸਿੰਘ ਮੁਹਾਵਾ, ਬੈਂਜੋ ਮਾਸਟਰ, ਸਮੇਤ ਪਤਨੀ ਦੇ ਆਇਆ ਹੋਇਆ ਸੀ। ਉਸ ਦਾ ਇਕ ਬੱਚਾ ਏਥੇ ਸੰਗੀਤ ਸਿਖਦਾ ਹੈ।

ਸਰਸਿਓਂ ਅਤੇ ਪਨਿਹਾਰੀਓਂ ਵੀ ਸ. ਦਲਜੀਤ ਸਿੰਘ, ਸ. ਜਸਵੰਤ ਸਿੰਘ, ਸ. ਬਲਦੇਵ ਸਿੰਘ ਆਦਿ ਆਏ।

ਸੂਬਾ ਸੰਤ ਅਵਤਾਰ ਸਿੰਘ ਜੀ ਬੀਰ ਪਿੰਡ ਤੋਂ ਜਿਨ੍ਹਾਂ ਨੇ ਕਰੀਬ ਅਰਸਾ ਡੇਢ ਸਾਲ ਤੋਂ ਮੋਟਰ ਤੋਂ ਡਿੱਗ ਚੂਲਾ ਟੁੱਟਣ ਨਾਲ ਬੜੇ ਨਿਰਬਲ ਜਿਹੇ ਹੋਏ ਪਏ ਸਨ ਯੂ. ਕੇ. ਵਿਚੋਂ ਆਏ ਛੋਟੇ ਭਰਾ ਅਤੇ ਉਸ ਦੇ ਪਰਿਵਾਰ ਨਾਲ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਸਨ।

ਸੰਤ ਚੰਨਣ ਸਿੰਘ ਐਸ. ਆਈ. ਵੀ ਆਪਣੇ ਲੜਕੇ ਨਾਲ ਸਤਿਗੁਰੂ ਜੀ ਦੇ ਬੁਲਾਏ ਆਏ ਹਨ। ਇਹ ਸ. ਗੁਰਚੈਨ ਸਿੰਘ ਦੇ ਉੱਤਮ ਚੇਲੇ ਹਨ ਨੈਚਰੋਪੈਥੀ ਦੇ।

ਸੰਤ ਵਿਜਿੰਦਰ ਸਿੰਘ ਸੇਠੀ ਅੱਜ ਬੁਖ਼ਾਰ ਨਾਲ ਕਾਬੂ ਆਏ ਹੋਏ ਹਨ।

ਪੌਣੇ ਪੰਜ ਵਜੇ ਸ਼ਾਮੀਂ ਸ. ਅਮਰ ਸਿੰਘ ਨੰਬਰਦਾਰ 4-5 ਹੋਰ ਸਾਥੀਆਂ ਨਾਲ ਪੁੱਜੇ। ਉਸ ਦੱਸਿਆ ਕਿ ਜੀਵਨ ਨਗਰ ਇਲਾਕੇ ਵਿਚ ਇਸ ਸੀਜ਼ਨ ਵਿਚ ਕੋਈ ਮੀਂਹ ਨਹੀਂ ਪਿਆ। ਇਸ ਦੇ ਨਾਲ ਆਏ ਹਨ ਸ. ਸ਼ਮਿੰਦਰ ਸਿੰਘ ਸੰਤਾਂਵਾਲੀ ਅਤੇ ਸੰਤ ਗੁਲਾਬ ਸਿੰਘ ਕੰਬੋਜ਼ ਆਦਿ।

## 21 ਅਗਸਤ 1982, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ

ਨਿੱਤ ਵਾਂਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਦਾ ਕੀਰਤਨ। ਸੰਗਤ ਦੀ ਹਾਜ਼ਰੀ 175, ਸਮਾਪਤੀ ਅਰਦਾਸ ਤੋਂ ਰਤਾ ਕੁ ਪਹਿਲਾਂ। ਪਿੰਕੀ ਸੁਖਵਿੰਦਰ ਸਿੰਘ ਅਤੇ ਸੁਰਜੀਤ ਸਿੰਘ ਸਾਰੰਗੀ ਨੂੰ ਇਸ਼ਾਰਾ ਕਿ ਇਹ ਕੋਠੀ ਚੱਲਣ।

ਮੈਂ ਸਹਿਬਨ ਹੀ ਕੋਠੀ ਵਲ ਝਾਤ ਪਾਈ ਤਾ ਮੈਨੂੰ ਗ਼ਲਤੀ ਦਾ ਅਹਿਸਾਸ ਹੋਇਆ ਕਿਉਂਕਿ ਪੰ: ਗੋਪਾਲ ਸਿੰਘ ਅਤੇ ਗਿਆਨੀ ਮੋਹਰ ਸਿੰਘ ਕਾਨਪੁਰੀ ਟੇਪ ਭਾਸ਼ਣਾਂ ਦਾ ਪਾਠ ਕਰਨ ਲਈ ਸਤਿਗੁਰੂ ਜੀ ਪਾਸ ਚੱਲੇ ਸਨ। ਜਦੋਂ ਕਿ ਮੈਨੂੰ ਭਾਸ਼ਣ ਪੜ੍ਹਾਈ ਦਾ ਚੇਤਾ ਭੁੱਲਿਆ ਪਿਆ ਸੀ।

### ਮਾਲਿਸ਼ ਕਿਵੇਂ ?

ਜਿਸ ਵੇਲੇ ਅਸੀਂ ਸੱਚੇ ਪਾਤਸ਼ਾਹ ਜੀ ਪਾਸ ਗਏ ਉਨ੍ਹਾਂ ਸੰਗੀਤ ਪਿਆਰਿਆਂ ਸਾਚ ਸੰਤੋਖ ਲਏ। ਪਰੰਤੂ ਸਤਿਗੁਰੂ ਜੀ ਅਜੇ ਮਾਲਿਸ਼ ਕਰਵਾ ਰਹੇ ਸਨ। ਸੌਨਰੰਗਾ ਤੇ ਬੇਰੋਗ ਪਿੰਡਾ ਵਿਛੀ ਹੋਈ ਖੱਦਰ ਦੀ ਚੱਦਰ ਤੇ ਪਾਰੇ ਵਾਂਗ ਥਰਕ ਰਿਹਾ ਸੀ। ਸੰਤ ਜਗਤਾਰ ਸਿੰਘ ਅਤੇ ਲਾਂਗਰੀ ਬਲਦੇਵ ਸਿੰਘ ਪ੍ਰੇਮ, ਕੋਮਲਤਾ ਅਤੇ ਹਲਕੀ-ਹਲਕੀ ਦੱਬ ਨਾਲ ਸਰੀਰ ਦੇ ਤਮਾਮ ਹਿੱਸਿਆਂ ਨੂੰ ਹਰਕਤ ਦੇ ਰਹੇ ਸਨ।

7.05 ਤੇ ਦੀਨ ਦਿਆਲ ਕਪੜੇ ਬਦਲ ਕੇ ਆਏ ਤਾਂ ਸੰਤ ਕਪੂਰ ਸਿੰਘ ਪਾਠੀ ਨੂੰ ਜ਼ਰਾ ਇਕਾਂਤ ਹੋ ਕੇ ਸੁਣ-ਸੁਣਾ ਲਿਆ। ਇਹ ਹੁਕਮ ਸਾਡੇ ਸਾਹਮਣੇ ਹੀ ਹੋ ਗਿਆ ਕਿ ਕਿੰਨਾ ਦੇਣਾ ਹੈ ਤੇ ਕਿਨ੍ਹਾਂ ਕਿਨ੍ਹਾਂ ਜ਼ਮੀਨਾਂ ਬਾਰੇ ਦੇਣਾ ਹੈ, ਫਹਿਰਿਸਤ ਬਣਾ ਲਓ, ਫੇਰ ਦੇਣ ਦਾ ਉਪਰਾਲਾ ਕਰੀਏ।

ਪਾਠ ਸੁਧਾਰ ਹੋਣ ਲਗਿਆਂ ਨਿੱਕੀਆਂ ਨਿੱਕੀਆਂ ਟਿਪਣੀਆਂ ਚਲਦੀਆਂ ਹਨ, ਮੈਂ ਇਹਨਾਂ ਨੂੰ ਸੰਭਾਲਣ ਦਾ ਜਤਨ ਕਰਾਂਗਾ।

## ਹੋਛੇ ਹਥਿਆਰ

ਅੱਜ ਦੀਆਂ ਖ਼ਬਰਾਂ ਵਿਚ ਇਕ ਭਾਰਤੀ ਹਵਾਈ ਜਹਾਜ਼ ਦੇ ਅਗਵਾ ਦੀ ਖ਼ਬਰ ਸੀ। ਜਿਸ ਦੇ ਅਗਵਾ ਦੀ ਕੋਸ਼ਸ਼ ਅਸਫਲ ਕਰ ਦਿੱਤੀ ਗਈ, ਅਗਵਾਕਾਰ ਗੋਲੀ ਦਾ ਨਿਸ਼ਾਨਾ ਹੋ ਗਿਆ। ਦੂਜੇ, ਕੱਲੂ ਰਾਹੋਂ ਵਿਚ ਇਕ ਸਕੂਲ ਦਾ ਨੀਂਹ ਪੱਥਰ ਰਖਦਿਆਂ ਕਿਸੇ ਨੇ ਇਕ ਬੰਬ ਚਲਾ ਦਿੱਤਾ, ਜਿਸ ਨਾਲ ਮੁਖ ਮੰਤਰੀ ਦਰਬਾਰਾ ਸਿੰਘ ਤਾਂ ਬਚ ਗਿਆ ਪਰ ਹੋਰ 32-33 ਜਣੇ ਭਾਵੇਂ ਜ਼ਖ਼ਮੀ ਹੋ ਗਏ। ਸਤਿਗੁਰੂ ਜੀ ਦੀ ਟਿੱਪਣੀ ਸੀ : ਇਹ ਹੋਛੇ ਹਥਿਆਰਾਂ ਤੇ ਆਏ ਲੋਕਾਂ ਦੀ ਗੱਲ ਹੈ।

## ਨੀਲੇ ਕਪੜੇ

ਗੁਰੂ ਗੋਬਿੰਦ ਸਿੰਘ ਜੀ ਦੇ ਨੀਲੇ ਕਪੜੇ ਪਹਿਨਣੇ ਇਕ ਛੋਟੇ ਮਕਸਦ ਦੀ ਪੂਰਤੀ ਹਿਤ ਸਨ ਅਤੇ ਏਸੇ ਲਈ ਫਿਰ ਸਤਿਗੁਰੂ ਜੀ ਨੇ ਤੁਕ ਉਲਟਾਈ : ਨੀਲ ਬਸਤਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਵਾਇਆ। ਗੁਰੂ ਗੋਬਿੰਦ ਸਿੰਘ ਜੀ ਆਹਲਾ ਦਰਜੇ ਦੇ ਪਿੰਗਲ ਗਿਆਤਾ ਸਨ।

## ਲੜਨਾ ਨਹੀਂ

ਅੱਗੇ ਚਲ ਕੇ ਸਤਿਗੁਰੂ ਜੀ ਨੇ ਬਚਨ ਕੀਤਾ : ਮੈਂ ਲੜਨ ਵਾਲੇ ਨੁਕਤੇ ਤੋਂ ਕੁਛ ਪੁਆਇੰਟ ਉਤੂੰ ਹੀ ਖਲੋ ਜਾਂਦਾ ਹਾਂ ਤਾਕਿ ਬੇਸੁਆਦੀ ਨ ਪੈਦਾ ਹੋਵੇ ਅਤੇ ਨ ਹੀ ਖਿਝਾਂ। ਇਸ ਸਮੇਂ ਸੱਚੇ ਪਾਤਸ਼ਾਹ ਜੀ ਨੇ ਗੱਲ ਕੀਤੀ : ਪੰ: ਗੋਪਾਲ ਸਿੰਘ ਸਿੰਘ ਜੀ ਨਾਲ ਚਰਚਾ ਚੇਤੇ ਆ ਗਈ : ਪੰਡਿਤ ਜੀ, ਭਲਾ ਯਾਦ ਵਿਚ ਲਿਆਉਣੋਂ ਕਿਵੇਂ ਰਹਿ ਗਏ ਹੋਣੇ ਨੇ !

ਏਸੇ ਪੁਆਇੰਟ ਤੇ ਸਤਿਗੁਰੂ ਜੀ ਨੂੰ ਈਦ ਵਿਚ ਦੁੰਬੇ ਦੀ ਬਲੀ ਦੇਣੀ ਯਾਦ ਆਈ। ਹਜ਼ਰਤ ਇਬਰਾਹੀਮ, ਦੇ ਪੁੱਤਰ ਇਸਮਾਈਲ ਦੀ ਬਲੀ ਦੀ ਥਾਂ ਦੁੰਬਾ ਰਖਣ ਦਾ ਇਹ ਅਰਥ ਥੋੜਾ ਬਣਦਾ ਹੈ ਕਿ ਆਪਣੇ ਪੁੱਤਰ ਦੀ ਥਾਂ ਬੇਜ਼ਬਾਨ (ਬੇਬਸ) ਪਸ਼ੂਆਂ ਦਾ ਘਾਤ ਕਰੋ। ਇਹਦਾ ਭਾਵ ਤਾਂ ਇਹ ਸੀ ਕਿ ਪੁੱਤਰ ਵਰਗਾ ਪਿਆਰ ਹੀ ਜਾਨਵਰਾਂ ਪ੍ਰਤੀ ਕਰੋ। ਪਰ ਲੋਕਾਂ ਨੇ ਥੋਕ ਜਾਨਵਰ ਮਾਰਨ ਵਾਸਤੇ ਈਦ ਦੀ ਵਰਤੋਂ ਸ਼ੁਰੂ ਕਰ ਦਿੱਤੀ। ਏਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਤਾਂ ਤੁਕ ਉਲਟਾਈ ਕਿ ਨੀਲ ਪਹਿਨਣ ਦਾ ਕੋਈ ਵੀ ਬਹਾਨਾ ਨਾ ਮਿਲੇ, ਪਰ ਸਿੱਖਾਂ ਨੇ ਨੀਲੀਆਂ ਪੱਗਾਂ ਅਤੇ ਨੀਲੇ ਕਪੜੇ ਪਹਿਨਣੇ ਸ਼ੁਰੂ ਕਰ ਦਿੱਤੇ। ਉਲਟ ਗੱਲ ਪ੍ਰਚੱਲਤ ਕਰ ਦਿੱਤੀ।

## ਦਿਲਾਵਰ ਸਿੰਘ

ਇਸੇ ਦੌਰਾਨ ਰਾਤ ਦਾ ਭੈਣੀ ਸਾਹਿਬ ਆਇਆ ਹੋਇਆ ਦਿਲਾਵਰ ਸਿੰਘ ਅਤੇ

ਉਸ ਦਾ ਭਣੇਵਾਂ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਤੇ ਆਗਿਆ ਲੈਣ ਆ ਗਏ। ਆਗਿਆ ਹੋਣ ਦੇ ਨਾਲ ਹੀ ਦਿਲਬਾਗ ਸਿੰਘ ਨੇ ਅਰਜ਼ ਕਰ ਦਿੱਤੀ : ਹੁਕਮ ਹੋਵੇ ਤਾਂ ਉਹ 13 ਕਿੱਲੇ ਜ਼ਮੀਨ ਲੈ ਲਈਏ ? ਅਤੇ ਵਰ ਦੇ ਕੇ ਤੋਰੋ ਕਿ ਹੋਰ ਜ਼ਮੀਨ ਵੀ ਜਾਂਦਿਆਂ ਹੀ ਮਿਲ ਜਾਵੇ ਤਾਕਿ ਜ਼ਮੀਨ ਦੇ ਕਿੱਲੇ ਵਧੇਰੇ ਬਣ ਜਾਣ। ਸਤਿਗੁਰਾਂ ਸਿੰਘਾਂ ਨੂੰ ਪ੍ਰਸੰਨ ਹੋ ਕੇ ਤੋਰਿਆ : ਜਾਓ, ਠੀਕ ਹੋ ਜਾਣਗੇ ਸਾਰੇ ਕੰਮ ! ਨਾਲ ਹੀ ਪੱਕੀ ਕਰ ਦਿੱਤੀ ਸਾਨੂੰ 10-15 ਦਿਨ ਪਹਿਲਾਂ ਦੱਸਣਾ ਜਦੋਂ ਰਕਮ ਦੀ ਜ਼ਰੂਰਤ ਹੋਵੇ। ਸ਼ਾਇਦ ਮੁਕਤਸਰ ਧਰਮਸਾਲਾ ਦੀ ਬਿਹਤਰੀ ਲਈ ਇਹ ਤਜਵੀਜ਼ ਹੋਵੇ !

## ਉਸਤਾਦ ਹਰਨਾਮ ਸਿੰਘ ਦੀ ਲਿਖਤ

ਕੱਲ੍ਹ ਦੇ ਪਾਠ ਵਿਚ ਇਕ ਅਰਜ਼ ਮੈਂ ਵੀ ਗੁਜ਼ਾਰ ਦਿੱਤੀ ਕਿ ਸਾਡੇ (ਸਤਿਗੁਰੂ ਜੀ ਦੇ ਭੇ ਮੇਰੇ ਅਤੇ ਹੋਰ ਕਈਆਂ ਦੇ) ਉਸਤਾਦ ਹਰਨਾਮ ਸਿੰਘ ਜੀ ਦੀ ਲਿਖੀ ਹੋਈ ਸੰਤ ਕੇਸਰ ਸਿੰਘ ਜੀ ਕੇਸਰ ਕਿੱਲੀ ਵਾਲਿਆਂ ਦੀ ਜੀਵਨੀ (ਹਸਤ-ਲਿਖਤ) ਸੰਤ ਕਿਰਪਾਲ ਸਿੰਘ ਜੀ ਮਹਾਵੇ ਵਾਲਿਆਂ ਤੋਂ ਮੰਗਵਾ ਲਈ ਜਾਵੇ। ਸਤਿਗੁਰੂ ਜੀ ਨੇ ਪਰਵਾਨਗੀ ਦਿੰਦਿਆਂ ਸੰਤ ਤਰਸੇਮ ਸਿੰਘ ਨੂੰ ਆਗਿਆ ਕੀਤੀ ਕਿ ਬੰਦਾ ਭੇਜ ਕੇ ਬਾਬੇ ਛਿੰਦਾ ਜੀ ਨੂੰ ਏਥੇ ਬੁਲਾਇਆ ਜਾਇ। ਅਤੇ ਉਸ ਤੋਂ ਉਹ ਪੁਸਤਕ ਮੰਗਵਾ ਲਈ ਜਾਵੇ...ਮੇਰਾ ਜੀਅ ਕਰਦਾ ਸੀ ਕਿ ਉਹ ਪੁਸਤਕ ਛਾਪ ਦਿੱਤੀ ਜਾਵੇ।

## ਰਾਜਾ ਫ਼ਜ਼ਲ ਦਾਦ ਨਾਲ ਫੋਟੋ

ਸ੍ਰੀ ਸਤਿਗੁਰੂ ਜੀ ਨੇ ਆਪਣੇ ਸਕੱਤਰ ਤਰਸੇਮ ਸਿੰਘ ਨੂੰ ਇਹ ਆਗਿਆ ਵੀ ਕੀਤੀ ਕਿ ਕੰਵਰ ਮਹਿੰਦਰ ਸਿੰਘ ਨੂੰ ਇਕ ਚਿੱਠੀ ਲਿਖੀ ਜਾਇ ਕਿ ਉਹ ਪਾਕਿਸਤਾਨ ਦੇ ਰਾਜਾ ਫ਼ਜ਼ਲ ਦਾਦ ਦੀ ਅਤੇ ਉਹਦੇ ਛੇ ਪੁੱਤਰਾਂ ਦੀ ਸਾਨੂੰ ਫੋਟੋ ਮੰਗਵਾ ਦੇਣ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੀ ਰਾਜਾ ਜੀ ਸਤਿਗੁਰੂ ਜੀ ਅਰਥਾਤ ਨਾਮਧਾਰੀਆਂ ਨਾਲ ਤਅਲਕ ਰਖਦੇ ਹਨ। ਅਤੇ ਗਊ ਸੂਰ ਦੇ ਵੀ ਪੱਕੇ ਪਰਹੇਜ਼ਗਾਰ ਹਨ।

ਕਿਸੇ ਸੰਦਰਭ ਵਿਚ ਸ੍ਰੀ ਸਤਿਗੁਰੂ ਜੀ ਨੇ ਇਹ ਬਚਨ ਵੀ ਕੀਤਾ ਕਿ ਕਈ ਵਾਰ ਅਨੇਕਾਂ ਵਿਚੋਂ ਸਤਿਗੁਰੂ ਜੀ ਕੇਵਲ ਇਕ ਤੇ ਕਿਰਪਾ ਕਰਦੇ ਹਨ। ਸਾਰੇ ਲੋਕਾਂ ਨੂੰ ਸਥਿਤੀ ਤਾਂ ਇਕੋ ਜੇਹੀ ਹੁੰਦੀ ਹੈ ਪਰ ਇਕ ਕੋਈ ਹੀ ਖਾਸ ਨਿਵਾਜਿਆ ਜਾਂਦਾ ਹੈ।

## ਸ਼ਮਿੰਦਰ ਸਿੰਘ ਸੁਜਾਨ ਸਿੰਘ

ਕਿਸੇ ਤੋਂ ਪਤਾ ਲਗਾ ਕਿ ਪਰਸੋਂ ਦੇ ਆਏ ਹੋਏ ਸ. ਸ਼ਮਿੰਦਰ ਸਿੰਘ, ਜਥੇਦਾਰ ਸੁਜਾਨ ਸਿੰਘ ਸੰਤਾਂ ਵਾਲੀ ਦਰਸ਼ਨ ਕਰ ਕੇ ਜਾਣ ਦੀ ਆਗਿਆ ਲੈਣੀ ਚਾਹੁੰਦੇ ਹਨ। ਅਮਰ ਸਿੰਘ ਨੰਬਰਦਾਰ ਜੁ ਪਾਸ ਹੀ ਬੈਠਾ ਹੋਇਆ ਸੀ, ਨੂੰ ਆਗਿਆ ਹੋਈ : ਲੈ ਆਓ, ਪਰ ਗੱਲ ਕੋਈ ਨਹੀਂ ਹੋ ਸਕਣੀ। ਦੋਵੇਂ ਆਏ ਤਾਂ ਦੀਨ ਦਿਆਲ ਨੇ

ਸ. ਸ਼ਮਿੰਦਰ ਸਿੰਘ ਵਲ ਨੇਤਰ ਭਰ ਕੇ ਤਕਿਆ। ਦੋਵੇਂ ਹੀ ਤੁਰ ਗਏ।

## ਸੰਤ ਕੰਙਣਪੁਰੀਆ

ਥੋੜੇ ਚਿਰ ਪਿਛੋਂ ਇਕ ਬਜ਼ੁਰਗ ਦਿੱਸਦਾ ਸੱਜਣ ਜਿਸ ਦਾ ਨਾਮ ਸੰਤ ਗਿਆਨ ਸਿੰਘ ਕੰਙਣਪੁਰੀਆ ਹੈ। ਆਇਆ ਅਤੇ ਹੱਥ ਜੋੜ ਕੇ ਪਿੰਡ ਜਾਣ ਦੀ ਆਗਿਆ ਮੰਗੀ। ਪਰ ਉਹਦੀ ਬੇਨਤੀ ਮੰਨੀ ਨਹੀਂ ਗਈ। ਉਸ ਨੇ ਮੋੜਵੀਂ ਅਰਜ਼ ਤਾਂ ਕੀਤੀ : ਜਿਵੇਂ ਕਹੋਗੇ ਤਿਵੇਂ ਹੀ ਹੋਵੇਗਾ ਪਾਤਸ਼ਾਹ ! ਸਤਿਗੁਰੂ ਜੀ ਨੇ ਉਸ ਨੂੰ ਇਕ ਦਿਨ ਹੋਰ ਠਹਿਰਨ ਦੀ ਆਗਿਆ ਕੀਤੀ।

## ਅਖ਼ਬਾਰ ਵੇਖਣੇ

ਨਹਿਰ ਤੇ ਜਾਣ ਵਾਲਿਆਂ ਨੂੰ ਟਰਾਲੀ ਤੇ ਜਾਣ ਦੀ ਆਗਿਆ ਹੋਈ, ਨਾਲ ਹੀ ਲੰਗਰ ਲੈ ਜਾਣ ਦਾ ਅਤੇ ਏਥੋਂ ਸਾਡੇ ਛੁੱਟੀ ਕਰਨ ਤਕ ਸਤਿਗੁਰੂ ਜੀ ਨੇ ਸਾਰੇ ਹੀ ਅਖਬਾਰ ਵੇਖ ਲਏ। ਅਖਬਾਰਾਂ ਪੜ੍ਹਨ ਦਾ ਤਰੀਕਾ ਸਤਿਗੁਰਾਂ ਦਾ ਇਹ ਹੈ ਅਖ਼ਬਾਰਾਂ ਪੜ੍ਹਨ ਦਾ ਕਿਸੇ ਵਿਤਥਾਰੀ ਪਰਚੇ ਦੀਆਂ ਮੁੱਖ ਖ਼ਬਰਾਂ ਪੂਰੇ ਧਿਆਨ ਨਾਲ ਵਾਚ ਲਈਆਂ। ਤਰਦੀ ਨਜ਼ਰੇ ਦੂਜੀਆਂ ਅਖ਼ਬਾਰਾਂ ਦੇ ਵਿਰੋਧੀ ਜਾਂ ਫ਼ਰਕ ਰਖਦੇ ਹੋਏ ਨੋਟ ਵੇਖ ਲਏ। ਸਿੱਖ ਪਾਕਿਸਤਾਨ ਨਾਲ ਸੰਬੰਧਤ ਸਮਾਚਾਰਾਂ ਨੂੰ ਨਿਹਾਰਿਆ ਤੇ ਚੰਗਾ ਲਗਦਾ ਮੁੱਖ ਲੇਖ ਪੜ੍ਹ ਲਿਆ। ਜਾਂ ਫਿਰ ਆਪਣੀ ਦਿਲਚਸਪੀ ਦਾ ਕੋਈ ਲੇਖ ! ਕਈਆਂ ਅਖ਼ਬਾਰਾਂ 'ਚੋਂ ਵਖਰੇਵਾਂ ਰਖਦੀ ਕੋਈ ਖ਼ਬਰ ਵੀ ਸਤਿਗੁਰੂ ਜੀ ਦੇ ਧਿਆਨ ਦੀ ਪਾਤਰ ਹੁੰਦੀ ਹੈ।

## ਭੂਤ ਪ੍ਰੇਤ

ਸਤਿਗੁਰੂ ਜੀ ਨੇ 18 ਅਗਸਤ ਦੇ 'ਪੰਜਾਬੀ ਟ੍ਰਿਬਿਊਨ' ਵਿਚ ਚੌਥੇ ਪੇਜ ਤੇ ਛਪੇ ਸੰਪਾਦਕੀ ਦੇ ਨਾਲ ਦੇ ਲੇਖ, "ਭੂਤਾਂ ਪ੍ਰੇਤਾਂ ਦਾ ਮਨੋਵਿਗਿਆਨਕ ਆਧਾਰ" ਸ. ਨਰਿੰਦਰ ਸਿੰਘ ਦਾ ਲੇਖ ਅਧਿਐਨ ਦੀ ਦ੍ਰਿਸ਼ਟੀ ਤੋਂ ਪੜ੍ਹਿਆ। ਇਹ ਭੂਤਾਂ ਪ੍ਰੇਤਾਂ ਦੀ ਹੋਂਦ ਨੂੰ ਖੰਡਨ ਕਰਦਾ ਸੀ। ਗੁਰਬਾਣੀ ਦੇ ਆਧਾਰ ਤੇ ਆਪ ਨੇ ਆਦਿ ਬਾਣੀ 'ਚੋਂ ਅਨੇਕਾਂ ਤੁਕਾਂ ਪ੍ਰਸਤੁਤ ਕੀਤੀਆਂ ਅਤੇ ਨਾਲ ਹੀ 19 ਅਗਸਤ ਦੀ ਖ਼ਬਰ ਗਹੁ ਨਾਲ ਵਿਖਾਈ ਜਿਸ ਵਿਚ ਸ਼ਾਇਦ ਮੋਗੇ ਦੇ ਇਲਾਕੇ ਵਿਚ ਮੀਂਹ ਬੰਨ੍ਹਿਆਂ ਵੀ ਕਿਸੇ ਘਰ ਸੁੱਕੀਆਂ ਅਤੇ ਮੈਲੀ ਬੱਝੀਆਂ ਇਟਾਂ ਦੀ ਬਾਰਿਸ਼ ਹੋ ਗਈ ਸੀ। ਅਜਿਹੀਆਂ ਹੋਰ ਕਈ ਖ਼ਬਰਾਂ ਧਿਆਨ ਵਿਚ ਲਿਆਂਦੀਆਂ। ਸਤਿਗੁਰਾਂ ਦਾ ਇਹ ਵਿਚਾਰ ਹੈ ਕਿ ਭੂਤਾਂ ਪ੍ਰੇਤਾਂ ਦੀਆਂ ਜੂਨੀਆਂ ਤਾਂ ਹੁੰਦੀਆਂ ਹਨ। ਜੇ ਐਸੀ ਕੋਈ ਗੱਲ ਨਾ ਹੁੰਦੀ, ਕੱਲ੍ਹ ਸ. ਗੁਰਦੇਵ ਸਿੰਘ ਗਿੱਲ ਡਾਇਰੈਕਟਰ ਰਾਜ ਪੰਚਾਇਤ ਬੋਰਡ, ਪੰਜਾਬ ਨੂੰ ਆਪ ਨੇ ਪੂਰੇ ਵੇਰਵੇ ਨਾਲ ਉਸ ਆਦਿ ਗਰੰਥ ਦੇ ਬਾਰ ਬਾਰ ਵਿਚਾਲਿਓਂ ਸੜ੍ਹਨ ਦੀ ਘਟਨਾ ਸੁਣਾਈ ਜਿਸ ਵਿਚ ਪੂਰਾ ਪਹਿਰਾ ਦੇ ਕੇ ਕਿਸੇ ਸ਼ਰਾਰਤੀ ਦਾ ਧਿਆਨ ਰਖਿਆ ਗਿਆ ਸੀ। ਅਜਿਹੀ ਅਗਨੀ ਨੇ ਇਕ ਨਹੀਂ, ਤਿੰਨ ਤਿੰਨ ਗਰੰਥ ਸਾਹਿਬਾਂ ਦਾ

ਨਿਰਾਦਰ ਕੀਤਾ ਸੀ।

ਉਪ੍ਰੋਕਤ ਲੇਖ ਤੇ ਸੰਬੰਧਤ ਖ਼ਬਰਾਂ ਮੈਨੂੰ ਵੀ ਪੜ੍ਹਨ ਦੀ ਆਗਿਆ ਹੋਈ।

8.15 ਤਕ ਆਪ ਜੀ ਆਪਣੇ ਜੁਆਤਰੇ, ਪੁੱਤਰੀ ਅਤੇ ਦੋਹਤੇ ਨਾਲ ਨਹਿਰ ਤੇ ਚਲੇ ਗਏ।

## ਅਜੀਤ ਸਿੰਘ ਭਲਵਾਨ

ਤੀਜੀ ਵਾਰ ਦਰਸ਼ਨਾਂ ਦਾ ਸੁਭਾਗ ਮੈਨੂੰ ਓਦੋਂ ਪ੍ਰਾਪਤ ਹੋਇਆ ਜਦੋਂ ਮੇਰੀ ਲੋੜ ਦੇ ਇਕ ਪਲ ਵਾਸਤੇ ਸੰਤ ਤਰਸੇਮ ਸਿੰਘ ਦਾ ਕੈਮਰਾ ਲੈ ਕੇ ਆਉਣ ਦਾ ਸੁਨੇਹਾ ਮੈਨੂੰ ਮਿਲਿਆ। ਸਬੱਬ ਨਾਲ ਮੈਂ ਤਿਆਰ ਹੀ ਸਾਂ। ਇਕ ਪਲ ਗਵਾਏ ਬਿਨਾਂ ਜਦ ਮੈਂ ਪੁਰਾਣੀ ਕੋਠੀ ਦੇ ਪੂਰਬੀ ਲਾਨ ਵਿਚ ਗਿਆ ਤਾਂ ਸਤਿਗੁਰੂ ਜੀ ਖੱਟੀ ਦੇ ਬੂਟੇ ਦੀ ਛਾਵੇਂ ਕੁਰਸੀ ਤੇ ਬਿਰਾਜਮਾਨ ਸਨ। 15-20 ਸੱਜਣ ਦੁਆਲੇ ਬੈਠੇ ਹੋਏ ਸਨ। ਇਕ ਸੱਜਣ ਸਾਂਵਲੇ ਰੰਗ ਦਾ, ਮੁਸਲਮਾਨਾਂ ਵਾਂਗ ਛੋਟੀ, ਕੱਟੀ ਹੋਈ ਦਾੜ੍ਹੀ, ਸਿਰ ਵੀ ਛੋਟੇ ਕੱਟੇ ਵਾਲਾ ਅਤੇ ਰੁਮਾਲ ਨਾਲ ਕਜਿਆ, ਪਹਿਲਵਾਨੀ ਡੀਲ ਡੋਲ ਵਾਲਾ। ਉਹਦੀ ਪਤਨੀ ਨੂੰ ਪੂਰਬਾ ਭਜਨ ਦੇ ਰਿਹਾ ਸੀ। ਏਧਰ ਸਤਿਗੁਰੂ ਜੀ ਦੀ ਸੇਵਾ ਵਿਚ ਮੇਰੇ ਮਾਮਾ ਪਾਜੀ ਵਾਲੇ ਸ. ਤਾਰਾ ਸਿੰਘ (ਹੁਣ ਕਰੀ ਵਾਲਾ) ਹੱਥ ਜੋੜੀ ਖਲੋਤੇ ਸਨ। ਸਤਿਗੁਰੂ ਜੀ ਪਰਮ ਪ੍ਰਸੰਨ ਸਨ।

ਪਹਿਲਾ ਸੱਜਣ ਤਾਂ ਲੁਧਿਆਣੇ ਦੇ ਪਿੰਡ ਸਿਆਹੜ ਦਾ, ਭਾਰੀ ਡੀਲ ਡੋਲ ਵਾਲਾ ਸ. ਅਜੀਤ ਸਿੰਘ ਸਚਮੁੱਚ ਹੀ ਪਹਿਲਵਾਨ ਸੀ, ਉਂਜ ਤੇੜ ਜੀਨ ਅਤੇ ਉਪਰ ਬੁਸ਼ਰਟ ਸੀ। ਦਰਸ਼ਨ ਕਰਨ ਆਇਆ ਅਤੇ ਸਿੱਖ ਬਣ ਕੇ ਜਾ ਰਿਹਾ ਸੀ। ਮਾਲਾ, ਛਪੀ ਹੋਈ ਅਰਦਾਸ ਆਦਿ ਇਸ ਨੂੰ ਦਿੱਤੇ ਗਏ। ਸਤਿਗੁਰੂ ਜੀ ਪਾਸ ਬੈਠ ਕੇ ਫੋਟੋ ਲੁਹਾਂਦਿਆਂ ਇਸ ਕਿਹਾ : ਮੇਰੇ ਉੱਤਮ ਭਾਗ ਹਨ ਜੁ ਮੈਨੂੰ ਮਹਾਪੁਰਸ਼ਾਂ ਦੇ ਚਰਨਾਂ ਵਿਚ ਬੈਠ ਕੇ ਫੋਟੋ ਲੁਹਾਉਣ ਦਾ ਮੌਕਾ ਮਿਲ ਗਿਆ।

ਸਤਿਗੁਰੂ ਜੀ ਨੇ ਜੋੜੇ ਨੂੰ ਸਵੇਰੇ ਇਸ਼ਨਾਨ ਫਿਰ ਇਕ ਘੰਟਾ ਨਾਮ ਸਿਮਰਨ ਦੀ ਪੱਕੀ ਕੀਤੀ।

## ਸੰਤ ਤਾਰਾ ਸਿੰਘ ਜੀ ਪਾਜੀ ਵਾਲੇ

ਸੰਤ ਤਾਰਾ ਸਿੰਘ ਸੰਤ ਸੁੰਦਰ ਸਿੰਘ ਪਾਜੀ ਵਾਲਿਆਂ (ਜ਼ਿ: ਲਾਹੌਰ) ਦੇ ਇਕਲੌਤੇ ਬੇਟੇ ਹਨ। ਸੰਤ ਸੁੰਦਰ ਸਿੰਘ ਜੀ ਦਾ ਘਰ ਨਾਮਧਾਰੀਆਂ ਵਿਚ ਤੀਰਥ ਵਰਗੀ ਮਹਾਨਤਾ ਰਖਦਾ ਸੀ। ਪਾਕਿਸਤਾਨ ਬਣਨ ਤੋਂ ਚੋਰ ਚਿਰ ਪਹਿਲਾਂ ਸੁੰਦਰ ਸਿੰਘ ਜੀ ਤਾਂ ਪੂਰੇ ਹੋ ਗਏ। ਪਾਕਿਸਤਾਨ ਬਣਨ ਤੇ ਸੰਤ ਤਾਰਾ ਸਿੰਘ ਜੀ ਕਰੀ ਵਾਲੇ ਆ ਕੇ ਵੱਡੀ ਢੇਰੀ ਦੇ ਮਾਲਕ ਬਣੇ। ਤਾਰਾ ਸਿੰਘ ਜੀ ਦੇ ਘਰ ਰੱਜੇ ਵਾਲੀ ਬੀਬੀ ਕਰਤਾਰ ਕੌਰ ਦੀ ਬੇਟੀ ਬੀਬੀ ਗੁਰਚਰਨ ਕੌਰ ਹੈ। ਸੰਤ ਪਾਜੀ ਵਾਲਿਆਂ ਦਾ ਛੋਟਾ ਲੜਕਾ ਰਛਪਾਲ ਸਿੰਘ ਵਿਆਹੁਣਯੋਗ ਹੋਣ ਕਰ ਕੇ ਸੰਤ ਬਲਵੰਤ ਸਿੰਘ ਦੇ ਘਰ ਤਲਵਾੜੇ (ਸਰਸਾ) ਮੰਗਿਆ ਗਿਆ। ਉਹ ਘਰ ਵੀ ਨਾਮਧਾਰੀ ਰਹੁਰੀਤ ਦਾ

ਪੂਰਾ ਧਾਰਨੀ ਹੈ। ਉਹ ਕਹਿੰਦੇ ਹਨ ਵਿਆਹ ਗੁਰੂ ਕੀ ਹਜ਼ੂਰੀ ਵਿਚ ਕਰਨਾ ਹੈ। ਸਿੰਘ ਸਤਿਗੁਰੂ ਜੀ ਪਾਸ ਆਇਆ ਹੈ। ਸਤਿਗੁਰੂ ਜੀ ਨੇ ਫੈਸਲਾ ਸੁਣਾਇਆ ਹੈ ਕਿ ਜੇ ਮੁੰਡੇ ਮਾਮਿਆਂ ਦੇ ਆਖੇ ਲਗ ਕੇ ਘਰ ਹੀ ਵਿਆਹ ਕਰਨਾ ਹੈ ਤਾਂ ਉਸ ਨੂੰ ਮਾਮਿਆਂ ਪਾਸ ਹੀ ਭੇਜ ਦਿਓ। ਤਾਰਾ ਸਿੰਘ ਹੁਰਾਂ ਇਸ ਹੁਕਮ ਤੇ ਖੁਸ਼ੀ ਪ੍ਰਗਟ ਕੀਤੀ ਹੈ ਕਿ ਜੋ ਗੁਰੂ ਕਾ ਅਨੁਸਾਰੀ ਨਹੀਂ, ਉਸ ਨਾਲ ਸਾਡੀ ਵੀ ਯਾਰੀ ਨਹੀਂ।

*1.45* ਦੁਪਹਿਰ ਦੇ ਹੋਏ ਤਾਂ ਸਤਿਗੁਰੂ ਜੀ ਨੇ ਸੰਗਤ ਨੂੰ ਵਿਦਾ ਕੀਤਾ।

## ਦੁਹਰਾਣ ਦੀ ਲੋੜ ਨਹੀਂ

ਸਤਿਗੁਰੂ ਜੀ ਦੇ ਉਠਣ-ਮੌਕੇ ਹੀ ਠਾਕੁਰ ਦਲੀਪ ਸਿੰਘ ਜੀ ਨੇ ਆ ਮੱਥਾ ਟੇਕਿਆ। ਅਤੇ ਕੰਨ ਦੇ ਨਜ਼ਦੀਕ ਹੋ ਕੋਈ ਅਰਜ਼ ਕੀਤੀ। ਇਕ ਵਾਰ ਫਿਰ ਸਤਿਗੁਰੂ ਜੀ ਨੂੰ ਓਸੇ ਗੱਲ ਦਾ ਸੰਕੇਤ ਕੀਤਾ। ਸਤਿਗੁਰਾਂ ਫਰਮਾਇਆ : ਇਕ ਵਾਰ ਜੁ ਗੱਲ ਹੋ ਗਈ। ਦੁਹਰਾਣ ਦੀ ਲੋੜ ਨਹੀਂ। ਹੋ ਜਾਇਗਾ ਸਭ ਕੁਝ!... ਸ਼ਾਇਦ ਕਾਰ ਆਦਿ ਦੀ ਲੋੜ ਸੀ।

ਮੈਂ ਸਤਿ ਸ੍ਰੀ ਅਕਾਲ ਆਖੀ ਤਾਂ ਠਾਕੁਰ ਜੀ ਬੋਲੇ : ਮੈਂ ਤਾਂ ਤੁਹਾਨੂੰ ਦਿੱਲੀਓਂ ਲੱਭਦਾ ਆਇਆ ਹਾਂ।...ਮਤਲਬ ਏਹ ਕਿ ਠਾਕੁਰ ਜੀ ਇਸ ਘੜੀ ਦਿੱਲੀਓਂ ਆ ਰਹੇ ਸਨ।

ਸੰਤ ਹਰਬੰਸ ਸਿੰਘ ਪਿੰਡ ਛੀਨਾ ਤੇ ਪੌਣੀ ਦਰਜਨ ਸ਼ਹਿਰੀ ਸੰਤ ਸੰਤੋਖ ਸਿੰਘ ਲਾਂਗਰੀ ਦੇ ਪੁੱਤਰ ਛਿੰਦੇ ਨਾਲ ਆਏ। ਇਕ ਦਰਜਨ ਹੋਰ ਵਿਅਕਤੀ ਵੀ ਦਰਸ਼ਨ ਕਰਨ ਆਏ।

ਸਤਿਗੁਰੂ ਜੀ ਮੁੜ ਨਹਿਰ ਤੇ ਜਾਣ ਲਈ ਉਠੇ।

## 22 ਅਗਸਤ 1982, ਐਤਵਾਰ
## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਸਮੇਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਲਿਆਂ ਵਿਚ ਅਨੇਕਾਂ ਨਵੇਂ ਚਿਹਰੇ ਵੇਖਣ ਵਿਚ ਆਏ। ਇਹ ਅਵੱਸ਼ ਰਾਤੀਂ ਕਿਸੇ ਸਮੇਂ ਆਏ ਹੋਣਗੇ। ਸੇਠ ਵਿਜਿੰਦਰ ਸਿੰਘ-ਬੀਬੀ ਹਰਮਿੰਦਰ ਕੌਰ ਬੈਂਕੋਕ ਵਾਲੇ ਨਜ਼ਰ ਪਏ। 'ਨਿਰੀਖਿਅਕ' ਸੰਪਾਦਕ ਦਲੀਪ ਸਿੰਘ ਲੁਧਿਆਣਾ, ਸਤਿਗੁਰੂ ਜੀ ਪਾਸ ਬੈਠੇ ਸਨ। ਸ. ਬਹਾਦਰ ਸਿੰਘ-ਗੁਰਮੁਖ ਸਿੰਘ ਕੰਡਣਪੁਰੀਏ, ਹੋਰ ਵੀ ਦੋ ਕੁ ਦਰਜਨ ਚਿਹਰੇ ਨਜ਼ਰ ਪੈ ਰਹੇ ਸਨ। ਜਦੋਂ 5.50 ਤੇ ਦੀਵਾਨ ਦੀ ਸਮਾਪਤੀ ਦੀ ਅਰਦਾਸ ਹੋਈ, ਮੈਂ ਛੋਟੀ ਟੇਪ ਰਿਕਾਰਡਰ ਵਿਚ ਸੈੱਲ ਪਾ ਕੇ ਪੰ: ਰਾਮ ਨਾਰਾਇਣ ਜੀ ਬੰਬਈ ਵਾਲਿਆਂ ਦੀ ਇਕ ਕੈਸੇਟ ਪੇਸ਼ ਕੀਤੀ। ਇਹ ਸਾਰੰਗੀ ਉਤੇ ਰਾਗ ਭੈਰਵੀ ਵਜਾ ਰਹੇ ਸਨ। ਸਤਿਗੁਰੂ ਜੀ ਬਹੁਤ ਖ਼ੁਸ਼ ਹੋਏ।

## ਸੇਠ ਵਿਜਿੰਦਰ ਸਿੰਘ ਦੀ ਜ਼ਬਾਨੀ

ਦੀਵਾਨ ਚੋਂ ਉਠ ਕੇ ਤੁਰਿਆ ਤਾਂ ਆਉਂਦਿਆਂ ਨੂੰ ਸੇਠ ਵਿਜਿੰਦਰ ਸਿੰਘ ਬੈਂਕੋਕ ਮਿਲਿਆ। ਉਹ ਬੈਂਗਲੋਰ ਤੋਂ ਆ ਰਹੇ ਸਨ। ਓਥੇ ਨੈਚਰੋਪੈਥੀ ਤਰੀਕੇ ਨਾਲ ਹਸਪਤਾਲ ਵਿਚ ਡੇਢ ਮਹੀਨਾ ਪਹਿਲਾਂ ਉਨ੍ਹਾਂ ਦਾ ਲੜਕਾ ਮਹਿੰਦਰ ਸਿੰਘ ਆਪਣੀ ਮਾਤਾ ਨਾਲ ਗਿਆ ਹੋਇਆ ਸੀ। ਮਹਿੰਦਰ ਸਿੰਘ ਦੇ ਮੋਟਾਪੇ ਵਲ ਜਾਂਦੇ ਸਰੀਰ ਨੂੰ ਤੱਕ ਸਤਿਗੁਰੂ ਜੀ ਨੇ ਸੁਝਾਉ ਦਿੱਤਾ ਸੀ ਕਿ ਬੈਂਗਲੋਰ ਨੇਚਰਕਿਉਰ ਹਸਪਤਾਲ ਵਿਚ ਜਵਾਨ ਨੂੰ ਭੇਜੋ। ਸੇਠ ਹੁਰਾਂ ਦੱਸਿਆ ਕਿ ਮਹਿੰਦਰ ਸਿੰਘ ਦਾ 12.50 ਕਿਲੋ ਵਜ਼ਨ ਏਥੋਂ ਘਟਾ ਕੇ ਲਿਆਏ ਹਾਂ ਅਤੇ ਹੁਣ ਉਸ ਨੇ ਇਕ ਮਹੀਨੇ ਵਿਚ 2.50 ਕਿਲੋ ਵਜ਼ਨ ਆਪ ਘਟਾਇਆ ਹੈ।

ਵਿਜਿੰਦਰ ਸਿੰਘ ਹੁਰਾਂ ਦੱਸਿਆ ਕਿ ਮਿੱਟੀ ਪਾਣੀ ਦੇ ਇਲਾਜ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਨ੍ਹਾਂ ਨੂੰ ਗਿਆਨ ਕਰਵਾਇਆ ਸੀ। ਜਦੋਂ ਇਨ੍ਹਾਂ ਦਾ ਪਹਿਲਾ ਲੜਕਾ ਰਤਨ ਸਿੰਘ ਇਨ੍ਹਾਂ ਦੀ ਮਾਂ ਦੇ ਪੇਟ ਵਿਚ ਸੀ ਤਾਂ ਮਾਂ ਤੋਂ ਕੁਛ ਖਾਧਾ ਪੀਤਾ ਨਹੀਂ ਸੀ ਜਾਂਦਾ। ਪੇਟ ਭਰਿਆ-ਭਰਿਆ, ਬੇਚੈਨੀ ਅਤੇ ਪਰੇਸ਼ਾਨੀ ਰਹਿੰਦੀ ਸੀ। ਸਤਿਗੁਰਾਂ ਦੀ ਦੱਸੀ ਜੁਗਤ ਅਨੁਸਾਰ ਮਿੱਟੀ ਦੀ ਰੋਟੀ ਬਣਾ ਕੇ ਪੇਟ ਤੇ ਰਖਣੀ ਤਾਂ ਪੰਜਾਂ ਦਿਨਾਂ ਵਿਚ ਹੀ ਭੁੱਖ ਲਗਣ ਲਗ ਪਈ। ਹਿੱਪ ਬਾਥ, ਸਟੀਮ ਬਾਥ ਆਦਿ ਨੇ ਤਦ ਤੋਂ ਹੀ ਇਹਨਾਂ ਨੂੰ ਕਾਇਲ ਕਰ ਦਿੱਤਾ ਸੀ ਪਰ ਹੁਣ ਸੇਠ ਵਿਜਿੰਦਰ ਸਿੰਘ ਖ਼ੁਦ ਬਿਮਾਰ ਪਏ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਨੂੰ ਮਿੱਟੀ ਪਾਣੀ ਦਾ ਇਲਾਜ ਆਪਣੀ ਨਿਗਰਾਨੀ ਵਿਚ ਕਰਵਾ ਕੇ ਇਹਨਾਂ ਨੂੰ ਜੀਵਨ-ਦਾਨ ਦਿੱਤਾ।

ਇਹ ਹੁਣ ਆਪ ਬੈਂਗਲੋਰ ਥੋੜਾ ਦਿਨ ਰਹਿ ਕੇ ਆਏ ਹਨ। ਉਥੋਂ ਦੇ ਡਾਕਟਰਾਂ, ਕੁਦਰਤੀ ਇਲਾਜ ਲਈ ਕੀਤੇ ਪ੍ਰਬੰਧਾਂ, ਸਫ਼ਾਈ ਅਤੇ ਵਤੀਰੇ ਦੀ ਬਹੁਤ ਪ੍ਰਸੰਸਾ ਕਰਦੇ ਹਨ।

ਇਹਨਾਂ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਵੀ ਇਰਾਦਾ ਹੈ ਕਿ ਕਿਤੇ ਏਸੇ ਪੱਧਰ ਦਾ ਇਹ ਵੀ ਹਸਪਤਾਲ ਸਥਾਪਤ ਕਰ ਸਕਣ।

## ਸੇਵਾ ਸਿੰਘ ਦੀ ਚਿੱਠੀ

ਅਤੇ ਮੈਨੂੰ, ਸੇਵਾ ਸਿੰਘ ਨਾਮੀ ਇਕ ਨੌਜੁਆਨ ਵਲੋਂ ਆਸਾ ਦੀ ਵਾਰ ਸਮੇਂ ਗੁਰੂ ਚਰਨਾਂ ਵਿਚ ਲਿਖੀ ਗਈ ਚਿੱਠੀ ਪੜ੍ਹਨ ਨੂੰ ਮਿਲੀ। ਇਹ ਸੰਤ ਮੱਘਰ ਸਿੰਘ ਖਾਰਾ ਸੰਤ ਨਗਰ ਵਲੋਂ ਲਿਖੀ ਗਈ ਸੀ। ਤੱਤ ਦੇ ਸ਼ਬਦ ਹਨ: ਸੇਵਾ ਸਿੰਘ, ਖਜ਼ਾਨ ਸਿੰਘ, ਗੁਰਦੀਪ ਕੌਰ ਅਤੇ ਮੁਖਤਿਆਰ ਸਿੰਘ ਬਾਪੂ ਜੀ ਨੇ ਆਪ ਨੂੰ ਮੱਥਾ ਟੇਕੇ ਹਨ। ਖਜ਼ਾਨ ਸਿੰਘ ਨੂੰ ਵੀ ਜਾ ਕੇ ਲੈ ਆਓ। ਨਾਮ ਦਾਨ ਇਸ਼ਨਾਨ ਤੇ ਸਤ-ਸੰਤੋਖ ਬਖਸ਼ੋ।

ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਸੇਵਾ ਸਿੰਘ ਬਹੁਤ ਵਧੀਆ ਜੁਆਨ ਹੈ

ਜਿਸ ਨੇ ਉਮਰ ਪੁਗਾ ਚੁੱਕੇ ਬਜ਼ੁਰਗਾਂ ਦੀ ਸੇਵਾ ਕਰ ਕੇ ਉਨ੍ਹਾਂ ਨੂੰ ਮੁੜ ਜੀਉਣ ਯੋਗ ਬਣਾਇਆ ਹੈ ।

## ਭੈਰਵੀ ਦੀ ਕੈਸਟ

7 ਵਜੇ ਕਿਤੇ ਸਤਿਗੁਰੂ ਜੀ ਵਲੋਂ ਸੁਨੇਹਾ ਆ ਗਿਆ ਕਿ ਮੈਂ ਨਵੀਂ ਕੋਠੀ ਆਵਾਂ । ਅਸਲ ਵਿਚ ਮੈਂ ਪੂਰੀ ਤਰ੍ਹਾਂ ਰੁੱਝਿਆ ਹੋਇਆ ਸਾਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਸੁਣਨੇ ਪੜ੍ਹਨੇ ਸਨ । ਕਮਰਾ ਨੰ: 69 ਵਿਚ ਗਿਆ ਤਾਂ ਪੰ: ਰਾਮ ਨਾਰਾਇਣ ਜੀ ਦੀ ਸਾਰੰਗੀ ਤੇ ਭੈਰਵੀ ਨੇ ਫ਼ਿਜ਼ਾ ਨੂੰ ਸੰਗੀਤਮਈ ਕੀਤਾ ਹੋਇਆ ਸੀ । ਪੰ: ਗੋਪਾਲ ਸਿੰਘ, ਗਿਆਨੀ ਮੇਹਰ ਸਿੰਘ ਕਾਨਪੁਰੀ, ਸ. ਜਸਵੰਤ ਸਿੰਘ ਕੱਲ੍ਹਾ, ਸ੍ਰੀ ਸੁਰਜੀਤ ਸਿੰਘ ਸਾਰੰਗੀ, ਪਿੰਕੀ ਸੁਖਜਿੰਦਰ ਸਿੰਘ, ਬਲਦੇਵ ਸਿੰਘ ਕਾਕੂ ਅਤੇ ਸੇਠ ਵਿਜਿੰਦਰ ਸਿੰਘ ਸਮੇਤ ਪਤਨੀ ਬੈਠੇ ਹੋਏ ਸਨ । ਸਤਿਗੁਰੂ ਜੀ ਗੁਸਲਖਾਨੇ ਚੋਂ ਆਏ ਅਤੇ ਆਉਂਦਿਆਂ ਹੀ ਪੁਸਤਕ ਪਾਠ ਸ਼ੁਰੂ ਕਰ ਦਿੱਤਾ । ਪਰ ਭੈਰਵੀ ਦੀ ਕੈਸਟ ਠੱਪ ਕਰਨ ਤੇ ਮੈਨੂੰ ਦੱਸਿਆ । ਪੰਡਿਤ ਜੀ ਦੀ ਸਾਫ ਸੁਥਰੀ ਬਹੁਰੰਗੀ ਤੇ ਰਾਗ ਆਸਾ ਦੀ ਮੁੱਢਲੀ ਟੇਕ ਨਾਲ ਸੁਜੇਤਤਾ ਦੀ ਖ਼ੂਬ ਪ੍ਰਸੰਸਾ ਕੀਤੀ । ਜਦ ਮੈਂ ਦੱਸਿਆ ਕਿ ਇਹ ਗੁਰਦੀਪ ਸਿੰਘ ਨੇ ਆਪ ਟੇਪ ਕੀਤੀ ਹੈ ਤਾਂ ਹੱਸ ਕੇ ਬੋਲੇ : ਫਿਰ ਤਾਂ ਇਸ ਨੂੰ ਜੁਰਮਾਨਾ ਕਰਨਾ ਚਾਹੀਦਾ ਹੈ, ਏਨਾ ਸੁੰਦਰ ਰਿਕਾਰਡ ਇਸ ਨੇ ਕਿਵੇਂ ਕਰ ਲਿਆ ।

## ਨੈਰੋਬੀ ਵਿਚ ਕੀ ਹੋ ਗਿਆ

ਨਾਲ ਹੀ ਜ਼ਿਕਰ ਕੀਤਾ : ਨੈਰੋਬੀ ਵਿਚ ਰਾਜ ਪਲਟਾ ਕਰਨ ਦੀ ਕੋਸ਼ਿਸ਼ ਸਮੇਂ ਕਾਫ਼ੀ ਨੁਕਸਾਨ ਤਾਂ ਕਾਲਿਆਂ ਦਾ ਹੋਇਆ ਹੈ । ਬਾਕੀ ਇੱਜ਼ਤਾਂ ਦੀ ਬੇਹੁਰਮਤੀ ਤਾਂ ਹਿੰਦੁਸਤਾਨੀਆਂ ਦੀ ਬਣੀ ਹੋਈ ਹੈ, ਪਰ ਨਾਮਧਾਰੀਆਂ ਤੇ ਸਤਿਗੁਰਾਂ ਦੀ ਕਿਰਪਾ ਹੀ ਰਹੀ ਹੈ, ਇਹਨਾਂ ਦਾ ਜਾਨ ਮਾਲ ਜਾ ਇਸਤਰੀਆਂ ਦੀ ਬੇਪਤੀ ਨਹੀਂ ਹੋਈ । ਹਾਂ ਆਰਪਮੋਈ ਦਾ ਤਖ਼ਤਾ ਉਲਟਾਣ ਸਮੇਂ ਸਵੇਰੇ ਜੁ ਗੋਲਾਬਾਰੀ ਹੋਈ ਸੂਬਾ ਸੋਹਣ ਸਿਘ ਜੀ ਧਰਮਸਾਲਾ ਵਲ ਵਰਨੀ ਕਰਨ ਹਿਤ ਜਾਂਦੇ ਸੜਕ ਉਤੇ ਤਿੰਨ ਘੰਟੇ ਲੰਮੇ ਪਏ ਰਹੇ । ਪਿਛੋਂ ਸ. ਸੁਰਿੰਦਰ ਸਿੰਘ ਸੱਗੂ ਜੁ ਅੱਜ 10 ਵਜੇ ਦੇ ਕਰੀਬ ਭੈਣੀ ਸਾਹਿਬ ਦਰਸ਼ਨਾਂ ਲਈ ਆਇਆ ਸੀ, ਤੋਂ ਸੁਣ ਕੇ ਹਰਭਜਨ ਸਿੰਘ ਸਿਤਾਰ ਨੇ ਦੱਸਿਆ ਕਿ ਗੁਰਦੁਆਰੀਏ ਸੰਤ ਦਿਆਲ ਸਿੰਘ ਦੇ ਲੜਕੇ ਸ. ਗੁਰਦੇਵ ਸਿੰਘ ਹਨੂੰਮਾਨ ਨੂੰ ਚਾਰ ਕਾਲੇ ਮੁੰਡਿਆਂ ਨੇ ਧਰਮਸਾਲਾ ਲਾਗੇ ਘੇਰ ਲਿਆ ਅਜੇ ਇਕ ਮੁੱਕਾ ਹੀ ਮਾਰਿਆ ਸੀ ਕਿ ਸਾਡੇ ਵੀ 12-14 ਜਵਾਨ ਨਿਕਲ ਆਏ ਤੇ ਹੁੜਦੰਗ ਮਚਾਣ ਵਾਲੇ ਨੱਠ ਗਏ ।

## ਦੂਜੇ ਦਾ ਧਿਆਨ

ਉਪਦੇਸ਼ਾਂ ਦਾ ਪਾਠ ਸਤਿਗੁਰੂ ਜੀ ਆਪ ਕਰਦੇ ਹਨ ਟੇਪ ਕੀਤੀਆਂ ਕਾਪੀਆਂ

ਤੋਂ । ਖਜ਼ਾਨਚੀ ਸੰਤ ਪੂਰਬਾ ਅਤੇ ਗੁਰਤੇਜ ਸਿੰਘ ਸੇਵਕ ਤਾਂ ਪਹਿਲਾਂ ਹੀ ਕੋਲ ਸਨ ਸਤਿਗੁਰੂ ਜੀ ਨੇ ਆਪਣੇ ਸਕੱਤਰ ਤਰਸੇਮ ਸਿੰਘ ਨੂੰ ਵੀ ਬੁਲਾ ਲਿਆ। ਉਹ ਆਇਆ ਤਾਂ ਉਸ ਨੂੰ ਕਾਪੀ ਦੇ ਕੇ ਆਪ ਮੂਧੇ ਭਾਰ, ਵਿਛੇ ਹੋਏ ਖੇਸ ਤੇ ਪੈ ਗਏ। ਸੰਤ ਤਰਸੇਮ ਸਿੰਘ ਨੇ ਕਹਿਆ : ਦੀਨ ਦਿਆਲ ਜੀ, ਕਵੀ ਹੁਰਾਂ ਨੂੰ ਕਾਪੀ ਪੜ੍ਹਨ ਨੂੰ ਦੇਈਦੇ ? ਹੁਕਮ ਹੋਇਆ : ਤੂੰ ਪੜ੍ਹ। ਤੈਨੂੰ ਏਸੇ ਲਈ ਸੱਦਿਆ ਹੈ।

ਚਲਦੇ ਪਾਠ ਵਿਚ ਹੀ ਸੰਤ ਕਪੂਰ ਸਿੰਘ ਪਾਠੀ ਅਤੇ ਸੰਤ ਮਨਜਿੰਦਰ ਸਿੰਘ ਨੌਲੜੀ ਆ ਗਏ ਆਗਿਆ ਲੈਣ, ਕਿਤੇ ਜਾਣਾ ਸੀ।

"ਕਿਵੇਂ ਜਾਓਗੇ ?"

"ਮੋਟਰਸਾਈਕਲ ਤੇ ਜੀ।"

"ਏਨਾ ਲੰਮਾ ਸਫ਼ਰ ! ਕਿਥੇ ਹੁਸ਼ਿਆਰਪੁਰ ਹੈ ਅਤੇ ਫਿਰ ਅੱਗੇ ਵੀ।"

"ਦੀਨ ਦਿਆਲ ਜੀ, ਅਗਲੇ ਪ੍ਰਬੰਧ ਵਾਸਤੇ ਹੀ ਮੋਟਰ ਸਾਈਕਲ ਸੋਚਿਆ ਸੀ।"

"ਨਹੀਂ। ਠੀਕ ਨਹੀਂ ਲਗਦਾ ਇੰਜ ਜਾਣਾ। ਹੁਸ਼ਿਆਰਪੁਰ ਤਕ ਬਸ ਤੇ ਜਾਓ। ਹੁਸ਼ਿਆਰਪੁਰ ਤੋਂ ਜਥੇਦਾਰ ਸੁਚੇਤ ਸਿੰਘ ਤੋਂ ਟੈਕਸੀ ਲੈ ਲੈਣੀ। ਕਹਿਣਾ, ਹੁਕਮ ਹੈ। ਨਾ ਮਿਲ ਸਕੇ ਕਿਸੇ ਕਾਰਨ ਤਾਂ ਪੈਸੇ ਖਰਚ ਲੈਣੇ। ਅੱਗੇ ਟੈਕਸੀ ਤੇ ਜਾਣਾ।"

ਇਹ 3-4 ਜਣੇ ਕਿਸੇ ਕੰਮ ਜਾ ਰਹੇ ਸਨ।

## ਸੁਪਨ ਦਰਸ਼ਨਾਂ ਦਾ ਪ੍ਰਭਾਵ

ਅਜੇ ਥੋੜ੍ਹੇ ਸਫ਼ੇ ਹੀ ਪੜ੍ਹੇ ਸਨ ਅਤੇ ਸਤਿਗੁਰੂ ਜੀ ਮੂਧੇ ਮੂਹ ਹੀ ਸੁਣ ਰਹੇ ਸਨ ਕਿ ਸੁਖਦੇਵ ਸਿੰਘ ਜਲੰਧਰੀ 3-4 ਹੋਰ ਸਰੀਰਾਂ ਨਾਲ ਆ ਗਿਆ। ਇਕ ਜੁਆਨ ਤੇ ਭਰਵੇਂ ਜੁੱਸੇ ਵਾਲਾ ਗ਼ੈਰ-ਨਾਮਧਾਰੀ ਵੀ ਸੀ। ਮੱਥਾ ਟੇਕ ਕੇ ਬੈਠੇ ਹੀ ਸਨ ਕਿ ਸਤਿਗੁਰਾਂ ਪੁੱਛਿਆ : ਕਿਵੇਂ ਆਏ ?

"ਇਹਨੂੰ ਭਜਨ ਦੱਸਣਾ ਏ ਜੀ।" ਸੁਖਦੇਵ ਸਿੰਘ ਨੇ ਗ਼ੈਰ-ਨਾਮਧਾਰੀ ਵਲ ਤੱਕਦਿਆਂ ਆਖਿਆ।

ਸਤਿਗੁਰਾਂ ਪੁੱਛਿਆ : ਪ੍ਰੇਰਨਾ ਕਿਵੇਂ ਹੋਈ ?

"ਜੀ ਮੈਨੂੰ ਆਪ ਜੀ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਕਿਹਾ ਸੀ, "ਭੈਣੀ ਸਾਹਿਬ ਆ ਕੇ ਭਜਨ ਲੈ ਲਵੋ" ਲਾਲ ਪੱਗ ਤੇ ਕਾਟਵੀਂ ਦਾੜ੍ਹੀ ਵਾਲੇ ਜਸਵੰਤ ਸਿੰਘ ਨੇ ਆਖਿਆ : ਇਹ ਜਲੰਧਰ ਵਿਚ ਕਿਸੇ ਵਰਕਸ਼ਾਪ ਦਾ ਮਾਲਿਕ ਹੈ। ਸਤਿਗੁਰੂ ਜੀ ਨੇ ਤੁਰਤ ਗੱਲ ਬਦਲ ਲਈ : ਭੇਜੋ ਭਾਈ ਕੰਡਣਪੁਰੀਏ ਨੂੰ। ਕੰਡਣਪੁਰੀਏ ਸ. ਬਹਾਦੁਰ ਸਿੰਘ-ਗੁਰਮੁਖ ਸਿੰਘ ਨੇ ਆ ਮੱਥਾ ਟੇਕਿਆ। ਇਹਨਾਂ ਨੂੰ ਕੱਲ੍ਹ ਤਕ ਏਥੇ ਹੀ ਰਹਿਣ ਦੀ ਆਗਿਆ ਹੋਈ।

ਸੰਤ ਤਰਸੇਮ ਸਿੰਘ ਨੇ ਪੂਰਬੇ ਨੂੰ ਕਹਿ ਕੇ ਜਸਵੰਤ ਸਿੰਘ ਨੂੰ ਭਜਨ ਦਿਵਾ ਦਿੱਤਾ।

## ਪੱਪੂ ਨੂੰ ਕੀ ਹੋਇਆ ?

ਸਤਿਗੁਰੂ ਜੀ ਨੇ ਪੱਪੂ ਸੁਖਵਿੰਦਰ ਸਿੰਘ ਬਾਰੇ ਪੁੱਛਿਆ ਕਿ ਉਹ ਕਿਉਂ ਨਹੀਂ ਆਇਆ ? ਦੋਹਾਂ ਨੂੰ ਹੁਕਮ ਹੋਇਆ : ਸ਼ਨਿੱਚਰ ਨੂੰ ਆ ਗਏ, ਐਤ ਨੂੰ ਘਰ ਰਹੇ, ਸੋਮ ਨੂੰ ਫਿਰ ਬਨਾਰਸ ਪਹੁੰਚ ਗਏ । ਜੇ ਸਮਰੱਥਾ ਕਿਰਾਏ ਦੀ ਨ ਹੋਵੇ ਤਾਂ ਮੈਥੋਂ ਲੈ ਲਿਆ ।

ਕੋਲ ਬੈਠੇ ਬਹਾਦਰ ਸਿੰਘ ਨੂੰ ਤਕਾ ਕੇ ਮੈਨੂੰ ਕਹਿਣ ਲੱਗੇ : ਜਾਣਦੇ ਹੋ ਇਸ ਨੂੰ ?

"ਹਾਂ ਜੀ, ਇਨ੍ਹਾਂ ਨਾਲ ਤਾਂ ਮੇਰੀ ਲੈਲਪੁਰ ਦੀ ਯਾਰੀ ਹੈ !"

"ਤੁਹਾਡੀ ਨਹੀਂ ? ਲੈਲਪੁਰ ਦੀ !"

ਅਤੇ ਅਸੀਂ ਕਨੱਖੀਆਂ ਥਾਣੀਂ ਹੱਸ ਪਏ, ਮੈਂ ਅਤੇ ਸਤਿਗੁਰੂ ਜੀ ।

ਵਕਤ ਬੀਤਣ ਤੇ ਆਇਆ ਤਾਂ ਸਤਿਗੁਰਾਂ ਸੰਤ ਤਰਸੇਮ ਸਿੰਘ ਤੋਂ ਕਾਪੀ ਫੜ ਲਈ : ਹੁਣ ਮੈਂ ਪੜ੍ਹਾਂਗਾ ਭਲਾ । ਕਵੀ ਹੁਰਾਂ ਤੇਰੇ ਵਾਂਗ ਸੁਹਣਾ ਪੜ੍ਹ ਸਕਣਾ ਸੀ ?

## ਸੁਆਦ ਸੁਖ ਨਿਧਾਨ ਦਾ

ਦੋ ਤਿੰਨ ਘੰਟੇ ਪੜ੍ਹ ਕੇ, ਲਾਇਲਪੁਰ ਦੀ ਗੱਲ ਫਿਰ ਅੱਗੇ ਆ ਗਈ । ਸਤਿਗੁਰੂ ਜੀ ਨੇ ਸਾਡੇ ਨਾਲ ਪੁਰਾਣੀ ਗੱਲ ਸਾਂਝੀ ਕੀਤੀ । ਲਾਇਲਪੁਰ ਦੇ ਸੂਬਾ ਕੇਹਰ ਸਿੰਘ ਮੱਲ੍ਹਵਾਲ ਨੇ ਜਦੋਂ ਮਿਲਣਾ ਉਦੋਂ ਹੀ ਕਹਿਣਾ, ਕਦੇ ਮੇਰਾ ਬਣਿਆ ਸੁਖ ਨਿਧਾਨ ਛਕੋ ਤਾਂ ਤੇ ਤੁਹਾਨੂੰ ਪਤਾ ਲਗ ਜਾਊ ਕਿ ਸੁਖ ਨਿਧਾਨ ਕੀ ਹੁੰਦਾ ਹੈ । ਮੈਂ ਕਹਿਣਾ, ਮੈਨੂੰ ਨਹੀਂ ਚੜ੍ਹਦਾ । ਉਸ ਕਹਿਣਾ, ਕਦੇ ਪੀਓਗੇ ਤਾਂ ਜਾਣਾਂਗਾ । ਇਕ ਦਿਨ ਸਬੱਬ ਨਾਲ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਘੋੜਿਆਂ ਦੇ ਕਿਸੇ ਕੰਮ ਮੈਨੂੰ ਲਾਇਲਪੁਰ ਭੇਜਿਆ । ਅੱਗੇ ਸੰਤ ਮੋਹਣ ਸਿੰਘ ਜੀ ਭਾਗੋਵਾਲ ਨੇ ਵਾਹਵਾ ਪ੍ਰੇਮ ਨਾਲ ਧਰਮਸਾਲਾ ਵਿਖੇ ਸੁਖਨਿਧਾਨ ਦੀ ਦੇਗ ਤਿਆਰ ਕੀਤੀ ਹੋਈ ਸੀ । ਮੈਂ ਵੀ ਨਿਸ਼ਾ ਨਾਲ ਛਕ ਲਈ ।

ਘੰਟੇ ਡੇਢ ਘੰਟੇ ਪਿਛੋਂ ਸੂਬਾ ਕੇਹਰ ਸਿੰਘ ਹੁਰੀਂ ਵੀ ਆ ਗਏ । ਉਨ੍ਹਾਂ ਕਿਹਾ : ਅੱਜ ਦੇਗ ਛਕੋ ਜੀ । ਮੈਂ ਕਿਹਾ : ਜ਼ਰੂਰ ! ਬੜੀ ਰੀਝ ਨਾਲ । ਬੋਲੇ : ਜੇ ਘੰਟਾ ਭਰ ਰਗੜਾਈ ਕਰ ਕੇ ਫਿਰ ਪੀਓ ਤਾਂ ਸੁਆਦ ਆ ਜਾਇ । ਮੈਂ ਸੂਬਾ ਕੇਹਰ ਸਿੰਘ ਹੁਰਾਂ ਨੂੰ ਬਿਨਾਂ ਦੱਸੇ ਕਿ ਮੈਂ ਪਹਿਲਾਂ ਵੀ ਸੁਖਨਿਧਾਨ ਛਕਿਆ ਹੋਇਆ ਹੈ, ਜਿੰਨੀ ਉਨ੍ਹਾਂ ਚਾਹੀ ਮੈਂ ਪੀ ਲਈ !

ਜਦੋਂ ਸੂਬਾ ਜੀ ਹੁਰਾਂ ਨੂੰ ਅਮਲ ਆਉਣ ਲੱਗਾ ਤਾਂ ਉਹ ਜ਼ਿਆਦਾ ਪਾਣੀ ਪੀ ਗਏ । ਅੱਗੋਂ ਮੈਨੂੰ ਪੁੱਛਿਓ ਨੇ : ਕਿਉਂ ਜੀ ਮੁੰਡਾ ਖੇਡਣ ਲਗਾ ਹੈ ਕਿ ਨਹੀਂ ? ਮੈਂ ਹੱਸ ਕੇ ਕਿਹਾ : ਮੁੰਡਾ ਤਾਂ ਅਜੇ ਜੰਮਿਆ ਈ ਨਹੀਂ, ਖੇਡਣਾ ਕੀ ਸੀ । ਸਤਿਗੁਰਾਂ ਦੀ ਕਿਰਪਾ ਨਾਲ ਦੋਹਾਂ ਦਾ ਕੋਈ ਵੀ ਅਸਰ ਨ ਹੋਇਆ ।

ਜੇ ਤਰਸੇਮ ਸਿੰਘ ਉਠ ਕੇ ਨਹਿਰ ਤੇ ਜਾਣਾ ਯਾਦ ਨ ਕਰਵਾਂਦੇ ਤਾਂ ਸਾਨੂੰ ਹੋਰ ਸਮਾਂ ਦਰਸ਼ਨ ਸੁਖ ਮਿਲਦਾ ਰਹਿੰਦਾ।

## ਲੁਧਿਆਣੇ ਦੀ ਸੰਗਤ

9.30 ਵਜੇ ਮੈਂ ਅਤੇ ਹਰਭਜਨ ਸਿੰਘ ਸਿਤਾਰ, ਪੰ: ਗੋਪਾਲ ਸਿੰਘ ਹੁਰਾਂ ਨਾਲ ਪ੍ਰਸ਼ਾਦ ਛਕਣ ਜਾ ਰਹੇ ਸਾਂ ਕਿ ਸਾਨੂੰ ਅੱਗੇ ਚੌਂਕ ਵਿਚ ਇਕ ਟ੍ਰੱਕ ਨਾਮਧਾਰੀ ਸੰਗਤ ਨਾਲ ਭਰਿਆ ਮਿਲਿਆ, ਇਸਤਰੀਆਂ ਪੁਰਸ਼, ਬਾਲ ਬਿਰਧ, ਇਹ ਸੰਗਤ ਲੁਧਿਆਣੇ ਦੀ ਹੈ ਜੁ ਹਰ ਹਫ਼ਤੇ ਸੇਵਾ ਲਈ ਆਉਂਦੀ ਹੈ। ਪੁਰਾਣੀ ਕੋਠੀ ਦੇ ਤਾਲਾਬ ਨਾਲ ਦਾ ਹਿੱਸਾ ਸਾਫ਼ ਕੀਤਾ ਜਾ ਰਿਹਾ ਹੈ। ਭੰਗ ਦੇ ਬੂਟੇ, ਚੂਹੜੀ ਸਲੰਟ ਆਦਿ ਪੁੱਟ-ਪੁੱਟ ਕੇ ਟੋਕਰੀਆਂ ਵਿਚ ਪਾ ਸੁੱਟਿਆ ਜਾ ਰਿਹਾ ਹੈ।

## ਭੁੰਤਰ (ਕੁੱਲੂ) ਦੇ ਸਿੱਖ

ਭੁੰਤਰ (ਕੁੱਲੂ) ਤੋਂ ਵੀ ਅੱਜ ਦੋ ਸਿੱਖ ਆਏ ਹਨ। ਸ. ਜਗਦੀਸ਼ ਸਿੰਘ ਸਰਾਫ਼ ਅਤੇ ਸ. ਧਨਵੰਤ ਸਿੰਘ ਸਪੁੱਤਰ ਸ. ਪਿਆਰਾ ਸਿੰਘ ਗੁਰੂ ਕੇ ਦਰਸ਼ਨਾਂ ਹਿਤ ਆਏ। ਸਕੱਤਰ ਸੰਤ ਤਰਸੇਮ ਸਿੰਘ ਨਾਲ ਹੋਈ ਗੱਲਬਾਤ ਤੋਂ ਪਤਾ ਲਗਾ ਕਿ ਗਵਾਲੀਅਰ ਦੇ ਕਿਸੇ ਸਿੰਘ ਦੀ ਲੜਕੀ ਨਾਲ ਧਨਵੰਤ ਸਿੰਘ ਦੇ ਛੋਟੇ ਭਾਈ ਦੀ ਸ਼ਾਦੀ ਲਈ ਮਨਜ਼ੂਰੀ ਚਾਂਹਦੇ ਹਨ। ਇਹਨਾਂ ਨੂੰ ਦਰਸ਼ਨ 12-1 ਵਜੇ ਈ ਹੋਣਗੇ।

ਭੈਣੀ ਸਾਹਿਬ ਵਿਚ ਖਾਸੀ ਰੌਣਕ ਹੈ। ਕੋਈ ਦੋ ਦਰਜਨ ਗ਼ੈਰ-ਨਾਮਧਾਰੀ ਸਿੱਖ ਕਾਰਾਂ ਤੇ ਆ ਕੇ ਹੁਣ ਪੈਦਲ ਸਰਬ ਸਥਾਨਾਂ ਦੇ ਦਰਸ਼ਨ ਕਰ ਰਹੇ ਹਨ। ਗੁਰੂ ਕੇ ਦਰਸ਼ਨਾਂ ਹਿਤ ਨਾਮ ਸਿਮਰਨ ਤਕ ਅਟਕਣਗੇ।

ਵਿਦੇਸ਼ੀ ਪਰਾਹੁਣਿਆਂ 'ਚੋਂ ਅੱਜ ਸ. ਸੁਰਿੰਦਰ ਸਿੰਘ ਸੱਗੂ ਹੀ ਨਜ਼ਰ ਪਿਆ ਹੈ। ਇਹ ਈਸਟ ਅਫ਼ਰੀਕਾ 'ਚੋਂ ਆਇਆ ਹੈ, ਐਲਡੋਰੇਟ ਸ਼ਹਿਰ ਵਿਚ ਨਿਵਾਸ ਰਖਦਾ ਹੈ। ਇਸ ਇੰਜੀਨੀਅਰ ਦੀ ਸਤਿਗੁਰੂ ਜੀ ਪ੍ਰਤੀ ਅਗਾਧ ਸ਼ਰਧਾ ਹੈ। ਇਹ ਆਪਣੀ ਪਤਨੀ ਤੇ ਬੱਚਿਆਂ ਸਮੇਤ ਗੁਰੂ ਦਰਸ਼ਨ ਪਰਸਣ ਆਇਆ ਹੈ। ਭਾਰਤ ਆਇਆਂ ਹਫਤਾ ਹੋ ਗਿਆ ਸੂ। ਦੋ ਹਫ਼ਤੇ ਹੋਰ ਭੈਣਾਂ ਭਰਾਵਾਂ ਨੂੰ ਮਿਲ ਗਿਲ ਕੇ ਵਾਪਸ ਐਲਡੋਰੇਟ ਨੂੰ ਜਾਏਗਾ। ਇਸ ਨੂੰ ਸਾਰੇ ਦਰਸ਼ਨੀਅ ਸਥਾਨਾਂ ਦੇ ਦੀਦਾਰੇ ਕਰਵਾਣ ਨਾਲ ਸ਼੍ਰੀ ਹਰਭਜਨ ਸਿੰਘ ਸਿਤਾਰ ਗਿਆ ਹੈ।

## ਦਰਸ਼ਨਾਂ ਦੇ ਚਾਹਵਾਨ

ਅੱਜ ਜੀਅ ਵਿਚ ਆਉਂਦੀ ਪਈ ਸੀ 12.30 ਵਜੇ ਕੋਠੀ ਜਾ ਕੇ ਦਰਸ਼ਨ ਕਰਨ ਵਾਲਿਆਂ ਦਾ ਨਜ਼ਾਰਾ ਲਵਾਂ, ਪਰ ਆਪਣੇ ਕੰਮਾਂ ਵਿਚ ਹੀ ਉਲਝਿਆ ਰਿਹਾ। ਜੇ 1.30 ਵਜੇ ਮੈਂ ਕੋਠੀ ਦੇ ਅੰਦਰ ਵਲ ਝਾਤ ਮਾਰੀ ਤਾਂ ਸੱਚੇ ਪਾਤਸ਼ਾਹ ਮੋਟੇ ਤਣੇ ਵਾਲੇ ਸਫੈਦੇ ਕੋਲ ਕੁਰਸੀ ਉਤੇ ਬੈਠੇ ਦਿੱਸੇ। ਪਜਾਮਾ ਤੇੜ ਨਹੀਂ ਸੀ, ਦਸਤਾਰਾ

ਕੁਰਤਾ ਸੁੱਚੇ ਬਸਤਰ ਸਨ । ਆਪ ਜੀ ਦੇ ਸਾਹਵੇਂ ਇਕਦਮ ਹਾਕੀ ਕੋਚ ਸ. ਗੁਰਦਿਆਲ ਸਿੰਘ, ਸੰਤ ਗੁਰਮੁਖ ਸਿੰਘ ਰਹਿਬਰ ਸਤਿਗੁਰੂ ਹਰੀ ਸਿੰਘ ਵਿਦਿਆਲਾ ਦੀ ਹਾਕੀ ਟੀਮ ਦੀ ਰਿਪੋਰਟ ਸੁਣਾ ਰਹੇ ਸਨ । ਸਤਿਗੁਰੂ ਜੀ ਦੇ ਪਿਛਲੇ ਪਾਸੇ ਇਕ ਚੱਕਰ ਵਿਚ ਦਿੱਲੀ ਦੇ ਸਿੱਖ ਸ਼ੋਭਾ ਪਾ ਰਹੇ ਸਨ । ਸ. ਜੁਗਿੰਦਰ ਸਿੰਘ ਜੋ ਸਨ ਹਰੀ ਨਗਰ ਵਾਲੇ, ਇਹਨਾਂ ਦੇ ਪਿਤਾ ਸੰਤ ਹਰਨਾਮ ਸਿੰਘ ਫ਼ੱਡੀਆਂ ਵਾਲੇ, ਸੰਤ ਕਰਤਾਰ ਸਿੰਘ ਕਾਣੀ ਵਾਲੇ, ਗਿਆਨੀ ਜਸਵੰਤ ਸਿੰਘ ਦੋਵੇਂ ਹੀ ਰਾਜੌਰੀ ਗਾਰਡਨ ਆਦਿ । ਭੁੰਤਰ ਦੇ ਸ. ਜਗਦੀਸ਼ ਸਿੰਘ ਸਰਾਫ਼, ਸ. ਧਨਵੰਤ ਸਿੰਘ । ਸਤਿਗੁਰੂ ਜੀ ਦੇ ਨਜ਼ਦੀਕ ਹੀ ਕੁਝ ਸਿੰਘ ਚੰਡੀਗੜ੍ਹੋਂ ਸਨ । ਕੁਝ ਸਿੰਘ ਲੁਧਿਆਣਿਓਂ ਵੀ ਸਨ ।

ਜੋ ਕੁਝ ਸ. ਗੁਰਦਿਆਲ ਸਿੰਘ ਅਤੇ ਗੁਰਮੁਖ ਸਿੰਘ ਰਹਿਬਰ ਨੇ ਸ੍ਰੀ ਸਤਿਗੁਰੂ ਜੀ ਨੂੰ ਰੀਪੋਰਟ ਕੀਤਾ ਉਸ ਦਾ ਤੱਤ ਇਹ ਹੈ :

## ਰੀਪੋਰਟ ਹਾਕੀ ਟੀਮ ਦੀ

ਨਾਮਧਾਰੀ ਬੱਚਿਆਂ ਦੀ ਹਾਕੀ ਟੀਮ ਪਿਛਲੇ ਛੇ ਕੁ ਦਿਨਾਂ ਦੀ ਜਲੰਧਰ ਗਈ ਹੋਈ ਸੀ । ਹਾਕੀ ਟੀਮ ਨੇ ਲਾਇਲਪੁਰ ਖਾਲਸਾ ਕਾਲਿਜ ਜਲੰਧਰ ਦੀ ਟੀਮ ਨੂੰ ਦੋ ਗੋਲ ਜ਼ੀਰੋ ਪੁਆਇੰਟ ਤੇ ਜਿੱਤਿਆ ਹੈ । ਮੈਚ ਜਲੰਧਰ ਵਿਚ ਹੀ 17.8.82 ਨੂੰ ਹੋਇਆ । 18.8.82 ਨੂੰ ਪੰਜਾਬ ਪੁਲਿਸ ਨਾਲ ਮੈਚ ਖੇਡਿਆ ਗਿਆ । ਸਖ਼ਤ ਮੁਕਾਬਲੇ ਵਿਚ 4-2 ਉਤੇ ਹਾਰੇ । 19.8.82 ਨੂੰ ਸਿਗਨਲ ਹਾਕੀ ਮੁਕਾਬਲੇ ਵਿਚ ਆ ਕੇ 2-0 ਤੇ ਜਿੱਤੀ ਸਾਡੀ ਟੀਮ । ਸਤਿਗੁਰੂ ਜੀ ਇਹਨਾਂ ਨੂੰ ਸਮਝਾ ਰਹੇ ਸਨ ਕਿ ਜਿੱਤਣਾ ਜਾਂ ਹਾਰਨਾ ਇਕ ਧਿਰ ਲਈ ਜ਼ਰੂਰੀ ਜਾਂ ਕਹਿ ਲਉ ਕੁਦਰਤੀ ਹੈ ਪਰ ਅਸਲੀ ਤਾਂ ਕੋਈ ਓਦੋਂ ਹੀ ਹਾਰਦਾ ਹੈ ਜਦੋਂ ਮਨ ਹਾਰ ਬਹੇ ਜਾਂ ਧਰਮ ਹਾਰ ਬਹੇ ।

## ਸ. ਗੁਰਦੇਵ ਸਿੰਘ ਪਟਵਾਰੀ ਤੋਂ

ਮੈਂ ਅੱਜ ਕਥਾ ਜਾਂ ਨਿੱਤਨੇਮ ਸਮੇਂ ਹਜ਼ੂਰੀ ਵਿਚ ਨਹੀਂ ਗਿਆ । ਮੈਨੂੰ, ਮੇਰੇ ਕੰਮ ਦਾ ਇਕ ਪੁਰਾਣਾ ਮਿੱਤਰ ਗੁਰਦੇਵ ਸਿੰਘ ਪਟਵਾਰੀ ਮਿਲ ਗਿਆ ਸੀ । ਗੁਰਦੇਵ ਸਿੰਘ ਉਨ੍ਹਾਂ ਦਿਨਾਂ ਵਿਚ ਬੜੀ ਤਹਿਦਿਲੀ ਨਾਲ ਜੀਵਨ ਨਗਰ ਇਲਾਕੇ ਵਿਚ ਸ. ਅਵਤਾਰ ਸਿੰਘ ਨਾਲ ਕੰਮ ਕਰਵਾ ਰਿਹਾ ਸੀ, ਜਿਨ੍ਹਾਂ ਦਿਨਾਂ ਵਿਚ ਕੈਰੋਂ ਸ਼ਾਹੀ ਦਾ ਪ੍ਰਕੋਪ ਗਰੂਕਿਆਂ ਅਤੇ ਨਾਮਧਾਰੀਆਂ ਉਤੇ ਬਰਾਬਰ ਸੀ ।

ਪਟਵਾਰੀ ਗੁਰਦੇਵ ਸਿੰਘ ਤੋਂ ਜੀਵਨ ਨਗਰ ਏਰੀਏ ਦੀ ਅਲਾਟਮੈਂਟ ਬਾਰੇ ਤਾਂ ਫੇਰ ਕਦੇ ਤੇ ਜਾਣਕਾਰੀ ਛੱਡ ਕੇ ਅੱਜ ਮੈਂ ਮੌਜੂਦਾ ਕੇਸਾਂ ਬਾਰੇ ਵਾਕਫ਼ੀ ਲਈ ।

ਸ. ਗੁਰਦੇਵ ਸਿੰਘ ਸਰਸਾ ਵਿਚ ਵਧੀਆ ਕੋਠੀ ਅਤੇ ਟ੍ਰੱਕਾਂ ਦਾ ਕੰਮ ਛੱਡ ਕੇ, ਸਤਿਗੁਰਾਂ ਦਾ ਬਚਨ ਮੰਨ ਕੇ ਸਾਲ ਭਰ ਦਾ ਭੈਣੀ ਸਾਹਿਬ ਆਇਆ ਹੋਇਆ ਹੈ । ਰਿਹਾਇਸ਼ ਇਹ ਲੁਧਿਆਣੇ ਲੈ ਆਇਆ ਹੈ । ਰੋਜ਼ ਇਕ ਵਾਰ ਸ਼ਾਮਾਂ ਨੂੰ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਨੂੰ ਸਾਰੇ ਦਿਨ ਦੀਆਂ ਸਰਗਰਮੀਆਂ ਦੀ ਰੀਪੋਰਟ

ਕਰ ਕੇ, ਲੋੜੀਂਦੀ ਅਗਵਾਈ ਲੈ ਕੇ ਜਾਂਦਾ ਹੈ। ਇਹ ਰੋਜ਼ਾਨਾ 4 ਵਜੇ ਸਵੇਰੇ ਉਠ, ਇਸ਼ਨਾਨ ਪਾਣੀ ਕਰ, ਇਕ ਘੰਟਾ ਨਾਮ ਸਿਮਰਨ ਵੀ ਕਰਦਾ ਹੈ। ਗੁਰਦੇਵ ਸਿੰਘ ਤੋਂ ਪੁੱਛੀਆਂ ਵਿਸਥਾਰਤ ਗੱਲਾਂ ਦੀ ਸੰਖੇਪ ਰੀਪੋਰਟ ਇਸ ਪਰਕਾਰ ਹੈ।

ਢੋਲੇਵਾਲ, ਲੁਧਿਆਣਾ ਦੀ ਇਕ ਮਾਈ ਨੇ ਕਰੀਬ 30-32 ਏਕੜ ਜ਼ਮੀਨ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕੀ। ਇਸ ਵਿਚੋਂ 7 ਏਕੜ ਰਕਬਾ ਸਰਕਾਰ ਨੇ ਇਕਵਾਇਰ ਕੀਤਾ। 1955 ਤੋਂ ਉਸ ਰਕਬੇ ਦਾ ਅਜੇ ਤਕ ਕੋਈ ਮੁਆਵਜ਼ਾ ਨਹੀਂ ਮਿਲਿਆ। ਹੁਣ ਸ੍ਰੀ ਪਟਵਾਰੀ ਦੀ ਪਹਿਲਕਦਮੀ ਨਾਲ ਸ. ਗੁਰਦੇਵ ਸਿੰਘ ਮਦਾਰ, ਸ. ਕਪੂਰ ਸਿੰਘ ਅਤੇ ਸ. ਸੁਰਿੰਦਰ ਸਿੰਘ ਲੁਧਿਆਣਾ ਨੇ ਕਾਗਜ਼ ਕਢਵਾਏ, ਡੀ. ਸੀ. ਨੇ ਕਾਗਜ਼ ਵੇਖ ਕੇ ਜ਼ਮੀਨ ਦੇ ਵੱਟੇ ਜ਼ਮੀਨ ਦੇਣੀ ਪਰਵਾਨ ਕਰ ਲਈ ਹੈ, ਪਰ ਕੱਟ ਲਾ ਕੇ 7 ਏਕੜ ਦੀ ਥਾਂ 5 ਏਕੜ। ਇਹ ਕੇਸ ਤਾਂ ਏਥੇਂ ਤਕ ਮੁੱਕ ਗਿਆ ਹੈ। ਹੁਣ ਜਗਹ ਵਿਖਾਣੀ ਹੈ ਸਰਕਾਰ ਨੇ।

ਲੁਧਿਆਣੇ ਦੀ ਪ੍ਰਤਾਪ ਨਗਰ ਕਾਲੋਨੀ ਵਿਚ ਧਰਮਸਾਲਾ ਦੇ ਨਾਂ ਤੇ ਛੱਡੀ ਹੋਈ ਜ਼ਮੀਨ ਤੇ ਸਰਵਣ ਸਿੰਘ ਨੇ ਆਪਣੇ ਜੁਆਈ ਨੂੰ ਕਬਜ਼ਾ ਕਰਵਾ ਦਿੱਤਾ। ਇਹਦੇ ਵਾਸਤੇ ਪੁਲਿਸ ਨਾਲ ਮਿਲ ਕੇ ਸਰਵਣ ਸਿੰਘ ਦੇ ਜੁਆਈ ਨੇ ਸਾਡੇ ਤੇ ਦਫ਼ਾ 45 ਲਗਵਾ ਦਿੱਤੀ ਸੀ। ਪਟਵਾਰੀ ਗੁਰਦੇਵ ਸਿੰਘ ਹੁਰਾਂ ਜਤਨ ਕਰ ਕੇ ਇਹ ਕੇਸ ਜਿੱਤਿਆ ਹੈ।

## ਸ਼ਾਮ ਦਾ ਦੀਵਾਨ, ਚਹੁੰ ਪਾਠਾਂ ਦੇ ਭੋਗ

ਸਤਿਗੁਰੂ ਜੀ ਦੋ ਵਜੇ ਦੇ ਦੀਵਾਨ ਵਿਚ ਦਰਸ਼ਨ ਦੇ ਰਹੇ ਸਨ। ਸ੍ਰੀ ਦੀਦਾਰ ਸਿੰਘ ਅਤੇ ਸੰਤ ਦਰਸ਼ਨ ਸਿੰਘ ਕਥਾ ਕਰ ਰਹੇ ਸਨ।

ਮੈਂ 3.35 ਤੇ ਦੀਵਾਨ ਵਿਚ ਪੁੱਜਾ। ਮਾ: ਦਰਸ਼ਨ ਸਿੰਘ ਅਤੇ ਸੰਤ ਸਨਖਤਰਾ ਆਦਿ ਸੱਜਣ 4 ਸਾਧਾਰਣ ਪਾਠਾਂ ਦਾ ਭੋਗ ਪਾ ਰਹੇ ਸਨ। ਅੱਜ ਸੰਗਤ ਦੀ ਹਾਜ਼ਰੀ 500 ਦਾ ਅੰਕੜਾ ਟੱਪੀ ਹੋਈ ਸੀ। ਸਵਰਗਵਾਸੀ ਸੰਤ ਝੰਡਾ ਸਿੰਘ ਜਾਜਨ ਵਾਲਿਆਂ ਦੀ ਸੁਪਤਨੀ ਬੀਬੀ ਬਸੰਤ ਕੌਰ ਦਾ ਭੋਗ ਪੈ ਰਿਹਾ ਹੈ। ਬੀਬੀ ਜੀ ਦਾ ਲੜਕਾ ਸੰਤ ਬਾਵਾ ਸਿੰਘ ਜੁ ਪਹਿਲਾਂ ਦਿੱਲੀ ਅਤੇ ਅੱਜਕੱਲ੍ਹ ਲੁਧਿਆਣੇ ਦਾ ਵਸਨੀਕ ਹੈ, ਮਾਤਾ ਜੀ ਨਮਿਤ ਮਾਇਆ, ਬਰਤਨ, ਬਸਤਰ ਤੇ ਬਿਸਤਰ ਰਖੀ ਬੈਠੇ ਸਨ। ਸੰਤ ਪੂਰਬਾ ਨੇ ਅਰਦਾਸ ਕੀਤੀ ਤਾਂ ਮਾਲੂਮ ਹੋਇਆ :

1 ਪਾਠ ਸ. ਜਤਿੰਦਰ ਸਿੰਘ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ
1 ਪਾਠ ਸ. ਅਜੀਤ ਸਿੰਘ ਵਲੋਂ ਮਨੋਕਾਮਨਾ ਪੂਰਨ ਹਿਤ
1 ਪਾਠ ਸੰਤ ਅਰਜਨ ਸਿੰਘ ਨਮਿਤ
1 ਪਾਠ ਮਾਤਾ ਬਸੰਤ ਕੌਰ ਦੇ ਨਮਿਤ।

## ਭਾਈ ਭਜਨਾ ਸਿੰਘ ਵਲੋਂ ਕੀਰਤਨ

ਸੰਤ ਕਸ਼ਮੀਰ ਸਿੰਘ ਨੇ ਅਰਦਾਸ ਹੁੰਦੇ ਹੀ ਰਾਗੀਆਂ ਦੇ ਅੱਗੇ ਇਕ ਹੋਰ ਸਫ਼

ਵਿਛਾ ਦਿੱਤੀ। ਉਪਰ ਚੱਦਰ ਵਿਛ ਗਈ। ਭਾਈ ਭਜਨਾ ਸਿੰਘ ਹੁਰੀਂ ਕੀਰਤਨ ਕਰਨ ਵਾਸਤੇ ਆ ਬੈਠੇ। ਇਹ ਕੱਲ੍ਹ ਦੇ ਅਰਜ਼ਾਂ ਕਰ ਰਹੇ ਸਨ। ਇਹਨਾਂ ਰਾਗ ਬਰਵੇ ਵਿਚ ਸ਼ਬਦ ਗੈਵਿਆਂ : ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ। ਇਹ ਚੌਤਾਲਾ ਸੀ। ਦੂਜਾ ਸ਼ਬਦ ਸੀ : ਅਸਤ ਉਦੋਤਿ ਭਏ ਉਠਿ ਚਲੇ...ਜਿਉ ਜਿਉ ਅਉਧਿ ਵਿਹਾਣੀਆ।

ਸਤਿਗੁਰੂ ਜੀ ਨੇ ਵੀ ਆਪਣੀ ਅਗਵਾਈ ਵਿਚ ਇਕ ਸ਼ਬਦ ਪੜ੍ਹਿਆ, ਸੰਤ ਦਰਸ਼ਨ ਸਿੰਘ, ਘੁੱਲਾ ਅਤੇ ਪਿੰਕੀ ਸੁਖਵਿੰਦਰ ਸਿੰਘ ਨਾਲ।

## ਠੇਕੇਦਾਰ ਸੰਤੋਖ ਸਿੰਘ

ਅਰਦਾਸ ਹੋਈ ਤਾਂ ਟੇਢੀਆਂ ਪੱਗਾਂ ਵਾਲਿਆਂ ਚੋਂ ਭਾਰੀ ਭਰਕਮ, ਉੱਚੇ ਲੰਮੇ ਕੱਦ ਦਾ ਸ. ਸੰਤੋਖ ਸਿੰਘ ਠੇਕੇਦਾਰ, ਚੰਡੀਗੜ੍ਹ ਦੀ ਸੰਗਤ ਚੋਂ ਉਠ ਕੇ ਸਤਿਗੁਰੂ ਜੀ ਵੱਲੇ ਆਇਆ। ਸਤਿਗੁਰਾਂ ਫ਼ਰਮਾਇਆ : ਸੰਤੋਖ ਸਿੰਘਾ, ਸਾਧ ਸੰਗਤ ਵਿਚ ਆਉਣ ਜਾਣ ਘੱਟ ਹੋ ਜਾਣ ਕਰ ਕੇ ਹੀ ਤੈਨੂੰ ਅਰਦਾਸ ਸਮੇਂ ਹੱਥ ਜੋੜਨੇ ਭੁਲ ਗਏ। ਅਰਦਾਸ ਸਮੇਂ ਕਲਿੰਘੜੀ ਪਾ ਕੇ ਅਗੇ ਹੱਥ ਲਟਕਾ ਛਡਣੇ ਗੁਰਮਤ ਨਹੀਂ। ਸਾਧ ਸੰਗਤ ਵਿਚ, ਸਤਿਗੁਰੂ ਅਗੇ ਦੋਵੇਂ ਹੱਥ ਜੋੜਨ ਦਾ ਤਰੀਕਾ ਇਹ ਹੈ। ਸਤਿਗੁਰੂ ਜੀ ਨੇ ਆਪਣੇ ਦੋਵੇਂ ਹੱਥ ਜੋੜ ਕੇ ਵਿਖਾਏ। ਸੰਤੋਖ ਸਿੰਘ ਦੇ ਬਹਾਨੇ ਦੋ ਮਿੰਟ ਬਚਨ ਬਿਲਾਸ ਕਰ ਕੇ ਸਭਨਾਂ ਨੂੰ ਸੁਚੇਤ ਕਰ ਦਿੱਤਾ।

ਇਕ ਹੋਰ ਜਵਾਨ ਸ. ਭੁਪਿੰਦਰ ਸਿੰਘ ਹੁਸ਼ਿਆਰਪੁਰ ਅਗੇ ਵਧਿਆ। ਉਸ ਨੇ ਸ੍ਰੀ ਸਤਿਗੁਰੂ ਜੀ ਨੂੰ ਭਜਨ ਲੈਣ ਦੀ ਬਿਨੈ ਕੀਤੀ। ਪੂਰਬੇ ਨੂੰ ਹੁਕਮ ਹੋਇਆ ਭਜਨ ਵੀ ਦੱਸੇ ਤੇ ਤਰੀਕਾ ਵੀ ਨਾਲ ਦੱਸੇ।

ਅੱਜ ਗੁਰੂ ਕਾ ਵੈਦ, ਗੁਰਦੇਵ ਸਿੰਘ ਸੰਤ ਨਗਰ, ਮੁਸਤਕਿਲ ਰਿਹਾਇਸ਼ ਲਈ ਭੈਣੀ ਸਾਹਿਬ ਆਇਆ ਹੈ।

## ਇਸਤਰੀ ਸੰਗਤ ਨੂੰ ਹੁਕਮ

ਰਾਤੀਂ 8 ਵਜੇ ਭੈਣੀ ਸਾਹਿਬ ਵਾਲੀਆਂ ਸਾਰੀਆਂ ਇਸਤਰੀਆਂ ਨੂੰ ਕੋਠੀ (ਨਵੀਂ) ਸੱਦਿਆ ਗਿਆ। ਬੀਬੀਆਂ ਉੱਚੇ ਥੜੇ ਤੇ ਬੈਠੀਆਂ ਸਨ। ਸਤਿਗੁਰੂ ਜੀ ਲਈ ਛੋਟੀਆਂ ਲੱਤਾਂ ਵਾਲਾ ਬੈਂਚ ਵਿਛਿਆ ਹੋਇਆ ਸੀ। ਸਤਿਗੁਰੂ ਜੀ ਨੇ ਏਥੇ ਵੱਖ ਵੱਖ ਕੰਮਾਂ ਦੀਆਂ ਡਿਊਟੀਆਂ ਲਾਈਆਂ ਹੋਈਆਂ ਸਨ। ਕੰਮ ਸਨ : ਬਹੁਕਰ ਫੇਰਨੀ, ਗੋਹਾ ਕੂੜਾ ਕਰਨਾ, ਸਬਜ਼ੀਆਂ ਕੱਟਣੀਆਂ, ਦਾਲਾਂ ਛਾਂਟਣੀਆਂ, ਕਣਕ ਸਾਫ਼ ਕਰਨੀ, ਕਪੜੇ ਸਿਊਣੇ ਆਦਿ।

## 23 ਅਗਸਤ 1982, ਸੋਮਵਾਰ
## ਸ਼੍ਰੀ ਭੈਣੀ ਸਾਹਿਬ

### ਮਾਲਿਸ਼ ਅਤੇ ਸੰਸ਼ੋਧਨ ਨਾਲੋ ਨਾਲ

ਆਸਾ ਦੀ ਵਾਰ ਸਦਾ ਵਾਂਗ ਹਰੀ ਮੰਦਰ ਅਤੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਲਗੀ। 6 ਵਜੇ ਭੋਗ ਪੈ ਗਿਆ। ਅੱਧੇ ਘੰਟੇ ਬਾਅਦ ਆਸਮਾਨ ਨੇ ਹੱਸਦੇ ਹੱਸਦਿਆਂ, ਅਰਥਾਤ ਇਕ ਪਾਸੇ ਸੂਰਜ ਦਰਸ਼ਨ ਹੁੰਦਿਆਂ, ਦੂਜੇ ਪਾਸੇ ਜ਼ਬਰਦਸਤ ਬਰਸਾਤ ਕਰ ਕੇ ਮਿੰਟਾਂ ਵਿਚ ਜਲ-ਥਲ ਕਰ ਦਿੱਤਾ। ਅਸੀਂ 7 ਵਜੇ ਦਰਸ਼ਨ ਕਰਨ ਵਾਲੇ, ਮੀਂਹ ਵਿਚ ਭਿੱਜ ਕੇ ਹੀ ਗੁਰੂ ਚਰਨਾਂ ਵਿਚ ਹਾਜ਼ਰ ਹੋਏ, ਪੰਡਿਤ ਗੋਪਾਲ ਸਿੰਘ, ਗਿਆਨੀ ਮੇਹਰ ਸਿੰਘ ਕਾਨਪੁਰੀ ਅਤੇ ਮੈਂ। ਬੰਦਾ ਭੇਜ ਕੇ ਦੀਨ ਦਿਆਲ ਨੇ ਆਪਣੇ ਸਕੱਤਰ ਤਰਸੇਮ ਸਿੰਘ ਨੂੰ ਬੁਲਵਾ ਲਿਆ ਅਤੇ ਟੇਪ-ਉਪਦੇਸ਼ਾਂ ਦਾ ਖਰੜਾ ਉਸ ਤੋਂ ਪੜ੍ਹਵਾਣਾ ਸ਼ੁਰੂ ਕਰ ਦਿੱਤਾ।

ਕੱਲੂ ਦੇ ਸੰਤ ਜਗਤਾਰ ਸਿੰਘ ਜੀ-ਬੀਬਾ ਜੀ ਪਨਿਹਾਰੀ ਚਲੇ ਗਏ ਹੋਣ ਕਰ ਕੇ ਅੱਜ ਦੀ ਮਾਲਿਸ਼ ਸੇਵਕ ਬਲਦੇਵ ਸਿੰਘ ਅਤੇ ਸੰਤ ਗੁਰਮੁਖ ਸਿੰਘ ਡਰਾਈਵਰ ਨੇ ਕੀਤੀ।

ਸਾਥੋਂ ਪਹਿਲਾਂ ਆਪ ਜੀ ਨੇ ਨਿੱਤ ਵਾਂਗ 6 ਤੋਂ 7 ਤਕ ਸ੍ਰੀ ਸੁਰਜੀਤ ਸਿੰਘ ਦਾ ਸਾਰੰਗੀ ਵਾਦਨ ਸਰਵਣ ਕੀਤਾ। ਅੱਜ ਪਿੰਕੀ ਨਹੀਂ ਆਇਆ।

### ਡੈਂਟਲ ਸਰਜਨ

ਉਪਦੇਸ਼ਾਂ ਦਾ ਖਰੜਾ ਵਾਚਦਿਆਂ ਸੰਤ ਮਹਿੰਦਰ ਸਿੰਘ ਪੂਰਬਾ ਨੇ ਲੁਧਿਆਣੇ ਸਤਿਗੁਰੂ ਜੀ ਦੇ ਡੈਂਟਲ ਸਰਜਨ ਡਾ: ਰਾਜ ਵੋਹਰਾ ਨਾਲ ਫੋਨ ਤੇ ਵਕਤ ਮੁਕਰਰ ਕੀਤਾ। ਪੂਰਬਾ ਨੇ ਸਤਿਗੁਰੂ ਜੀ ਨੂੰ ਦੱਸਿਆ : ਡਾ: ਰਾਜ ਵੋਹਰਾ ਨੇ ਅੱਜ ਹੀ ਸਵੇਰੇ 8.30 ਵਜੇ ਦਾ ਸਮਾਂ ਸਾਨੂੰ ਦੇ ਦਿੱਤਾ ਹੈ। ਸੰਤ ਗੁਰਮੁਖ ਸਿੰਘ ਡਰਾਈਵਰ ਨੂੰ ਪੀ. ਜੇ. ਕਿਊ. 1 ਸਮੇਤ ਤਿਆਰ ਰਹਿਣ ਲਈ ਕਿਹਾ ਗਿਆ।

ਪਾਠ ਕਰਦੇ ਸੁਣਦਿਆਂ ਸ੍ਰੀ ਸਤਿਗੁਰੂ ਜੀ ਦੇ ਇਸ਼ਾਰੇ ਤੋਂ ਪਤਾ ਲਗਾ ਜਿਵੇਂ ਸੰਤ ਪੂਰਬਾ ਦੀ ਅਤੇ ਸੇਵਕ ਬਲਦੇਵ ਸਿੰਘ ਜੌੜਕੀਆਂ ਦਾ ਪਰਸਪਰ ਬੋਲ ਬਾਣੀ ਬੰਦ ਹੈ।

ਕੰਡਣਪੁਰ (ਸਰਸਾ) ਦੇ ਸ. ਦਰਸ਼ਨ ਸਿੰਘ ਦਾ ਭਤੀਜਾ ਸ. ਜੁਗਿੰਦਰ ਸਿੰਘ ਸਿੱਧੀ ਦਸਤਾਰ, ਲੰਮੀ ਦਾੜ੍ਹੀ ਖੋਲ੍ਹ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਓਧਰੋਂ ਸਤਿਗੁਰੂ ਜੀ ਨੇ ਠੇਕੇਦਾਰ ਸੰਤੋਖ ਸਿੰਘ ਚੰਡੀਗੜ੍ਹੀਏ ਨੂੰ ਬੁਲਵਾ ਲਿਆ। ਕੋਈ ਤਨਾਜ਼ਾ ਸੀ, ਪਰਸਪਰ ਨਿਪਟਾਰਾ ਕੀਤਾ।

### 3 ਪਾਠਾਂ ਦੇ ਭੋਗ

2 ਵਜੇ ਸਤਿਗੁਰੂ ਜੀ ਨੇ ਕਥਾ ਸਮੇਂ ਦਰਸ਼ਨ ਦਿੱਤੇ। ਮੈਂ 3.45 ਤੇ ਦੀਵਾਨ

ਵਿਚ ਗਿਆ। ਸਤਿਗੁਰੂ ਜੀ ਦੇ ਦੇਕਾਰਾ ਆਉਣ ਤੋਂ ਪਹਿਲੋਂ 3 ਪਾਠਾਂ ਦੇ ਭੋਗ ਪੈ ਚੁੱਕੇ ਸਨ। ਇਕ ਮਰਗ ਦਾ ਸੀ, ਸੰਤ ਕਿਰਪਾਲ ਸਿੰਘ ਨਮਿਤ ਇਹਦੇ ਮਾਇਆ, ਬਰਤਨ, ਬਸਤਰ, ਬਿਸਤਰ ਭੇਟਾ ਹੋ ਚੁੱਕੇ ਸਨ। ਦੂਜਾ ਪਾਠ ਸੰਤ ਚਰਨ ਸਿੰਘ ਦੀ ਦੇਹ ਅਰੋਗਤਾ ਨਮਿਤ ਸੀ ਅਤੇ ਤੀਜਾ ਸ. ਬਲਜੀਤ ਸਿੰਘ ਦੀ ਭਾਵਨਾ ਪੂਰੀ ਕਰਨ ਵਾਸਤੇ ਸੀ।

ਅੱਜ ਭੋਗ ਅਤੇ ਨਿਤਨੇਮ ਦੀ ਅਰਦਾਸ ਤਾਂ ਸੰਤ ਬਲਕਾਰ ਸਿੰਘ ਨੇ ਕੀਤੀ ਪਰ ਕੀਰਤਨ ਆਦਿ ਪਿਛੋਂ ਪੂਰੀ ਸਮਾਪਤੀ ਦੀ ਅਰਦਾਸ ਸੰਤ ਮਹਿੰਦਰ ਸਿੰਘ ਪੂਰਬਾ ਨੇ ਕੀਤੀ।

## ਰੱਖਿਆ ਹੋ ਗਈ

ਕੱਲ੍ਹ ਦਾ ਅੰਮ੍ਰਿਤਸਰੀਆਂ ਦਾ ਖੂਹ (ਸਰਸਾ) ਤੋਂ ਸੰਤ ਹਰਭਜਨ ਸਿੰਘ ਚੀਮਾ ਆਇਆ ਹੋਇਆ ਹੈ। ਕਿਸੇ ਸਾਥੀ ਨਾਲ ਗੁਰੂ ਕੇ ਦਰਸ਼ਨਾਂ ਹਿਤ ਆਇਆ ਹੋਇਆ ਹੈ। ਕਹਿੰਦਾ ਹੈ: ਬੁਲਾਇਆ ਗਿਆ ਹਾਂ। ਸਰੀਰ ਬੜਾ ਕਮਜ਼ੋਰ ਹੈ। 3-4 ਅਗਸਤ ਦੇ ਦਿਨੀਂ ਦਵਾਈ ਛਿੜਕਦਿਆਂ ਬੇਹੋਸ਼ ਹੋ ਗਿਆ ਸਾਂ। ਇਕ ਭਈਆ ਤਾਂ ਮਰ ਹੀ ਗਿਆ। ਪਰ ਬਹੁਤ ਖਰਚ ਤੇ ਖੇਚਲ ਹੋ ਕੇ ਮੈਂ ਬਚ ਰਿਹਾ ਹਾਂ। ਸ਼ਾਇਦ ਦੀਨ ਦਿਆਲ ਜੀ ਨੇ ਏਸੇ ਹਿਤ ਬੁਲਾਇਆ ਹੋਵੇ।

## ਨਾ ਜਾਣਕਾਰ ਜਵਾਨ

ਦੀਵਾਨ ਸਮੇਂ ਅੱਜ ਦੋ ਆਦਮੀ, ਇਕ ਤਾਂ ਨਾਮਧਾਰੀਆਂ ਵਰਗਾ ਕੁਰਤਾ ਪਜਾਮਾ ਪਾਈ, ਸਿਰ ਤੇ ਬਾਬਾ ਨੰਦ ਸਿੰਘ ਦੇ ਚੇਲਿਆਂ ਵਾਂਗ ਸਿੱਧੇ ਪੇਚਾਂ ਵਾਲੀ ਦਸਤਾਰ ਸਜਾਈ, ਦੂਜਾ ਜਵਾਨ ਸਿਰ ਤੇ ਨੀਲੀ ਪੱਗ ਬੰਨ੍ਹੀ, ਤਿੰਨ ਫੁਟੀ ਕਿਰਪਾਨ ਲੈ ਕੇ ਦੀਵਾਨ ਵਿਚ ਆਏ। ਉਹ ਹਥਿਆਰ ਇਕ ਦੂਜੇ ਨੂੰ ਫੜਾ, ਨਮਸਕਾਰ ਕਰਨ ਹਿਤ ਅਗੇ ਆਏ ਅਤੇ ਸਤਿਗੁਰੂ ਜੀ ਨੂੰ ਰੁਪੈ ਰਖ ਕੇ ਨਮਸਕਾਰ ਕੀਤੀ। ਇਹ ਦੋਵੇਂ ਜਵਾਨ ਸਾਡੀ ਮਰਿਆਦਾ ਤੋਂ ਨਾ ਜਾਣਕਾਰ ਸਨ।

## ਤੀਜਾ ਪਟਕਾ ਕਿਉਂ ?

ਸਤਿਗੁਰੂ ਜੀ ਦੇ ਆਸਣ ਤੇ ਪਹਿਲਾਂ ਦੋਹੀਂ ਪਾਸੀਂ ਦੋ ਚਿੱਟੇ ਪਟਕੇ ਰਖੇ ਹੁੰਦੇ ਸਨ, ਅੱਜ ਕਿਸੇ ਨੇ ਆਸਣ ਦੇ ਸਾਹਮਣੇ ਵੀ ਇਕ ਪਟਕਾ ਵਿਛਾ ਦਿੱਤਾ। ਸਤਿਗੁਰੂ ਜੀ ਨੇ ਪੂਰਬੇ ਦੁਆਰਾ ਪਤਾ ਕਰ ਕੇ, ਕਿ ਇਹ ਕਿਉਂ ? ਅਤੇ ਕਿਸ ਨੇ ਵਿਛਾਇਆ ਹੈ ? ਨਾਥ ਜੀ ਹੱਥੀਂ ਹੁਕਮ ਦੇ ਕੇ ਪਟਕੇ ਉਠਵਾ ਦਿੱਤੇ।

7.15 ਵਜੇ ਅਸੀਂ ਸੁਖਵਿੰਦਰ ਸਿੰਘ ਪਿੰਕੀ ਕੇ ਘਰ ਪ੍ਰਸ਼ਾਦ ਛਕਣ ਦੀ ਤਿਆਰੀ ਵਿਚ ਸਾਂ ਕਿ ਸਰਪੰਚ ਬਲਕਾਰ ਸਿੰਘ ਨੇ ਸੁਨੇਹਾ ਦਿੱਤਾ : ਸਤਿਗੁਰੂ ਜੀ ਸਾਰੇ ਰਾਗੀਆਂ ਨੂੰ ਸਮੇਤ ਸਾਜ਼ਾਂ ਦੇ ਬੁਲਾਂਦੇ ਹਨ। ਹਰਭਜਨ ਸਿੰਘ ਸਿਤਾਰ ਦਾ ਅਨੁਮਾਨ ਸੀ ਕਿ ਮਹਾਰਾਜ ਜੀ ਵਾਸਤੇ ਹੀ ਸਾਰੇ ਵਜੰਤਰੀ ਸੱਦੇ ਗਏ ਹਨ। ਮਹਾਰਾਜ ਜੀ ਸ਼ਾਇਦ

ਬੀਤੀ ਰਾਤੀਂ ਹੀ ਆਏ ਹਨ ।

## 24 ਅਗਸਤ 1982, ਮੰਗਲਵਾਰ
## ਸ੍ਰੀ ਭੈਣੀ ਸਾਹਿਬ

### ਨਵੀਆਂ ਤਿਹਾਈਆਂ

ਆਸਾ ਦੀ ਵਾਰ ਦਾ ਆਨੰਦਦਾਇਕ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿਚ । 10 ਮਿੰਟ ਘੱਟ 6 ਵਜੇ ਭੋਗ ਉਪਰੰਤ ਸੰਗੀਤਕਾਰ ਬੱਚਿਆਂ ਨੂੰ ਬੁਲਾਵਾ ਨਵੀਂ ਕੋਠੀ ਦੇ 69 ਨੰ: ਕਮਰੇ ਵਿਚ। ਜਦੋਂ ਅਸੀਂ ਉਪਦੇਸ਼ ਖਰੜੇ ਨਾਲ ਸੰਬੰਧਤ ਵਿਅਕਤੀ ਅੰਦਰ ਦਾਖ਼ਲ ਹੋਏ, ਸਤਿਗੁਰੂ ਜੀ ਦੂਹਰੇ ਕਰ ਕੇ ਵਿਛਾਏ ਕਪੜੇ ਤੇ ਮਾਲਸ਼ ਕਰੌਣ ਦੀ ਤਿਆਰੀ ਵਿਚ ਬੈਠੇ ਹੋਏ ਸਨ । ਬਲਦੇਵ ਸਿੰਘ ਸੇਵਕ ਅਤੇ ਗੁਰਮੁਖ ਸਿੰਘ ਡਰਾ: ਮਾਲਿਸ਼ ਕਰਦੇ ਪਿੰਡਾ ਆਟੇ ਵਾਂਗ ਗੁੰਨ੍ਹ ਰਹੇ ਸਨ । ਕੋਲ ਸੁਰਜੀਤ ਸਿੰਘ ਸਾਰੰਗੀ ਅਤੇ ਪਿੰਕੀ ਸੁਖਵਿੰਦਰ ਸਿੰਘ ਤਬਲਾ ਵਜਾ ਰਿਹਾ ਸੀ । ਸਤਿਗੁਰੂ ਜੀ ਬੱਚਿਆਂ ਨੂੰ ਤਿਹਾਈਆਂ ਸਮਝਾ ਰਹੇ ਸਨ । ਅੱਜ ਦੀ ਤਿਹਾਈ ਸੀ ਤਿੰਨ ਤਾਲ ਦੇ ਠੇਕੇ ਵਿਚ ਦ੍ਰੁਤ ਲੈਅ ਵਿਚੋ : 1 2 3 1, ਇਕ ਦੋ ਤਿੰਨ ਦੋ, 1 2 3 3 ਨਾਧੀ ਧਿੰਨਾ ਵਿਚ ਇਨ੍ਹਾਂ ਮਾਤਰਾ ਨੇ ਗਿਣਨ ਤੇ ਇਕ ਖ਼ਾਸ ਸਫੂਰਤੀ ਤੇ ਆਨੰਦ ਪੈਦਾ ਕੀਤਾ ਹੋਇਆ ਸੀ।

ਫਿਰ ਸਾਡੀ ਵਾਰੀ ਆਈ । ਤਰਸੇਮ ਸਿੰਘ ਸਕੱਤਰ ਨੂੰ ਬੁਲਾਇਆ ਗਿਆ । ਪਾਠ ਉਹ ਕਰ ਰਹੇ ਸਨ । ਪੰਡਿਤ ਜੀ ਨੂੰ ਕਿਤੇ ਦੀਵਾਨ ਲਾਉਣ ਭੇਜਣਾ ਸੀ, ਉਹ ਬੱਸ ਦੀ ਇੰਤਜ਼ਾਰ ਵਿਚ ਸਨ । 8 ਵਜੇ ਤਕ ਅਸੀਂ ਲੇਕ ਪੜ੍ਹਦੇ ਰਹੇ ।

ਸਤਿਗੁਰੂ ਜੀ ਨੇ ਅੱਜ ਫਿਰ ਦੰਦਾਂ ਦੇ ਡਾਕਟਰ ਕੋਲ ਜਾਣਾ ਹੈ । ਦੰਦਾਂ ਦਾ ਨੁਕਸ ਤਲਾਸ਼ ਕਰਕੇ ਨਹਿਰ ਤੇ ਆ ਜਾਣਾ ਹੈ, ਜਿਥੋਂ 10-11 ਵਜੇ ਵਾਪਸ ਆਉਣਾ ਹੈ ।

### ਥਾਈਲੈਂਡੀਏ

ਕੱਲ੍ਹ ਦੀ ਬੀਬੀ ਸੁਰਜੀਤ ਕੌਰ ਪ੍ਰਧਾਨ ਇਸਤਰੀ ਸੰਗਤ ਬੈਂਕੋਕ ਆਈ ਹੋਈ ਹੈ । ਅੱਜ ਇਕ ਹੋਰ ਥਾਈਲੈਂਡ ਪਰਿਵਾਰ ਸਿੱਧਾ ਉੱਡ ਕੇ ਏਥੇ ਆਇਆ ਹੈ । ਉਸਦੀ ਪਛਾਣ ਮੈਨੂੰ ਨਹੀਂ । ਹਾਂ ਸਤਿਗੁਰੂ ਜੀ ਨਾਲ ਇਕ ਹੋਰ ਬੈਂਕਾਕੀਏ ਦੀ ਝਲਕ ਪਈ, ਇਹ ਸੇਠ ਜਵੰਦ ਸਿੰਘ ਹੈ । ਬੀਬੀ ਗਿਆਨਣ ਨੇ ਤਾਂ ਮੇਲੇ ਦੇ ਅੰਤ ਤਕ ਏਥੇ ਹੀ ਰਹਿਣਾ ਹੈ । ਨਾਮ ਬਾਣੀ ਦਾ ਪਰਵਾਹ ਜਾਰੀ ਹੈ । ਦੇਸ਼ ਵਿਦੇਸ਼ ਤੋਂ ਸੰਗਤ ਆਉਂਦੀ ਤੇ ਹਸਬ ਤੌਫੀਕ ਸ੍ਰੀ ਭੈਣੀ ਸਾਹਿਬ ਰਹਿ ਕੇ, ਗੁਰੂ ਕੇ ਦਰਸ਼ਨ ਪਰਸ ਕੇ ਵਾਪਸ ਹੋ ਜਾਂਦੀ ਹੈ ।

### ਸਤਿਗੁਰ ਹੋਇ ਦਇਆਲ

ਜਦੋਂ ਰਾਤੀਂ 8 ਵਜੇ ਸ੍ਰੀ ਹਰਭਜਨ ਸਿੰਘ ਸਿਤਾਰ ਮੈਨੂੰ ਮਿਲਣ ਆਇਆ,

ਉਸ ਦੱਸਿਆ ਕਿ ਸਤਿਗੁਰੂ ਜੀ ਅੱਜ ਖਾਸ ਕਰ ਪ੍ਰਸੰਨ ਸਨ। ਸੰਗੀਤ ਸਭਾ ਦਾ ਵੀ ਬੜਾ ਆਨੰਦ ਆਇਆ ਹੈ। ਅੱਜ ਤੋਂ ਸਤਿਗੁਰੂ ਜੀ ਨੇ ਉਸਦੇ ਪਰਿਵਾਰਕ ਖਰਚੇ ਵਿਚ 400/- ਦਾ ਵਾਧਾ ਕਰ ਦਿੱਤਾ ਹੈ। ਉਸ ਕਿਹਾ, ਮੈਂ ਅਰਜ਼ ਕੀਤੀ, ਆਪ ਨੇ ਹਾਂ ਕਰ ਦਿੱਤੀ। ਫਿਰ ਉਸਨੇ ਅਰਜ਼ ਕੀਤੀ ਕਿ 800/- ਨਾਲ ਸ਼ਹਿਰ ਵਿਚ ਸਰਦਾ ਨਹੀਂ।

"ਕਿੰਨੇ ਨਾਲ ਸਰਦਾ ਹੈ ?" ਸਤਿਗੁਰੂ ਜੀ ਹੱਸ ਕੇ ਬੋਲੇ।

"ਜੀ 400/- ਮਹੀਨਾ ਹੋਰ ਵਧਣਾ ਚਾਹੀਦਾ ਹੈ।"

"ਚਲੋ ਫਿਰ, ਇਹ ਵੀ ਵੇਖ ਲਵਾਂਗੇ, ਸਲਾਹ ਕਰਾਂਗੇ।"

"ਦੀਨਾ ਨਾਥ ਸਲਾਹ ਹੋਰ ਕਿਸ ਨਾਲ ਕਰਨੀ ਜੇ ? ਅਸਾਂ ਤਾਂ ਆਪ ਜੀ ਤੋਂ ਹੀ ਮੰਗਣੇ ਹਨ।"

"ਮੰਗੋ, ਮੈਨੂੰ ਖ਼ੁਸ਼ੀ ਹੈ। ਪਰ ਮਾਇਆ ਅੱਜ ਕੱਲ੍ਹ ਮਸਤ ਹੈ ਤੇ ਖਰਚੇ ਜਿਉਂ ਦੇ ਤਿਉਂ ਹਨ। ਮੇਰਾ ਜੀ ਤਾਂ ਕਰਦਾ ਹੈ ਤੁਹਾਨੂੰ ਦੋ-ਦੋ ਹਜ਼ਾਰ ਰੁਪਏ ਖਰਚਾ ਦਿਆਂ !"

ਅਤੇ ਹਰਭਜਨ ਸਿੰਘ ਨੇ ਦੱਸਿਆ : ਉਮੀਦ ਹੈ ਅਗਲੇ ਮਹੀਨੇ ਤੋਂ 800 ਦੀ ਥਾਂ 1200/- ਮਿਲਿਆ ਕਰਨਗੇ। ਹਰਬੰਸ ਸਿੰਘ ਨੇ ਕੱਲ੍ਹ ਦਿੱਲੀ ਜਾਣ ਦੀ ਛੁੱਟੀ ਵੀ ਲਈ ਹੈ।

## ਸਕੱਤਰ ਦਾ ਰੁਝੇਵਾਂ

ਅੱਜ ਸ਼ਾਮੀਂ ਇਕ ਨਿੱਜੀ ਜਿਹੀ ਗੱਲ ਦਾ ਪਤਾ ਕਰਨ ਸੰਤ ਤਰਸੇਮ ਸਿੰਘ ਦੇ ਕਮਰੇ ਵਿਚ ਗਿਆ ਜੁ ਉਸਦੀ ਰਿਹਾਇਸ਼ ਦਾ ਕਮਰਾ ਸੀ। ਮੈਂ 10-15 ਮਿੰਟ ਉਥੇ ਬੈਠ ਕੇ ਉਹਦਾ ਰੁਝੇਵਾਂ ਨੋਟ ਕੀਤਾ।

1. "ਪੂਰਨ ਸਿੰਘ ਰਾਇ ਨੂੰ ਅਜੇ ਪੈਸੇ ਨਹੀਂ ਮਿਲੇ ?" ਪ੍ਰੀਤਮ ਸਿੰਘ ਕਵੀ।

"ਕੱਲ ਤਕ ਹੋ ਜਾਇਗਾ। ਸ਼ਾਇਦ ਦਿੱਲੀ ਵਾਲੇ ਕੁਝ ਪੈਸੇ ਲਿਆਏ ਹੋਣ !" ਸਕੱਤਰ ਵਲੋਂ ਉੱਤਰ ਸੀ।

2. ਲਾਲੀ ਨਾਮੀ ਇਕ ਨੌਜਵਾਨ ਨੇ (ਸਪੁੱਤਰ ਗਿਆਨੀ ਗਿਆਨ ਸਿੰਘ ਘਨੂਪੁਰੀਆ) ਲੁਧਿਆਣੇ ਤੋਂ ਖ਼ਰੀਦ ਕੇ ਲਿਆਂਦਾ ਸਾਮਾਨ ਦਿੱਤਾ ਅਤੇ ਫਹਿਰਿਸਤ ਪੇਸ਼ ਕੀਤੀ। ਵਾਧੂ ਘਾਟੂ ਪੈਸਿਆਂ ਦਾ ਲੈਣ ਦੇਣ ਕੀਤਾ।

3. "ਬੀਬੀ ਗਿਆਨਣ ਥਾਈਲੈਂਡ ਤੋਂ ਆਈ ਹੈ, ਉਸ ਨੂੰ ਡੇਰਾ ਕਿਥੇ ਦੇਈਏ ?" ਕਸ਼ਮੀਰ ਸਿੰਘ ਸਵਾਗਤਕਾਰ ਨੇ ਪੁੱਛਿਆ।

"ਮਾਤਾ ਜੀ ਪਾਸ ਉਸ ਨੂੰ ਲੈ ਜਾਓ। ਇਹਨਾਂ ਵਾਸਤੇ ਉਨ੍ਹਾਂ ਪਾਸ ਵਿਸ਼ੇਸ਼ ਪ੍ਰਬੰਧ ਹੈ।" ਤਰਸੇਮ ਸਿੰਘ ਬੋਲਿਆ।

4. "ਤਰਸੇਮ ਸਿੰਘ ਜੀ, ਕਛੂਆ ਛਾਪ ਅਗਰਬੱਤੀ ਵਰਨੀ ਵਾਲੇ ਕਮਰੇ ਵਿਚ ਬਾਲੀ ਜਾ ਸਕਦੀ ਹੈ ?" ਸੰਤ ਮਲਕੀਅਤ ਸਿੰਘ ਮਸਤਾਨਾ।

"ਕਿਉਂ, ਸਪੈਸ਼ਲ ਕਛੂਆ ਛਾਪ ਹੀ ਕਿਉਂ ?"

"ਉਥੇ ਮੱਛਰ ਬਹੁਤ ਹੈ ਜੀ, ਵੱਢ ਵੱਢ ਖਾਂਦਾ ਹੈ।"

"ਕੀ ਹਰਜ ਹੈ ਕਛੂਆ ਛਾਪ ਬੱਤੀ ਦੀ ਉਹ ਆਪਣੀ ਗੰਧ ਨਾਲ ਮੱਛਰ ਆਉਣ ਹੀ ਨਹੀਂ ਦਿੰਦੀ।" ਮੈਂ ਮੁਦਾਖ਼ਲਤ ਕੀਤੀ।

"ਚਲੋ, ਪੁੱਛ ਲਵਾਂਗੇ ਸੱਚੇ ਪਾਤਸ਼ਾਹ ਜੀ ਨੂੰ।" ਤਰਸੇਮ ਸਿੰਘ।

5. "ਮਕਾਨ ਡਿੱਗਣ ਵਾਲਾ ਹੈ, ਕਿਸੇ ਦਿਨ ਵਰਨੀ ਵਾਲੇ ਹੇਠਾਂ ਹੀ ਨ ਆ ਜਾਣ, ਉਹਦਾ ਪ੍ਰਬੰਧ ਕਰੋ।" ਗੁਰਤੇਜ ਸਿੰਘ ਨੇ ਆਣ ਆਖਿਆ।

"ਹਾਂ ਜੀ, ਇਹ ਤਾਂ ਠੀਕ ਹੈ, ਅਠੇ ਪਹਿਰ ਦਾ ਡਰ ਬਣਿਆ ਰਹਿੰਦਾ ਹੈ।" ਮਸਤਾਨਾ ਮਲਕੀਤ ਸਿੰਘ ਨੇ ਮੋਹਰ ਲਾਈ।

"ਅੱਛਾ, ਸਵੇਰੇ ਸਤਿਗੁਰੂ ਨੂੰ ਬੇਨਤੀ ਕਰਕੇ ਕਮਰਾ ਦਿਖਾਵਾਂਗੇ।" ਸਕੱਤਰ

## ਹਾਕੀ ਕੋਚ ਗਿਆ

6. ਏਨੇ ਚਿਰ ਨੂੰ ਨਾਮਧਾਰੀ ਹਾਕੀ ਟੀਮ ਦਾ ਮੈਨੇਜਰ ਸੰਤ ਗੁਰਮੁਖ ਸਿੰਘ ਰਹਿਬਰ ਆ ਗਿਆ। ਉਸਨੇ ਦੱਸਿਆ ਕਿ ਟੀਮ ਦਾ ਕੋਚ ਸ. ਗੁਰਦਿਆਲ ਸਿੰਘ ਨਾਰਾਜ਼ ਹੋ ਕੇ ਤੁਰ ਗਿਆ ਹੈ। ਠਾਕੁਰ ਜੀ ਵੱਡਿਆਂ ਨੇ ਕਿਤੇ ਬੱਚਿਆਂ ਕੋਲ ਉਸ ਨੂੰ ਨਿੰਦਿਆ ਹੈ। ਸੁਣ ਕੇ ਔਖਾ ਤਾਂ ਸੀ ਪਰ ਚੁੱਪ ਕਰ ਰਿਹਾ। ਅੱਜ ਜਦੋਂ ਕਿਸੇ ਮੁੰਡੇ ਤੋਂ ਇਹ ਸੁਣਿਆ : "ਜੋ ਕੁਝ ਤੈਨੂੰ ਆਉਂਦਾ ਹੈ, ਓਦੂੰ ਬਹੁਤਾ ਤਾਂ ਮੈਨੂੰ ਆਉਂਦਾ ਹੈ।" ਉਸ ਤੋਂ ਰਿਹਾ ਨਹੀਂ ਗਿਆ।

ਤਰਸੇਮ ਸਿੰਘ ਸਕੱਤਰ ਨੂੰ ਅਫ਼ਸੋਸ ਸੀ ਕਿ ਸਤਿਗੁਰੂ ਜੀ ਦਾ ਏਨੀ ਮਿਹਨਤ ਨਾਲ ਲਿਆਂਦਾ ਹੋਇਆ ਕੋਚ, ਜਿਸ ਦੀ ਪ੍ਰਸੰਸਾ ਕਦੇ ਠਾਕੁਰ ਜੀ ਆਪ ਕਰਦੇ ਸਨ ਉਹਦੀ ਬੱਚਿਆਂ ਵਿਚ ਬਦਖੋਈ ਕਰ ਕ ਉਸ ਨੂੰ ਭੱਜਣ ਤੇ ਮਜਬੂਰ ਕਰ ਦਿੱਤਾ।

ਤਰਸੇਮ ਸਿੰਘ ਨੇ ਮੈਨੂੰ ਇਹ ਵੀ ਦੱਸਿਆ ਕਿ ਸਤਿਗੁਰੂ ਜੀ ਹਾਕੀ ਟੀਮ ਦਾ ਕੰਮ ਤਮਾਮ ਕਰ ਦੇਣ ਦੇ ਇੱਛਕ ਸਨ ਕਿਉਂਕਿ ਮਹਾਰਾਜ ਜੀ ਇਸ ਨੂੰ ਵਾਧੂ ਖਰਚ ਸਮਝਣ ਲਗ ਪਏ ਸਨ। ਪਰ ਇਹ ਇਸ ਨੇ ਹੀ ਅਰਜ਼ ਕੀਤੀ ਕਿ ਏਨੀ ਮਿਹਨਤ ਕਰ ਕਰਵਾ ਕੇ, ਨਾਮਣਾ ਬਣਾ ਕੇ ਟੀਮ ਡਿਸਮਿਸ ਕਰ ਦੇਣੀ, ਪਹਿਲਾਂ ਤੋਂ ਵਧੇਰੇ ਨੁਕਸਾਨ ਹੈ। ਹੁਣ ਉਹ ਫੌਜੀ ਚਾਬਤੇ ਵਾਲਾ ਵਿਅਕਤੀ ਚਲਾ ਗਿਆ ਹੈ।

7. ਫਿਰ ਕੋਲ ਬੈਠਾ ਗੁਰਤੇਜ ਸਿੰਘ, ਸਤਿਗੁਰੂ ਜੀ ਦੇ ਬਸਤਰ ਧੋਣ ਵਾਲਾ ਬੋਲ ਪਿਆ ; ਸੰਤ ਤਰਸੇਮ ਸਿੰਘ ਜੀ! ਚਲੋ, ਤੁਹਾਨੂੰ ਸੰਤ ਕਿਰਪਾਲ ਸਿੰਘ ਝੱਬਰ ਯਾਦ ਕਰਦਾ ਪਿਆ ਹੈ। ਫਿਰ ਸਤਿਗੁਰਾਂ ਪਾਸ ਵੀ ਜਾਣਾ ਹੈ।

ਅਤੇ ਜਦੋਂ ਰਾਤ ਦੇ 10 ਵਜ ਗਏ ਤਾਂ ਮੇਰੀ ਬਾਰੀ ਵਿਚ ਝਾਕ ਕੇ ਤਰਸੇਮ ਸਿੰਘ ਨੇ ਕਿਹਾ : ਵੇਖ ਲਓ 8 ਵਜੇ ਦਾ ਗਿਆ ਹੁਣ ਆਇਆ ਹਾਂ।

"ਸਤਿਗੁਰੂ ਜੀ ਅਜੇ ਜਾਗਦੇ ਹਨ?" ਮੈਂ ਹੈਰਾਨੀ ਨਾਲ ਪੁੱਛਿਆ।

"ਨੀਂਦ ਵਾਲੀ ਅਜੇ ਕੋਈ ਗੱਲ ਨਹੀਂ।"

ਸਤਿਗੁਰੂ ਜੀ ਅੰਮ੍ਰਿਤ ਵੇਲੇ 3 ਵਜੇ ਤਕ ਇਸ਼ਨਾਨ ਕਰ ਲੈਂਦੇ ਹਨ। ਬਿਰਾਜਣ ਭਾਵੇਂ ਕਿਸੇ ਵੇਲੇ।

## 25 ਅਗਸਤ 1982, ਬੁੱਧਵਾਰ
## ਸ੍ਰੀ ਭੈਣੀ ਸਾਹਿਬ

ਸ੍ਰੀ ਸਤਿਗੁਰੂ ਜੀ ਦੇ ਪ੍ਰਥਮ ਦਰਸ਼ਨ ਆਸਾ ਦੀ ਵਾਰ ਵਿਚ ਕੀਤੇ। ਕੀਰਤਨ ਪ੍ਰੇਮੀ 200। ਕੀਰਤਨਕਾਰ ਪਿਤਾ-ਪੁੱਤਰ ਸੰਤ ਦਰਸ਼ਨ ਸਿੰਘ ਘੁੱਲੇ ਹੋਰੀਂ।

### ਗਿਆਨੀ ਮੇਹਰ ਸਿੰਘ ਦੀ ਅਰਜ਼ੋਈ

7.00 ਵਜੇ ਸਵੇਰੇ ਗਿਆਨੀ ਮੇਹਰ ਸਿੰਘ ਕਾਨਪੁਰੀ ਮੈਨੂੰ ਸਤਿਗੁਰੂ ਜੀ ਪਾਸ ਲੈ ਜਾਣ ਲਈ ਆਏ। ਇਹਨਾਂ ਕੱਲ੍ਹ ਏਸੇ ਵਕਤ ਗੁਰੂ ਚਰਨਾਂ ਵਿਚ ਅਰਜ਼ ਕੀਤੀ ਸੀ ਕਿ ਇਨ੍ਹਾਂ ਨੂੰ ਛੁੱਟੀ ਮਿਲ ਜਾਵੇ, ਘਰ ਇਕਲੌਤਾ ਬੇਟਾ ਹੈ, ਪੋਤਰੇ ਛੋਟੇ ਹਨ, ਕਾਰੋਬਾਰ ਵਿਚ ਮੰਦਾ ਹੈ। ਫੈਕਟਰੀ ਵਿਚ 20,000/- ਦਾ ਘਾਟਾ ਪੈ ਗਿਆ ਹੈ। ਉਸ ਨਾਲ ਕੋਈ ਸਲਾਹਕਾਰ ਨਹੀਂ, ਜੋ ਇਹਨਾਂ ਤੋਂ ਅਗਵਾਈ ਦੀ ਮੰਗ ਕਰਦਾ ਹੋਵੇ। ਸਤਿਗੁਰੂ ਜੀ ਬਚਨ ਕੀਤਾ : ਜਾ ਆਓ, ਜੇ ਅੰਦਰੋਂ ਹੀ ਚਿਤ ਕਰਦਾ ਹੈ ਤਾਂ, ਪਰ ਕਦੋਂ ਆਓਗੇ ? ਜੇ ਕਾਕੇ ਨੂੰ ਕੋਈ ਸਲਾਹਕਾਰ ਨਹੀਂ ਲੱਭਦਾ, ਤਾਂ ਏਥੇ ਮੰਗਵਾ ਲਓ। ਸਲਾਹ ਕਰ ਲਿਓ ਜੇ ? ਕੰਮ ਤਬਦੀਲ ਕਰਨਾ ਹੋਵੇ ਤਾਂ ਵੀ ਸਲਾਹ ਕਰ ਲਵਾਂਗੇ।

ਗਿਆਨੀ ਜੀ ਨੂੰ ਇਹ ਤਾਂ ਪਤਾ ਲਗ ਗਿਆ ਕਿ ਸਦੀਵੀ ਛੁੱਟੀ ਨਹੀਂ ਮਿਲਣੀ ਪਰ ਇਕ ਵਾਰ ਜਾਣ ਦਾ ਬਹਾਨਾ ਮਿਲ ਹੀ ਗਿਆ। ਗਿਆਨੀ ਜੀ ਨੇ ਅੱਜ ਸਤਿਗੁਰਾਂ ਨੂੰ ਅਰਜ਼ ਕੀਤੀ ਸੀ ਕਿ ਸਵਾਮੀ ਹਰਨਾਮ ਦਾਸ ਵਾਲੇ ਆਦਿ ਗ੍ਰੰਥ ਦੇ ਟੀਕੇ ਦੇ ਕੱਲ੍ਹ ਭੋਗ ਦੇ ਸਲੋਕ ਪੜ੍ਹੇ ਜਾਣੇ ਹਨ। ਅੱਜ ਕੱਲ੍ਹ ਮਾ: ਨਿਹਾਲ ਸਿੰਘ, ਸੰਤ ਆਤਮਾ ਸਿੰਘ ਸਨਖਤਰਾ ਅਤੇ ਮਾ: ਦਰਸ਼ਨ ਸਿੰਘ ਟੀਕਾ ਪਾਠ ਅਤੇ ਅਧਿਐਨ ਕਾਰਜ ਕਰ ਰਹੇ ਹਨ।

ਗਿਆਨੀ ਮੇਹਰ ਸਿੰਘ ਜੀ ਨੂੰ ਹੁਕਮ ਹੋਇਆ ਅੱਜ ਉਪਦੇਸ਼-ਖਰੜਾ ਨਹੀਂ ਵਾਚਿਆ ਜਾਇਗਾ, ਉਹ ਜਾ ਕੇ ਆਰਾਮ ਕਰਨ।

ਸਤਿਗੁਰੂ ਜੀ ਮਾਲਿਸ਼ ਕਰਵਾ ਰਹੇ ਸਨ। ਮੈਨੂੰ ਥੋੜ੍ਹੀ ਜਿਹੀ ਇਕਾਂਤ ਮਿਲ ਗਈ। ਹੇਠ ਲਿਖੀ ਵਿਚਾਰ ਮੈਂ ਆਪ ਜੀ ਨਾਲ ਕੀਤੀ।

(1) ਮੈਂ ਅਰਜ਼ ਕੀਤੀ ਕਿ ਗਿਆਨੀ ਮੇਹਰ ਸਿੰਘ ਕਾਨਪੁਰੀ, ਆਪ ਜੀ ਨੂੰ ਖੁਲ੍ਹ ਕੇ ਨਹੀਂ ਕਹਿ ਸਕਦੇ ਪਰ ਵਿਚੋਂ ਉਨ੍ਹਾਂ ਦਾ ਚਿਤ ਭੈਣੀ ਸਾਹਿਬ ਤੋਂ ਕੁਛ ਦਿਨਾਂ ਲਈ ਕਾਨਪੁਰ ਜਾਣਾ ਚਾਹੁੰਦਾ ਹੈ।

### ਕੋਚ ਬਾਰੇ

2. ਮੈਂ ਰਾਤੀਂ ਕੋਚ ਬਾਰੇ ਤਰਸੇਮ ਸਿੰਘ ਸਕੱਤਰ ਤੋਂ ਸੁਣੀ ਗੱਲ ਨੂੰ ਇਸ ਤਰ੍ਹਾਂ ਕਿਹਾ : ਸੁਣਿਆ ਏ ਸ. ਗੁਰਦਿਆਲ ਸਿੰਘ ਘਰ ਤੁਰ ਗਿਆ ਏ। ਸਤਿਗੁਰੂ ਜੀ ਨੇ ਫ਼ਰਮਾਇਆ : ਵੱਡੇ ਕਾਕੇ ਨੂੰ ਪਨਿਹਾਰੀ ਭੇਜਿਆ ਏ, ਪਤਾ ਕਰ ਕੇ ਉਹ ਲਿਆਵੇਗਾ। ਮੈਂ ਤਾਂ ਅਜੇ ਪਰਸੋਂ ਹੀ ਕਿਹਾ ਸੀ ਕਿ ਬੱਚਿਆਂ ਨੂੰ ਉਹਦੀ

ਤਾਬਿਆਦਾਰੀ ਵਿਚ ਰਹਿਣ ਲਈ। ਜਾਪਦਾ ਹੈ ਉਸ ਨੂੰ ਕੁਛ ਗ਼ਲਤ ਫ਼ਹਿਮੀ ਹੋ ਗਈ ਹੈ। ਕਾਕਾ ਬਿਨਾਂ ਪੁੱਛੇ ਹੀ ਕੁਛ ਮੁੰਡੇ ਨਾਲ ਲੈ ਗਿਆ ਸੀ ਸ਼ਾਇਦ ਏਸੇ ਕਰ ਕੇ ਰੁੱਸ ਗਿਆ ਹੈ।

ਅੱਜ ਸਵੇਰ ਦੇ ਮਾਤਾ ਜੀ ਤੇ ਠਾਕੁਰ ਦਲੀਪ ਸਿੰਘ ਜੀ ਪਨਿਹਾਰੀ ਨੂੰ ਪ੍ਰਸਥਾਨ ਕਰ ਗਏ ਹਨ।

ਮੇਰੇ ਕੁਝ ਹੋਰ ਗੱਲਾਂ ਸੁਣਨ-ਕਰਨ ਤਕ ਸੰਗੀਤ ਪਾਰਟੀ ਆ ਗਈ ਤੇ ਸਤਿਗੁਰੂ ਜੀ ਅਗਲੀ ਤਿਆਰੀ ਵਾਸਤੇ ਉਠ ਕੇ ਦੂਜੇ ਅੰਦਰ ਚਲੇ ਗਏ।

## ਸੰਗੀਤ ਸਭਾ, ਪੁਰਾਣੀਆਂ ਰੀਤਾਂ

7.45 ਸਵੇਰ ਦੇ ਹੋਏ ਤਾਂ ਸੰਤ ਗੁਰਮੁਖ ਸਿੰਘ ਲੁਹਾਰਾਂ ਨੇ ਸੁਨੇਹਾ ਦਿੱਤਾ : ਸਤਿਗੁਰੂ ਜੀ ਰਾਗ ਸਭਾ ਵਿਚ ਤੁਹਾਨੂੰ ਯਾਦ ਕਰਦੇ ਹਨ। ਮੈਂ ਨਵੀਂ ਕੋਠੀ ਦੇ ਤਿਕੋਨੇ ਵਿਹੜੇ ਵਲ ਝਾਤ ਮਾਰੀ ਤਾਂ ਨਾਈਲਨ-ਪਲਾਸਟਿਕ ਦੀ ਵਿਛੀ ਡਬਲ ਚੱਟਾਈ ਤੇ ਮਹਾਰਾਜ ਬੀਰ ਸਿੰਘ ਜੀ, ਸ੍ਰੀ ਹਰਭਜਨ ਸਿੰਘ ਜੀ ਸਿਤਾਰ, ਹਰਮੋਨੀਅਮ ਨਾਲ, ਸੁਖਵਿੰਦਰ ਸਿੰਘ ਪਿੰਕੀ ਤਬਲੇ ਨਾਲ, ਸੁਰਜੀਤ ਸਿੰਘ ਸਾਰੰਗੀ ਨਾਲ, ਤਾਨਪੂਰੇ ਨੂੰ ਲੈ ਕੇ ਸੁੱਖੀ ਅਤੇ ਸੁਖਦੇਵ ਸਿੰਘ ਬੈਠੇ ਹੋਏ ਸਨ। ਏਥੇ ਹੀ ਸਤਿਗੁਰੂ ਜੀ ਤਾਰਿਆਂ ਵਿਚ ਚੰਦ ਵਾਂਗ ਸਸ਼ੋਭਤ ਸਨ। ਪੁਰਾਣੀ ਰਾਗ ਵਾਲੀ ਕਾਪੀ ਸਤਿਗੁਰੂ ਜੀ ਵਾਲੀ ਕੋਲ ਪਈ ਸੀ। ਮਹਾਰਾਜ ਜੀ ਬੰਦਸ਼ਾਂ ਗਾ ਰਹੇ, ਸਤਿਗੁਰੂ ਜੀ ਕਦੇ ਕਦੇ ਸੁਰਾਂ ਦੀ ਸਪੱਸ਼ਟਤਾ ਹਿਤ ਹੀ ਸੁਰਾਂ ਲਾ ਕੇ ਸਮਝਾਉਂਦੇ। ਕਦੇ ਕਦੇ ਹੋਰ ਵਿਹਾਰਕ ਜ਼ਿੰਮੇਵਾਰੀ ਦੀ ਗੱਲ ਕਰ ਲੈਂਦੇ। ਫਿਰ ਹਰਭਜਨ ਸਿੰਘ ਗੰਵਿਆਂ ਅਤੇ ਮਹਾਰਾਜ ਜੀ ਨੇ ਤਬਲਾ ਵਜਾਇਆ। ਅੰਤ ਸਤਿਗੁਰੂ ਜੀ ਧ੍ਰੁਪਦ ਗਾਉਣ ਲਗੇ। ਮਹਾਰਾਜ ਜੀ ਨੇ ਤੇ ਪਿੰਕੀ ਨੇ ਤਬਲਾ ਵਜਾਇਆ।

ਸ੍ਰੋਤਿਆਂ ਵਜੋਂ ਕੇਵਲ ਸੰਤ ਕੱਲ੍ਹਾ ਅਤੇ ਸੰਤ ਪੂਰਬਾ ਹੀ ਸਨ। ਪੂਰਬਾ ਮਹਿੰਦਰ ਸਿੰਘ ਸਤਿਗੁਰੂ ਜੀ ਦੀ ਇੱਛਾਵਾਂ ਅਤੇ ਹੁਕਮਾਂ ਨੂੰ ਦੂਜਿਆਂ ਤਕ ਪੁਚਾਣ ਦਾ ਕੰਮ ਵੀ ਕਰਦਾ ਹੈ।

ਸਤਿਗੁਰੂ ਜੀ ਨੇ ਧੁਰੰਧਰ ਸੰਗੀਤਕਾਰਾਂ ਵਾਂਗ ਧ੍ਰੁਪਦ ਗਉਂਕੇ ਕਈ ਤਰ੍ਹਾਂ ਦੀਆ ਲੈਅਕਾਰੀਆਂ ਪ੍ਰਗਟ ਕੀਤੀਆਂ। ਮੁਮਕਿਨ ਹੈ ਮੇਰੇ ਕੱਲ੍ਹ ਦੇ ਸੰਕੋਚ ਨੂੰ ਮੁੱਖ ਰਖ ਕੇ ਕੋਲ ਬੈਠਾਇਆ ਹੋਵੇ। ਸਤਿਗੁਰੂ ਜੀ ਦੇ ਆਉਂਦਿਆਂ ਹੀ ਮੇਘਾਂ ਦੀਆਂ ਪਰਤਾਂ ਅਸਮਾਨ ਉਤੇ ਛਾਣ ਲਗੀਆਂ, ਜਿਵੇਂ ਪੂਰਬ ਦਾ ਪੱਛਮ ਤੇ ਵਾਰ ਹੋ ਰਿਹਾ ਹੋਵੇ।

9 ਵਜਦੇ ਨੂੰ ਸਾਰਾ ਸਾਮਾਨ ਸੰਭਾਲ, ਅਖ਼ਬਾਰ ਨਾਲ ਲੈ ਨਹਿਰ ਤੇ ਜਾਣ ਲਈ ਸਤਿਗੁਰੂ ਜੀ ਤੇ ਸੇਵਕ ਕਾਰ ਵਿਚ ਬੈਠ ਗਏ। ਸੇਵਕ ਬਲਦੇਵ ਸਿੰਘ ਨੇ ਪੁੱਛਿਆ : ਸੱਚੇ ਪਾਤਸ਼ਾਹ, ਬਾਰਸ਼ ਤਾਂ ਉਤਰ ਆਈ ਹੈ, ਨਹਿਰ ਤੇ ਕੀ ਕਰਨ ਜਾਣਾ ਹੈ ਹੁਣ। ਸਤਿਗੁਰੂ ਜੀ ਬਚਨ ਕੀਤਾ : ਨਹਿਰ ਤੇ ਜਾਣਾ ਹੀ ਹੈ। ਪ੍ਰਸ਼ਾਦ ਭਾਵੇਂ ਨਾਲ

ਲੈ ਲਵੋ, ਭਾਵੇਂ ਆ ਕੇ ਛਕ ਲਈਏ।

## ਦੱਬ ਵਾਲੀ ਦੇ ਪ੍ਰੇਮੀ

ਗੱਡੀ ਵਿਚ ਬੈਠਿਆਂ ਨੂੰ ਹੀ ਦੱਬਵਾਲੀ ਦੇ ਦਰਜ਼ੀ ਸਿੰਘ ਸੰਤ ਭੂਪ ਸਿੰਘ ਸੰਤ ਅਜਾਇਬ ਸਿੰਘ ਦੋਵੇਂ ਭਰਾ ਅਤੇ ਦੋਹਾਂ ਦੀਆਂ ਪਤਨੀਆਂ ਇਕ ਹੋਰ ਬਜ਼ੁਰਗ ਨਾਲ ਮੱਥਾ ਟੇਕਣ ਆਏ। ਸਭ ਨੇ 5/- ਤੋਂ 10/- ਤਕ ਮੱਥਾ ਟੇਕਿਆ। ਸੰਤ ਭੂਪ ਸਿੰਘ ਨੇ ਇਕ ਦਸਤਾਰ ਅਤੇ ਮਾਇਆ ਮੱਥਾ ਟੇਕੀ, ਸ਼ਾਇਦ ਦੂਹਾਂ ਜਣਿਆਂ ਵਲੋਂ ਸੀ।

ਬਰਸਾਤ ਜਾਰੀ ਹੋਣ ਵਿਚ ਅਜੇ 5 ਮਿੰਟ ਬਾਕੀ ਸਨ ਕਿ ਸਤਿਗੁਰੂ ਜੀ ਦੀ ਮਰਸੀਡੀਜ਼ ਅਗਾਂਹ ਨੂੰ ਰੁਮਕ ਪਈ। ਸਤਿਗੁਰੂ ਜੀ ਤੇ ਚਾਲਕ ਗੁਰਮੁਖ ਸਿੰਘ ਤੋਂ ਬਿਨਾਂ ਇਸ ਵਿਚ ਇਹ ਵੀ ਸਨ : ਸੰਤ ਪੂਰਬਾ, ਬਲਦੇਵ ਸਿੰਘ, ਸਤਨਾਮ ਸਿੰਘ ਲਾਂਗਰੀ ਅਤੇ ਦਰਸ਼ਨ ਸਿੰਘ ਅੰਗ ਰੱਖਿਅਕ।

## ਵੈਦ ਗੁਰਦੇਵ ਸਿੰਘ

ਪ੍ਰਸ਼ਾਦਿ ਪਾਣੀ ਛਕ ਕੇ ਨਿਕਲੇ ਹੀ ਸਾਂ ਕਿ ਸਤਿਗੁਰੂ ਜੀ ਦੇ ਵੈਦ ਗੁਰਦੇਵ ਸਿੰਘ ਨਾਲ ਮੁਲਾਕਾਤ ਹੋ ਗਈ। ਉਹ ਵਾਪਸ ਨਾਲ ਲੈ ਆਇਆ : ਆਓ ਤੁਹਾਨੂੰ ਦਵਾਈ ਬਣਦੀ ਵਿਖਾਈਏ। ਸ: ਜਸਵੰਤ ਸਿੰਘ ਕੱਲ੍ਹਾ ਦੇ ਹਾਲ ਕਮਰੇ ਦੇ ਪਿਛਲੇ ਪਾਸੇ, ਘਾਹ ਕਿੱਤੇ ਦੀ ਨੁਕਰੇ 8 ਮਰਤਬਾਨ 7-7, 8-8, ਲਿਟਰ ਦੇ ਪਏ ਸਨ ਜਿਨ੍ਹਾਂ ਵਿਚ ਸੇਬ ਕੱਟ ਕੇ ਸਿਰਕਾ ਬਣਾਨ ਲਈ ਧਰੇ ਹੋਏ ਸਨ ਤੇ ਹੁਣ ਭੰਗੂਰੀਆ ਬਲਕਾਰ ਸਿੰਘ ਅਤੇ ਅਵਤਾਰ ਸਿੰਘ ਕਾਰੀਗਰ ਇਨ੍ਹਾਂ ਸੇਬਾਂ ਨੂੰ ਨਿਚੋੜ ਕੇ ਸਿਰਕਾ ਤਿਆਰ ਕਰਨ ਲਈ ਵੈਦ ਨਾਲ ਸਹਾਇਕ ਦੇ ਤੌਰ ਤੇ ਆਏ ਹੋਏ ਸਨ। ਇਸ ਵਿਚ ਜਿਤਨੇ ਜਿੰਨਾ ਹੀ ਸ਼ਹਿਦ ਪਾ ਕੇ ਗਊਆਂ ਨੂੰ ਕਿਸੇ ਮਿਕਦਾਰ ਵਿਚ ਦੇਣਾ ਹੈ। ਇਨ੍ਹਾਂ ਦੀਆਂ ਚਿਚੜੀਆਂ ਆਪੇ ਝੜ ਜਾਣਗੀਆਂ। ਇਹ ਸਿਰਕਾ ਮਨੁੱਖਾਂ ਦੇ ਦਮੇ ਰੋਗ ਲਈ ਵੀ ਅਕਸੀਰ ਹੈ। ਅਤੇ ਅਚਮਾਇਸ਼ੀ ਸ਼ਕਤੀ ਦਾਤਾ (ਟਾਨਿਕ) ਵੀ ਹੈ।

## ਧਮੋਟ ਤੋਂ ਆਇਆ ਜਵਾਨ

12.30 ਵਜੇ ਦੁਪਹਿਰ ਦੇ ਤਾਂ ਅਰਜ਼ ਬੇਨਤੀਆਂ ਕਰਨ ਵਾਲੇ ਨਰ ਨਾਰ ਕੋਠੀ ਦੇ ਘਾਹ ਕਿੱਤੇ ਵਿਚ ਜੁੜਨ ਲਗੇ। ਅੱਜ ਮੈਂ ਇਹ ਵੇਖਣ ਲਈ ਨਿਕਲਿਆ ਕਿ ਰੌਣਕ ਕਿੰਨੀ ਕੁ ਹੈ ਕਿ ਤਰਸੇਮ ਸਿੰਘ ਸਕੱਤਰ ਹੋਰਾਂ ਮੈਨੂੰ ਵੀ ਕੋਲ ਆ ਕੇ ਵੇਖਣ ਦਾ ਇਸ਼ਾਰਾ ਕਰ ਦਿੱਤਾ। ਸ੍ਰੀ ਸਤਿਗੁਰੂ ਜੀ ਪੁਰਾਣੀ ਕੋਠੀ ਦੇ ਬਰਾਂਡੇ ਵਿਚ ਪਈ ਕੁਰਸੀ ਤੇ ਬੈਠੇ ਸਨ। ਸੱਜੇ ਹੱਥ ਸਕੱਤਰ ਤਰਸੇਮ ਸਿੰਘ, ਸਾਹਮਣੇ ਇਕ ਸਫ਼ ਤੇ ਪੇਂਡੂ ਧਮੋਟ (ਲੁਧਿਆਣਾ) ਤੋਂ ਆਇਆ ਇਕ ਜਵਾਨ ਗ਼ੈਰ ਨਾਮਧਾਰੀ। ਜਸਮੀਤ ਸਿੰਘ ਨਾਂਅ ਦੇ ਇਕ ਨੌਜਵਾਨ ਨੇ ਧਮੋਟ ਪਿੰਡ ਦੇ ਸਰਪੰਚ ਸ. ਬਲਜੀਤ ਸਿੰਘ ਵਲੋਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਇਹਨਾਂ ਦੇ ਪਿੰਡ ਦੀ ਪੰਚਾਇਤ

ਹਾਕੀ ਟੂਰਨਾਮੈਂਟ ਕਰਵਾਣਾ ਚਾਹੁੰਦੀ ਹੈ, 24 ਸਤੰਬਰ ਨੂੰ ਉਹਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਕਰਨ।

ਕਸ਼ਮੀਰ ਸਿੰਘ ਨੇ ਪਿਛਲੇ ਸਾਲ ਦੀ ਨਾਮਧਾਰੀ ਹਾਕੀ ਟੀਮ ਦੇ ਬੱਚਿਆਂ ਦੇ ਚਰਿੱਤਰ ਦੀ ਹਾਕੀ ਮੈਚ ਸਮੇਂ ਖੇਡ ਪ੍ਰਦਰਸ਼ਨੀ ਦੀ ਬੜੀ ਸਲਾਹੁਤਾ ਕੀਤੀ। ਉਸ ਨੇ ਕਿਹਾ ਸੀ, ਸਾਡੇ ਪਿੰਡ ਦੇ ਇਕ ਇਕ ਜੀਅ ਨੂੰ ਆਪ ਜੀ ਅਤੇ ਆਪ ਜੀ ਦੇ ਖਿਡਾਰੀਆਂ ਦੀ ਖੇਡ ਯਾਦ ਹੈ। ਨਿੱਕੇ ਨਿੱਕੇ ਤੁਹਾਡੇ ਬੱਚਿਆਂ ਨੇ ਵੱਡੀਆਂ ਵੱਡੀਆਂ ਗੱਲਾਂ ਕੀਤੀਆਂ। ਆਪ ਜੀ ਪਿੰਡ ਧਮੋਟ ਜ਼ਰੂਰ ਦਰਸ਼ਨ ਦਿਓ।

ਐਨ ਇਹਨੀਂ ਦਿਨੀਂ ਪ੍ਰਯੋਗ ਸ਼ੁਰੂ ਹੋਣ ਕਰ ਕੇ ਸਤਿਗੁਰੂ ਜੀ ਦਾ ਕਿਤੇ ਵੀ ਜਾਣਾ ਸੰਭਵ ਨਹੀਂ ਸੀ। ਸਵੈ ਬੰਦਸ਼ ਦੇ ਅਧੀਨ ਹਨ। ਸੋ ਧਮੋਟੀਏ ਜਵਾਨ ਨੂੰ ਕਿਹਾ ਗਿਆ : ਉਦਘਾਟਨ ਸਾਡੇ ਵਲੋਂ ਹੋ ਜਾਵੇਗਾ ਭਾਵੇਂ ਸਤਿਗੁਰੂ ਜੀ ਮਹਾਰਾਜ ਬੀਰ ਸਿੰਘ ਜੀ ਨੂੰ ਭੇਜਣ।

ਫੇਰ ਬਲਜੀਤ ਸਿੰਘ ਖਾਪੜ ਖੇੜੀ ਨੇ ਆ ਚਰਨਾਂ ਤੇ ਸਿਰ ਰਖਿਆ। ਸਤਿਗੁਰੂ ਜੀ ਨੇ ਵਿਅੰਗ ਕੀਤਾ : ਇਹ ਉਹੋ ਬੁਧਵਾਰ ਹੋਣਾ ਹੈ ਜਿਸ ਵਿਚ ਤੂੰ ਆਉਣਾ ਸੀ ਅਤੇ ਇਕ ਦੋ ਗੱਲਾਂ ਉਸ ਨਾਲ ਵੀ ਹੋ ਗਈਆਂ ਜਿਸ ਨੇ ਉਸ ਨੂੰ ਛਕਣ ਛਕਾਣ ਕਰ ਕੇ ਆਉਣ ਲਈ ਕਿਹਾ ਸੀ।

## ਪਟਿਆਲੇ ਵਾਲੇ

ਸ. ਹਰਦਿਆਲ ਸਿੰਘ – ਸੰਤ ਕਰਮ ਸਿੰਘ ਡਰਾਈਵਰ ਪਟਿਆਲੇ ਵਾਲੇ ਆਏ ਹੋਏ ਸਨ। ਉਹਨਾਂ ਨੂੰ ਆਵਾਜ਼ ਪਈ। ਸ. ਹਰਦਿਆਲ ਸਿੰਘ ਨੇ ਭੇਟਾ ਰਖ ਮੱਥਾ ਟੇਕ ਕੇ ਅਰਜ਼ ਕੀਤੀ : ਜੀ ਮੈਂ ਸ. ਹਰਚੰਦ ਸਿੰਘ ਨਾਲ ਆਪ ਜੀ ਦੀ ਸੇਵਾ ਵਿਚ ਏਥੇ ਹਾਜ਼ਰ ਹੋਇਆ ਸਾਂ। ਬੱਚੇ ਨੇ ਓਦੋਂ ਬੈਂਕ ਵਿਚ ਲਗਣਾ ਸੀ। ਕਿਰਪਾ ਹੋ ਗਈ ਹੈ। ਦਰਸ਼ਨ ਕਰਨ ਆਉਂਦੇ ਰਿਹਾ ਕਰਾਂਗੇ ਜੀ।

ਸ. ਹਰਦਿਆਲ ਸਿੰਘ ਨੇ ਫੇਰ ਕਿਹਾ : ਜੀ, ਪਟਿਆਲੇ ਵਿਚ ਮੇਰਾ ਘਰ ਡਾ: ਪ੍ਰਤਾਪ ਸਿੰਘ, ਵੈਟਰਨਰੀ ਸਰਜਨ ਰੀਟਾਇਰਡ ਦੇ ਪਾਸ ਹੀ ਹੈ। ਸਤਿਗੁਰੂ ਜੀ ਨੇ ਅੱਖੀਆਂ ਦੇ ਪ੍ਰਸਿੱਧ ਪੰਜਾਬੀ ਡਾਕਟਰ ਸ. ਧਨਵੰਤ ਸਿੰਘ ਦਾ ਚੇਤਾ ਕੀਤਾ। ਬਚਨ ਕੀਤਾ : ਪੜ੍ਹਿਆ ਸੀ, ਉਸ ਨੇ ਰੂਸੀ ਟੀਮ ਨਾਲ ਮਿਲ ਕੇ ਨਜ਼ਰ ਵਧਾਣ ਵਾਲਾ ਉਪਰੇਸ਼ਨ ਕੀਤਾ ਹੈ। ਭਾਰਤ ਵਿਚ ਉਨ੍ਹਾਂ ਤੋਂ ਉਪਰੇਸ਼ਨ ਕਰਵਾ ਲਈਏ ਆਪਣੇ ਲੋੜਵੰਦਾਂ ਦਾ, ਜੇ ਉਹ ਕਰਦੇ ਹੋਣ। ਅਤੇ ਸਤਿਗੁਰੂ ਜੀ ਤੇ ਤਰਸੇਮ ਸਿੰਘ ਸਕੱਤਰ ਨੇ ਅਨੇਕਾਂ ਨਾਮ ਗਿਣੇ।

ਸੰਤ ਕਰਮ ਸਿੰਘ ਡਰਾਈਵਰ ਨੇ ਕਿਸੇ ਪਟਿਆਲੇ ਦੇ ਅਧਿਕਾਰੀ ਦੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ।

## ਮੋਹਣ ਸਿੰਘ ਦੀ ਬੇਨਤੀ

ਇਹ ਕੂਰੇ ਤ੍ਰਾਂ ਜੀਵਨ ਨਗਰ (ਸਰਸੇ) ਦੇ ਸੰਤ ਮੋਹਣ ਸਿੰਘ ਕਾਰੀਗਰ ਨੇ

ਹਜ਼ੂਰ ਦੀ ਸੇਵਾ ਵਿਚ ਅਰਜ਼ ਕੀਤੀ, ਕਰਨਾਲ ਵਿਚ ਆਪਣੇ ਕਿਸੇ ਸੰਬੰਧੀ ਦੀ ਦੁਕਾਨ ਖੁੱਸਣ ਦਾ ਜ਼ਿਕਰ ਉਸ ਛੋਹਿਆ। ਸਕੱਤਰ ਤਰਸੇਮ ਸਿੰਘ ਨੇ ਤੁਰਤ ਕਿਹਾ : ਉਹ ਇਹਨਾਂ ਦੀ ਪਕੜ ਵਿਚ ਚਿਰੋਕਣੇ ਨਹੀਂ ਜਿਸ ਕੋਲੋਂ ਦੁਕਾਨ ਛੁਡਾਉਣੀ ਹੈ ਪਰ ਸਤਿਗੁਰੂ ਜੀ ਨੇ ਮੋਹਨ ਸਿੰਘ ਨੂੰ ਫ਼ਰਮਾਇਆ : ਤੂੰ ਕਪੂਰ ਸਿੰਘ ਨੂੰ ਸਾਰੀ ਗੱਲਬਾਤ ਸਮਝਾ, ਜੋ ਕੁਝ ਕਰ ਸਕਦਾ ਹੋਇਆ ਕਰੇਗਾ, ਜੇ ਕੋਈ ਨਾਂਹ ਵਰਗੀ ਗੱਲ ਵੀ ਹੋਈ ਤਾਂ ਉਸ ਤੋਂ ਪਤਾ ਲਗੇਗਾ।

## ਅਨੰਦ ਕਾਰਜ ਬਾਰੇ

ਫਿਰ ਲੁਧਿਆਣਾ ਦੇ ਸੰਤ ਬਾਵਾ ਸਿੰਘ ਦੀ ਵਾਰੀ ਆਈ। ਉਸ ਨਾਲ ਉਹਦੇ ਛੋਟੇ ਭਾਈ ਅਵਤਾਰ ਸਿੰਘ (ਜਿਸ ਦੀ ਦਾੜ੍ਹੀ ਕੱਟੀ ਹੋਈ ਸੀ) ਦੀ ਸ਼ਾਦੀ ਬਾਰੇ ਅਰਜ਼ ਕਰਨੀ ਸੀ। ਬੁਲੰਦ ਸ਼ਹਿਰ (ਯੂ. ਪੀ.) ਤੋਂ ਸ. ਹਰਜੀਤ ਸਿੰਘ ਤੇ ਇਕ ਦੋ ਹੋਰ ਬੀਬੀਆਂ ਵੀ ਸਨ, ਵਿਆਹੁਣਯੋਗ ਬੀਬੀ ਇਹਨਾਂ ਦੀ ਸੀ।

"ਲੜਕੇ ਦੀ ਦਾੜ੍ਹੀ ਠੀਕ ਹੈ ?" ਸਕੱਤਰ ਤਰਸੇਮ ਸਿੰਘ ਨੇ ਹੱਥ ਛੁਹਾ ਕੇ ਆਖਿਆ।

"ਠੀਕ ਕਰ ਲਵੇਗਾ ਜੀ !"

"ਜਦੋਂ ਕਰ ਲਵੇਗਾ ਵਿਆਹ ਕਰ ਦਿਆਂਗੇ ! ਹਫ਼ਤੇ ਤਕ, ਮਹੀਨੇ ਤਕ, ਤੁਸਾਂ ਕੇਹੜਾ ਹੁਣੇ ਕਰਨਾ ਹੈ !" ਸਤਿਗੁਰੂ ਜੀ ਨੇ ਆਖਿਆ।

"ਅਸੀਂ ਤਾਂ ਸੱਚੇ ਪਾਤਸ਼ਾਹ ਜੀ ਸਵੇਰੇ ਵਿਆਹ ਕਰਨ ਦੀ ਆਸ ਨਾਲ ਆਏ ਸਾਂ।" ਸੰਤ ਬਾਵਾ ਸਿੰਘ ਬੋਲਿਆ।

ਅਤੇ ਸਤਿਗੁਰੂ ਜੀ ਨੇ ਸ. ਹਰਜੀਤ ਸਿੰਘ ਅਤੇ ਉਹਦੀ ਪਤਨੀ ਤੋਂ ਪਰਿਵਾਰਕ ਜਾਣਕਾਰੀ ਲਈ। ਨਾਮਧਾਰੀਆਂ ਨਾਲ ਕਿੰਨੇ ਚਿਰ ਦੇ ਸੰਬੰਧ ਹਨ। ਅਤੇ ਫ਼ਰਮਾਇਆ : ਤੁਸੀਂ ਠੀਕ ਹੋ। ਬਾਕੀ ਗੱਲ ਲੜਕੇ ਵਾਲਿਆਂ ਨਾਲ ਹੈ।

"ਜੇ ਤੁਸੀਂ ਵਿਆਹ ਕਰਨ ਹੀ ਆ ਗਏ ਓ ਤਾਂ ਨਕਦ ਜ਼ਮਾਨਤ ਦਿਓ ਕਿ ਬੱਚਾ ਫੇਰ ਦਾੜ੍ਹੀ ਨਹੀਂ ਕਟਾਏਗਾ।" ਸਤਿਗੁਰੂ ਜੀ ਬਚਨ ਕੀਤਾ। ਅੱਜ ਗੱਲ 5000/- ਨਕਦ ਜ਼ਮਾਨਤ ਤੇ ਮੁੱਕੀ। ਬਾਵਾ ਸਿੰਘ ਲੁਧਿਆਣੇ ਜਾ ਕੇ ਲਿਆਵੇਗਾ ਤੇ ਸਵੇਰੇ ਵਿਆਹ ਹੋ ਜਾਵੇਗਾ।

ਸਤਿਗੁਰੂ ਜੀ ਨੇ ਬਾਵਾ ਸਿੰਘ ਨੂੰ ਪ੍ਰੇਮ ਨਾਲ ਕਿਹਾ : ਇਸ ਤਰ੍ਹਾਂ ਦੀ ਦਾੜ੍ਹੀ ਵਾਲੇ ਨੂੰ ਕਾਹਨੂੰ ਲਿਆਉਣਾ ਸੀ ? ਪਹਿਲਾਂ ਹੀ ਸੋਚ ਕੇ ਆਇਆ ਕਰੋ।

## ਜਮਨਾ ਨਗਰ ਦੇ ਸਿੱਖ

ਤਦ ਨੂੰ ਜਮਨਾ ਨਗਰ ਵਾਲੇ ਸਿੱਖਾਂ ਨੂੰ ਆਵਾਜ਼ ਪੈ ਗਈ। ਇਹ ਸਨ, ਸੰਤ ਅਮਰ ਸਿੰਘ, ਸੰਤ ਦਲੀਪ ਸਿੰਘ, ਸੰਤ ਕਿਸ਼ਨ ਸਿੰਘ, ਸੰਤ ਗੁਰਚਰਨ ਸਿੰਘ ਅਤੇ ਇਹਦੀ ਪਤਨੀ ਬੀਬੀ ਸੁਰਜੀਤ ਕੌਰ। ਇਹਨਾਂ ਦਾ ਮਸਲਾ ਇਹ ਸੀ ਕਿ ਸੰਤ ਗੁਰਚਰਨ ਸਿੰਘ ਦੀ ਸਰੀਰਕ ਅਤੇ ਆਰਥਿਕ ਹਾਲਤ ਬੜੀ ਪਤਲੀ ਹੈ, ਮਾਨਸਿਕ

ਇਸ ਤੋਂ ਉੱਤਮ ਕਿਵੇਂ ਹੋ ਸਕਦੀ ਹੈ। ਆਮ ਕਰਕੇ ਮਾਨਸਿਕ ਹਾਲਤ ਦੋਹਾਂ ਉਪ੍ਰੋਕਤ ਕਿਸਮਾਂ ਤੋਂ ਹੀ ਬਣਦੀ ਹੈ।

ਸਤਿਗੁਰੂ ਜੀ ਵਲੋਂ ਕਮਲਾ ਨਗਰ ਦੀ ਸੰਗਤ ਨੂੰ ਹੁਕਮ ਸੀ ਕਿ 500/- ਇਹਨਾਂ ਦੇ ਵਰਤਣ ਲਈ ਹਰ ਮਹੀਨੇ ਦਿੱਤਾ ਜਾਇ। ਸੰਤ ਗੁਰਚਰਨ ਸਿੰਘ ਦਾ ਇਕ ਪਲਾਟ ਵੀ ਖਰੀਦਿਆ ਹੋਇਆ ਸੀ ਜਿਸ ਦੀਆਂ ਸਤਿਗੁਰਾਂ ਵਲੋਂ ਕਿਸ਼ਤਾਂ ਤਾਰੀਆਂ ਜਾਂਦੀਆਂ ਰਹੀਆਂ। ਅਮਰ ਸਿੰਘ-ਦਲੀਪ ਸਿੰਘ ਹੋਰੀਂ ਜ਼ੋਰ ਦੇ ਰਹੇ ਸਨ 500/- ਹਰ ਮਹੀਨੇ ਦੇਣ ਦੀ ਥਾਂ ਕੋਈ ਕਾਰੋਬਾਰ ਹੀ ਖੋਲ੍ਹ ਦਿੱਤਾ ਜਾਇ। ਗੁਰਚਰਨ ਸਿੰਘ ਚੰਗਾ ਖਰਾਦੀਆ ਹੈ ਜਾਂ ਚੱਕੀ ਹੀ ਲਾ ਲਏ। ਗੁਰਚਰਨ ਸਿੰਘ ਦੀ ਇੱਛਾ ਸੀ ਕਿ ਜੇ ਉਹਦੇ ਪਲਾਟ ਵਿਚ ਹੀ ਉਸ ਨੂੰ ਖਰਾਦ ਦੀ ਵਰਕਸ਼ਾਪ ਬਣਾ ਦਿੱਤੀ ਜਾਇ ਤਾਂ ਉਹ ਕੰਮ ਕਰ ਸਕੇਗਾ। ਪਰ ਲੱਖ ਸਵਾ ਲੱਖ ਖਰਚ ਪਹਿਲਾਂ ਚਾਹੀਦਾ ਹੈ।

ਸਤਿਗੁਰਾਂ ਨੇ ਸਿਖਾਂ ਦਾ ਧਿਆਨ ਗੁਰਚਰਨ ਸਿੰਘ ਦੇ ਚਿਹਰੇ ਵਲ ਦਿਵਾਇਆ! ਵੇਖੋ ਇਸਦਾ ਚਿਹਰਾ ਤੁਹਾਡੇ ਸਭ ਨਾਲੋਂ ਅਲੱਗ ਹੈ। ਇਹ ਇਸ ਦੀ ਸਰੀਰਕ ਤੇ ਮਾਨਸਕ ਦਸ਼ਾ ਦਾ ਸ਼ੀਸ਼ਾ ਹੈ। ਇਹ ਕੰਮ ਕਰਨ ਦੇ ਯੋਗ ਨਹੀਂ। ਗੁਜ਼ਾਰਾ ਹੀ ਕਰਨ ਵਾਲਾ ਹੋ ਜਾਇ ਇਸਦਾ ਕੁਝ ਹੋਣਾ ਚਾਹੀਦਾ ਹੈ।

ਗੁਰਚਰਨ ਸਿੰਘ ਦੀ ਰਾਇ ਪੁੱਛੀ ਗਈ। ਬੋਲਿਆ : ਵੇਖੋ ਜੀ, ਮੇਰੀ ਤਾਂ ਇਕੋ ਗੱਲ ਹੈ, ਜਮਨਾ ਨਗਰ ਵੀ ਏਹੋ ਸੀ ਏਥੇ ਵੀ ਕਹਿੰਦਾ ਹਾਂ। ਜਾਂ ਤਾਂ ਮੈਨੂੰ ਉਸੇ ਪਲਾਟ ਵਿਚ ਵਰਕਸ਼ਾਪ ਲਾ ਦਿਓ ਜਾਂ ਪਲਾਟ ਵੇਚ ਕੇ ਲੰਗਰ ਵਿਚ ਪਾ ਦਿਓ। ਮੈਨੂੰ 500/- ਮਿਲਦਾ ਹੀ ਪਿਆ ਹੈ। ਮੈਂ ਇਹ ਨਹੀਂ ਕਰਨਾ ਕਿ ਘਰ ਵਿਚ ਚੱਕੀ ਲਾਵਾਂ ਜਾਂ ਇਕ ਅੱਧ ਖਰਾਦ ਮਸ਼ੀਨ ਰਖ ਲਵਾਂ।

ਗੱਲ ਤਾਂ ਮੁਕ ਚੁੱਕੀ ਸੀ। ਸਲਾਹਾਂ ਮਸ਼ਵਰੇ ਫਿਰ ਵੀ ਲਾਂਭੇ ਜਾ ਕੇ ਹੁੰਦੇ ਰਹੇ।

## ਕਿਰਪਾ ਸਿੰਘ ਤੇ ਕਿਰਪਾ

ਹੁਣ, ਸ੍ਰੀ ਭੈਣੀ ਸਾਹਿਬ ਦੇ ਜੰਮਪਲ, ਅੱਜ ਕੱਲ੍ਹ ਆਗਰੇ ਵਿਚ ਰਹਿੰਦੇ ਜਥੇਦਾਰ ਕਿਰਪਾ ਸਿੰਘ ਆਪਣੇ ਬੇਟੇ ਨਾਲ ਸੇਵਾ ਵਿਚ ਆ ਗਏ।

"ਸੱਚੇ ਪਾਤਸ਼ਾਹ ਵਿਆਹ ਦੀ ਆਗਿਆ ਦਿਓ।"

"ਨਾਮਧਾਰੀਆਂ ਨਾਲ ਵਿਆਹ ਕਰੋ।"

"ਗਰੀਬ ਨਿਵਾਜ, ਕਿਰਪਾ ਕਰੋ, ਇਹ ਹੋਣ ਦਿਓ!"

"ਜੋ ਕਿਰਪਾ ਤੈਨੂੰ ਜਾਪਦੀ ਹੈ, ਉਹ ਮੈਨੂੰ ਨਹੀਂ ਜਾਪਦੀ। ਕਿਰਪਾ ਏਹੋ ਹੀ ਹੈ ਕਿ ਮੁੰਡਾ ਨਾਮਧਾਰੀਆਂ ਵਲ ਵਿਆਹੋ।" ਸਤਿਗੁਰੂ ਜੀ ਨੇ ਪਹਿਲਾਂ ਛੁਡਾਈ ਮੰਗ ਦਾ ਜ਼ਿਕਰ ਵੀ ਕੀਤਾ ਕਿ ਉਹ ਵੀ ਗਲਤ ਪਹੁੰਚ ਕਰ ਕੇ ਹੋਈ। ਜਥੇਦਾਰ ਕਿਰਪਾ ਸਿੰਘ ਨੂੰ ਸਮਝਾਇਆ : ਤੂੰ ਸਗੋਂ ਹੋਰਨਾਂ ਨੂੰ ਸੁਮਤ ਦੇਣੀ ਸੀ, ਤੂੰ ਸਗੋਂ ਸਾਨੂੰ ਵੀ ਮਜਬੂਰ ਕਰਦਾ ਏਂ ਕਿ ਤੇਰੀ ਗ਼ਲਤ ਗੱਲ ਮੰਨੀਏ। ਹਰਨਾਮ ਸਿੰਘ ਨੌਰਾ ਨੇ ਇਕ ਵਾਰ ਲੜਕੀ ਦੀ ਪਰਵਾਨਗੀ ਇਸ ਆਧਾਰ ਤੇ ਲਈ ਕਿ ਉਸਦਾ ਨਾਨਾ ਨਾਮਧਾਰੀ ਸੀ। ਵਿਆਹ ਤੋਂ ਮਹੀਨਾ ਪਿਛੋਂ ਏਨੀ ਬੇਸੁਆਦਗੀ ਖਿਲਰ ਗਈ ਕਿ ਸਾਂਭਣੀ

ਮੁਸ਼ਕਲ ਹੋ ਗਈ ਤੇ ਵਿਆਹ ਟੁੱਟ ਗਿਆ !"

"ਇਕ ਗੱਲ ਅਸਾਂ ਆਪ ਜੀ ਦੀ ਮੰਨ ਲਈ ਹੈ, ਇਕ ਤੁਸੀਂ ਮੇਰੀ ਮੰਨ ਲਓ !"

"ਇਹ ਗੱਲ ਨਹੀਂ ਹੋਣੀ। ਮੇਰੀ ਹੀ ਮੰਨਣੀ ਪਏਗੀ। ਮੈਂ ਸੌਦਾ ਨਹੀਂ ਕਰਨਾ।"

"ਕਿਰਪਾ ਕਰੋ ਜੀ !"

"ਕਿਰਪਾ ਕਰਨ ਵਾਸਤੇ ਹੀ ਕਿਹਾ ਹੈ !"

ਅਤੇ ਸਤਿਗੁਰੂ ਜੀ ਜਾਲੀ ਖੋਲ੍ਹ ਕੇ ਅੰਦਰ ਚਲੇ ਗਏ। ਮੈਨੂੰ ਇਹ ਕਹਿੰਦਿਆਂ : "ਉਹੋ, ਗ਼ਲਤੀ ਨਹੀਂ ਹੋਈ। ਜਾਲੀ ਤੁਹਾਡੇ ਗੋਡੇ ਨੂੰ ਨਹੀਂ ਵੱਜੀ !" ਸਤਿਗੁਰੂ ਜੀ ਦੀਆਂ ਐਸੀਆਂ ਖੁਸ਼ ਖੁਲਕੀਆਂ ਨਾਲ ਮੇਰਾ ਕਵੀ ਮਨ ਭਰਿਆ ਭਰਿਆ, ਰੱਜਿਆ ਰੱਜਿਆ ਰਹਿੰਦਾ ਹੈ।

ਹੁਣ ਆਪ ਜੀ ਕਥਾ ਵਿਚ ਦਰਸ਼ਨ ਦੇਣਗੇ। 1.45 ਹੋ ਗਏ ਹਨ।

## ਜਬਾੜੇ ਦੀ ਕਹਾਣੀ

ਅੱਜ ਦੀਨ ਦਿਆਲ ਜੀ ਨੇ ਆਪ ਹੀ ਆਪਣੇ ਜਬਾੜੇ ਦੀ ਕਹਾਣੀ ਸੁਣਾਈ। ਆਪ ਜੀ ਨੇ ਵਿਆਖਿਆ ਵੀ ਅਜੀਬ ਤਰੀਕੇ ਨਾਲ ਕੀਤੀ। ਤੁਹਾਡੇ ਲਈ ਸੰਭਾਲ ਕੇ ਰਖੀ ਹੈ। ਦੰਦਾਂ ਦੇ ਡਾਕਟਰ ਪਾਸ ਤਿੰਨ ਕੁ ਵਾਰ ਲੁਧਿਆਣੇ ਤਾਂ ਜਾਣਾ ਪਿਆ, ਦੱਸਿਆ : ਖੱਬੇ ਜਬਾੜੇ ਦੇ ਖੱਬੇ ਪਾਸੇ ਇਕ ਦੰਦ ਦਰਦ ਕਰਦਾ ਸੀ, ਡਾਕਟਰ ਨੇ ਉਸ ਉਤੇ ਕੋਈ ਐਸਾ ਲੋਸ਼ਨ ਲਾ ਦਿੱਤਾ ਕਿ ਉਹ ਅੰਦਰ ਜੰਮ ਕੇ ਖਰ੍ਹਵਾ ਹੋ ਗਿਆ। ਇਕੋ ਦਿਨ ਵਿਚ ਜ਼ਬਾਨ ਨੂੰ ਪਤਾ ਲਗ ਗਿਆ ਕਿ ਏਨੀ ਵਾਰ ਦੇ ਅਣਸੁਖਾਵੇਂ ਸਾਥ ਨੂੰ ਲਗ ਲਗ ਜਾਈਏ – ਆਈਏ ਤਾਂ ਲਾਜ਼ਮੀ ਤੌਰ ਤੇ ਜ਼ਖਮੀ ਹੋ ਜਾਈਦਾ ਹੈ। ਕੱਲ੍ਹ ਦੰਦ ਦੀ ਨਹੀਂ, ਜ਼ਬਾਨ ਦੀ ਪਾਰੋਂ ਲੁਧਿਆਣੇ ਜਾਣਾ ਪੈ ਗਿਆ।

## ਉਸਾਰੀ ਵਲ

ਕੱਲ੍ਹ ਮੈਂ ਸ. ਜਸਵੰਤ ਸਿੰਘ ਕੱਲ੍ਹਾ ਨਾਲ ਸਿਮ੍ਰਤੀ ਮੰਦਰ ਵਲ ਜਾ ਨਿਕਲਿਆ। ਸਿਮ੍ਰਤੀ ਮੰਦਰ ਵਿਚ ਚੁਗਾਠਾਂ ਦਾ ਮਾਲ ਹੇਠੋਂ 3-3 ਇੰਚ ਕੱਟਣਾ ਜ਼ਰੂਰੀ ਦੱਸ ਕੇ ਸ. ਕੱਲ੍ਹਾ ਨੇ ਪੱਥਰਾਂ ਦਾ ਚੁਗਾਠਾਂ ਦੀ ਥਾਂ ਲਗਣਾ ਯੋਗ ਨਹੀਂ ਜਾਤਾ। ਹੋਰ ਸਾਰੇ ਫ਼ਰਸ਼ ਲਗ ਗਿਆ ਹੈ ਪਰ ਅਜੇ ਮੰਦਰ ਦੇ ਮੱਧ ਦਰਵਾਜ਼ੇ ਪਹਾੜ ਵਾਲੇ ਪਾਸੇ ਦਾ ਬਰਾਮਦਾ ਅਜੇ ਵੀ ਸੰਗਮਰਮਰ ਲਗਣ ਵਾਲਾ ਹੈ।

'ਆਓ ਭਗਤ' ਵਾਲੇ ਕਮਰਿਆਂ ਦੇ ਉਪਰਵਾਰ ਅੱਜ ਕੱਲ੍ਹ ਤੀਜੀ ਛੱਤ ਦੀ ਤਿਆਰੀ ਹੋ ਰਹੀ ਹੈ। ਟ੍ਰਕ ਇੱਟਾਂ ਦੀਆਂ ਧਾਕਾਂ ਸੁਟੀ ਜਾ ਰਹੇ ਹਨ ਅਤੇ ਰੇਤ ਦੇ ਢੇਰ ਵੀ ਲਗੇ ਹੋਏ ਹਨ। ਰਾਤੀਂ ਸੰਤ ਤਰਸੇਮ ਸਿੰਘ ਨੇ ਦੱਸਿਆ ਸੀ ਕਿ ਸੰਤ ਭਗਤ ਸਿੰਘ ਸ਼ਾਹਪੁਰੀ ਭੈਣੀ ਸਾਹਿਬ ਦੇ ਜਥੇਦਾਰ ਨੇ ਆਪਣੇ ਟ੍ਰਕ ਡੀਜ਼ਲ ਦੇ ਖਰਚੇ ਤੇ ਲਾ ਰਖੇ ਹਨ।

ਸ. ਕੱਲ੍ਹਾ ਨੇ ਦੱਸਿਆ ਕਿ ਪਿਛਲੇ ਦਿਨੀਂ (ਤਿੰਨ ਦਿਨ ਪਹਿਲੋਂ) ਮਾਤਾ ਜੀ

ਦਿੱਲੀ, ਬੰਬਈ, ਗਵਾਲੀਅਰ ਆਦਿ ਸ਼ਹਿਰਾਂ ਤੋਂ ਸਿਮਰਤੀ ਮੰਦਰ ਦੀ ਪੂਰਨਤਾ ਲਈ ਉਗਰਾਹੀ ਕਰ ਕੇ ਲਿਆਏ ਹਨ। ਸਹਾਇਕ ਦੇ ਤੌਰ ਤੇ ਸ. ਕੱਲ੍ਹਾ ਨਾਲ ਰਹੇ।

ਦੀਵਾਨ ਦੀ ਸਮਾਪਤੀ ਸਮੇਂ ਮੈਂ ਵੇਖਿਆ ਕਿ ਸ. ਕਿਰਪਾਲ ਸਿੰਘ ਖੋਖਰ, ਨਾਮਧਾਰੀ ਕਾਲੋਨੀ, ਰਮੇਸ਼ ਨਗਰ, ਨਵੀਂ ਦਿੱਲੀ ਆਪਣੀ ਨਵੀਂ ਖਰੀਦੀ ਸਫ਼ੇਦ ਫੀਅਟ ਕਾਰ ਵਿਚ ਚਰਨ ਪੁਆਣੇ ਚਾਹੁੰਦਾ ਸੀ, ਗੱਡੀ ਦਾ ਬਾਹਰ ਵਲ ਮੂੰਹ ਕਰ ਕੇ ਖਲੋ ਗਿਆ। ਅਤੇ ਸਤਿਗੁਰੂ ਜੀ ਏਸੇ ਤੇ ਨਹਿਰ ਵਲ ਨੂੰ ਚਲੇ ਗਏ।

## ਮਾਲੀ ਭਾਗੀਰਥ

ਭੈਣੀ ਸਾਹਿਬ ਵਿਚ ਇਕ ਭਾਗੀਰਥ ਨਾਮ ਦਾ ਮਾਲੀ ਹੈ। ਇਹ ਯੂ. ਪੀ. ਪ੍ਰਾਂਤ ਦੇ ਜ਼ਿਲ੍ਹੇ ਸੁਲਤਾਨਪੁਰ ਦੇ ਕਿਸੇ ਪਿੰਡੋਂ ਆਇਆ ਹੋਇਆ ਹੈ। ਛੇ ਸਾਲਾਂ ਤੋਂ ਭੈਣੀ ਸਾਹਿਬ ਵਿਖੇ ਸੇਵਾ ਕਰ ਰਿਹਾ ਹੈ। ਪਰਿਵਾਰ ਦੀ ਰੋਟੀ ਤੇ ਰਿਹਾਇਸ਼ ਤੋਂ ਬਿਨਾ ਇਸ ਨੂੰ 200/- ਮਹੀਨਾ ਮਿਲਦਾ ਹੈ। ਦੋਹਾਂ ਕੋਠੀਆਂ ਦੇ ਘਾਹ ਕਿਤੇ ਸਾਫ਼ ਰਖਦਾ ਅਤੇ ਫਲ ਬੂਟਿਆਂ ਦੀ ਬਹਾਰ ਲਾਈ ਰਖਦਾ ਹੈ। ਉਸ ਨੇ ਦੱਸਿਆ : ਦੋ ਮਹੀਨੇ ਪਹਿਲਾਂ ਮੈਨੂੰ ਪੀਲੀਆ ਹੋ ਗਿਆ ਸੀ। ਸਤਿਗੁਰੂ ਜੀ ਨੇ ਹਰ ਤਰਾਂ ਦੀ ਡਾਕਟਰੀ ਸਹਾਇਤਾ ਤੇ ਸੰਬੰਧਤ ਦਵਾ ਦਾਰੂ ਤੇ ਜ਼ੋਰ ਲਗਾ ਕੇ ਮੈਨੂੰ ਬਚਾਅ ਲਿਆ ਹੈ। ਜ਼ਿੰਦਗੀ ਬਖ਼ਸ਼ੀ ਹੈ। ਮੈਨੂੰ ਗੁਰੂ ਕੇ ਚਰਨਾਂ ਵਿਚ ਆਰਾਮ ਹੈ।

## ਪ੍ਰਵਾਨਗੀ ਪੱਤਰ ਦਿੱਲੀਓਂ ?

ਸਵੇਰੇ ਵੀਰਵਾਰ ਹੋਣ ਕਰਕੇ ਅਨੰਦ ਕਾਰਜ ਕਰਵਾਣ ਵਾਸਤੇ ਇਕ ਜੋੜਾ ਸੂਬਾ ਰਤਨ ਸਿੰਘ ਜੀ ਗਵਾਲੀਅਰ ਆਪਣੀ ਲੜਕੀ ਮਨਵਿੰਦਰ ਕੌਰ ਅਤੇ ਸੰਤ ਮਹਿੰਦਰ ਸਿੰਘ ਕਲਸੀ ਦੇ ਵੱਡੇ ਲੜਕੇ ਕਲਸੀ ਨੂੰ ਆਪ ਲੈ ਕੇ ਆ ਗਏ। ਇਹਨਾਂ ਖ਼ਾਸ ਵਿਅਕਤੀਆਂ ਨੂੰ ਵੀ ਮਰਿਆਦਾ ਦੇ ਬੰਧਨ ਨੇ ਆ ਘੇਰਿਆ। ਕਲਸੀ ਅਨੰਦ ਕਾਰਜ ਦਾ ਸ: ਹਰਵਿੰਦਰ ਸਿੰਘ ਤੋਂ ਪਰਵਾਨਗੀ ਪੱਤਰ ਨਹੀਂ ਸੀ ਲਿਆਇਆ। ਨਾ ਲੜਕੇ ਲੜਕੀ ਦੀ ਅਰਦਾਸ ਸੁਣੀ। ਸਤਿਗੁਰੂ ਜੀ ਨੇ ਕਲਸੀ ਨੂੰ ਕਿਹਾ ਕਿ ਉਹ ਦਿੱਲੀ ਜਾਵੇ ਤੇ ਹੰਸਪਾਲ ਜੀ ਤੋਂ ਪਰਵਾਨਗੀ ਲਿਆਵੇ।

## ਸੰਗੀਤ ਸਭਾ ਅੱਜ ਦੀ

ਮੈਂ ਰਾਤੀਂ 7.30 ਵਜੇ ਨਵੀਂ ਕੋਠੀ ਦੇ ਕਮਰਾ ਨੰ: 69 ਵਿਚ ਗਿਆ ਤਾਂ ਅੱਗੇ ਸੰਗੀਤ ਸਭਾ ਜਾਰੀ ਸੀ। ਸਤਿਗੁਰੂ ਜੀ ਸਾਹਮਣੇ ਪਾਸੇ ਖੇਸ ਉਤੇ ਰੁਮਾਲੀ ਨਾਲ ਸੀਸ ਕੱਜੀ ਬੈਠੇ ਸਨ। ਮਹਾਰਾਜ ਬੀਰ ਸਿੰਘ ਜੀ ਅਤੇ ਸੁਖਵਿੰਦਰ ਸਿੰਘ ਪਿੰਕੀ ਇਕੋ ਆਟੇ ਵਾਲੇ ਪੁੜੇ ਨਾਲ ਗੁਜ਼ਾਰਾ ਕਰ ਰਹੇ ਸਨ। ਹਰਭਜਨ ਸਿੰਘ ਵਾਜਾ, ਘੁੱਲਾ ਦਿਲਰੁਬਾ, ਬਲਜੀਤ ਸਿੰਘ ਤਾਰ ਸ਼ਹਿਨਾਈ ਅਤੇ ਸੁਰਜੀਤ ਸਿੰਘ ਤਾਨਪੂਰੇ ਨਾਲ ਭਾਗ ਲੈ ਰਹੇ ਸਨ। ਮਹਾਰਾਜ ਜੀ ਨੇ ਇਕ ਧ੍ਰੁਪਦ, ਫਿਰ ਖ਼ਿਆਲ ਅਤੇ ਅੰਤਮ ਤ੍ਰਾਨਾ ਨਾਇਕੀ ਕਾਂਨੜੇ ਦਾ ਸੁਣਾਇਆ। ਫਿਰ ਸ੍ਰੀ ਹਰਭਜਨ ਸਿੰਘ ਨੇ ਮੁਖ ਰੂਪ ਵਿਚ ਦੂਜਿਆਂ ਦੇ

ਸਹਾਇਕ ਬਣ ਕੇ ਸੂਹਾ ਕਾਨੜਾ ਗੰਵਿਆਂ । ਸਤਿਗੁਰੂ ਜੀ ਨੇ ਦੂਜੇ ਚੱਕਰ ਤੋਂ ਅਗਵਾਈ ਲੈ ਲਈ ਅਤੇ ਉਨ੍ਹਾਂ ਦੀ ਆਵਾਜ਼ ਕੁਲ ਕਲਾਕਾਰਾ ਤੇ ਛਾਈ ਰਹੀ ।

ਇਸ ਅਸਲੋਂ ਘਰੋਗੀ ਸਭਾ ਦੇ ਸਰੋਤੇ ਸਨ : ਬੇਬੇ ਜੀ, ਬੀਬਾ ਜੀ ਜੁ ਅੱਜ ਹੀ ਦੁਪਹਿਰੇ ਆਏ ਹਨ, ਸੰਤ ਹਜ਼ਾਰਾ ਸਿੰਘ ਮਾੜ੍ਹੀ, ਸ. ਜਸਵੰਤ ਸਿੰਘ ਕੱਲ੍ਹਾ, ਸ਼੍ਰੀ ਬਲਦੇਵ ਸਿੰਘ ਕਾਕੂ, ਸੰਤ ਵਿਜਿੰਦਰ ਸਿੰਘ ਸੇਠੀ ਅਤੇ ਮਸਤਾਨਾ ਹਰਦੇਵ ਸਿੰਘ ।

ਮੈਂ ਵੇਖਿਆ ਵਿਆਹ ਵਾਲੇ ਜੋੜੇ ਨੂੰ ਦਿੱਲੀ ਭੇਜਣ ਤਕ ਸਤਿਗੁਰੂ ਜੀ ਆਪ ਸਮਝਾਉਂਦੇ ਰਹੇ ।

## ਸੰਤ ਹਜ਼ਾਰਾ ਸਿੰਘ ਮਾੜ੍ਹੀ

ਹਜ਼ਾਰਾ ਸਿੰਘ ਜੀ ਮਾੜ੍ਹੀ ਮੈਨੂੰ ਏਥੇ ਸਭ ਤੋਂ ਪੁਰਾਣੇ ਲਗੇ । ਨਿੰਦਾ ਉਸਤਤ ਕਰਨਾ ਆਪ ਦਾ ਕਿਰਦਾਰ ਹੈ । ਛੋਟੇ ਹੁੰਦਿਆਂ ਭਾਈ ਵਜ਼ੀਰ ਸਿੰਘ ਜੀ ਨਾਲ ਬੜਾ ਤਾਲਮੇਲ ਰਖਿਆ । ਵਰਤਮਾਨ ਸਤਿਗੁਰਾਂ ਬਾਰੇ ਭਾਈ ਜੀ ਦੇ ਆਖੇ ਅਖਾਇਆਂ ਕਈ ਵੇਰ ਮੰਦਾ ਚੰਗਾ ਕਿਹਾ । ਅੱਜ ਉਚੇਚਿਆਂ ਸਤਿਗੁਰੂ ਜੀ ਨੇ ਹਜ਼ਾਰਾ ਸਿੰਘ ਜੀ ਨੂੰ ਸੱਦ ਕੇ ਰਾਗ ਸਭਾ ਸੁਣਾਈ । ਸੰਗੀਤ ਦੇ ਸਮਝਦਾਰ ਸਰੋਤੇ ਹਨ । ਸਤਿਗੁਰੂ ਜੀ ਨੇ ਆਪਣੇ ਨਾਲ ਹੋਈਆਂ ਜ਼ਿਆਦਤੀਆਂ ਦਾ ਚੇਤਾ ਭੁਲਾ ਕੇ ਆਪਣੀ ਪਹੁੰਚ ਸਾਂਵੀਂ ਰਖੀ ਹੈ । ਤਰਸੇਮ ਸਿੰਘ ਨੇ ਮੈਨੂੰ ਉਚੇਚਿਆਂ ਕਿਹਾ ਕਿ ਮੈਂ ਸੰਤ ਹਜ਼ਾਰਾ ਸਿੰਘ ਨੂੰ ਆਪਣੇ ਕੋਲ ਸੁਆਵਾਂ । ਉਹਦੀ ਸ਼ਿਕਾਇਤ ਹੈ, ਉਹਨੂੰ ਕਿਸੇ ਪੁੱਛਿਆ ਨਹੀਂ । ਸੰਤ ਜਿੰਨਾ ਚਿਰ ਮੇਰੇ ਪਾਸ ਰਹੇ ਨਿੰਦਾ-ਉਸਤਤ ਦਾ ਮਿਸ਼ਰਣ ਮੈਨੂੰ ਘੁੱਟੋ ਵੱਟੀ ਪਿਲਾਦੇ ਰਹੇ ।

## 26 ਅਗਸਤ 1982, ਵੀਰਵਾਰ
## ਸ਼੍ਰੀ ਭੈਣੀ ਸਾਹਿਬ

## ਤਿੰਨ ਜੋੜੇ ਵਿਆਹੇ ਗਏ

ਸਵੇਰੇ ਆਸਾ ਦੀ ਵਾਰ ਦਾ ਭੋਗ ਮੇਰੇ ਜਾਣ ਸਮੇਂ ਪੈ ਚੁੱਕਾ ਸੀ । ਸੰਗੀਤ ਦੀ ਅਗਵਾਈ ਕਰਦੇ ਸਤਿਗੁਰੂ ਜੀ ਨੇ ਆਨੰਦ ਬੰਨ੍ਹੀ ਰਖਿਆ । ਹਰੀ ਮੰਦਰ ਤੋਂ ਬਾਹਰ ਬੋਹੜ ਵਾਲੇ ਪਾਸੇ ਜਿਥੇ ਹਵਨ ਹੋ ਚੁੱਕਾ ਸੀ, ਅਤੇ ਆਦਿ ਬੀੜ ਅਤੇ ਕੜਾਹ ਪ੍ਰਸ਼ਾਦ ਲਿਆਂਦੇ ਜਾ ਚੁੱਕੇ ਸਨ, ਸਤਿਗੁਰੂ ਜੀ ਸੰਗਤ ਨਾਲ ਆ ਚੁੱਕੇ ਸਨ । ਅੰਮ੍ਰਿਤ ਤਿਆਰ ਹੋ ਚੁੱਕਾ ਸੀ ਤੇ ਛਕਾਇਆ ਵੀ ਜਾ ਚੁੱਕਾ ਸੀ । ਹੁਕਮ ਅਨੁਸਾਰ ਲਾਵਾਂ ਫੇਰੇ ਵੀ ਹੋ ਚੁੱਕੇ ਸਨ । ਹੇਠ ਲਿਖੇ ਆਨੰਦ ਕਾਰਜ ਹੋਏ :

1. ਸੂਬਾ ਰਤਨ ਸਿੰਘ ਜੀ ਗਵਾਲੀਅਰ ਵਾਲਿਆਂ ਦੀ ਲੜਕੀ ਮਨਵਿੰਦਰ ਕੌਰ ਅਤੇ ਲੜਕਾ ਸੰਤ ਮਹਿੰਦਰ ਸਿੰਘ ਕਲਸੀ, ਸਾਹਿਬਪੁਰਾ, ਨਵੀਂ ਦਿੱਲੀ ਵਾਲਿਆਂ ਦਾ ।
2. ਸੰਤ ਬਾਵਾ ਸਿੰਘ ਲੁਧਿਆਣਾ ਦੇ ਭਾਈ ਅਵਤਾਰ ਸਿੰਘ ਦਾ, ਬੁਲੰਦ ਸ਼ਹਿਰ ਯੂ. ਪੀ. ਦੇ ਸੰਤ ਹਰਜੀਤ ਸਿੰਘ ਦੀ ਸਪੁੱਤਰੀ ਨਾਲ ।
3. ਸੰਤ ਨਿਹਾਲ ਸਿੰਘ ਗਾਜ਼ੀਆਬਾਦ ਵਾਲਿਆਂ ਦਾ ਲੜਕਾ ਅਤੇ ਬੀਬੀ ਸਰਸੇ ਤੋਂ ।

ਅਨੰਦ ਕਾਰਜਾਂ ਵਾਲਿਆਂ ਵਲੋਂ 6 ਭੋਗ ਆਦਿ ਗ੍ਰੰਥ ਜੀ ਦੇ ਪਾਏ ਗਏ। ਦੋ ਭੋਗ ਹੋਰ ਪਏ, ਇਕ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਤੇ ਦੂਜਾ ਇਕ ਸਿੰਘ ਦੀ ਦੇਹ ਅਰੋਗਤਾ ਨਮਿਤ। ਸਾਰੀ ਕਾਰਵਾਈ ਵਿਧੀ ਪੂਰਵਕ ਹੋਈ। ਅਰਦਾਸ ਉਪਰੰਤ ਤਿੰਨਾਂ ਜੋੜਿਆਂ ਗੁਰੂ ਚਰਨਾਂ ਵਿਚ ਨਮਸਕਾਰ ਕੀਤੀ। 5.30 ਸਵੇਰ ਤਕ ਸਾਰੀ ਕ਼ਾਰਵਾਈ ਹੋ ਕੇ ਅਰਦਾਸ ਕੀਤੀ ਗਈ।

## ਸਵੇਰ ਦੀ ਸੰਗੀਤ ਸਭਾ

ਅੱਜ ਜਦੋਂ ਮੈਂ 7.45 ਵਜੇ ਕਮਰਾ ਨੰ: 69 ਵਿਚ ਗਿਆ ਤਾਂ ਸਤਿਗੁਰੂ ਜੀ ਮਹਾਰਾਜ ਜੀ ਤੋਂ ਪਿੰਕੀ ਹੁਰਾਂ ਦੀ ਸੰਗਤ ਨਾਲ ਪੁਰਾਣੀਆਂ ਬੰਦਸ਼ਾਂ ਸੁਣ ਰਹੇ ਸਨ। ਘੁੱਲਾ ਦਿਲਰੁਬਾ, ਬਲਜੀਤ ਸਿੰਘ ਤਾਰ ਸ਼ਹਿਨਾਈ ਅਤੇ ਸੁਰਜੀਤ ਸਿੰਘ ਤਾਨਪੂਰਾ ਵਜਾ ਰਿਹਾ ਸੀ।

ਅੱਜ ਦੇ ਸਰੋਤੇ ਉਹ ਸਨ ਜਿਨ੍ਹਾਂ ਨੂੰ ਰਾਗਦਾਰੀ ਦੀ ਸਮਝ ਨਾ ਹੋਣ ਵਰਗੀ ਸੀ। ਉਹ ਤਾਂ ਸਿਰਫ਼ ਸਤਿਗੁਰੂ ਦਰਸ਼ਨਾਂ ਲਈ ਹੀ ਬੈਠੇ ਸਨ। ਮਹਾਰਾਜ ਜੀ ਨੇ ਲਲਿਤ ਦੇਵ-ਗੰਧਾਰ ਅਤੇ ਬਿਲਾਵਲ ਦੀਆਂ ਪੁਰਾਣੀਆਂ ਬੰਦਸ਼ਾਂ ਸੁਣਾਈਆਂ। ਫਿਰ ਹਰਭਜਨ ਸਿੰਘ ਨੇ ਸੂਹਾ ਬਿਲਾਵਲ ਗੰਵਿਆਂ, ਅੰਤ ਉਤੇ ਸਤਿਗੁਰੂ ਜੀ ਨੇ ਸ਼ੁਕਲ ਬਿਲਾਵਲ ਅਤੇ ਭੈਰਵੀ ਦੀਆਂ ਚੀਜ਼ਾਂ ਸੁਣਾਈਆਂ। ਵਾਤਾਵਰਣ ਨਿੱਘਾ ਸੀ।

ਜਦੋਂ ਸਤਿਗੁਰਾਂ ਨੇ ਕਿਹਾ : ਮੈਂ ਸੁਣਾਵਾਂ ਹੁਣ ? ਦੱਸੋ ਕਿਹੜਾ ਰਾਗ ਗਾਵਾਂ ?? ਮਹਾਰਾਜ ਜੀ ਬੋਲੇ : ਕੀ ਸੁਣਾਓਗੇ, ਤੁਸੀਂ ਧਮਾਰ ਹੀ ਸੁਣਾਣੀ ਹੈ ?

9 ਵਜੇ ਤਕ ਸੰਗੀਤ ਸਭਾ ਚੱਲੀ। ਸਤਿਗੁਰੂ ਜੀ ਜਦੋਂ 69 ਨੰ: 'ਚੋਂ ਬਾਹਰ ਆਏ ਤਾਂ ਜੰਮੂ ਦੇ ਸੰਤ ਕੁਲਦੀਪ ਸਿੰਘ ਸਮੇਤ ਪਰਿਵਾਰ ਦਰਸ਼ਨਾਂ ਨੂੰ ਆਏ ਹੋਏ ਸਨ ਤੇ ਕੁਛ ਹੋਰ ਪਰਿਵਾਰ ਵੀ ਨਾਲ ਸਨ। ਨਵੀਂ ਕੋਠੀ ਦੇ ਵਿਹੜੇ ਵਿਚ ਕਰੀ ਵਾਲਿਓਂ ਸ. ਮਹਿੰਦਰ ਸਿੰਘ ਵੜਾਣੀਆਂ, ਨਥੇਂਹ ਵਾਲੇ ਸਿੰਘ ਤੇ ਹੋਰ ਸਰੀਰ ਦਰਸ਼ਨ ਲਈ ਖਲੋਤੇ ਸਨ। ਦਿੱਲੀ, ਗਵਾਲੀਅਰ, ਲੁਧਿਆਣਾ, ਸਰਸਾ ਮੰਡੀ ਆਦਿ ਦੇ ਨਵੇਂ ਚੇਹਰੇ ਵੀ ਨਜ਼ਰ ਪੈ ਰਹੇ ਸਨ।

ਸਤਿਗੁਰੂ ਜੀ 9 ਵਜੇ ਤੋਂ ਪਿਛੋਂ ਜਲਦੀ ਹੀ ਨਹਿਰ ਤੇ ਚਲੇ ਗਏ। ਦੋ ਨੌਜਵਾਨ ਆਪ ਦੇ ਸਨੇਹ ਪਾਤਰ ਨਾਲ ਗਏ। ਇਕ ਜਸਪਾਲ ਸਿੰਘ ਰਾਜੌਰੀ ਗਾਰਡਨ, ਨਵੀਂ ਦਿੱਲੀ ਦੂਜੇ ਸ. ਜਸਵਿੰਦਰ ਸਿੰਘ ਸਪੁੱਤਰ ਸੰਤ ਤਰਲੋਕ ਸਿੰਘ ਮੰਡੀ (H. P.)।

ਜਸਵਿੰਦਰ ਸਿੰਘ ਠਾਕੁਰ ਜੀ ਵਾਸਤੇ ਦੋ ਤਿੰਨ ਕੈਮਰਿਆਂ ਦਾ ਸੌਦਾ ਕਰੀ ਬੈਠਾ ਹੈ। ਸਿਰਫ਼ ਪਰਵਾਨਗੀ ਲੈਣੀ ਹੈ। ਢਾਈ ਹਜ਼ਾਰ ਤੋਂ ਤਿੰਨ ਹਜ਼ਾਰ ਰੁਪੈ ਦਾ ਇਕ ਇਕ ਹੈ।

## ਗੁਰੂ ਕੇ ਨਿਵਾਜ਼ੇ ਹੋਏ

ਕਥਾ ਵਿਚ ਸ੍ਰੀ ਸਤਿਗੁਰੂ ਜੀ ਦਰਸ਼ਨ ਦਿੱਤੇ। ਨਾਮ ਸਿਮਰਨ ਵਿਚ ਥੋੜ੍ਹਾ ਸਮਾਂ ਬੈਠ, ਥੋੜੇ ਵਿਸ਼ਰਾਮ ਲਈ ਕੋਠੀ ਗਏ, ਨਾਮ ਤਾਂ ਜਪਿਆ ਹੀ ਜਾਣਾ ਹੈ, ਕੀਰਤਨ

ਸਮੇਂ ਫਿਰ ਆਏ। ਅੱਜ ਦੇ ਨਿਵਾਜੇ ਹੋਏ ਹੇਠ ਲਿਖੇ ਸਰੀਰ ਹਨ ਜੁ ਸਤਿਗੁਰੂ ਜੀ ਦੇ ਗਿਰਦ ਬੈਠੇ : ਚੌਰਬਰਦਾਰ ਸੰਤ ਬਸੰਤ ਸਿੰਘ ਬਾਜਵਾ, ਸਕੱਤਰ ਸੰਤ ਤਰਸੇਮ ਸਿੰਘ, ਸੰਤ ਜਗਤਾਰ ਸਿੰਘ ਜੀ, ਸੰਤ ਪਿਆਰਾ ਸਿੰਘ ਨਾਥ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਗੁਰਮੁਖ ਸਿੰਘ ਡਰਾਈਵਰ, ਮਹਾਰਾਜ ਬੀਰ ਸਿੰਘ ਜੀ, ਸੁਰਜੀਤ ਸਿੰਘ ਸਾਰੰਗੀ, ਦੂਜਾ ਚੱਕਰ ਏਧਰੋਂ ਹੀ, ਸ੍ਰੀ ਰਾਮ ਰਾਮ ਜੀ, ਸੰਤ ਦਿਆਲ ਸਿੰਘ ਪੰਡਤਾਣੀ ਪਤੀ, ਸੰਤ ਬਚਿੱਤਰ ਸਿੰਘ ਬੀੜ, ਸ੍ਰੀ ਗੁਰਤੇਜ ਸਿੰਘ, ਸੰਤ ਗੁਰਮੁਖ ਸਿੰਘ ਘੋੜਿਆਂ ਵਾਲਾ, ਸੰਤ ਪੂਰਨ ਸਿੰਘ ਮਸਤਾਨ ਗੜ੍ਹ, ਸ੍ਰੀ ਬਲਦੇਵ ਸਿੰਘ ਕਾਕੂ, ਸੰਤ ਆਤਮਾ ਸਿੰਘ ਸਨਮਤਰਾ, ਸ੍ਰੀ ਬਲਜੀਤ ਸਿੰਘ ਸੰਤ ਨਗਰ, ਸ੍ਰੀ ਜਸਪਾਲ ਸਿੰਘ ਸਪੁੱਤਰ ਸੰਤ ਗੁਰਮੁਖ ਸਿੰਘ ਰਾਜੌਰੀ ਗਾਰਡਨ, ਸੰਤ ਜਸਵਿੰਦਰ ਸਿੰਘ ਸਪੁੱਤਰ ਸੰਤ ਤਰਲੋਕ ਸਿੰਘ ਮੰਡੀ, ਸ੍ਰੀ ਬਲਬੀਰ ਸਿੰਘ ਸ਼ਰੀਫ਼ (ਫਗਵਾੜਾ), ਮਾਸਟਰ ਸੋਹਣ ਸਿੰਘ ਧੌਣ ਭੰਨ।

### ਲੰਗਰ ਬੂੰਦੀ ਦਾ

ਸਵੇਰ ਦੇ ਦੀਵਾਨ ਦੀ ਸਮਾਪਤੀ ਉਪਰੰਤ ਐਲਾਨ ਹੋ ਗਿਆ ਕਿ ਸਾਧ ਸੰਗਤ ਬੂੰਦੀ ਦਾ ਲੰਗਰ ਛਕ ਕੇ ਜਾਵੇ। ਸੰਤ ਪਿਆਰਾ ਸਿੰਘ ਨਾਥ ਨੇ ਦੱਸਿਆ ਕਿ ਇਹ ਬੂੰਦੀ ਦਾ ਲੰਗਰ ਸੰਤ ਮੱਲ ਸਿੰਘ ਰਾਈਆਂ ਵਲੋਂ ਹੋਇਆ ਹੈ। ਉਸ ਨੇ ਆਪਣੀ ਕੁਲ ਜ਼ਮੀਨ ਗੁਰੂਕਿਆਂ ਨੂੰ ਭੇਟ ਕੀਤੀ ਹੋਈ ਹੈ। ਸਤਿਗੁਰੂ ਜੀ ਇਸ ਬਿਰਧ ਬਾਬੇ ਦਾ ਬਹੁਤ ਧਿਆਨ ਰਖਦੇ ਹਨ। ਸੇਵਾ ਸਤਿਕਾਰ ਨਾਲ ਹੀ ਬਾਬੇ ਦੀ ਆਯੂ ਲੰਮੀ ਕੀਤੀ ਹੋਈ ਹੈ।

ਸਤਿਗੁਰੂ ਜੀ ਉਠ ਕੇ ਆਓ ਭਗਤ ਵਾਲੇ ਕੁਆਰਟਰਾਂ ਵਿਚ ਪਏ ਬਿਰਧ ਸਰੀਰਾਂ ਨੂੰ ਦਰਸ਼ਨ ਦੇ ਕੇ ਖ਼ੁਸ਼ੀਆਂ ਬਖ਼ਸ਼ ਆਏ।

## 27 ਅਗਸਤ 1982, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ

ਨਿਤ ਵਾਂਗ ਆਸਾ ਦੀ ਵਾਰ ਉਪਰੰਤ ਸਤਿਗੁਰੂ ਜੀ ਆਪਣੇ ਵਿਹਾਰਾਂ ਵਿਚ ਮਗਨ ਹੋ ਗਏ।

### ਟੂਰਿਸਟ ਬੱਸ ਦਿੱਲੀਓਂ

7.30 ਆਓ ਭਗਤ ਵਲ ਝਾਤ ਮਾਰੀ ਤਾਂ ਸਾਰਾ ਸਥਾਨ ਪ੍ਰਸ਼ਾਦ ਛਕਦੇ ਛਕਾਂਦੇ ਸਿੰਘ-ਸਿੰਘਣੀਆਂ ਨਾਲ ਭਰਿਆ ਪਿਆ ਸੀ। ਰੰਗਦਾਰ ਕਪੜਿਆਂ ਤੇ ਟੇਢੀਆਂ ਪਗੜੀਆਂ ਤੋਂ ਜਾਪਿਆ ਜਿਵੇਂ ਇਹ ਸੱਜਣ ਟੂਰਿਸਟ ਬੱਸ ਲੈ ਕੇ ਆਏ ਹੋਣਗੇ। ਥੋੜ੍ਹੇ ਚਿਰ ਪਿਛੋਂ ਦਿੱਲੀ ਦੀ ਆਬਾਦੀ ਸ੍ਰੀ ਨਗਰ ਦੇ ਨਾਮਧਾਰੀ ਸੰਤ ਰਿਖੀ ਸਿੰਘ ਮੇਰੇ ਪਾਸ ਆਏ ਤੇ ਕਹਿਣ ਲਗੇ : ਸਤਿਗੁਰੂ ਜੀ ਦੇ ਦਰਸ਼ਨ ਕਰਵਾ ਦਿਓ। ਉਹਨਾਂ ਆਖਿਆ ਹੈ ਦਰਸ਼ਨ 8 ਵਜੇ ਹੋ ਸਕਦੇ ਹਨ। ਇਹ ਯਾਤਰਾ ਬੱਸ ਸ੍ਰੀ ਨਗਰ ਇਲਾਕੇ ਦੇ ਇਸਤ੍ਰੀ ਪੁਰਸ਼ਾਂ ਦੀ ਹੈ। ਪੌਂਟਾ ਸਾਹਿਬ, ਅਨੰਦਪੁਰ ਸਾਹਿਬ, ਕੀਰਤਪੁਰ ਸਾਹਿਬ

ਆਦਿ ਦੇ ਦਰਸ਼ਨ ਕਰਦੇ ਆਏ ਹਾਂ। ਇਹ ਪ੍ਰੋਗਰਾਮ ਦਿੱਲੀਓਂ ਹੀ ਬਣਵਾਇਆ ਸੀ ਕਿ ਭੈਣੀ ਸਾਹਿਬੋਂ ਹੋ ਕੇ ਹੀ ਨਾਨਕਸਰ ਜਾਣਾ ਹੈ। ਮੈਂ ਦੱਸਿਆ : ਜੇ ਦਰਸ਼ਨ 8 ਵਜੇ ਹੀ ਹੋਣੇ ਹਨ ਤਾਂ ਸਬਰ ਕਰਨਾ ਹੀ ਅੱਛਾ ਹੈ। ਤਦ ਤਕ ਸੰਗਤ ਪ੍ਰਸ਼ਾਦ ਪਾਣੀ ਵੀ ਛਕ ਲਏਗੀ। ਪਰਵੇਸ਼ ਦੁਆਰ ਅਗੇ ਸਿੰਘ ਤੁਰ ਫਿਰ ਰਹੇ ਸਨ ਕਿ ਪ੍ਰਬੰਧਕਾਂ ਨੇ ਘਾਹ ਉਤੇ ਬੈਠਣ ਦੀ ਬੇਨਤੀ ਕਰ ਦਿੱਤੀ। ਏਥੇ ਬੈਠ ਕੇ ਅਸੀਂ ਕੁਛ ਖਿਆਲਾਤ ਤਬਾਦਲਾ ਕਰ ਰਹੇ ਸਾਂ ਕਿ ਸਤਿਗੁਰੂ ਜੀ ਨੇ ਆ ਦਰਸ਼ਨ ਦਿੱਤੇ। ਬਿਨਾਂ ਇਕ ਤੋਂ ਸਾਰੇ ਇਸਤਰੀ ਪੁਰਸ਼ਾਂ ਸ਼ਰਧਾ ਅਨੁਸਾਰ ਨੋਟ ਧਰ ਧਰ ਮੱਥਾ ਟੇਕਿਆ। ਸਤਿਗੁਰੂ ਜੀ ਨੇ ਸੰਗਤ ਦੀ ਜਾਣਕਾਰੀ ਲਈ, ਅਤੇ ਫਿਰ ਪੁੱਛਿਆ : ਤੁਸੀਂ ਮਾਸ ਸ਼ਰਾਬ ਤਾਂ ਨਹੀਂ ਖਾਂਦੇ ਪੀਂਦੇ ? ਉੱਤਰ ਵਲੋਂ ਸ਼ਾਂਤੀ ਸੀ। ਬਚਨ ਕੀਤਾ : ਜਦੋਂ ਤੀਰਥਾਂ ਤੇ ਜਾਈਦਾ ਹੈ, ਭੈੜੀਆਂ ਚੀਜ਼ਾਂ ਛੱਡ ਕੇ ਹੀ ਆਈਦੀਆਂ ਹਨ। ਇਨ੍ਹਾਂ ਵਿਚੋਂ ਇਕ ਦਰਮਿਆਨੀ ਉਮਰ ਵਾਲੇ ਨੇ ਭਜਨ ਪੁੱਛਿਆ। ਸਤਿਗੁਰਾਂ ਨੇ ਪੂਰਬੇ ਨੂੰ ਕਹਿ ਕੇ ਭਜਨ ਦਿਵਾਇਆ। ਸਤਿਗੁਰਾਂ ਪੁੱਛਿਆ : ਏਥੇ ਆਇਆਂ ਕੋਈ ਤਕਲੀਫ਼ ਤੇ ਨਹੀਂ ਹੋਈ ? ਜਥੇਦਾਰ ਬਚਨ ਸਿੰਘ ਨੇ ਹੱਥ ਜੋੜ ਬੇਨਤੀ ਕੀਤੀ : ਨਹੀਂ ਜੀ, ਹਰ ਤਰ੍ਹਾਂ ਦੀ ਸੁਵਿਧਾ ਹਾਜ਼ਰ ਸੀ। ਸਾਡੀ ਰਾਤ ਸੁਹਣੀ ਨਿਕਲੀ ਹੈ ਜੀ।

ਸਤਿਗੁਰ ਜੀ ਨੇ ਸੰਗਤ ਨੂੰ ਇਤਨਾ ਹੀ ਸਮਾਂ ਦਿੱਤਾ। ਏਧਰ ਵੀ ਕਾਹਲੀ ਸੀ। ਬਾਬਾ ਜੋਗਾ ਸਿੰਘ ਅਤੇ ਭਾਈ ਸਵਰਨ ਸਿੰਘ ਇਸ ਯਾਤਰਾ ਦੇ ਪ੍ਰੇਰਕ ਅਤੇ ਪ੍ਰਬੰਧਕ ਸਨ। ਇਹਨਾਂ ਦੱਸਿਆ : ਇਹ ਸਾਰਾ ਉੱਦਮ ਜਥੇਦਾਰ ਬਚਨ ਸਿੰਘ ਦਾ ਹੀ ਹੈ।

### ਭੈਣੀ ਸਾਹਿਬ ਦੇ ਮੌਜੂਦਾ ਵਾਸੀ

ਪੂਰਬਾ ਦੇ ਘਰੋਂ ਮੈਨੂੰ ਸ਼੍ਰੀ ਭੈਣੀ ਸਾਹਿਬ ਦੇ ਮੌਜੂਦਾ ਵਸਨੀਕਾਂ ਦੀ ਇਕ ਕਾਪੀ ਮਿਲ ਗਈ, ਉਸ ਅਨੁਸਾਰ ਅੱਜ ਕੱਲ੍ਹ ਹੇਠ ਲਿਖੇ ਸਿੰਘ-ਸਿੰਘਣੀਆਂ ਨੂੰ ਛਿਮਾਹੀ ਦੇ ਦੋ-ਦੋ ਸੂਟ ਅਤੇ ਹੋਰ ਸੰਬੰਧਤ ਕਪੜੇ ਮਿਲਦੇ ਹਨ :

10 ਲਾਂਗਰੀ ਸਿੰਘ
10 ਵਰਨੀਆਂ ਵਾਲੇ
9 ਉਗਰਾਹੀਏ
22 ਵਿਅਕਤੀ ਮਾਲ ਨਾਲ ਸੰਬੰਧਤ
13 ਨਿੱਜੀ ਸੇਵਕ
8 ਡਰਾਈਵਰ
15 ਮਿਸਤਰੀ
20 ਰਾਗੀ
76 ਵਰਦੀਆਂ
6 (ਪੜ੍ਹੇ ਨਹੀਂ ਗਏ)

---

189 ਜੋੜ

---

## ਬੇਂਜੋ ਮਾਸਟਰ ਤੇ ਦਇਆ

ਪਰਸੋਂ ਚੌਥ ਦਾ ਇਕ ਮਾਈ ਨੂੰ 14-15 ਸਾਲ ਦੀ ਇਕ ਬੱਚੀ ਨੂੰ ਚੁੱਕੀ ਫਿਰਦਿਆਂ ਵੇਖੀਦਾ ਹੈ। ਮੈਂ ਬੀਬੀ ਨੂੰ ਬੱਚੇ ਬਾਰੇ ਪੁੱਛਿਆ। ਬੀਬੀ ਜਥੇਦਾਰ ਦਲੀਪ ਸਿੰਘ ਚੁਗਾਵਾਂ ਬੈਂਜੋ ਮਾਸਟਰ ਦੀ ਸੁਪਤਨੀ ਹੈ। ਬੀਬੀ ਨੇ ਦੱਸਿਆ : ਲੜਕੀ ਨੂੰ 3 ਮਹੀਨੇ ਪਹਿਲਾਂ ਅਧਰੰਗ ਦਾ ਅਟੈਕ ਹੋ ਗਿਆ ਸੀ। ਉਸਨੇ ਬੱਚੇ ਨੂੰ ਅਪਾਹਜ ਕਰ ਦਿੱਤਾ ਹੈ। ਬਥੇਰਾ ਇਲਾਜ ਕਰਵਾਇਆ ਹੈ, ਪੈਸੇ ਉਜਾੜੇ ਨੇ, ਕਰਜ਼ ਚੁਕਿਆ ਹੈ, ਕਿਤੇ ਗੱਲ ਨਹੀਂ ਬਣੀ। ਸਤਿਗੁਰੂ ਜੀ ਨੂੰ ਪਤਾ ਲਗਿਆ ਤਾਂ ਆਪ ਨੇ ਹੁਕਮ ਕੀਤਾ : ਏਥੇ ਲੈ ਆਓ। ਸਤਿਗੁਰੂ ਜੀ ਡਾ: ਹਰਦਾਸ ਮੱਲ ਕਟਾਣੀ ਤੋਂ ਇਲਾਜ ਕਰਵਾ ਰਹੇ ਹਨ। ਖਰਚ ਪਾਣੀ ਤਾਂ ਸਤਿਗੁਰੂ ਕਰਦੇ ਹੀ ਹਨ, ਮੇਹਰਬਾਨੀ ਵੀ ਬੜੀ ਕਰਦੇ ਹਨ। ਅਸੀਂ ਤਾਂ ਬੇਪ੍ਰਵਾਹ ਹੋ ਗਏ ਸਾਂ।

## ਸੱਚੇ ਸਿੱਖ

17.8.82 ਮੰਗਲਵਾਰ ਰਾਤੀਂ 11.15 ਵਜੇ ਸੰਤ ਨਿਧਾਨ ਸਿੰਘ ਬਾਜਾ, ਦਮਦਮਾ ਦੀ ਸੁਪਤਨੀ ਬੀਬੀ ਚੰਦ ਕੌਰ 67 ਵਰ੍ਹੇ ਦੀ ਆਯੂ ਭੋਗ ਕੇ ਗਲੇ ਦੇ ਕੈਂਸਰ ਨਾਲ ਗੁਰਪੁਰੀ ਸਿਧਾਰ ਗਈ। ਉਹ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਪਹੁੰਚੇ : ਆਪ ਜੀ ਕਿਰਪਾ ਕਰੋ, ਭੋਗ ਦੀ ਤਾਰੀਖ਼ ਦਿਓ। ਇਸ ਸਮੇਂ ਆਪ ਜੀ ਦੇ ਦਰਸ਼ਨ ਸਾਨੂੰ ਦਮਦਮੇ ਹੋਣ। ਮੇਲਾ ਹੋ ਜਾਵੇ।

ਸ੍ਰੀ ਸਤਿਗੁਰ ਜੀ ਬਚਨ ਕੀਤਾ : ਜੇ ਤਾਂ ਮੇਰੇ ਹੁੰਦਿਆਂ ਹੀ ਭੋਗ ਪਾਉਣਾ ਹੈ ਤਾਂ ਭੈਣੀ ਸਾਹਿਬ ਹੀ ਪਾਉਣਾ ਪਵੇਗਾ। ਅਜੇ ਮੈਂ ਕਿਤੇ ਨਹੀਂ ਜਾ ਰਿਹਾ। ਨਹੀਂ ਤਾਂ ਦਿਨ ਮੁਕਰਰ ਕਰ ਕੇ ਦਮਦਮੇ ਹੀ ਭੋਗ ਪਾ ਦਿਓ। ਸ. ਨਿਧਾਨ ਸਿੰਘ ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਆਪ ਤੋਂ ਬਿਨਾਂ ਸਾਨੂੰ ਕੁਛ ਵੀ ਚੰਗਾ ਨਹੀਂ ਲਗਦਾ। ਅਸੀਂ ਏਥੇ ਹੀ ਆਪ ਦੀ ਹਜ਼ੂਰੀ ਵਿਚ ਭੋਗ ਪੁਆਵਾਂਗੇ। ਚੌਥ ਦੇ ਆਏ ਹੋਏ ਹਨ। ਉਨ੍ਹਾਂ ਫੇਰ ਕਿਹਾ : ਸਾਡੇ ਪਾਸ ਸਾਰੀ ਸਮੱਗਰੀ ਤਿਆਰ ਹੈ। ਮੰਜਾ ਅਸੀਂ ਏਥੋਂ ਹੀ ਬਣਵਾ ਲਵਾਂਗੇ। ਸ਼ਨੀਚਰਵਾਰ ਦਾ ਦਿਨ ਮਿਥ ਲਓ।

ਅਤੇ ਅੱਜ ਸਾਰਾ ਨਿਧਾਨ ਸਿੰਘ ਪਰਿਵਾਰ, ਪੰਜ ਪੁੱਤਰ, ਪੰਜ ਨੂੰਹਾਂ, ਭੈਣਾਂ, ਭਰਜਾਈਆਂ, ਧੀਆਂ ਅਤੇ ਸਹੁਰੇ ਪਰਿਵਾਰ ਦੋ ਜੀਪਾਂ ਲੈ ਕੇ ਸਰਸੇ ਤੋਂ ਪਰਿਓਂ 30 ਕਿ: ਮੀਟਰ ਤੋਂ ਆ ਗਏ।

2 ਵਜੇ ਫਿਰ ਹਾਜ਼ਰ ਹੋਏ : ਦੀਨ ਬੰਧੂ, ਭੋਗ ਬਾਰੇ ਕੀ ਹੁਕਮ ਹੈ ?

"ਕਦੋਂ ਪਾਉਣਾ ਹੈ ?"

"ਅੱਜ ਹੀ ਪਾ ਦਿਓ। ਡੇਢ ਪੀਪਾ ਦੇਸੀ ਘਿਉ। ਚੀਨੀ ਤੇ ਆਟਾ ਲੈ ਆਂਦਾ ਹੈ। ਮੰਜਾ ਹੁਣੇ ਉਣ ਲੈਂਦੇ ਹਾਂ।"

"ਠੀਕ ਹੈ। 3.30 ਵਜੇ ਭੋਗ ਪਾ ਲੈਂਦੇ ਹਾਂ।"

"ਸਤਿਬਚਨ ਜੀ।"

## ਬੀਬੀ ਚੰਦ ਕੌਰ ਨਮਿਤ ਭੋਗ

ਅਤੇ ਭੋਗ ਪੈਣ ਦੇ ਮੌਕੇ ਸਾਰਾ ਪਰਿਵਾਰ ਜੁੜ ਬਣ ਕੇ ਸ. ਨਿਧਾਨ ਸਿੰਘ ਦੀ ਅਗਵਾਈ ਵਿਚ ਮਾਇਆ, ਬਸਤਰ, ਬਰਤਨ ਤੇ ਬਿਸਤਰ ਲੈ ਕੇ ਆ ਗਿਆ। ਸੰਗਤ ਨਾਲ ਹਰਿਮੰਦਰ ਭਰਪੂਰ ਸੀ। ਸਤਿਗੁਰੂ ਜੀ ਪਾਸ ਮਹਾਰਾਜ ਜੀ, ਸੰਤ ਜਗਤਾਰ ਸਿੰਘ ਜੀ ਬੀਬੀਆਂ ਵਾਲੇ ਪਾਸੇ ਮਾਤਾ ਜੀ ਤੇ ਬੀਬਾ ਜੀ ਸਨ। ਰਾਗੀ ਸੰਤ ਦਰਸ਼ਨ ਸਿੰਘ-ਘੁੱਲੇ ਹੁਰਾਂ ਬਲਜੀਤ ਸਿੰਘ-ਸੁਰਜੀਤ ਸਿੰਘ ਹੁਰਾਂ ਪ੍ਰੇਮ ਨਾਲ ਸ਼ਬਦ ਪੜ੍ਹਿਆ। ਕੜਾਹ ਪ੍ਰਸ਼ਾਦ ਵਰਨੀਆਂ ਵਾਲੇ ਡੇਰੇ ਪੰਗਤਾਂ ਲੁਆ ਕੇ ਵਰਤਾਇਆ ਗਿਆ।

ਬੀਬੀ ਚੰਦ ਕੌਰ ਸੰਤ ਜੈਮਲ ਸਿੰਘ ਬੁਰਜ ਧਰੋੜ ਵਾਲਿਆਂ ਦੀ ਪੁੱਤਰੀ ਸਨ। ਇਸ ਦੇ ਪਿਤਾ ਜੀ ਨੇ ਵੀ 40-50 ਸਾਲ ਭੈਣੀ ਸਾਹਿਬ ਵਿਖੇ ਭਜਨ ਬੰਦਗੀ ਕਰਦਿਆਂ ਹੀ ਦੇਹ ਦਾ ਓਹਲਾ ਕੀਤਾ। ਸੰਤ ਨਿਧਾਨ ਸਿੰਘ ਪਰਿਵਾਰ ਧਰਮ ਅਰਥ ਬੜਾ ਦਾਨੀ ਹੈ। ਦਮਦਮੇ ਦਾ ਹੋਲਾ ਅਤੇ ਪਰਯੋਗ ਮੇਲਾ ਵੀ ਬਾਜਾਖਾਨਾ ਪਰਿਵਾਰਾਂ ਨੇ ਇਕ ਇਕ ਦੋ ਦੋ ਵਾਰ ਕਰਵਾਏ ਹਨ। ਇਹ ਮਲਵਈ ਸਿੰਘ ਡਟ ਕੇ ਕਮਾਈ ਕਰਦੇ ਹਨ। ਤਕੜੇ ਹਵੇਲ ਅਤੇ ਪੱਕੇ ਮਕਾਨ ਪਿੰਡ ਦੀ ਸੋਭਾ ਹਨ। ਸ੍ਰੀ ਸਤਿਗੁਰੂ ਜੀ ਦੀ ਰਿਹਾਇਸ਼ ਲਈ ਖੇਤਾਂ ਵਿਚ ਇਕ ਪੱਕਾ ਮਕਾਨ ਪਾ ਰਖਿਆ ਹੈ। ਬੁਰਜ ਧਰੋੜ (ਜ਼ਿਲ੍ਹਾ ਬਠਿੰਡਾ) ਵਿਚ ਮਾਤਾ ਚੰਦ ਕੌਰ ਜੀ ਦੇ ਨਾਨਕੇ ਹਨ। ਬਾਜੇ ਵਾਲੇ ਮਾਤਾ ਜੀ ਅਤੇ ਬੇਬੇ ਜੀ ਦੇ ਮਾਮੇ ਲਗਦੇ ਹਨ।

ਅੱਜ ਜਦੋਂ ਹਰਿਮੰਦਰ ਵਿਚ ਨਾਮ ਸਿਮਰਨ ਤੇ ਪਾਠਾਂ ਦੇ ਭੋਗ ਪਾਏ ਤਾਂ ਸੰਤ ਮਹਿੰਦਰ ਸਿੰਘ ਪੁਰਬਾ ਦੁਆਰਾ ਅਰਦਾਸ ਤੋਂ ਪਤਾ ਲਗਾ ਕਿ :

2 ਪਾਠਾਂ ਦੇ ਭੋਗ ਬੀਬੀ ਚੰਦ ਕੌਰ ਨਮਿਤ
1 ਪਾਠ ਦਾ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ
1 " ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ
1 " ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਹਿਤ
1 " ਸੰਤ ਗੁਰਦਿਆਲ ਸਿੰਘ ਨਮਿਤ ਪਾਇਆ ਗਿਆ।

---
6 ਪਾਠਾਂ ਦੇ ਭੋਗ

---

ਏਥੇ ਸੰਤ ਨਿਧਾਨ ਸਿੰਘ ਜੀ ਦਾ ਸਹੁਰਾ ਪਰਿਵਾਰ ਉਨ੍ਹਾਂ ਲਈ ਬਸਤਰ ਲੈ ਕੇ ਆਇਆ। ਸਤਿਗੁਰੂ ਜੀ ਬਚਨ ਕੀਤਾ : ਬੀਬੀਆਂ ਦੇ ਗੁਜ਼ਰਨ ਸਮੇਂ ਦਸਤਾਰ ਦੀ ਕੋਈ ਰਸਮ ਨਹੀਂ ਕਰਨੀ। "ਸਤਿਬਚਨ ਜੀ !" ਨਾਲ ਉਹ ਯਥਾ ਸਥਾਨ ਬੈਠ ਗਏ।

## ਇਕ ਜ਼ਰੂਰੀ ਕਤਰਨ

ਮੇਰੇ ਕੋਲ ਆਈ ਇਕ ਕਤਰਨ ਸੰਤ ਤਰਸੇਮ ਸਿੰਘ ਨੇ ਸਤਿਗੁਰੂ ਜੀ ਦੇ ਧਿਆਨ ਵਿਚ ਲਿਆਂਦੀ। 16.6.82 ਨੇ 'ਪੰਜਾਬ ਕੇਸਰੀ' ਰੋਜ਼ਾਨਾ ਹਿੰਦੀ ਜਲੰਧਰ

ਦੇ ਤੀਜੇ ਪੇਜ 'ਤੇ "ਸੰਪ੍ਰਦਾਇਕ ਕਤਲ ਸਭੀ ਕੇ ਸਭੀ ਰਾਜਨੈਤਿਕ — ਉਮਰਾਨੰਗਲ" ਛਪੀ ਸੁਰਖ਼ੀ ਹੇਠ ਇਕ ਪੈਰਾ ਇਹ ਵੀ ਹੈ :

"ਉਨ੍ਹੋਂ ਨੇ ਕਹਾ ਮੈਂ ਏਕ ਨਾਮਧਾਰੀ ਸਿਖ ਹੋਨੇ ਕੇ ਨਾਤੇ ਗੁਰੂ ਕੀ ਕ੍ਰਿਪਾ ਸੇ ਯਹ ਸਭ ਕੁਝ ਅਨੁਭਵ ਕਰਤੇ ਹੁਏ ਸਮਯ-ਸਮਯ ਪਰ ਇਨ ਅੱਤਿਆਚਾਰੋਂ ਕੋ ਰੋਕਨੇ ਕਾ ਪ੍ਰਯਾਸ ਕਰਤਾ ਰਹਾ ਹੂੰ ।"

ਜਥੇਦਾਰ ਉਮਰਾਨੰਗਲ ਨੇ ਇਸ ਬਿਆਨ ਵਿਚ ਆਪਣੇ ਆਪ ਨੂੰ 'ਨਾਮਧਾਰੀ' ਕਿਵੇਂ ਕਹਿ ਲਿਆ ਜਾਂ ਇਹ ਤਬਦੀਲੀ ਕਿਸ ਨੇ ਕਰ ਦਿੱਤੀ । ਇਹ ਕਤਰਨ ਮੇਰੇ ਦਾਮਾਦ ਹਮਰਾਹੀ ਨੇ ਭੁੰਤਰ (ਕੁੱਲੂ) ਤੋਂ ਭੇਜੀ ਤੇ ਮੈਨੂੰ ਪੁੱਛਿਆ ਸੀ, ਕੀ ਸਚਮੁਚ ਉਮਰਾਨੰਗਲ ਨਾਮਧਾਰੀ ਹੈ ? ਤਰਸੇਮ ਸਿੰਘ ਸਕੱਤਰ ਨੇ ਸਤਿਗੁਰਾਂ ਨੂੰ ਇਹ ਕਤਰਨ ਵਿਖਾਈ ਤੇ ਖ਼ੂਬ ਕੌਤੂਹਲ ਹੋਇਆ ।

## ਸ. ਚੇਤਨ ਸਿੰਘ ਯੂ. ਕੇ.

5.45 ਵਜੇ ਤਾਂ ਯੂ. ਕੇ. ਵਿਚੋਂ ਆਇਆ ਸ. ਚੇਤਨ ਸਿੰਘ ਨਾਮੀ ਇਕ ਜਵਾਨ ਆਪਣੇ ਸੰਬੰਧੀ ਸ. ਓਅੰਕਾਰ ਸਿੰਘ ਗੁਰਾਇਆ ਨਾਲ ਆਇਆ । ਦਰਸ਼ਨ ਕਰਨਾ ਮਨੋਰਥ ਸੀ । ਮੈਨੂੰ ਵਿਹਲ ਸੀ ਮੈਂ ਦੋਹਾਂ ਜਵਾਨਾਂ ਨੂੰ ਭੈਣੀ ਸਾਹਿਬ ਦੀ ਯਾਤਰਾ ਅਤੇ ਗੁਰੂ ਕੇ ਦਰਸ਼ਨ ਕਰਵਾਏ । ਮਾਤਾ ਜੀ ਦੇ ਦਰਸ਼ਨ ਉਨ੍ਹਾਂ ਦੀ ਰੀਝ ਹੀ ਰਹੀ । ਸਾਊਥ ਹੈਰੋ ਵਿਚੋਂ ਸੀ ਸਰਦਾਰ ।

## ਕਾਮਰੇਡ ਜੋਸ਼ ਦੀ ਸ਼ਰਧਾਂਜਲੀ

ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਪ੍ਰਸਿੱਧ ਇਨਕਲਾਬੀ ਅਤੇ ਪੰਜਾਬ ਕਮਿਊਨਿਸਟ ਪਾਰਟੀ ਦੇ ਬਾਨੀ ਕਾਮਰੇਡ ਸੋਹਣ ਸਿੰਘ ਦੀ ਸ਼ਰਧਾਂਜਲੀ (8.8.82) ਸਮੇਂ ਸਤਿਗੁਰੂ ਜੀ ਵਲੋਂ ਨਾਮਧਾਰੀਆਂ ਦੀ ਪ੍ਰਤੀਨਿਧਤਾ ਜਗਦੀਸ਼ ਸਿੰਘ ਵਰਿਆਮ ਆਦਿ ਦੇ ਕਰਨ ਤੇ ਕਾਮਰੇਡ ਜੋਸ਼ ਦਾ ਵੱਡਾ ਲੜਕਾ ਸ. ਸੁਰਿੰਦਰ ਸਿੰਘ ਅਤੇ ਉਸ ਦੇ ਘਰੋਂ ਏਥੇ ਭੈਣੀ ਸਾਹਿਬ ਆਏ । ਸਤਿਗੁਰਾਂ ਦੇ ਦਰਸ਼ਨ ਕਰ ਹਾਰਦਿਕ ਕ੍ਰਿਤਗਤਾ ਪਰਗਟ ਕੀਤੀ ।

7.30 ਵਜੇ ਸ. ਹਰਭਜਨ ਸਿੰਘ ਬਾਜਵਾ ਫੋਟੋਗ੍ਰਾਫਰ ਆਇਆ ।

## ਕੜਾਹ ਪ੍ਰਸ਼ਾਦ

ਅੱਜ ਸ਼ਾਮੀਂ 6 ਵਜੇ 1.50 ਪੀਪਾ ਦੇਸੀ ਘਿਉ ਦਾ ਪ੍ਰਸ਼ਾਦ ਜੁ ਬਣਿਆ ਇਹ 6 ਭੋਗਾਂ ਬਾਰੇ ਸੀ ਜਿਹੜੇ ਅੱਜ ਪਏ । ਸੰਗਤਾਂ ਨੇ ਭਾਵੇਂ ਰੱਜ ਰੱਜ ਛਕਿਆ । ਇਹ ਏਨਾ ਹੀ ਸਵੇਰੇ ਵੀ ਛਕਣ ਨੂੰ ਮਿਲੇਗਾ । ਇਹ ਗੱਲ ਪਿਆਰਾ ਸਿੰਘ ਨਾਥ ਨੇ ਦੱਸੀ । ਦਮਦਮੇ ਵਾਲਿਆਂ ਵਲੋਂ ਪ੍ਰਸ਼ਾਦ ਸੀ ।

## ਕੰਗ ਦੀ ਭੇਣ

ਸਵੇਰੇ ਪ੍ਰਸ਼ਾਦ ਛਕਦਿਆਂ ਮੈਨੂੰ ਜਥੇਦਾਰ ਨਿਰੰਜਣ ਸਿੰਘ ਕੰਗ ਟਮਕੋਡੀ ਵਾਲਾ

ਅਤੇ ਉਸ ਦੀ ਭੈਣ ਹਰਬੰਸ ਕੌਰ ਮਿਲੇ। ਦੋਵੇਂ ਭੈਣ ਭਰਾ ਗੁਰੂ ਘਰ ਦੇ ਪਰਮ ਸ਼ਰਧਾਲੂ ਹਨ। ਅਜੇ ਪਿਛਲੇ ਦਿਨੀਂ ਹੀ ਬੀਬੀ ਹਰਬੰਸ ਕੌਰ ਦਾ ਵਿਆਹ ਹੋਇਆ ਹੈ। ਇਹ ਕਿਤੇ ਜੇ. ਬੀ. ਟੀ. ਟੀਚਰ ਲਗੀ ਹੋਈ ਹੈ। ਅੱਜ ਸਤਿਗੁਰੂ ਜੀ ਦੇ ਦੀਦਾਰਿਆਂ ਕਾਰਨ ਉਚੇਚੇ ਆਏ ਹਨ। ਬੀਬੀ ਜੀ ਨੇ ਨੇਕ ਕਮਾਈ 'ਚੋਂ ਲੰਗਰ ਦੀ ਸੇਵਾ ਹਿਤ ਕੁਝ ਰਕਮ ਦਿੱਤੀ ਹੈ। ਇਹ ਬੀਬੀ ਇਕ ਘੰਟਾ ਨਾਮ ਸਿਮਰਨ ਅਤੇ ਪੰਜ ਬਾਣੀਆਂ ਦਾ ਪਾਠ ਕਰਦੀ ਹੈ। ਇਸ ਤੇ ਆਮ ਟੀਚਰਾਂ ਦੀ ਲਾਈਫ਼ ਦਾ ਪ੍ਰਭਾਵ ਨਹੀਂ ਪਿਆ।

## 23 ਅਗਸਤ 1982, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ

### ਬਾਜਵਾ ਬਟਾਲਵੀ

ਅੱਜ ਸਵੇਰੇ ਮੇਰੇ ਨਾਲ ਆਸਾ ਦੀ ਵਾਰ ਦੇ ਕੀਰਤਨ ਸਮੇਂ ਫੋਟੋਗ੍ਰਾਫ਼ਰ ਬਾਜਵਾ ਹਰਭਜਨ ਸਿੰਘ ਬਟਾਲਾ ਸ੍ਰੀ ਚਰਨਾਂ ਵਿਚ ਨਮਸਕਾਰ ਕਰਨ ਲਈ ਰੁਕਿਆ। ਸਤਿਗੁਰੂ ਜੀ ਨੇ ਬੈਟਰੀ ਜਗਾਈ ਤੇ ਸੰਤ ਤਰਸੇਮ ਸਿੰਘ ਨੂੰ ਲਿਖਿਆ, ਜੁ ਕੋਲ ਹੀ ਬੈਠਾ ਸੀ, ਕਿ ਬਾਜਵੇ ਦੇ ਕੰਮ ਦੀ ਰਕਮ ਉਸ ਨੂੰ ਦਿੱਤੀ ਜਾਵੇ। ਮੈਂ ਭਾਵੇਂ ਕੋਲ ਹੀ ਬੈਠਾ ਸਾਂ ਪਰ ਅਨੁਮਾਨ ਇਹੋ ਹੀ ਹੈ। ਜਦੋਂ 6.30 ਹੋਏ ਤਾਂ ਸ੍ਰੀ ਬਲਬੀਰ ਸਿੰਘ ਬੈਂਕ ਵਾਲੇ ਨੇ ਮੈਨੂੰ ਬਾਜਵੇ ਨੂੰ ਦੇਣ ਲਈ 3000/- ਦਿੱਤੇ। ਬਾਜਵਾ 18ਵੇਂ ਨਾਮਧਾਰੀ ਵਿਦਿਅਕ ਸੰਮੇਲਨ ਦੀ ਇਕ ਐਲਬਮ ਲਿਆਇਆ ਸੀ।

### ਸਿਆਸੀ ਸਮਾਚਾਰ

6.40 ਵਜੇ ਨਵੀਂ ਕੋਠੀ ਦੇ ਕਮਰਾ ਨੰ: 69 ਵਿਚ ਗਿਆ। ਸ੍ਰੀ ਸਤਿਗੁਰੂ ਜੀ ਦੇ ਪੱਠਿਆਂ ਦੀ ਮਾਲਿਸ਼ ਸੰਤ ਜਗਤਾਰ ਸਿੰਘ ਜੀ, ਸੇਵਕ ਸ੍ਰੀ ਬਲਦੇਵ ਸਿੰਘ ਅਤੇ ਡਰਾਈਵਰ ਗੁਰਮੁਖ ਸਿੰਘ ਕਰ ਰਹੇ ਸਨ। ਸੱਜੇ ਕੰਨ ਦੇ ਨਜ਼ਦੀਕ ਸੰਤ ਉਦੇ ਸਿੰਘ ਚੂੰਨ੍ਹੀ (ਅੰਬਾਲਾ) ਖੱਬੇ ਪਾਸੇ ਮਹਾਰਾਜ ਬੀਰ ਸਿੰਘ ਬੈਠੇ ਸਨ। ਨਜ਼ਦੀਕ ਹੀ ਸ੍ਰੀ ਬਲਜੀਤ ਸਿੰਘ ਦੁਆਰਾ ਤਾਰ ਸ਼ਹਿਨਾਈ ਗੂੰਜ ਰਹੀ ਸੀ। ਸੰਤ ਉਦੇ ਸਿੰਘ ਕੋਈ ਰਾਜਸੀ ਰਿਪੋਰਟ ਸੁਣਾ ਰਹੇ ਸਨ। ਜਦੋਂ ਕਿ ਮਹਾਰਾਜ ਬੀਰ ਸਿੰਘ ਜੀ ਨੇ ਰੋਜ਼ਾਨਾ 'ਜਗਬਾਣੀ' ਜਲੰਧਰ 'ਚੋਂ ਕੱਲ੍ਹ ਦੀ ਖ਼ਬਰ, ਜਿਸ ਵਿਚ ਹਰਵਿੰਦਰ ਸਿੰਘ ਹੰਸਪਾਲ ਨੇ ਮੁਖਮੰਤਰੀ ਹੁਰਾਂ ਦੇ ਵਿਰੋਧ ਵਿਚ ਇਕ ਖ਼ਬਰ ਛਪੀ ਸੀ, ਵਖਾਈ।

### ਹਿੰਦੀ ਦਾ ਪੱਤਰ

ਸਤਿਗੁਰੂ ਜੀ ਮਾਲਿਸ਼ ਵਲੋਂ ਵਿਹਲੇ ਹੋ ਕੇ ਉੱਠਣ ਲਗੇ ਸਨ ਕਿ ਮਹਾਰਾਜ ਜੀ ਨੇ ਆਪ ਲਿਖੀ ਹੋਈ ਇਕ ਹਿੰਦੀ ਚਿੱਠੀ ਸਤਿਗੁਰੂ ਜੀ ਨੂੰ ਪੜ੍ਹਨ ਲਈ ਦਿੱਤੀ। ਸੰਤ ਤਰਸੇਮ ਸਿੰਘ ਨੂੰ ਪੜ੍ਹਨ ਦੀ ਆਗਿਆ ਹੋਈ। ਉਹ ਦੁਆਬੀਆ ਹੋਣ ਕਰਕੇ 'ਵੀ' ਦੀ ਥਾਂ 'ਬੀ' ਉਚਾਰਨ ਕਰਦਾ ਸੀ। ਮਹਾਰਾਜ ਜੀ ਨੇ ਟੋਕਿਆ ਤਾਂ ਸਬੱਬ ਨਾਲ

ਦੇ ਸ਼ਬਦ ਉਹ ਵੀ ਗ਼ਲਤ ਬੋਲ ਬੈਠੇ। ਸਤਿਗੁਰੂ ਜੀ ਦੋਹਾਂ ਪਾਸਿਆਂ ਤੋਂ ਹੀ ਮਜ਼ਾ ਲੁੱਟ ਰਹੇ ਸਨ। ਚਿੱਠੀ ਸ੍ਰੀ ਗੌਰੀ ਸ਼ੰਕਰ ਨੇਚਰੋਪੈਥ ਦੇ ਪੱਤਰ ਦੇ ਉੱਤਰ ਵਿਚ ਲਿਖੀ ਗਈ ਸੀ। ਸਤਿਗੁਰੂ ਜੀ ਅਸਲ ਵਿਚ ਹੁਣ ਨੇਚਰੋਪੈਥੀ (ਕੁਦਰਤੀ ਇਲਾਜ) ਦੁਆਰਾ ਇਲਾਜ ਕਰਵਾਣਾ ਚਾਹੁੰਦੇ ਹਨ।

## ਸ. ਸੁਰਿੰਦਰ ਸਿੰਘ ਸਾਹਨੀ

ਇਕ ਵਾਰ ਮੈਨੂੰ 8 ਵਜੇ ਨਵੀਂ ਕੋਠੀ ਜਾਣ ਦਾ ਅਵਸਰ ਮਿਲਿਆ, ਹੁਣ ਮੈਂ 69 ਨੰ: ਕਮਰੇ ਵਲ ਗਿਆ। ਹੁਣੇ ਹਵਾਈ ਯਾਤਰਾ ਕਰਕੇ ਸ. ਸੁਰਿੰਦਰ ਸਿੰਘ ਮਨਚੰਦਾ ਨਾਲ ਉਹਦੇ ਕਰੋਲ ਬਾਗ ਸਥਿਤ ਮਕਾਨ ਦੇ ਖ਼ਰੀਦਦਾਰ ਸ. ਗੁਰਦਿਆਲ ਸਿੰਘ ਤੇ ਇਹਨਾਂ ਦਾ ਲੜਕਾ ਸ. ਸੁਰਿੰਦਰ ਸਿੰਘ ਸਾਹਨੀ ਬੈਠੇ ਹੋਏ ਸਨ। ਥੋੜੇ ਚਿਰ ਪਿਛੋਂ ਸ੍ਰੀ ਸਤਿਗੁਰੂ ਜੀ ਏਥੇ ਆਏ। ਸਤਿਗੁਰਾਂ ਸੁਰਿੰਦਰ ਸਾਹਨੀ ਨੂੰ ਪੁਛਿਆ : ਕਿਉਂ ਭਾਈ, ਮੇਰੀ ਆਖੀ ਗੱਲ ਵੀ ਯਾਦ ਹੈ ਕਿ ਨਹੀਂ ? ਉਸ ਦੀ ਧੌਣ ਨੀਵੀਂ ਤੇ ਨਜ਼ਰ ਵੀ ਨੀਵੀਂ ਤੱਕ ਕੇ ਜਵਾਬ ਵਿਚ ਵੀ ਸਤਿਗੁਰਾਂ ਬਚਨ ਕੀਤਾ : ਝੁਕੀ ਹੋਈ ਧੌਣ ਅਤੇ ਨਜ਼ਰਾਂ ਦਸਦੀਆਂ ਹਨ ਕਿ ਆਦਮੀ ਭੁੱਲਣਹਾਰ ਹੈ। ਅੱਗੇ ਤੋਂ ਫਿਰ ਪਕਿਆਈ ਕੀਤੀ : ਮਾਸ ਸ਼ਰਾਬ ਨਹੀਂ ਵਰਤਣਾ। ਧਿਆਨ ਰਖਣਾ ਅੱਗੇ ਤੋਂ। ਅਜੇ ਬਹੁਤ ਕੁਛ ਨਹੀਂ ਕਿਹਾ। ਸਿੱਖ ਨੇ ਹੱਥ ਜੋੜ ਕੇ ਸਵੀਕਾਰ ਕੀਤਾ। ਜਾਪਦਾ ਹੈ ਇਸ ਸਿੱਖ ਤੇ ਹੋਰ ਵੀ ਕਿਰਪਾ ਕਰਨੀ ਨੇ।

ਸੇਠ ਧਰਮ ਸਿੰਘ ਚਾਵਲਾ ਵੀ ਸ਼ਾਇਦ ਪਰਿਵਾਰ ਸਮੇਤ ਜਹਾਜ਼ ਤੇ ਹੀ ਆਇਆ ਹੈ। ਹੁਣ ਸਾਰੇ ਹੀ ਨਮਸਕਾਰ ਕਰਨ 69 ਨੰ: ਕਮਰੇ ਵਿਚ ਇਕੱਤਰ ਹੋਏ।

## ਜਸਪਾਲ ਬਾਰੇ 'ਹਾਂ'

ਸਵੇਰ ਤੋਂ ਆਏ ਸੰਤ ਗੁਰਮੁਖ ਸਿੰਘ ਤੇ ਗਿਆਨੀ ਜਸਵੰਤ ਸਿੰਘ ਰਾਜ਼ੌਰੀ ਗਾਰਡਨ, ਨਵੀਂ ਦਿੱਲੀ, ਏਥੇ ਹੀ ਸਤਿਗੁਰੂ ਜੀ ਦੀ ਸੇਵਾ ਵਿਚ ਆਏ। ਇਹਨਾਂ ਵਿਚ ਪਹਿਲੇ ਦਾ ਲੜਕਾ ਸ੍ਰੀ ਜਸਪਾਲ ਸਿੰਘ ਵੀ ਸੀ। ਸਤਿਗੁਰੂ ਜੀ ਨੇ ਕਿਸੇ ਲੜਕੀ ਦਾ ਜ਼ਿਕਰ ਕਰ ਕੇ ਪੁੱਛਿਆ : ਪਰਵਾਨ ਹੈ ਨ ? "ਪਰਵਾਨ ਹੈ ਜੀ ?" ਬੱਚੇ ਨੇ ਆਖਿਆ। ਸਤਿਗੁਰੂ ਜੀ ਨੇ ਬਚਨ ਕੀਤਾ : ਮੈਨੂੰ ਮੁੰਡੇ ਦੇ ਮਾਸੜ ਨੇ ਇਸ ਸੰਬੰਧ ਦੀ ਮਨਜ਼ੂਰੀ ਲਈ ਕਿਹਾ ਸੀ, ਮੈਂ ਤਸਦੀਕ ਕਰਨੀ ਚਾਹੀ ਸੀ।

ਮੇਰੇ ਕਮਰੇ ਵਿਚ ਆਏ ਤਾਂ ਏਥੇ ਠੇਕੇਦਾਰ ਸੰਤੋਖ ਸਿੰਘ ਚੰਡੀਗੜ੍ਹ ਬੈਠਾ ਸੀ। ਇਸ ਨੇ ਕਿਹਾ : ਮੇਰਾ ਵਿਸ਼ਵਾਸ ਸੀ, ਸਤਿਗੁਰੂ ਜੀ ਇਸ ਨੂੰ ਪਰਵਾਨ ਕਰਨਗੇ। ਮੇਰੀ ਸ਼ਰਧਾ ਨੇ ਗੱਲ ਬਣਾ ਦਿੱਤੀ। ਅਤੇ ਇਹ ਸਾਰੇ ਹੀ ਛੇਤੀ ਵਿਦਾ ਹੋ ਗਏ।

ਸਤਿਗੁਰੂ ਜੀ 9.30 ਵਜੇ ਮਸਾਂ ਹੀ ਵਿਹਲੇ ਹੋ ਕੇ ਨਹਿਰ ਨੂੰ ਜਾਣ ਲਈ ਕਾਰ ਸਵਾਰ ਹੋਏ, ਜਿਥੇ ਹੋਰ ਅਨੇਕਾਂ ਨੇ ਨਮਸਕਾਰਾਂ ਕੀਤੀਆਂ, ਓਹ ਦਿੱਲੀਓਂ ਆਏ ਸਨ। ਸ. ਬਸੰਤ ਸਿੰਘ ਨੇ ਮੱਥਾ ਟੇਕ ਕੇ ਅਰਜ਼ ਕੀਤੀ : ਸੁਰਿੰਦਰ ਸਿੰਘ ਮਨਚੰਦਾ ਨੇ ਕਿਹਾ

ਹੈ ਕਿ ਆਪ ਜੀ ਨੂੰ ਸਾਰੀ ਅਰਜ਼ ਕਰ ਦਿੱਤੀ ਹੈ, ਮੇਰੇ ਲਈ ਕੀ ਹੁਕਮ ਹੈ ?

ਸਤਿਗੁਰੂ ਜੀ ਨੇ 1.00 ਵਜੇ ਤਕ ਉਡੀਕਣ ਲਈ ਕਿਹਾ। ਦਰਸ਼ਨ ਦੇ ਚਾਹਵਾਨਾਂ ਦੀਆਂ ਨਮਸਕਾਰਾਂ ਪਰਵਾਨ ਕਰਕੇ ਆਪ ਜੀ ਨਹਿਰ ਨੂੰ ਹੋ ਪਏ।

## ਸਤਿਗੁਰੂ ਜੀ ਦੀ ਸੰਗਤ ਵਿਚ

ਕੈਨੇਡਾ ਦੇ ਇਕ ਸ਼੍ਰੀ ਮਾਨ ਜੀ, ਜਿਨ੍ਹਾਂ ਦੇ ਕੇਸ ਦਾੜ੍ਹੀ ਉਸਤਰੇ ਹੋਏ ਸਨ ਜੁਗਿੰਦਰ ਸਿੰਘ ਵੈਨਕੋਵਰ ਤੋਂ ਇਨ੍ਹਾਂ ਦਾ ਭਾਈ ਸ. ਬਸੰਤ ਸਿੰਘ ਗੋਪਾਲਪੁਰ, ਡੇਹਲੋਂ (ਲੁਧਿਆਣਾ) ਸ. ਹਰਚਰਨ ਸਿੰਘ ਨੂੰ ਨਾਲ ਲੈ ਕੇ ਦਰਸ਼ਨ ਕਰਨ ਆਏ। 12.30 ਦਾ ਸਮਾਂ ਉਡੀਕਿਆ ਜਾ ਰਿਹਾ ਸੀ।

ਵੇਲਾ ਹੋ ਗਿਆ ਤਾਂ ਪੁਰਾਣੀ ਕੋਠੀ ਦੇ ਸਾਹਮਣੇ ਘਾਹ ਕਿਤੇ ਵਿਚ ਸਤਿਗੁਰੂ ਜੀ ਲਈ ਕੁਰਸੀ ਡੱਠ ਗਈ, ਸੰਗਤ ਲਈ ਸਾਹਮਣੇ ਸਫ਼ਾਂ। ਚਿੱਟੇ ਖਿੱਲਰੇ ਵਾਲਾਂ ਅਤੇ ਢਿਲਕਵੀਂ ਪੱਗ ਵਾਲਾ, ਐਨਕ ਪਹਿਨੀਂ ਸ. ਸੰਤ ਸਿੰਘ ਬਾਜਾ ਜੁ ਬੜਾ ਮਾਲਦਾਰ ਇਨਸਾਨ ਹੈ ਪਰ ਵੇਖਣ ਨੂੰ ਸਾਦਾ ਬਿਰਤੀ ਦਾ ਆਦਮੀ ਹੈ ਅਤੇ ਅਧਿਆਤਮ ਦੀ ਸਮਝ ਰਖਣ ਵਾਲਾ ਹੈ, ਇਹ ਵੀ ਭਰਜਾਈ ਦਾ ਭੋਗ ਪੈਣਾ ਸੁਣ ਕੇ ਆਇਆ ਏਥੇ ਬੈਠਾ ਹੋਇਆ ਸੀ। ਹੋਰ ਦਰਸ਼ਨਾਰਥੀ ਵੀ ਏਥੇ ਬੈਠੇ ਸਨ। ਸ਼੍ਰੀ ਕੁਮਿੱਕਰ ਸਿੰਘ ਅਤੇ ਸਾਥੀਆਂ ਨੇ ਗੁਰੂ ਚਰਨਾਂ ਤੇ ਭੇਟਾਵਾਂ ਧਰ ਧਰ ਮੱਥਾ ਟੇਕਿਆ ਅਤੇ ਸਾਹਵੇਂ ਬੈਠ ਗਏ। ਨਾਮ ਠਾਮ ਜਾਣ ਕੇ ਜਦੋਂ ਸ. ਕੁਮਿੱਕਰ ਸਿੰਘ ਨਾਲ ਵੈਨਕੋਵਰ ਦੀ ਗੱਲ ਹੋਈ ਤਾਂ ਕਹਿਣ ਲਗਾ : ਓਥੇ ਮੇਰੇ ਮਿੱਤਰਾਂ ਵਿਚੋਂ ਇਕ ਜੁਗਿੰਦਰ ਸਿੰਘ ਹੈ। ਉਸ ਉਤੇ ਆਪ ਜੀ ਦੀ ਬੜੀ ਕ੍ਰਿਪਾ ਹੋਈ ਹੈ, ਉਹ ਜਿੰਨਾ ਪਹਿਲਾਂ ਪਿਅੱਕੜ ਸੀ, ਓਨਾ ਹੀ ਹੁਣ ਪਰਹੇਜ਼ਗਾਰ ਹੈ। ਕਹਿੰਦਾ ਸੀ ਸਤਿਗੁਰਾਂ ਨੇ ਹੀ ਕਿਰਪਾ ਕੀਤੀ ਹੈ ਚੰਡਾਲਨੀ ਮਗਰੋਂ ਲੱਥ ਗਈ ਹੈ। ਪਰਸਪਰ ਪ੍ਰੇਮ ਦੀਆਂ ਗੱਲਾਂਬਾਤਾਂ ਹੋ ਰਹੀਆਂ ਸਨ ਕਿ ਮਾਸ ਸ਼ਰਾਬ ਤੋਂ ਬਚੇ ਹੋਏ ਸ. ਹਰਚਰਨ ਸਿੰਘ ਨੇ ਇਕ ਫੋਟੋ ਕੁਮਿੱਕਰ ਸਿੰਘ ਦੁਆਰਾ ਲਏ ਜਾਣ ਦੀ ਬੇਨਤੀ ਕੀਤੀ।

"ਜੀਉ ਸਦਕੇ ! ਪਰ ਸ਼ਰਾਬ ਛੱਡ ਦੇਵੇ ਤਾਂ ਫੋਟੋ ਲੈ ਲਵੇ !" ਉਸ ਨੇ ਕਿਹਾ, "ਜੀ ਮੈਂ ਤਾਂ ਪਹਿਲਾਂ ਹੀ ਘੱਟ ਵੱਧ ਪੀਂਦਾ ਹਾਂ।"

"ਸਾਡਾ ਘੱਟ ਵੱਧ ਨਾਲ ਨਹੀਂ ਸਰਦਾ, ਸਾਨੂੰ ਤਾਂ ਸ਼ਰਾਬ ਤੋਂ ਨਾਂਹ ਚਾਹੀਦੀ ਹੈ।"

ਬਹੁਤ ਸਾਰੇ ਮੋੜ ਘੇੜ ਤੋਂ ਬਾਅਦ ਉਸ ਨੇ ਸ਼ਰਾਬ ਤੋਂ ਤੋਬਾ ਕੀਤੀ। ਅਤੇ ਸਤਿਗੁਰੂ ਜੀ ਨੇ ਕੁਮਿੱਕਰ ਸਿੰਘ ਨੂੰ ਫੋਟੋ ਲੈਣ ਦੀ ਆਗਿਆ ਦੇ ਦਿੱਤੀ। ਇਸ ਦੇ ਭਰਾ ਸਰਪੰਚ ਬਸੰਤ ਸਿੰਘ ਨੂੰ ਵੀ ਸ਼ਰਾਬ ਛੱਡਣ ਲਈ ਕਿਹਾ ਗਿਆ। "ਸਰਪੰਚੀ ਦੀ ਮਜਬੂਰੀ ਕਾਰਨ ਹੀ ਕਦੇ ਕਦਾਈਂ ਪੀਣੀ ਪੈਂਦੀ ਹੈ।" ਅਜਿਹੇ ਮੌਕੇ ਸੰਤ ਤਰਸੇਮ ਸਿੰਘ ਨੂੰ ਬਹੁਤ ਫੁਰਦੀਆਂ ਹਨ, ਤੁਰਤ ਬੋਲਿਆ : ਸਾਡੇ ਏਥੋਂ ਦਾ ਵੀ ਸਰਪੰਚ ਹੈ, ਉਸ ਨੂੰ ਤਾਂ ਉੱਕਾ ਹੀ ਮਜਬੂਰੀ ਨਹੀਂ, ਵਿਚਾਰ ਵਟਾਂਦਰੇ ਪਿਛੋਂ ਸ. ਬਸੰਤ ਸਿੰਘ ਨੇ ਅਕਤੂਬਰ ਵਿਚ ਏਥੇ ਆਉਣ ਲਈ ਕਿਹਾ, ਫੇਰ ਨ ਪੀਣ ਦਾ ਪੱਕਾ

ਇਕਰਾਰ।

ਇਕ ਸ਼ਹਿਰਨ ਬੀਬੀ, ਸੁਪਤਨੀ ਸਹਿਜਧਾਰੀ ਸ੍ਰੀ ਜਸਵੰਤ ਰਾਇ, ਨਾਮਧਾਰੀ ਬਸਤਰਾਂ ਨਾਲ ਸਜੇ ਹੋਏ ਇਕ ਬੱਚੇ ਨੂੰ ਲੈ, ਕੇਲਿਆਂ ਦੀ ਟੋਕਰੀ ਉਠਾ ਕੇ ਲਿਆਈ। ਇਸ ਨੇ ਭਜਨ ਪੁਛਣ ਲਈ ਇਕ ਹੋਰ ਬੀਬੀ ਨੂੰ ਵੀ ਨਾਲ ਲਿਆਂਦਾ ਹੋਇਆ ਸੀ। ਸਤਿਗੁਰੂ ਜੀ ਦੀ ਆਗਿਆ ਨਾਲ ਪੂਰਬਾ ਜੀ ਨੇ ਉਸ ਨੂੰ ਭਜਨ ਦੱਸਿਆ। ਪਹਿਲੀ ਬੀਬੀ ਉਸ ਸਹਿਜਧਾਰੀ ਸਿੱਖ ਦੀ ਪਤਨੀ ਹੈ ਜੁ ਵਕਤਨ ਫਵਕਤਨ ਹਜ਼ਾਰਾਂ ਰੁਪੈ ਮੱਥਾ ਟੇਕ ਜਾਂਦਾ ਹੈ। ਦੋ ਚਾਰ ਬਚਨ ਇਹਨਾਂ ਨਾਲ ਕਰਕੇ ਸਤਿਗੁਰੂ ਜੀ ਵੇਹਲੇ ਹੋਏ ਤਾਂ ਸੰਤ ਹਰਬੰਸ ਸਿੰਘ ਬੀੜ ਮਰਾਰੜ੍ਹ ਦਾ ਇਕ ਨੌਜਵਾਨ ਗੁਰੂ ਚਰਨਾਂ ਵਿਚ ਹਾਜ਼ਰ ਹੋਇਆ। ਇਸ ਨੇ ਜ਼ਮੀਨ ਬਾਰੇ ਕੋਈ ਅਰਜ਼ ਕੀਤੀ। ਸਤਿਗੁਰੂ ਜੀ ਨੇ ਤੁਰਤ ਗੱਲ ਮੁਕਾ ਦਿੱਤੀ : ਗੁਰਦੇਵ ਸਿੰਘ ਮਦਾਰ ਨਾਲ ਗੱਲ ਕਰੀਂ, ਜਿਵੇਂ ਉਹ ਆਖੇ ਤਿਵੇਂ ਕਰੀਂ।

ਸ. ਸੰਤ ਸਿੰਘ ਬਾਜਾ ਨੇ 'ਫੀਅਟ' (ਕਾਰ) ਬਾਰੇ ਕੋਈ ਸ਼ਿਕਾਇਤ ਕੀਤੀ ਤਾਂ ਸਤਿਗੁਰੂ ਜੀ ਫ਼ਰਮਾਇਆ : ਸਾਡਾ ਕੰਮ ਤਾ ਅਗਲਾ ਘਰ ਵਿਖਾ ਦੇਣਾ ਹੈ। ਸਾਰੀਆਂ ਜ਼ਿੰਮੇਵਾਰੀਆਂ ਕਿਵੇਂ ਲਈਏ ?

ਫੇਰ ਸ. ਬਸੰਤ ਸਿੰਘ (ਮਿੰਟਗੁਮਰੀ ਟ੍ਰਾਂਸਪੋਰਟ) ਵਾਲੇ ਅੱਗੇ ਆਏ। ਇਹਨਾਂ ਦਾ ਛੋਟਾ ਲੜਕਾ, ਇਹਨਾਂ ਦੇ ਹੀ ਇਕ ਨਿਕਟ ਸੰਬੰਧੀ ਨੇ, ਬੈਂਕੋਕ (ਥਾਈਲੈਂਡ) ਲੈ ਜਾ ਕੇ ਆਪਣੀ ਲੜਕੀ ਨਾਲ ਪੱਥਯਾ ਵਿਖੇ ਵਿਆਹ ਦਿੱਤਾ। ਸੰਬੰਧੀ ਗ਼ੈਰ-ਨਾਮਧਾਰੀ ਸੀ, ਰੱਜ ਕੇ ਪੀਣ ਖਾਣ ਵਾਲੇ। ਮੁੰਡਾ ਤਾਂ ਇਸ ਅਲਾਮਤੋਂ ਬਚਿਆ ਰਿਹਾ ਪਰ ਸਹੁਰਿਆਂ ਨੇ ਆਪਣੀ ਬਹੁਤ ਮੋਟੀ ਲੜਕੀ ਨੂੰ, ਬਿਨਾ ਸਿਨਮਾ ਵੇਖਣ ਤੇ ਆਕੜ ਨਾਲ ਰਹਿਣ ਤੋਂ ਹੋਰ ਕੁਛ ਨਹੀਂ ਸੀ ਸਿਖਾਇਆ। ਮੱਧ ਵਰਗੀ ਮੁੰਡਾ ਉੱਚ ਵਰਗੀ ਲੋਕਾਂ ਦੀਆਂ ਸਾਜ਼ਸ਼ਾਂ ਤੋਂ ਤੰਗ ਆ ਗਿਆ। ਫਿਰ ਇਹ ਮਾਜਰਾ ਸਤਿਗੁਰੂ ਜੀ ਪਾਸ ਪੁੱਜਾ। ਅੱਜ ਇਹ 'ਹੋਰ ਵਿਆਹ' ਦੀ ਆਗਿਆ ਲੈਣ ਆਇਆ ਸੀ। ਸਤਿਗੁਰੂ ਜੀ ਸਾਰੀ ਵਿਥਿਆ ਸੁਣ ਕੇ ਬਚਨ ਕੀਤਾ : ਤੇਰੇ ਕਹਿਣ ਤੇ ਹੀ ਮੈਂ ਉਸ ਲੜਕੀ ਨੂੰ ਬੜੇ ਵਸੀਲਿਆਂ ਅਤੇ ਦਬਾਵਾਂ ਨਾਲ ਭਾਰਤ ਮੰਗਵਾਇਆ। ਹੁਣ ਜਦ ਤਕ ਤੇਰੀ ਤੇ ਗੁਲਜ਼ਾਰ ਸਿੰਘ (ਦਮਦਮਾ) ਦੀ ਮੇਰੇ ਸਾਹਮਣੇ ਗੱਲ ਨ ਹੋਵੇ, ਮੈਂ ਫ਼ੈਸਲਾ ਨਹੀਂ ਦੇਣਾ। ਜਾਹ, ਭਾਵੇਂ ਅੱਜ ਹੀ ਗੁਲਜ਼ਾਰ ਸਿੰਘ ਨੂੰ ਲੈ ਆ। ਅਤੇ ਬਸੰਤ ਸਿੰਘ ਤੁਰਤ ਦਮਦਮੇ ਨੂੰ ਤੁਰ ਪਿਆ।

ਇਕ ਰੋਗਣ ਬੀਬੀ ਹਾਜ਼ਰ ਹੋਈ, ਨਾਲ ਸ਼ਾਇਦ ਉਹਦੀ ਮਾਂ ਸੀ। ਬੀਬੀ ਨੇ ਕਿਤੇ ਹੋਰਥੇ ਇਲਾਜ ਕਰਵਾਣ ਲਈ ਬੇਨਤੀ ਕੀਤੀ। ਸਤਿਗੁਰਾਂ ਫ਼ਰਮਾਇਆ : ਬੀਬੀ ! ਤੇਰੀ ਸਵੇਰ ਵਾਲੀ ਚਿੱਠੀ ਤੋਂ ਹੀ ਤੈਨੂੰ ਬੁਲਾਇਆ ਹੈ। ਅੱਗੇ ਨਾਲੋਂ ਤੈਨੂੰ ਆਰਾਮ ਵੀ ਹੈ। ਤੇਰਾ ਚੇਹਰਾ ਤੇ ਤੇਰੀ ਚਿੱਠੀ ਦੱਸਦੀ ਹੈ। ਬੀਬੀ ਨੇ ਹੱਥ ਬੰਨ੍ਹ ਆਖਿਆ : ਇਹ ਤਾਂ ਠੀਕ ਹੈ ਜੀ, ਮੈਨੂੰ ਦੌਰੇ ਹੁਣ ਅਸਲੋਂ ਨਹੀਂ ਪੈਂਦੇ, ਪਰ ਸਿਰ ਨੂੰ ਚੱਕਰ ਅਜੇ ਵੀ ਆਉਂਦੇ ਹਨ।

ਸਤਿਗੁਰੂ ਜੀ ਨੇ ਥੋੜਾ ਚਿਰ ਹੋਰ ਉਡੀਕਣ ਅਤੇ ਇਕ ਇਕ ਮਾਲਾ ਭਜਨ ਤੇ

ਭਗਉਤੀਆਂ ਦੀ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕਰਨ ਬਾਰੇ ਆਗਿਆ ਕੀਤੀ ।

ਏਨੇ ਚਿਰ ਨੂੰ ਸਤਿਗੁਰੂ ਜੀ ਦੇ ਬਸਤਰਾਂ ਦਾ ਸੇਵਕ, ਬਿਰਧ ਸੰਤ ਕਿਰਪਾਲ ਸਿੰਘ ਝੱਬਰ ਹੱਥ ਜੋੜੀ ਆ ਸਾਹਵੇਂ ਖਲੋਤਾ : ਦੀਨ ਦਿਆਲ, ਇਕ ਬੇਨਤੀ ਮੈਂ ਕਰਨੀ ਹੈ ਜੀ ।

"ਦੱਸੋ !"

ਮੇਰਾ ਪਿਤਾ, ਕੇਸਰ ਸਿੰਘ ਅਤੇ ਸ. ਅਵਤਾਰ ਸਿੰਘ ਝੱਬਰ ਦਾ ਪਿਤਾ ਸ. ਜੈਮਲ ਸਿੰਘ ਦੋਵੇਂ ਵਡੇ ਛੋਟੇ ਭਰਾ ਸਨ । ਜੈਮਲ ਸਿੰਘ ਤਕੜਾ ਵਿਆਜੜੀਆ ਸੀ । ਪਿੰਡ ਦੇ ਈਸਾਈ (ਕੰਮਕਾਰ ਵਲੋਂ ਮਜ਼ਦੂਰ) ਰਲ ਕੇ ਮੇਰੇ ਪਿਤਾ ਪਾਸ ਆਏ ਤੇ ਕਹਿਣ ਲਗੇ : ਜਿਵੇਂ ਜਾਣ ਸਾਨੂੰ ਸ. ਜੈਮਲ ਸਿੰਘ ਤੋਂ ਛੁਟਕਾਰਾ ਦਿਵਾ । ਸਾਡੀਆਂ ਤਾਂ ਪੀਹੜੀਆਂ ਵੀ ਇਹਦਾ ਗੁਲੰਮ ਕਰਨ ਤੇ ਮਜਬੂਰ ਹੋ ਜਾਣਗੀਆਂ । ਜੇ ਏਸੇ ਹਿਸਾਬ ਵਿਆਜ ਨੂੰ ਵਿਆਜ ਲਗੀ ਗਿਆ । ਮੇਰੇ ਪਿਤਾ ਨੇ ਕਿਹਾ : ਸੁਹਣਿਓਂ ਮੈਨੂੰ ਭਰਾ ਨਾਲ ਲੜਵਾਉਗੇ ! ਉਸ ਆਖੇ ਕੋਈ ਨ ਲਗਣਾ, ਮੈਂ ਗਾਹਲਾਂ ਕੱਢਾਂਗਾ, ਬੇਸੁਆਦੀ ਵਧੇਗੀ ।

"ਪਰ ਪਿੰਡ ਦੇ ਈਸਾਈਆਂ, ਜਿਹੜੇ ਲਗਭਗ ਸਾਰੇ ਹੀ ਉਸ ਦੇ ਕਰਜ਼ਾਈ ਸਨ, ਨੇ ਮਿੰਨਤ ਸਮਾਜਤ ਕਰਕੇ ਉਸ ਨੂੰ ਅੱਗੇ ਲਾ ਲਿਆ ਤੇ ਜੈਮਲ ਸਿੰਘ ਦੀ ਹਵੇਲੀ ਚਲੇ ਗਏ । ਮੇਰੇ ਬਾਪ ਨੇ ਪੁੱਛਿਆ : ਜੈਮਲ ਸਿੰਘਾ ! ਸੱਚ ਸੱਚ ਦੱਸ ਇਹਨਾਂ ਸ਼ੋਹਦਿਆਂ ਤੋਂ ਕਿੰਨੇ ਸਾਲਾਂ ਦਾ ਸੂਦ ਲੈ ਰਿਹਾ ਏਂ ?

"ਬਥੇਰੇ ਸਾਲਾਂ ਤੋਂ ਲੈ ਰਿਹਾ ਹਾਂ ।"

"ਅੱਗੇ ਲੇਖਾ ਹੋਵੇਗਾ ਤਾਂ ਤੈਨੂੰ ਥਾਂ ਨਹੀਂ ਮਿਲਣੀ । ਬਹੁਤ ਚਿਰ ਤੂੰ ਮਾੜਿਆਂ ਗ਼ਰੀਬਾਂ ਦੀ ਰੱਤ ਚੋ ਲਈ ਏ, ਹੁਣ ਬੱਸ ਕਰ ।"

"ਠੀਕ ਹੈ ਭਰਾ ਜੀ, ਸਭ ਦੇ ਲੇਖੇ ਪੱਤੇ ਸਾਫ਼ । ਉਠ ਉਦਿ ਦੀਵਾਨ (ਮੁਨਸ਼ੀ ਦਾ ਨਾਂ) ਵਹੀਆਂ ਵਿਚੋਂ ਇਹਨਾਂ ਸਭ ਈਸਾਈਆਂ ਦੇ ਲੇਖੇ ਸਾਫ਼ ਕਰ ਦੇ ।"

ਇਹ ਵਾਰਤਾ ਸੁਣਾ ਸੰਤ ਕਿਰਪਾਲ ਸਿੰਘ ਤਾਂ ਬੈਠ ਗਿਆ । ਪਤਾ ਨਹੀਂ ਉਸ ਨੇ ਕਿਸ ਪਰਥਾਇ ਇਹ ਗੱਲ ਸੁਣਾਈ ।

## ਪੂਰਬਾ ਬਾਰੇ ਤਰਸੇਮ ਸਿੰਘ

ਰਾਤੀਂ ਮੇਰੇ ਨਾਲ ਸੰਤ ਤਰਸੇਮ ਸਿੰਘ ਸਕੱਤਰ ਨੇ ਸੰਤ ਮਹਿੰਦਰ ਸਿੰਘ ਪੂਰਬਾ (ਖ਼ਜ਼ਾਨਚੀ) ਦੀ ਤਾਰੀਫ਼ ਕੀਤੀ : ਪੂਰਬਾ ਪੈਸੇ ਚੁਰਾਂਦਾ ਨਹੀਂ, ਆਪਣੇ ਲਈ ਵਿਸ਼ੇਸ਼ ਚੀਜ਼ਾਂ ਨਹੀਂ ਬਣਾਂਦਾ । ਸਤਿਗੁਰੂ ਜੀ ਨੂੰ ਕੋਲ ਹੋਏ ਪੈਸੇ ਦੀ ਸੂਚਨਾ ਰਹਿੰਦੀ ਹੈ । ਛੋਟੀਆਂ-ਮੋਟੀਆਂ ਰਕਮਾਂ ਲਈ, ਕਰਾਏ ਜਾਂ ਨਿੱਕਾ ਮੋਟਾ ਸਾਮਾਨ ਖ਼ਰੀਦਣ ਲਈ ਸਾਨੂੰ ਸਤਿਗੁਰੂ ਜੀ ਤੋਂ ਆਗਿਆ ਦੀ ਲੋੜ ਨਹੀਂ ਹੁੰਦੀ, ਵੱਡੀਆਂ ਰਕਮਾਂ ਬਿਨਾਂ ਆਗਿਆ ਖ਼ਰਚ ਨਹੀਂ ਹੁੰਦੀਆਂ। ਸਤਿਗੁਰਾਂ ਦੀ ਇੱਛਾ ਨਾਲ ਹੀ ਸਾਰੇ ਖ਼ਰਚ ਹੁੰਦੇ ਹਨ ।

## ਬਲਜੀਤ ਸਿੰਘ ਨੂੰ ਉਪਦੇਸ਼

ਅੱਜ ਸਵੇਰੇ ਸਤਿਗੁਰੂ ਜੀ ਨੇ ਮੇਰੇ ਨਾਲ ਜ਼ਿਕਰ ਕੀਤਾ : ਬਲਜੀਤ ਸਿੰਘ ਉਸਤਾਦ ਵਲਾਇਤ ਖਾਂ ਪਾਸ ਡੇਹਰਾਦੂਨ ਜਾ ਕੇ, 15 ਦਿਨ ਲਾ ਕੇ ਆ ਗਿਆ ਹੈ। ਇਹਦਾ ਉਥੇ ਜੀ ਨਹੀਂ ਲਗਾ। ਇਸ ਮੌਕੇ ਬਲਜੀਤ ਵੀ ਕੋਲ ਹੀ ਸੀ, ਕਹਿਣ ਲਗਾ : ਸੱਚੇ ਪਾਤਸ਼ਾਹ! ਉਹ ਕੁਝ ਦੱਸਦੇ ਨਹੀਂ। ਸਤਿਗੁਰੂ ਜੀ ਬਚਨ ਕੀਤਾ : ਉਸਤਾਦਾਂ ਕੋਲੋਂ ਪ੍ਰਾਪਤ ਕਰਨ ਲਈ ਵਧੇਰੇ ਤਦੱਬਰ, ਪ੍ਰੇਮ, ਸੇਵਾ ਤੇ ਲਗਨ ਦੀ ਜ਼ਰੂਰਤ ਹੁੰਦੀ ਹੈ। ਸੇਵਾ ਕਰਨ ਲਗੀਏ, ਇਹ ਨਾ ਸੋਚੀਏ ਕਿ ਮੈਂ ਸਿੱਖ ਹਾਂ। ਉਸਤਾਦ ਨੂੰ ਪ੍ਰਸੰਨ ਕਰਨਾ ਸਭ ਤੋਂ ਵਡੇਰੀ ਸਿਫਤ ਹੈ। ਵੱਡਾ ਨਿਸ਼ਾਨਾ ਵਿਦਿ-ਆਰਥੀ ਦਾ ਉਹ ਕੁਝ ਪ੍ਰਾਪਤ ਕਰਨਾ ਹੁੰਦਾ ਹੈ, ਜਿਸ ਨਾਲ ਉਹ ਉਸਤਾਦ ਬਣਿਆ ਹੈ। ਸੇਵਾ ਕਰਕੇ ਸਿਖਿਆਰਥੀ ਉਸਤਾਦ ਦੀ ਹਿਰਦੇ ਪੋਟਲੀ ਖੋਲ੍ਹ ਲਵੇ।

ਬਲਜੀਤ ਸਿੰਘ ਸੁਣ ਤਾਂ ਪ੍ਰੇਮ ਪੂਰਵਕ ਹੀ ਰਿਹਾ ਸੀ ਪਰ...

## ਕੋਟ ਗੰਗੂ ਰਾਇ ਤੋਂ

ਮੈਂ ਆਪਣੇ ਕਮਰੇ ਵਿਚ ਬੈਠਾ ਕੰਮ ਕਰ ਰਿਹਾ ਸਾਂ ਕਿ ਕੋਟ ਗੰਗੂ ਰਾਇ ਦੇ ਸ. ਚਰਨਜੀਤ ਸਿੰਘ ਆਏ। ਉਹਨਾਂ ਨੇ ਚਾਹਿਆ ਸੀ ਕਿ ਉਸ ਦਿਨ ਕੋਟ ਗੰਗੂ ਰਾਇ ਦੀਆਂ ਖੇਡਾਂ ਲਈ ਉਤਾਰੀ ਗਈ ਵੀਡੀਓ ਟੇਪ ਇਹਨਾਂ ਨੂੰ ਲੈ ਦਿਆਂ ਤਾਕਿ ਸਾਰੇ ਪਿੰਡ ਨੂੰ ਵਿਖਾ ਸਕਣ। ਮੈਂ ਸੰਤ ਗੁਰਮੁਖ ਸਿੰਘ ਲੁਹਾਰਾਂ ਨੂੰ ਬੰਦਾ ਭੇਜਿਆ ਤਦ ਨੂੰ ਚਰਨ ਸਿੰਘ ਦੇ ਦੋ ਸਾਥੀ ਹੋਰ ਆ ਗਏ, ਸ. ਗੁਰਮੁਖ ਸਿੰਘ ਅਤੇ ਸ. ਸੇਵਾ ਸਿੰਘ। ਕੋਟ ਗੰਗੂ ਰਾਇ ਵਾਲਿਆਂ ਨੇ ਖੇਡਾਂ ਦੀ ਬਿਹਤਰੀ ਵਾਸਤੇ ਇਕ ਸੰਸਥਾ ਬਣਾਈ ਹੋਈ ਹੈ, "ਨੈਸ਼ਨਲ ਸਪੋਰਟਸ ਐਸੋਸੀਏਸ਼ਨ", ਗੁਰਮੁਖ ਸਿੰਘ ਇਸ ਦੇ ਪ੍ਰਧਾਨ ਹਨ, ਸ. ਚਰਨਜੀਤ ਸਿੰਘ ਸਕੱਤਰ ਅਤੇ ਸੇਵਾ ਸਿੰਘ ਮੀਤ ਸਕੱਤਰ।

ਇਹ ਦੋਵੇਂ ਵੀਡੀਓ ਫ਼ਿਲਮ ਵੀ ਲੈਣ ਆਏ ਸਨ ਅਤੇ ਸਤਿਗੁਰੂ ਜੀ ਪ੍ਰਤੀ ਕ੍ਰਿਤਗਤਾ ਪਰਗਟ ਕਰਨ ਵੀ, ਸਤਿਗੁਰੂ ਜੀ ਨੇ 500/- ਦਿੱਤਾ, ਪੀਪੀ ਪੀਪੀ ਘਿਉ ਦੀ ਵੀ ਜੇਤੂਆਂ ਨੂੰ ਅਤੇ ਦਰਸ਼ਨ ਵੀ ਦਿੱਤੇ। 500/- ਦੀ ਪੱਕੀ ਰਸੀਦ ਵੀ ਇਹਨਾਂ ਦੇਣੀ ਸੀ। ਹੋਰ ਸਾਰੀਆਂ ਗੱਲਾਂ ਹੋ ਗਈਆਂ ਪਰ ਵੀਡੀਓ ਫ਼ਿਲਮ ਫੇਰ ਦੇ ਇਕਰਾਰ ਤੇ ਕਿਉਂਕਿ ਇਹ ਸੁਰਿੰਦਰ ਸਿੰਘ ਮਨਚੰਦਾ ਦਿੱਲੀ ਲੈ ਗਿਆ ਹੋਇਆ ਹੈ।

## ਵਿੱਕੋਲਿਤਰੀਆਂ

ਅੱਜ ਦੇ ਨਵੇਂ ਆਏ ਸਿੰਘਾਂ ਵਿਚ ਮੇਰੀ ਜਾਣਕਾਰੀ ਦੇ ਸਿੰਘ, ਸੰਤ ਲੱਖਾ ਸਿੰਘ ਮੰਡੀ ਫਾਜ਼ਿਲਕਾ, ਸੰਤ ਰਿਖੀ ਸਿੰਘ ਸੁਕੇਤ (ਮੰਡੀ), ਸੰਤ ਸਵਰਨ ਸਿੰਘ ਹਜਰੋਂ ਮੰਡੀ, ਆਦਿ ਨਜ਼ਰ ਆਏ, ਦਿੱਲੀਓਂ ਸੰਤ ਆਤਮਾ ਸਿੰਘ ਪੰਨਵ ਪਰਿਵਾਰ ਵੀ ਆਇਆ। ਆਦਿ ਹੋਰ ਸਿੰਘ ਵੀ ਹਨ।

ਫੋਟੋਗ੍ਰਾਫ਼ਰ ਸੁਨੀਲ ਭਾਟੀਆ ਜਿਸ ਨੂੰ ਥੋੜੇ ਦਿਨ ਹੋਏ ਏਥੇ ਰਖਿਆ ਸੀ, ਉਸ ਨੂੰ

ਸਰਕਾਰੀ ਨੌਕਰੀ ਮਿਲ ਗਈ ਹੈ, ਉਹ ਚਾਬੀਆਂ ਫੜਾ ਗਿਆ ਹੈ ।

ਅੱਜ ਇਹ ਖ਼ਬਰ ਵੀ ਸੁਣੀ ਕਿ ਤਰਸੇਮ ਸਿੰਘ ਦੇ ਲੁਧਿਆਣੇ ਵਾਲੇ ਘਰ ਚੋਰੀ ਹੋ ਗਈ ਹੈ। ਉਹਦੀ ਪਤਨੀ ਭੈਣੀ ਸਾਹਿਬ ਨੂੰ ਆ ਰਹੀ ਸੀ ਕਿ ਏਸੇ ਦੌਰਾਨ ਚੋਰ ਅੰਦਰ ਵੜ ਕੇ ਜੋ ਕੁਝ ਲੱਭਿਆ ਲੈ ਗਏ ।

### ਸ਼ੰਗਾਰਾ ਸਿੰਘ ਸਵਸਥ

ਸੰਤ ਅਰਜਨ ਸਿੰਘ ਮਠਾੜੂ ਦੇ ਪੋਤਰੇ ਸੰਤ ਸ਼ੰਗਾਰਾ ਸਿੰਘ ਨੂੰ ਕਥਾ ਚੋਂ ਉਠਦਿਆਂ ਹੀ ਮਿਲਿਆ । ਜਿਸ ਨੂੰ ਪਹਿਲਾਂ ਗਸ਼ੀਆਂ ਪੈਂਦੀਆਂ ਸਨ, ਹੁਣ ਹਾਲ-ਚਾਲ ਪੁੱਛਿਆ। ਸੱਚੇ ਪਾਤਸ਼ਾਹ ਜੀ ਦੀ ਕਿਰਪਾ ਹੈ। ਡਾਕਟਰਾਂ ਵਲੋਂ ਨਿਰਾਸ਼ ਹੋ ਗੁਰੂ ਕੀ ਸ਼ਰਨ ਲਈ ਸੀ। ਹੁਣ ਬਿਨਾ ਕਿਸੇ ਦਵਾਈ ਤੋਂ ਆਰਾਮ ਹੈ। ਸ. ਗੁਰਚੇਨ ਸਿੰਘ ਫਲੌਰਾ ਦੀਆਂ ਦੱਸੀਆਂ ਵਰਜ਼ਸ਼ਾਂ ਹੀ ਉਹਦੇ ਲਈ ਗੁਣਕਾਰੀ ਹਨ ।

## 29 ਅਗਸਤ 1982, ਐਤਵਾਰ
## ਸ੍ਰੀ ਭੈਣੀ ਸਾਹਿਬ

ਮੇਰਾ ਅੱਜ ਸ੍ਰੀ ਭੈਣੀ ਸਾਹਿਬ ਨੂੰ ਅਲਵਿਦਾ ਕਹਿਣ ਦਾ ਇਰਾਦਾ ਹੈ। ਕੋਟ ਬਾਦਲ ਖਾਂ, ਜਲੰਧਰ, ਰੇਰੂ, ਅੰਮ੍ਰਿਤਸਰ, ਜੇਠੂ ਨੰਗਲ, ਬਟਾਲੇ, ਤਲਵੰਡੀ ਝੁੰਗਲਾਂ ਆਦਿ ਵਲ ਜਾਣਾ ਹੈ। ਆਸਾ ਦੀ ਵਾਰ ਉਪਰੰਤ, ਕੋਈ 6.20 ਵਜੇ ਮੈਂ 69 ਨੰ: ਕਮਰੇ ਵਲ ਗਿਆ। ਸਾਰੰਗੀ ਵਾਦਕ ਸੁਰਜੀਤ ਸਿੰਘ, ਤਾਰ ਸ਼ਹਿਨਾਈ ਵਾਦਕ ਬਲਜੀਤ ਦਾ ਡਿਊਟ (ਦੋਹਾਂ ਦਾ ਮੁਕਾਬਲਾ) ਚੱਲ ਰਿਹਾ ਸੀ। ਸਤਿਗੁਰੂ ਜੀ ਨੂੰ ਤਿੰਨ ਸੱਜਣ ਆਪਣੀ ਆਪਣੀ ਥਾਇੰ ਮਾਲਿਸ਼ ਕਰ ਕਹੇ ਸਨ। ਮੈਂ ਆਗਿਆ ਲਈ, ਪਰਵਾਨਗੀ ਮਿਲੀ ।

"ਫੇਰ ਕਦੋਂ ਆਓਗੇ ?"

"ਬੱਸ ਜੀ, ਪਹਿਲੀ ਤਕ ਪਰਤ ਆਵਾਂਗਾ । ਇਕ ਦਿਨ ਭੈਣੀ ਸਾਹਿਬ ਰਹਿ ਫਿਰ ਦਿੱਲੀ ਨੂੰ ਤੁਰ ਜਾਵਾਂਗਾ ਜੀ, ਫੇਰ ਆਉਣ ਲਈ।" ਅਤੇ ਥੋੜਾ ਚਿਰ ਸਾਰੰਗੀ ਤੇ ਤਾਰ ਸ਼ਹਿਨਾਈ ਦਾ ਆਨੰਦ ਲੁੱਟ, ਉਠ ਆਇਆ ।

### 'ਵਰਿਆਮ' ਆਇਆ

ਮੈਂ ਕੋਠੀਓਂ ਬਾਹਰ ਨਿਕਲਿਆ ਹੀ ਸਾਂ ਕਿ ਕਿਸੇ ਨੇ ਮੇਨੂੰ ਪਿਛੋਂ ਦੀ ਚਰਨੀਂ ਹੱਥ ਆ ਲਾਇਆ । ਇਹ 'ਵਰਿਆਮ' ਦੇ ਜਗਦੀਸ਼ ਸਿੰਘ ਸਨ ਅਤੇ ਨਾਲ ਹੀ ਇਨ੍ਹਾਂ ਦੇ ਘਰੋਂ ਬੀਬੀ ਬਖਸ਼ੀਸ਼ । ਮੁਸਕਾਣਾਂ ਵੰਡਦਿਆਂ ਜਗਦੀਸ਼ ਸਿੰਘ ਕਿਹਾ : ਸੋਚਦਾਂ ਸਾਂ ਕਿਤੇ ਚਲੇ ਹੀ ਨ ਗਏ ਹੋਣ !

"ਮੈਂ ਤਾਂ ਅਸਲੋਂ ਤਿਆਰ ਹਾਂ ।"

"ਨਾ ਅੱਜ ਨਹੀਂ ਜਾਣਾ, ਕੱਲ੍ਹ ਚੱਲਾਂਗੇ ।"

"ਮੈਂ ਤਾਂ ਆਗਿਆ ਲੈ ਆਇਆ ਹਾਂ ।"

"ਫਿਰ ਕੀ ਹੋਇਆ ! ਏਥੇ ਰਹਿਣਾ ਮਾੜਾ ਕੰਮ ਥੋੜਾ ਏ ?"

"ਦਿੱਲੀ ਗਿਆਂ, ਨਾ ਮਿਲ ਕੇ ਆਉਣ ਦਾ ਜੋ ਦੁਖ ਹੁੰਦਾ ਹੈ, ਏਥੇ ਮਿਲ ਕੇ ਸੁਖ ਵਿਚ ਬਦਲ ਗਿਆ ਹੈ ।"

ਅਤੇ ਮੈਂ ਮਨ ਦੀਆਂ ਵਾਗਾਂ ਮੋੜ ਲਈਆਂ । ਸੱਜਣ ਕਿਹੜੇ ਬਾਰ ਬਾਰ ਮਿਲਦੇ ਨੇ ਤੇ ਫਿਰ ਗੁਰੂ ਕੇ ਪ੍ਰੇਮੀ !

## ਸਤਿਗੁਰੂ ਜੀ ਪਾਸ

ਅਗਲੇ ਮਿੰਟਾਂ ਵਿਚ ਅਸੀਂ ਕਮਰਾ ਨੰ: 69 ਵਿਚ ਸਾਂ । ਸਤਿਗੁਰੂ ਜੀ ਨਹਿਰ ਤੇ ਜਾਣ ਲਈ ਤਿਆਰ ਸਨ । ਇਸ ਸਮੇਂ ਉਹ ਟੂਲ ਤੇ ਬੈਠੇ ਹੋਏ ਸਨ । ਕੋਲ ਦਲਜੀਤ ਸਿੰਘ ਤਾਰ ਸ਼ਹਿਨਾਈ ਸੁਣਾਣ ਹਿਤ, ਖੁੱਲ੍ਹੇ ਛੱਡੇ ਖੁਸ਼ਕ ਵਾਲ, ਥੋੜੇ ਜਿਹੇ ਪਰਦੇ ਨਾਲ ਢੱਕੇ ਹੋਏ ਗੋਡਿਆਂ ਪਰਨੇ ਖਲੋਤਾ ਕੋਈ ਅਰਜ਼ ਕਰ ਰਿਹਾ ਸੀ । ਸਾਨੂੰ ਸਤਿਗੁਰੂ ਜੀ ਦੇ ਸ਼ਬਦ ਸੁਣਾਈ ਦਿੱਤੇ : ਇੰਜ ਹੌਸਲਾ ਨਹੀਂ ਹਾਰੀਦਾ । ਜ਼ਿੰਦਗੀ ਵਿਚ ਅਜਿਹੀਆਂ ਘੜੀਆਂ ਆਉਂਦੀਆਂ ਹੀ ਰਹਿੰਦੀਆਂ ਹਨ । ਮੈਨੂੰ ਜਗਦੀਸ਼ ਸਿੰਘ ਨਾਲ ਵੇਖ ਸਤਿਗੁਰੂ ਜੀ ਨੇ ਸਹਿਜੇ ਅੰਦਾਜ਼ਾ ਕਰ ਲਿਆ ਕਿ ਇਹ ਨਹੀਂ ਜਾਵੇਗਾ । ਅਤੇ ਮੈਂ ਜਾਣ ਤੋਂ ਖ਼ਿਮਾ ਮੰਗ ਲਈ । ਸਤਿਗੁਰੂ ਜੀ ਨੂੰ ਜਗਦੀਸ਼ – ਬਖਸ਼ੀਸ਼ ਨੂੰ ਵੇਖ ਕੇ ਬਹੁਤ ਪ੍ਰਸੰਨਤਾ ਹੋਈ । ਜੋੜੇ ਨੇ ਨਮਸਕਾਰ ਕੀਤੀ : ਸੱਚੇ ਪਾਤਸ਼ਾਹ, ਹੁਣ ਵੇਹਲੇ ਹੋਏ ਹਾਂ, ਬੱਚੇ ਪਿਛਲੇ ਹਫ਼ਤੇ ਜਹਾਜ਼ੇ ਚੜ੍ਹ ਗਏ ਹਨ । ਅਸੀਂ ਆਪ ਜੀ ਪ੍ਰਤੀ ਕਿਰਤਗਤਾ ਪਰਗਟ ਕਰਨ ਆਏ ਹਾਂ । ਆਪ ਜੀ ਨੇ ਬੜੀ ਕਿਰਪਾ ਕੀਤੀ ਹੈ ।

"ਇਸ ਵਿਚ ਕਿਰਤਗਤਾ ਵਾਲੀ ਗੱਲ ਕੇਹੜੀ ਹੈ (ਮੇਰੇ ਵਲ ਵੇਖ ਕੇ) ਜਗਦੀਸ਼ ਸਿੰਘ ਅਤੇ ਅਵਤਾਰ ਸਿੰਘ (ਸਪੁੱਤਰ ਸੰਤ ਸੂਰਤ ਸਿੰਘ (ਅੰਮ੍ਰਿਤਸਰ) ਜਿੰਨਾ ਸਮਾਜ ਲਈ ਕੰਮ ਕਰਦੇ ਹਨ ਅਤੇ ਜਿੰਨਾ ਮੇਰੇ ਆਖੇ ਲਗਦੇ ਹਨ, ਮੈਂ ਅਜੇ ਓਨਾਂ ਕੁਝ ਕਰ ਨਹੀਂ ਸਕਿਆਂ, ਜਿੰਨਾ ਇਹ ਕਰਦੇ ਹਨ ।" ਸਤਿਗੁਰੂ ਜੀ ਨੇ ਫ਼ਰਮਾਇਆ ।

## ਕੁਛ ਹੋਰ ਵੇਰਵੇ

ਅਤੇ ਫਿਰ ਕੋਲ ਬੈਠੀ ਮਸੋਟ (ਥਾਈਲੈਂਡ) ਵਾਲੀ ਬੀਬੀ ਕੁਸ਼ੱਲਿਆ, ਸੰਤ ਕਰਤਾਰ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਬਲਜੀਤ ਸਿੰਘ ਤੇ ਬੀਬੀ ਬਖਸ਼ੀਸ਼ ਨੂੰ ਅੰਦਰੋਂ ਉਠ ਕੇ ਬਾਹਰ ਜਾਣ ਲਈ ਆਦੇਸ਼ ਦੇ ਕੇ ਸਤਿਗੁਰੂ ਜੀ ਨੇ ਜਗਦੀਸ਼ ਸਿੰਘ 'ਵਰਿਆਮ' ਸਿੰਘ, ਗੁਰਮੁਖ ਸਿੰਘ ਡਰਾਈਵਰ ਅਤੇ ਮੈਨੂੰ ਕੋਲ ਕਰ ਕੇ ਬਲਜੀਤ ਸਿੰਘ ਨਾਲ ਹੋਈ ਗੱਲਬਾਤ ਦੇ ਵੇਰਵੇ ਦੱਸੇ । ਪਹਿਲਾਂ ਮਿੱਲ ਬਾਬਤ ਗੱਲ ਕੀਤੀ : ਮੈਂ ਫ਼ੈਸਲਾ ਕੀਤਾ ਹੈ ਕਿ ਸ਼ੈਲਰ ਦੀ ਜੋ ਦੇਣਦਾਰੀ ਹੈ, ਉਹ ਜਿੱਨਿੰਗ ਮਿੱਲ ਦੇ ਪੱਲੇ ਪਾ ਕੇ ਸ਼ੈਲਰ ਮਹਾਰਾਜ ਜੀ ਨੂੰ ਦਿੱਤਾ ਜਾਇ । ਮਿੱਲ ਮੈਂ ਜਾ ਕੇ ਨਹੀਂ ਚਲਾਵਾਂਗਾ । ਇਹ ਬੰਦ ਰਹੇਗੀ । ਮਹਾਰਾਜ ਜੀ ਨੇ ਕਈਆਂ ਕੋਲ ਗਿਲਾ ਕੀਤਾ ਹੈ ਕਿ ਉਹਦੇ (ਮੇਰੇ) ਕਾਰਨ ਮੇਰੇ ਤੋਂ ਕਈਆਂ ਨੇ ਝਿੜਕਾਂ ਖਾਧੀਆਂ ਹਨ । ਜਿਵੇਂ ਸੇਵਾ ਸਿੰਘ, ਮੁਨਸ਼ੀ ਪ੍ਰਤਾਪ ਸਿੰਘ, ਸੇਠ ਜੀ ਨੇ ਅਤੇ ਹੰਸਪਾਲ ਨੇ ।

ਹੰਸਪਾਲ ਤੇ ਸੇਠ ਜੀ ਉਸ ਵੇਲੇ ਕੋਲ ਸਨ ਜਦੋਂ ਮੈਂ ਮਹਾਰਾਜ ਜੀ ਨੂੰ ਕਿਹਾ ਸੀ : ਮਹਾਰਾਜ ਜੀ, ਤੁਸੀਂ ਮੇਰੇ ਨਾਲ ਸਿੱਧੀ ਗੱਲ ਬਾਤ ਕਿਉਂ ਨ ਕਰੋ। ਇਹ ਹੰਸਪਾਲ ਸੇਠ ਜੀ ਕੌਣ ਹੋਣ ਮੇਰੇ ਤੁਹਾਡੇ ਦਰਮਿਆਨ ਆਉਣ ਵਾਲੇ। ਏਨੀ ਗੱਲ ਦਾ ਅਰਥ ਮਹਾਰਾਜ ਜੀ ਨੇ 'ਝਿੜਕਾਂ' ਲੈ ਲਿਆ। ਜਦੋਂ ਹੰਸਪਾਲ ਨੇ ਉਪ੍ਰੋਕਤ ਸੁਣ ਕੇ ਕਿਹਾ ਸੀ : ਮੈਨੂੰ ਤਾਂ ਸਤਿਗੁਰੂ ਜੀ ਨਾਰਾਜ਼ ਨਹੀਂ ਹੋਏ। ਇਹ ਤਾਂ ਉਹਨਾਂ ਸਾਡੀ ਵਿਚੋਲਗਿਰੀ ਹੀ ਪਸੰਦ ਨਹੀਂ ਕੀਤੀ। ਆਪ ਜੀ ਸਿੱਧਿਆਂ ਕਿਉਂ ਨਹੀਂ ਉਨ੍ਹਾਂ ਨੂੰ ਮਨ ਦੀ ਤਕਲੀਫ਼ ਦੱਸਦੇ।

(ਮੈਂ ਇਸ ਸਮੇਂ ਸਤਿਗੁਰੂ ਜੀ ਤੋਂ ਤਸਦੀਕ ਕੀਤਾ ਕਿ ਮਿੱਲ ਦੇ ਸਿਰ ਕਰਜ਼ਾ ਕਿੰਨਾ ਹੈ। ਆਪ ਜੀ ਨੇ ਦੱਸਿਆ ਕੇਵਲ 8 ਲੱਖ। ਮੈਂ ਪਿੱਛੇ ਕਿਤੇ ਗਲਤੀ ਨਾਲ 16 ਲੱਖ ਲਿਖ ਆਇਆ ਹਾਂ। — ਪ. ਸ. ਕ.)।

"ਹੰਸਪਾਲ ਅਤੇ ਸੇਠ ਜੀ ਨੇ ਮਹਾਰਾਜ ਜੀ ਨੂੰ ਦੱਸਿਆ ਕਿ ਅਸਲ ਵਿਚ ਮਿੱਲ ਜ਼ਿੰਮੇ ਕਰਜ਼ ਨਹੀਂ ਨਿਕਲਦਾ ਕਿਉਂਕਿ ਮਿੱਲ ਨੇ ਉਸ ਰਕਮ ਤੋਂ ਜਾਇਦਾਦ ਬਣਾ ਲਈ ਹੈ, ਉਹਦਾ ਮੁਲ ਮਿੱਲ ਦੇ ਕਰਜ਼ੇ ਨਾਲੋਂ ਕਿਤੇ ਬਹੁਤਾ ਬਣਦਾ ਹੈ।"

## ਬਲਜੀਤ ਨੂੰ ਹੌਂਸਲਾ

ਇਸ ਗੱਲ ਬਾਤ ਉਪਰੰਤ ਸਤਿਗੁਰੂ ਜੀ ਨੇ ਬਲਜੀਤ ਬਾਰੇ ਜ਼ਿਕਰ ਕੀਤਾ : ਬਲਜੀਤ ਸਿੰਘ ਨੂੰ ਗੋਪਾਲ ਕ੍ਰਿਸ਼ਨ ਜੀ ਦਾ ਸ਼ਾਗਿਰਦ ਬਣਾਇਆ ਸੀ, ਵਿਚਿੱਤਰ ਵੀਣਾ ਵਜਾਣ ਲਈ। ਉਹਦੇ ਲਈ ਵੀਣਾ ਬਣਵਾਣ ਲਈ ਮੈਂ ਬਲਜੀਤ ਨੂੰ 2000/- ਦਿਵਾਏ। ਸਬੱਬ ਨਾਲ, ਮੌਕੇ ਸਿਰ ਕਾਰੀਗਰ ਵੀਣਾ ਬਣਾਣ ਲਈ ਤਿਆਰ ਨ ਹੋਏ। ਇਹ ਵੀ ਉਕਤਾ ਗਿਆ ਅਤੇ ਇਸ ਨੇ ਪੈਸੇ ਵਾਪਸ ਕਰਨੇ ਚਾਹੇ। ਇਹ ਸਮਝ ਕੇ ਰਕਮ ਕਿਤੇ ਗੁਆਚ ਜਾਂ ਖ਼ਰਚ ਨ ਹੋ ਜਾਵੇ। ਉਸ ਨੇ ਰਕਮ ਮਹਾਰਾਜ ਜੀ ਨੂੰ ਦੇਣੀ ਚਾਹੀ। ਅਤੇ ਬੀਰੋ ਸੇਵਕ ਨੂੰ ਦੇ ਦਿੱਤੀ, ਮਹਾਰਾਜ ਜੀ ਨੂੰ ਨਾ ਵੇਖ ਕੇ। ਫਿਰ ਜੋ ਹੋਇਆ ਨਾ ਛੇੜਦਿਆਂ ਮੈਂ ਬਲਜੀਤ ਨੂੰ ਖਾਪੜ ਖੇੜੀ (ਆਪਣੇ ਪਿੰਡ) ਜਾਣ ਲਗਿਆਂ 200/- ਇਹਦੇ ਪਿਤਾ, 100/- ਇਹਦੀ ਮਾਤਾ ਤੇ 50-50 ਰੁਪਏ ਭੈਣਾਂ ਭਰਾਵਾਂ ਲਈ ਭੇਜੇ। ਮੁੰਡਾ ਕੀਮਤੀ ਹੈ, ਇਹਦਾ ਵੀ ਜੀ ਲਗੇ। ਸਤਿਗੁਰੂ ਜੀ ਦਾ ਬਚਨ ਸੀ : ਮਹਾਰਾਜ ਜੀ ਨਾਲ ਕਿਸੇ ਕੀਮਤ ਤੇ ਨਹੀਂ ਲੜਨਾ, ਅੰਦਰੋਗਤੀ ਜਰ ਲੈਣਾ ਹੈ। ਉਹਨਾਂ ਨੂੰ ਕਿਸੇ ਵਖਾਲੇ ਦਾ ਅਵਸਰ ਨਹੀਂ ਦੇਣਾ।

ਬੀਬਾ ਜੀ ਨੇ ਢੰਗ ਨਾਲ ਅਰਜ਼ ਕਰ ਕੇ ਸਤਿਗੁਰੂ ਜੀ ਨੂੰ ਨਹਿਰ ਤੇ ਜਾਣ ਲਈ ਤਿਆਰ ਕੀਤਾ ਅਤੇ ਆਪ ਗੱਡੀ ਪਾਸ ਆ ਗਏ। ਜਿਥੋਂ ਆਪ ਜੀ ਸੇਵਕਾਂ ਸਨੇਹੀਆਂ ਨਾਲ ਨਹਿਰ ਤੇ ਚਲੇ ਗਏ।

## ਮਲੋਟ ਵਾਲੀ ਬੀਬੀ

ਥੋੜ੍ਹਾ ਚਿਰ ਪਹਿਲਾਂ ਮਲੋਟ (ਬਾਦੀਲੈਂਡ) ਵਾਲੀ ਬੀਬੀ ਜੀ ਨੇ ਸਤਿਗੁਰੂ ਜੀ ਪਾਸ ਭੇਟਾ ਰਖ ਕੇ ਇਕ ਚਿੱਠੀ ਵੀ ਰਖੀ। ਚਿੱਠੀ ਸਤਿਗੁਰੂ ਜੀ ਨੂੰ ਸ਼ਾਇਦ ਸੰਤ ਕਰਤਾਰ ਸਿੰਘ

ਸ਼ਬਾਜਪੁਰੀ ਨੇ ਲਿਖੀ ਹੋਵੇ। ਸੰਤ ਜੀ ਮਸੋਟ ਵਿਖੇ ਇਕੋ ਇਕ ਨਾਮਧਾਰੀ ਹਨ। 'ਵਰਿਆਮ' ਹੋਰਾਂ ਨਾਲ ਮੈਂ ਆਪਣੇ ਕਮਰੇ ਵਿਚ ਆਇਆ ਤਾਂ ਬੀਬੀ ਮਸੋਟ ਵਾਲੀ ਵੀ ਅੰਦਰ ਆ ਬੈਠੀ, ਗੁਰੂ ਕੇ ਦਰਸ਼ਨਾਂ ਤੋਂ ਬਲਿਹਾਰ ਹੋਈ। ਆਖੇ : ਜਿਸ ਦਾ ਪ੍ਰੇਮ ਗੁਰੂ ਚਰਨਾਂ ਨਾਲ ਨਹੀਂ, ਉਹੋ ਭਟਕਦਾ ਹੈ। ਮੇਰੀ ਰਾਣੋ ਜਿਸ ਦਾ ਨਾਮ ਰਾਣੀ ਹੈ। ਉਸ ਦਾ ਗੁਰੂ ਚਰਨਾਂ ਨਾਲ ਸਨੇਹ ਹੈ। ਉਹ ਗੁਰੂ ਦਰਸ਼ਨਾਂ ਲਈ ਸੱਚਦੀ-ਲੁਛਦੀ ਹੈ।

"ਭਾਰਤ ਵਿਚ ਉਸ ਦੇ ਬੱਚੇ ਹਨ। ਇਹਨਾਂ ਦਾ ਪਤਾ ਕਰਨ ਉਸਨੂੰ ਮਸੂਰੀ ਅਤੇ ਸ਼ਿਮਲੇ ਆਉਣਾ ਜਾਣਾ ਪੈਂਦਾ ਹੈ। ਮੈਂ ਏਥੇ ਉਡੀਕਾਂ ਗੀ ਜਾ ਸ਼ਿਮਲਿਉਂ ਜਾ ਕੇ ਲਿਆਵਾਂਗੀ। ਭਾਰਤ ਉਸ ਨੇ ਪਰਸੋਂ ਆਉਣਾ ਹੈ। ਪਰ ਉਹ ਭੈਣੀ ਸਾਹਿਬ ਆਏ ਤੇ ਗੁਰੂ ਕੇ ਚਰਨ ਪਰਸੇ ਬਿਨਾ ਨਹੀਂ ਜਾਏਗੀ।

"ਸਤਿਗੁਰਾਂ ਦੇ ਚਰਨਾਂ ਤੇ ਰਾਣੀ ਨੂੰ ਅਗਾਧ ਭਰੋਸਾ ਹੈ। ਪਿਛਲੇ ਦਿਨੀਂ ਉਹਦੇ ਬਾਪ ਨੂੰ ਮਾੜੇ ਬੰਦਿਆਂ ਨੇ ਸੱਟਾਂ ਮਾਰੀਆਂ। ਅੰਦਰਲੀਆਂ ਨਾੜਾਂ ਟੁੱਟ ਗਈਆਂ। ਹਸਪਤਾਲ ਦਾਖ਼ਲ ਕੀਤੇ ਪਰ ਟੁੱਟੀਆਂ ਆਸਾਂ ਨਾਲ। ਉਮੀਦ ਨਹੀਂ ਸੀ ਕਿ ਬਚ ਨਿਕਲਣਗੇ। ਡਾਕਟਰਾਂ ਵੀ ਮਾਮਲੇ ਦੀ ਗੰਭੀਰਤਾ ਵੇਖ ਸਿਰ ਫੇਰ ਦਿੱਤਾ ਸੀ, ਇਹ ਕਹਿ ਕੇ "ਜਤਨ ਕਰਦੇ ਹਾਂ। ਆਸ ਨਹੀਂ ਦਿਵਾਂਦੇ।" ਅਗਲੇ ਦਿਨ ਰਾਣੀ ਘਰ ਆਈ, ਕਹਿਣ ਲਗੀ, ਅਸਲੋਂ ਚਿੰਤਾ ਨਾ ਕਰੋ। ਭਾਪਾ ਜੀ ਨੂੰ ਕੁਛ ਨਹੀਂ ਹੁੰਦਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮੈਨੂੰ ਸੁਪਨੇ ਵਿਚ ਦਰਸ਼ਨ ਦੇ ਗਏ ਹਨ। ਉਹਨਾਂ ਬਚਨ ਕੀਤਾ ਹੈ. ਚਿੰਤਾ ਨਾ ਕਰੋ। ਅੱਛੇ ਹੋ ਜਾਣਗੇ। ਸਤਿਗੁਰਾਂ ਮੈਨੂੰ ਆਖਿਆ : ਚਲ, ਤੇਰੇ ਪਿਤਾ ਨੂੰ ਵੇਖਣ ਚੱਲੀਏ। ਮੈਂ ਅਰਜ਼ ਕੀਤੀ : ਹੁਣ ਤਾਂ ਬੂਹੇ ਬੰਦ ਨੇ, ਰਾਤ ਹੋ ਚੁੱਕੀ ਹੈ, ਸਾਨੂੰ ਕਿਸੇ ਅੰਦਰ ਨਹੀਂ ਜਾਣ ਦੇਣਾ। ਸਤਿਗੁਰੂ ਜੀ ਬਚਨ ਕੀਤਾ : ਕੋਈ ਮੈਨੂੰ ਰੋਕ ਨਹੀਂ ਸਕਦੇ। ਦੋ ਹੋਰ ਸਿੱਖ ਸਤਿਗੁਰੂ ਜੀ ਨਾਲ ਸਨ। ਅਸੀਂ ਰਵਾਂ ਰਵੀਂ ਗੇਟ ਪਾਸ ਪਹੁੰਚ ਗਏ। ਗੇਟ ਬੰਦ ਸੀ। ਸਤਿਗੁਰਾਂ ਮੈਨੂੰ ਰੁਕਣ ਦਾ ਇਸ਼ਾਰਾ ਕਰ ਕੇ ਆਪ ਅੰਦਰ ਪਰਵੇਸ਼ ਕੀਤਾ ਅਤੇ ਫੇਰ ਮੈਨੂੰ ਦਰਸ਼ਨ ਨਹੀਂ ਹੋਏ। ਮੈਨੂ ਨਿਸ਼ਚਾ ਹੈ ਕਿ ਪਿਤਾ ਜੀ ਨੂੰ ਕੁਛ ਨਹੀਂ ਹੋਵੇਗਾ।"

ਅਤੇ ਸਚਮੁਚ ਅਗਲੇ ਦਿਨ ਡਾਕਟਰਾਂ ਨੇ ਆਸ ਭਰੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਅਤੇ ਉਹ ਨੌਂ ਬਰ ਨੌਂ ਹੋ ਕੇ ਘਰ ਆ ਗਏ।

## ਲੁਧਿਆਣੇ ਦੀ ਸੰਗਤ

9.30 ਵਜੇ ਤਾਂ ਲੁਧਿਆਣੇ ਦੀ ਸੰਗਤ ਦਾ ਟ੍ਰਕ ਭਰਿਆ ਹੋਇਆ ਆ ਗਿਆ। ਪਹਿਲਾਂ ਸਭ ਲੋਗ ਬਾਗ ਵਿਚ ਗਏ, ਉਸ ਵਿਚ ਘਾਹ ਬੂਟ ਸਾਫ਼ ਕਰਨ ਲਈ। ਫੇਰ ਪ੍ਰਬੰਧਕਾਂ ਦੇ ਕਹਿਣ ਤੇ ਆਓਭਗਤ ਵਾਲੇ ਕੁਆਟਰਾਂ ਦੀ ਆਖ਼ਰੀ ਛੱਤ ਪਾਉਣ ਲਈ ਮਰਦ ਮੈਂਬਰ ਤਾਂ ਲੋਹਾ ਸਿੱਧਾ ਕਰਨ ਲਗ ਪਏ। ਬੀਬੀਆਂ ਨੇ ਰੰਬੇ ਫੜ ਲਏ ਅਤੇ ਘਾਹ ਬੂਟ ਗੋਡਣ ਲਗ ਪਈਆਂ। ਕੁਝ ਨੇ ਟੋਕਰੀਆਂ ਉਠਾ ਲਈਆਂ ਤੇ ਦੂਰ ਜਾ ਕੇ ਘਾਹ ਸੁੱਟਣ ਲੱਗੀਆਂ।

ਲੁਧਿਆਣੇ ਦੀ ਸੰਗਤ ਦੇ ਨਾਮ : ਸਰਬ ਸੰਤ ਲਿੰਭਰ ਸਿੰਘ, ਟਹਿਲ ਸਿੰਘ, ਹਰਚੰਦ ਸਿੰਘ, ਕਰਮ ਸਿੰਘ, ਬਾਬਾਂ ਬਲਵੰਤ ਸਿੰਘ, ਕਰਨੈਲ ਸਿੰਘ, ਬ੍ਰਹਮਾ ਸਿੰਘ, ਭੁਪਿੰਦਰ ਸਿੰਘ, ਸੁਰਿੰਦਰ ਸਿੰਘ, ਈਸ਼ਰ ਸਿੰਘ, ਹਰਭਜਨ ਸਿੰਘ, ਗੁਰਦੇਵ ਸਿੰਘ, ਅਮਰ ਸਿੰਘ, ਕੇਹਰ ਸਿੰਘ, ਬਹਾਦਰ ਸਿੰਘ, ਸਵਰਨ ਸਿੰਘ, ਮਹਿੰਦਰ ਸਿੰਘ, ਜਗਤਾਰ ਸਿੰਘ, ਨਛਤਰ ਸਿੰਘ, ਅਜਾਇਬ ਸਿੰਘ, ਇੰਦਰ ਸਿੰਘ, ਹਰਜੀਤ ਸਿੰਘ, ਅਜੈਬ ਸਿੰਘ, ਸ਼ਿਮਲਾਪੁਰੀ, ਬਲਵੰਤ ਸਿੰਘ ਆਦਿ ਕੁਲ 77 ਵਿਅਕਤੀ ।

ਸੱਚੇ ਪਾਤਸ਼ਾਹ ਪੌਣੇ ਦੋ ਵਜੇ ਕਥਾ ਸਰਵਣ ਕਰਨ ਆ ਬੈਠੇ । ਨਾਮ ਸਿਮਰਨ ਸਮੇਂ ਮੈਂ ਵੀ ਦਰਸ਼ਨ ਜਾ ਕੀਤੇ, ਚਰਨ ਪਰਸੇ । ਅੱਜ ਸੰਗਤ ਬਹੁਤ ਜ਼ਿਆਦਾ ਹੈ ਜਿਸ ਵਿਚ ਦੋ ਦਰਜਨ ਗ਼ੈਰ ਨਾਮਧਾਰੀ ਹਨ ।

## ਨਾਮਕਰਨ ਸੰਸਕਾਰ

ਕੀਰਤਨ ਦੀ ਸਮਾਪਤੀ ਦੀ ਅਰਦਾਸ ਹੋਈ ਤਾਂ ਇਕ ਨੌਜੁਆਨ ਅਮਰਿੰਦਰ ਸਿੰਘ ਨਾਮ ਦਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਇਆ । ਉਸ ਦੀ ਗੋਦ ਵਿਚ ਇਕ ਬਾਲ ਸੀ ਅਤੇ ਨਾਲ ਪਤਨੀ ਵੀ ਸੀ । ਉਸ ਨੇ ਅਰਜ਼ ਕੀਤੀ ਕਿ ਉਹਦੇ ਬੱਚੇ ਦਾ ਨਾਮ ਰਖਣ ਦੀ ਕਿਰਪਾ ਕ੍ਰੀਤੀ ਜਾਇ । ਸਤਿਗੁਰੂ ਜੀ ਨੇ ਇਸ ਲੜਕੇ ਦਾ ਨਾਮ ਗੁਰਮੁਖ ਸਿੰਘ ਰਖਿਆ ।

## ਅਧਰੰਗ

ਸੰਤ ਪ੍ਰੀਤਮ ਸਿੰਘ ਦੀ ਨੂੰਹ ਇਕ ਹੋਰ ਇਸਤਰੀ ਨਾਲ ਸੇਵਾ ਵਿਚ ਹਾਜ਼ਰ ਹੋਈ ਅਤੇ ਅਰਜ਼ ਕੀਤੀ ਕਿ 'ਉਹਨਾਂ (ਸ੍ਰੀਮਤੀ ਦੇ ਪਤੀ ਜੀ) ਨੂੰ ਅਧਰੰਗ ਹੋ ਗਿਆ ਹੈ ਉਹਨਾਂ ਤੇ ਕਿਰਪਾ ਕਰੋ ।' ਸੱਚੇ ਪਾਤਸ਼ਾਹ ਜੀ ਭਜਨ ਭਗਉਤੀਆਂ ਦੀ ਮਾਲਾ ਕਰਕੇ ਅਰਦਾਸ ਕਰਨ ਦੀ ਵਿਧੀ ਦੱਸ ਕੇ ਸੰਤ ਪ੍ਰੀਤਮ ਸਿੰਘ ਨੂੰ ਲਿਆ ਕੇ ਵਖਾਣ ਲਈ ਪੱਕੀ ਕੀਤੀ ।

## ਕਾਲੀ ਦਵਾਈ

ਚੰਡੀਗੜ੍ਹ ਦੇ ਸੰਤ ਬਖਸ਼ੀਸ਼ ਸਿੰਘ ਘੜੀ ਸਾਜ਼ ਦੇ ਭਰਾ ਸੰਤ ਹਰਭਜਨ ਸਿੰਘ ਨੂੰ ਸਤਿਗੁਰੂ ਜੀ ਨੇ ਸੰਤ ਤਰਸੇਮ ਸਿੰਘ ਨੂੰ ਕਹਿ ਕੇ 'ਕਾਲੀ ਦਵਾਈ' ਦੇਣ ਲਈ ਕਿਹਾ । ਇਹਨਾਂ ਕਿਸੇ ਨੂੰ ਓਥੇ ਬੈਠਿਆਂ ਹੀ ਸੁਨੇਹਾ ਦਿੱਤਾ । ਬਲਦੇਵ ਸਿੰਘ ਸੇਵਕ ਤੋਂ ਹਰਭਜਨ ਸਿੰਘ ਵਾਸਤੇ 'ਕਾਲੀਆਂ ਗੋਲੀਆਂ' ਲੈ ਦਿਓ । ਦਲੀਪ ਸਿੰਘ ਉਦੇ ਸਿੰਘ ਹੁਰਾਂ ਨਾਲ ਬਚਨ ਕਰਦਿਆਂ ਸਤਿਗੁਰੂ ਜੀ ਦੇ ਕੰਨੀਂ ਸੁਨੇਹਾ ਪਿਆ, ਤਰਸੇਮ ਸਿੰਘ ਨੂੰ ਸਤਿਗੁਰੂ ਜੀ ਨੇ ਤੁਰਤ ਭਉਂ ਕੇ ਪੁੱਛਿਆ : ਕੀ ਮੰਗਵਾਣ ਲਈ ਕਹਿ ਰਿਹਾ ਏਂ ।

"ਜੀ ਕਾਲੀਆਂ ਗੋਲੀਆਂ ।"

"ਕਾਲੀਆਂ ਗੋਲੀਆਂ' ਨਹੀਂ', 'ਕਾਲੀ ਦੁਆਈ ।"

ਸੰਤ ਤਰਸੇਮ ਸਿੰਘ ਨੇ ਸਪੱਸ਼ਟੀਕਰਨ ਤਾਂ ਦਿੱਤਾ ਪਰ ਗੱਲ ਤਾਂ ਹੋ ਚੁੱਕੀ ਸੀ।

## ਹਾਕੀ ਟੀਮ

ਹਾਕੀ ਟੀਮ ਦੇ ਨਾਮਧਾਰੀ ਬੱਚੇ ਕੱਲ ਪਰਸੋਂ ਦੇ ਲੁਧਿਆਣੇ ਗਏ ਹੋਏ ਹਨ ਆਪਣੇ ਮੈਨੇਜਰ ਨਾਲ। ਏਥੇ ਆਰੀਆ ਕਲੱਬ ਦੇ ਫਸਟ ਗੁਰੂ ਨਾਨਕ ਦੇਵ ਹਾਕੀ ਟੂਰਨਾਮੈਂਟ ਵਿਚ ਆਈ ਕਾਲਿਜ ਦੀ ਟੀਮ ਨੂੰ 'ਨਾਮਧਾਰੀ ਹਾਕੀ ਕਲੱਬ ਸ੍ਰੀ ਭੈਣੀ ਸਾਹਿਬ' ਦੇ ਇਹਨਾਂ ਬੱਚਿਆਂ ਨੇ ਸੈਮੀ ਫਾਈਨਲ ਵਿਚ 4-1 ਦੇ ਫ਼ਰਕ ਨਾਲ ਜਿੱਤ ਲਿਆ। ਦਾਰਸ਼ਕਾਂ ਨੇ ਨਾਮਧਾਰੀ ਬੱਚਿਆਂ ਦੀ ਵੱਧ ਤੋਂ ਵੱਧ ਪ੍ਰਸੰਸਾ ਕੀਤੀ।

## 'ਗਾਂਧੀ' ਵੀ ਗੁਜ਼ਰ ਗਿਆ

ਪਹਿਲਵਾਨ ਕਰਤਾਰ ਸਿੰਘ ਪਿੰਡ ਸਿਆਹੜ, ਜੋ ਜ਼ਿੰਦਗੀ ਦੇ ਅੰਤਮ ਸਾਲ ਗੁਰੂ ਘਰ ਵਿਚ ਗੁਜ਼ਾਰ ਰਿਹਾ ਹੈ ਅਤੇ ਜਿਸਨੇ ਪਹਿਲੀ ਉਮਰੇ, ਸਾਡੇ ਵਿਦਿਆਰਥੀ ਕਾਲ ਵਿਚ, ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਜ਼ੋਰ ਕਰਵਾਇਆ ਅਤੇ ਕਈਆਂ ਨੂੰ ਕੁਸ਼ਤੀ ਲੜਨੀ ਸਿਖਾਈ ਸੀ, ਦੱਸਿਆ ਕਿ ਸਾਡਾ ਇਕ ਸਹਿਪਾਠੀ ਸ੍ਰੀ ਈਸ਼ਰ ਸਿੰਘ 'ਗਾਂਧੀ' ਭਤੀਜਾ ਸੰਤ ਲਾਭ ਸਿੰਘ ਫੱਤਾ (ਘੋੜਿਆਂ ਵਾਲਾ) 27 8.1982 ਨੂੰ ਸੱਚਖੰਡ ਪਧਾਰ ਗਿਆ ਹੈ। ਸਾਡੀ ਵਿਦਿਆਰਥੀ ਕਨਵੈਨਸ਼ਨ ਤੋਂ ਪਹਿਲੋਂ ਪਹਿਲੋਂ ਹੀ ਇਕ ਹੋਰ ਸੱਜਣ ਤੁਰ ਗਿਆ।

## ਅਸੀਂ ਲੁਧਿਆਣੇ ਨੂੰ

ਸ੍ਰੀ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਸ੍ਰੀ ਜਗਦੀਸ਼ ਸਿੰਘ, ਇਹਦੀ ਪਤਨੀ ਬੀਬੀ ਬਖਸ਼ੀਸ਼ ਕੌਰ ਅਤੇ ਮੈਂ 7 ਵਜੇ ਸ਼ਾਮ ਨੂੰ ਲੁਧਿਆਣੇ ਸ੍ਰੀ 'ਵਰਿਆਮ' ਦੇ ਭਣਵਈਏ ਸ. ਤ੍ਰਿਲੋਚਨ ਸਿੰਘ (ਬੀਬੀ ਪਰਮਜੀਤ ਕੌਰ) ਪਾਸ ਮਾਡਲ ਟਾਊਨ ਜਾ ਉਤਰੇ। ਤ੍ਰਿਲੋਚਨ ਸਿੰਘ ਭੈਣੀ ਸਾਹਿਬ ਦੇ ਬਾਬਾ ਅਰਜਨ ਸਿੰਘ ਮਠਾੜੂ ਦਾ ਪੋਤਰਾ ਅਤੇ ਲੁਧਿਆਣੇ ਵਿਚ 'ਹੀਰੋ' ਸਾਈਕਲ ਵਾਲਿਆਂ ਦੇ ਇੰਜਨੀਅਰ ਹੈ। ਏਥੋਂ ਜਲ ਪਾਣੀ ਛਕ ਮੈਂ ਅਤੇ ਜਗਦੀਸ਼ ਸਿੰਘ ਉਦੇ ਨਿਟਵੀਅਰ ਵਾਲਿਆਂ ਨੂੰ ਮਿਲਣ ਲਈ ਚਲੇ ਗਏ।

## ਉਦੇ ਨਿਟਵੀਅਰ ਵਾਲਿਆਂ ਕੋਲ, ਸਾਡੀ ਟੀਮ ਬਾਰੇ

ਪ੍ਰੀਤ ਪੈਲਿਸ ਲੁਧਿਆਣਾ ਦੇ ਪਿਛਵਾੜੇ ਜੰਮੂ ਕਾਲੋਨੀ ਵਿਖੇ ਉਦੇ ਨਿਟਵੀਅਰ ਵਾਲਿਆਂ ਦੇ ਸ. ਹਰਭਜਨ ਸਿੰਘ ਹੋਰਾਂ ਦਾ ਘਰ ਜਾ ਲਭਿਆ। ਸਬੱਬ ਨਾਲ ਪਿਤਾ ਪੁੱਤਰ ਘਰ ਹੀ ਸਨ। ਹਰਭਜਨ ਸਿੰਘ ਨੇ ਖਬਰ ਸਣਾਈ ਕਿ ਅੱਜ ਸ਼ਾਮੀ ਫਾਈਨਲ ਮੈਚ ਵਿਚ ਲੁਧਿਆਣੇ ਆਰੀਅਨ ਕਲੱਬ ਲੁਧਿਆਣੇ ਤੋਂ ਸਾਡੀ ਨਾਮਧਾਰੀ ਕਲੱਬ 5-4 ਦੇ ਫ਼ਰਕ ਨਾਲ ਹਾਰ ਗਈ। ਪਰ ਹਰਭਜਨ ਸਿੰਘ ਨੇ ਦੱਸਿਆ ਕਿ ਆਮ ਪਬਲਿਕ ਦਾ ਦਿਲ ਸਾਡੇ ਖਿਲਾੜੀਆਂ ਜਿੱਤ ਲਿਆ। ਕਿਉਂਕਿ ਆਰੀਅਨ ਕਲੱਬ ਵਿਚ 4 ਖਿਡਾਰੀ

ਕੌਮਾਂਤਰੀ ਪੱਧਰ ਦੇ ਸਨ। ਆਰੀਅੰਨ ਕਲੱਬ ਦੀ ਤਕੜੀ ਟੀਮ ਦੇ ਮੁਕਾਬਲੇ ਸਾਡੇ ਬੱਚੇ ਹੌਲੇ ਹੌਲੇ ਦਿੱਸਦੇ ਸਨ। ਪਰ ਜਿਸ ਜਵਾਂਮਰਦੀ ਨਾਲ ਨਾਮਧਾਰੀ ਬੱਚਿਆਂ ਨੇ ਲੜਾਈ ਲੜੀ, ਇਸ ਬਾਰੇ ਲੁਧਿਆਣਾ ਦੇ ਡੀ. ਸੀ. ਰਵੀ ਸਾਹਨੀ ਨੇ ਜੇਤੂ ਟੀਮ ਨੂੰ ਆਖਿਆ : ਭਾਵੇਂ ਤੁਸੀਂ ਇਕ ਗੋਲ ਨਾਲ ਜਿੱਤੇ ਹੋ, ਪਰ ਨਾਮਧਾਰੀ ਬੱਚਿਆਂ ਨੇ ਵੀ ਜਿੱਤ ਵਰਗੀ ਹਾਰ ਪ੍ਰਾਪਤ ਕੀਤੀ ਹੈ। ਲੋਕ ਰਾਇ ਦਾ ਹਾਲ ਇਹ ਸੀ ਕਿ ਖੇਡ ਦੌਰਾਨ ਬਾਰ ਬਾਰ ਨਾਮਧਾਰੀ ਟੀਮ ਨੂੰ ਤਾਲੀਆਂ ਤੇ ਸ਼ਾਬਾਸ਼ ਮਿਲਦੀ ਰਹੀ। ਇਹ ਮੈਚ ਅੱਜ ਹੁਣੇ ਹੀ 6.45 ਤੇ ਖ਼ਤਮ ਹੋਇਆ ਸੀ।

ਸ. ਹਰਭਜਨ ਸਿੰਘ ਦੇ ਪਿਤਾ ਸੰਤ ਸਰਦਾਰਾ ਸਿੰਘ ਲੰਮੀ ਬੈਠਕ ਵਿਚ ਕੌਚ ਤੇ ਬੈਠ ਕੇ ਅਖ਼ਬਾਰ ਪੜ੍ਹ ਰਹੇ ਸਨ। ਹਰਭਜਨ ਸਿੰਘ ਤੋਂ ਪਤਾ ਲਗਿਆ : ਇਸਦੇ ਪਿਤਾ ਸ. ਸਰਦਾਰਾ ਸਿੰਘ ਚੁੱਘ ਅਰੋੜੇ ਹਨ। ਇਹਨਾਂ 1951 ਵਿਚ ਛੱਜਾ ਵਾਲ ਜ਼ਿਲ੍ਹਾ ਲੁਧਿਆਣਾ ਵਿਚ ਰਹਿੰਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ। ਪੰ: ਗੋਪਾਲ ਸਿੰਘ ਜੀ ਦਾ ਕੀਰਤਨ ਦੀਵਾਨ ਸੁਣ ਕੇ ਪ੍ਰਭਾਵਤ ਹੋਏ ਅਤੇ ਭਜਨ ਪੁੱਛਿਆ। ਤਦ ਤੋਂ ਸਾਡੇ ਘਰ ਗੁਰਸਿੱਖੀ ਦੀ ਦਾਤ ਆ ਗਈ।

ਛੱਜਾ ਵਾਲ ਪਿੰਡ ਉਤੇ ਪਹਿਲਾਂ ਤੋਂ ਹੀ ਕਿਰਪਾ ਸੀ। ਗੁਰੂ ਰਾਮ ਸਿੰਘ ਜੀ ਨੇ ਵੀ ਕਈ ਵਾਰ ਦਰਸ਼ਨ ਦਿੱਤੇ ਅਤੇ ਪਿੰਡ ਨੂੰ ਨਿਵਾਜਿਆ।

ਸ. ਹਰਭਜਨ ਸਿੰਘ ਨੇ ਦੱਸਿਆ : ਪਹਿਲਾਂ ਤਾਂ ਮੇਰੇ ਪਿਤਾ ਜੀ ਤਕੜੇ ਮੀਟ ਈਟਰ ਸਨ (ਮਾਸ ਖਾਣ ਵਾਲੇ)। ਖੜੇ ਖਲੋਤੇ ਹੀ 10-12 ਆਂਡੇ ਡਕਾਰ ਜਾਂਦੇ ਸਨ ਪਰ ਭਜਨ ਪੁੱਛ ਕੇ ਇਹ ਦੇਵ ਬੁਧੀ ਸਾਧੂ ਬਣ ਗਏ। ਭਜਨ ਅਤੇ ਬਾਣੀ ਇਹਨਾਂ ਦੇ ਨਿਤ ਜੀਵਨ ਦੀ ਜ਼ਰੂਰਤ ਹੋ ਗਈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਨੇੜਤਾ ਅਸਾਂ ਭਰਾਵਾਂ ਨਾਲ ਵਧੀ। ਬੜੇ ਕਠਿਨ ਦਿਨਾਂ ਵਿਚੋਂ ਗੁਜ਼ਰੇ ਹੋਏ ਸਾਂ। ਸਤਿਗੁਰੂ ਜੀ ਦੇ ਚਰਨਾਂ ਨਾਲ ਨੇੜਿਓਂ ਜੁੜਨ ਦੀ ਪ੍ਰਬਲ ਇੱਛਾ ਸੀ। ਜਦੋਂ ਅਸੀਂ ਲੁਧਿਆਣੇ ਆਏ ਤਾਂ ਨਾਮਧਾਰੀ ਵਿੱਦਿਅਕ ਜਥੇ ਦਾ ਮੈਂਬਰ ਹੋਣ ਕਰ ਕੇ ਮੇਰੀ ਤਾਂਘ ਗੁਰੂ ਚਰਨਾਂ ਵਲ ਬਣੀ ਹੀ ਰਹਿਣੀ। ਅਸੀਂ ਸਾਰੇ ਵਿੱਦਿਅਕ ਜਥੇ ਦੇ ਮੈਂਬਰ ਪਲਾਂ ਵਿਚ ਤਿਆਰ ਹੋ ਸਾਈਕਲਾਂ ਤੇ ਸਵਾਰ ਹੋ ਭੈਣੀ ਸਾਹਿਬ ਨੂੰ ਤੁਰ ਪੈਣਾ। ਇਕ ਵਾਰ ਤਾਂ ਸਤਿਗੁਰੂ ਜੀ ਦੇ ਰਾਤੀਂ ਭੈਣੀ ਸਾਹਿਬ ਆਉਣ ਦਾ ਪਤਾ ਲਗਾ ਤਾਂ ਅਸੀਂ ਦਰਜਨ ਭਰ ਸਾਇਕਲ ਸਵਾਰ ਭੈਣੀ ਸਾਹਿਬ ਵਲ ਤੁਰ ਪਏ। ਕਈ ਗੱਡੀਆਂ ਕੋਲ ਦੀ ਲੰਘੀਆਂ ਅਤੇ ਕਈਆਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਾਣ ਦੀ ਕਲਪਨਾ ਕੀਤੀ, ਪਰ ਸਤਿਗੁਰੂ ਜੀ ਭਲਾ ਸਾਨੂੰ ਵੇਖ ਲੰਘ ਜਾਂਦੇ ! ਤਦੇ ਖ਼ਬਰ ਜੁ ਇਕ ਸ਼ਾਹਾਨਾ ਗੱਡੀ ਵੀ ਅਨ੍ਹੇਰੇ ਵਿਚ, ਬੇਓੜਕਾ ਚਾਨਣ ਸੁੱਟਦੀ ਸਾਡੇ ਕੋਲੋਂ ਸ਼ੂੰ ਕਰਦੀ ਲੰਘ ਵਗੀ। ਸਾਨੂੰ ਯਕੀਨ ਹੋ ਗਿਆ ਕਿ ਇਹੋ ਗੱਡੀ ਸਾਡੇ ਸਤਿਗੁਰਾਂ ਦੀ ਹੈ। ਨਾਲ ਹੀ ਸੋਚ ਲਿਆ ਕਿ 90-100 ਕਿ: ਮੀ: ਦੀ ਰਫ਼ਤਾਰ ਤੇ ਜਾਂਦੀ ਗੱਡੀ ਨੂੰ ਰੋਕਣਾ ਮੁਸ਼ਕਲ ਸੀ ਤੇ ਉਹ ਖ਼ਿਆਲ ਕਰ ਲੈਣਗੇ ਕਿ ਮੁੰਡੇ ਭੈਣੀ ਸਾਹਿਬ ਪਹੁੰਚ ਹੀ ਜਾਣਗੇ। ਅਤੇ ਅਸਾਂ ਆਪਣੀ ਰਫ਼ਤਾਰ ਤੇਜ਼ ਕਰ ਦਿੱਤੀ।

"ਜਦੋਂ ਕੁਹਾੜਾ ਆਇਆ ਤਾਂ ਲੰਮੀ ਕਾਰ ਸਾਡੀ ਇੰਤਜ਼ਾਰ ਵਿਚ ਖਲੋਤੀ ਹੋਈ

ਸੀ । ਸਤਿਗੁਰਾਂ ਸਾਡੀ ਸਭ ਦੀ ਨਮਸਕਾਰ ਪਰਵਾਨ ਕੀਤੀ ਅਤੇ ਆਪ ਇਕੱਲੇ ਇਕੱਲੇ ਨੂੰ ਪਿਆਰ ਦਿੱਤਾ । ਉਸ ਰਾਤੀਂ ਹੋਰ ਸਭ ਪਾਸੇ ਅਨ੍ਹੇਰਾ ਸੀ, ਕੇਵਲ ਸ੍ਰੀ ਸਤਿਗੁਰੂ ਜੀ ਹੀ ਚਾਨਣ ਸਰੂਪ ਸਭ ਨੂੰ ਦਿੱਸ ਰਹੇ ਸਨ । ਸਤਿਗੁਰੂ ਜੀ ਨੇ ਜੁ ਸਾਨੂੰ ਉਸ ਰਾਤ ਦਰਸ਼ਨ ਦਿੱਤੇ, ਫਿਰ ਉਹ ਯਾਦਗਾਰੀ ਦਰਸ਼ਨ ਹੀ ਬਣੇ ਰਹਿ ਗਏ । ਸੁਖ ਅਨੰਦ ਤਾਂ ਸਾਨੂੰ ਗੁਰ ਦਰਸ਼ਨਾਂ ਤੋਂ ਹੁਣ ਵੀ ਮਿਲਦਾ ਹੈ ਪਰ ਉਹ ਦਰਸ਼ਨ ਜੋ ਕਿ ਅਪਣੱਤ ਭਰੇ ਅਤੇ ਮੋਹ ਗੁੱਧੇ ਸਨ ਕਿ ਸਾਡੇ ਲਈ ਇਹ ਅਲੌਕਾਰ ਹੀ ਸਨ ।

"ਸੱਚੇ ਪਾਤਸ਼ਾਹ ਜੀ ਨੇ ਜਿਵੇਂ ਸਾਡੀ ਬਾਂਹ ਘੁੱਟ ਕੇ ਫੜ ਲਈ । 1971 ਵਿਚ ਮੇਰੇ ਨਾਲ ਮੇਰੇ ਵਿਆਹ ਸੰਬੰਧੀ ਗੱਲਬਾਤ ਕਰਨ ਲਗੇ ਤਾਂ ਮੈਨੂੰ ਮਨਾ ਲਿਆ ਕਿ ਉਹ ਜਿਥੇ ਵਿਆਹੁਣ ਗੇ, ਮੈਂ ਪਰਵਾਨ ਕਰਾਂ । ਮੈਂ ਦੋ ਭੈਣਾਂ ਦੇ ਵਿਆਹਾਂ ਬਾਰੇ ਮਜਬੂਰੀ ਦੱਸੀ ਤੇ ਇਕ ਵੱਡਾ ਭਾਈ ਵੀ ਅਜੇ ਵਿਆਹੁਣ ਯੋਗ ਸੀ । ਪਰ ਸਤਿਗੁਰਾਂ ਨੇ ਮੇਰੀਆਂ ਸਭ ਪਰੇਸ਼ਾਨੀਆ ਅਪਣਾ ਲਈਆਂ । ਅਤੇ ਮੈਂ 1972 ਵਿਚ ਵਿਆਹ ਕਰਵਾ ਲੈਣ ਦਾ ਇਕਰਾਰ ਦਿੱਤਾ ।

"ਹੁਣ ਸਤਿਗੁਰੂ ਜੀ ਮੇਰਾ ਸਹੁਰਾ ਸਾਹਿਬ ਓਸੇ ਸੱਜਣ ਨੂੰ ਬਣਾ ਦਿੱਤਾ ਜਿਸ ਨਾਲ ਅਨੇਕਾਂ ਵਾਰ ਤੁਰਸ਼ ਕਲਾਮੀ ਵੀ ਹੋ ਚੁੱਕੀ ਸੀ । ਪਰ ਸਤਿਗੁਰਾਂ ਦੇ ਹੁਕਮ ਨੂੰ ਕੋਈ ਕਿਵੇਂ ਨਾਂਹ ਕਰੇ । ਸਤਿਗੁਰਾਂ ਨੇ ਪੰਜ ਧੀਆਂ ਦੇ ਪਿਤਾ ਸੰਤ ਸਤਿਨਾਮ ਸਿੰਘ ਪਾਠ ਪ੍ਰਬੰਧਕ ਦੀ ਵੱਡੀ ਲੜਕੀ ਮੇਰੇ ਨਾਲ ਸ੍ਰੀ ਜਗਜੀਤ ਨਗਰ ਹੋਲੇ ਵਿਚ ਵਿਆਹ ਦਿੱਤੀ । ਮੈਂ ਕਾਲਾ ਕ੍ਰਿਸ਼ਨ ਉਹ ਗੋਰੀ ਰਾਧਿਕਾ । ਸਾਡੇ ਘਰ ਲਾਲਟੈਣ ਜਗ ਪਈ ਅਤੇ ਤਦ ਤਕ ਮੇਰੀਆਂ ਭੈਣਾਂ ਦੇ ਸੰਜੋਗ ਵੀ ਹੋ ਗਏ । ਅਤੇ ਵੱਡਾ ਭਾਈ ਵੀ ਵਿਆਹ ਦਿੱਤਾ ।

"ਮੈਂ ਓਦੋਂ ਲੁਧਿਆਣੇ ਦੀ ਇਕ ਵੱਡੀ ਹੌਜ਼ਰੀ ਵਿਚ ਡੀਜ਼ਾਈਨਰ ਤੇ ਸੁਪਰ-ਵਾਈਜ਼ਰ ਸਾਂ । ਮੇਰੇ ਘਰੋਂ ਸੁਖਵਿੰਦਰ ਕੌਰ ਸੁੰਦਰ, ਸੁਚੱਜੀ ਤੇ ਸਨੇਹੀ ਇਸਤਰੀ ਸੀ । ਪਦਾਰਥਕ ਦ੍ਰਿਸ਼ਟੀ ਤੋਂ ਭਾਵੇਂ ਇਸ ਦੇ ਮਾਪੇ ਕਮਜ਼ੋਰ ਸਨ ਪਰ ਸੇਵਾ ਭਾਵਨਾ ਦੀ ਅਮੀਰੀ ਇਹਨਾਂ ਦੀ ਸਾਥੋਂ ਵਧ ਕੇ ਸੀ । ਸੁਖਵਿੰਦਰ ਨੇ ਸਾਰੇ ਸਾਡੇ ਘਰ ਨੂੰ ਜਿਵੇਂ ਸੇਵਾ ਸਤਿਕਾਰ ਨਾਲ ਕਾਬੂ ਹੀ ਕਰ ਲਿਆ । ਹੁਣ ਸਾਡੇ ਘਰ ਤਿੰਨ ਲੜਕੇ ਹਨ ।"

ਸ. ਹਰਭਜਨ ਸਿੰਘ ਇਸ ਘੜੀ ਸੁਹਣੇ ਰਉਂ ਵਿਚ ਸੀ ਭਾਵੇਂ ਘੜੀ ਦੀਆਂ ਸੂਈਆਂ 9 ਤੋਂ ਅਗਲਾ ਸਫ਼ਰ ਕਰ ਰਹੀਆਂ ਸਨ । ਰਉਂ ਦਾ ਕਾਰਨ ਸੀ, 'ਵਰਿਆਮ' ਸੰਪਾਦਕ ਦਾ ਅਤੇ ਇਕ ਲੇਖਕ ਦਾ ਉਸਦੇ ਘਰ ਪਹੁੰਚ ਜਾਣਾ ।

ਉਸਨੇ ਅਗੇ ਕਿਹਾ : ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਅਸਾਡੇ ਤੇ ਹੋਣ ਲਗੀ ਅਤੇ ਅਸਾਂ ਦਲੇਰੀ ਨਾਲ ਅਗਲੇ ਕਦਮ ਚੁੱਕਣ ਲਗੇ । ਮੈਂ ਆਪਣੇ ਵੱਡੇ ਭਰਾ ਨੂੰ ਪ੍ਰੇਰ ਕੇ 1975 ਵਿਚ ਹੌਜ਼ਰੀ ਦਾ ਪਹਿਲਾ ਯੂਨਿਟ ਚਾਲੂ ਕੀਤਾ । ਕਿਵੇਂ ਅਸਾਂ ਨਾ-ਜਾਣਕਾਰੀ ਵਿਚ ਹੀ ਸਾਰਾ ਬਿਜ਼ਨੈਸ ਸਮਝਿਆ, ਇਹਦੀ ਕਹਾਣੀ ਤੁਹਾਨੂੰ ਨਹੀਂ ਦੱਸਦਾ, ਸਿਰਫ਼ ਏਨੀ ਗੱਲ ਹੀ ਕਰਨ ਵਾਲੀ ਹੈ ਕਿ ਵਿਦੇਸ਼ਾਂ ਨੂੰ ਸਵੈਟਰਾਂ ਭੇਜਣ ਵਾਲੀ ਕੰਪਨੀ ਦੇ ਮਾਲਿਕ ਨੂੰ ਕਿਹਾ ਕਿ ਕੋਈ ਤਿੰਨ ਡੀਜ਼ਾਇਨ ਦੂਰੋਂ ਵਖਾ ਕੇ ਸਵੇਰੇ ਸਾਡੇ ਤੋਂ ਉਹਦੇ ਨਮੂਨੇ ਉਣੇ ਹੋਏ ਵੇਖ ਲਓ । ਜੇ ਪਾਸ ਹੋ ਜਾਈਏ ਤਾਂ ਆਪਣਾ ਕੰਮ ਕਰਵਾਓ, ਵਰਨਾ ਨਾਂਹ ਤਾਂ ਅਸੀਂ ਆਪ ਹੀ ਲੈ ਜਾਵਾਂਗੇ । ਅਤੇ ਜਦੋਂ ਅਸਾਂ 15 ਫੁੱਟ

ਦੇ ਫ਼ਾਸਲੇ ਤੋਂ ਡਿੱਠੇ ਡੀਜ਼ਾਇਨ ਅਗਲੇ ਦਿਨ ਤਿਆਰ ਕਰ ਕੇ ਵਿਖਾ ਦਿਤੇ ਤਾਂ ਸ਼ਾਬਾਸ਼ ਤਾਂ ਮਿਲਣੀ ਹੀ ਸੀ ਪਰ ਕੰਮ ਵੀ ਖ਼ੂਬ ਮਿਲ ਪਿਆ। ਹੁਣ 1982 ਵਿਚ ਸਾਡੇ ਪਾਸ 45 ਮਸ਼ੀਨਾਂ ਹਨ ਤੇ ਅਸੀਂ ਲੋਕਲ ਸਪਲਾਈ ਹੀ ਕਰਦੇ ਹਾਂ। ਅੱਜ ਸਾਡੀਆਂ 3 ਫੈਕਟਰੀਆਂ ਹਨ ਅਤੇ ਹਰ ਪ੍ਰਕਾਰ ਦਾ ਮਾਲ ਤਿਆਰ ਕਰਦੇ ਹਾਂ।

ਏਧਰੋਂ ਹਟ ਮੈਂ ਸ: ਸਰਦਾਰਾ ਸਿੰਘ ਦੇ ਹੋਰ ਬੱਚਿਆਂ ਦੀ ਵੀ ਜਾਣਕਾਰੀ ਲੈਣੀ ਚਾਹੀ। ਸੰਤਾਂ ਦਾ ਸਭ ਤੋਂ ਵੱਡਾ ਲੜਕਾ ਸ. ਜਗਮੋਹਨ ਸਿੰਘ (32), ਫਿਰ ਹਰਭਜਨ ਸਿੰਘ (30) ਅਤੇ ਤੀਜਾ ਸ. ਬਖਸ਼ੀਸ਼ ਸਿੰਘ (22) ਹੈ। ਸਰਦਾਰਾ ਸਿੰਘ ਹੁਰਾਂ ਦੀਆਂ ਦੋ ਲੜਕੀਆਂ, ਵੱਡੀ ਕੁਲਦੀਪ ਕੌਰ (28) ਰਾਣੀਆਂ ਦੇ ਰਾਮਗੜ੍ਹੀਆ ਸ. ਮਹਿੰਦਰ ਸਿੰਘ ਨਾਲ ਵਿਵਾਹਿਤ। ਦੂਜੀ, ਕੁਲਵੰਤ ਕੌਰ (25) ਮੰਡੀ ਦੇ ਸੰਤ ਤਰਲੋਕ ਸਿੰਘ ਨੰਬਰਦਾਰ ਅਰੋੜੇ ਦੇ ਲੜਕੇ ਨਾਲ ਵਿਆਹੀ ਹੋਈ ਹੈ। ਸਾਰੇ ਅਨੰਦ ਕਾਰਜ ਸਤਿਗੁਰੂ ਜੀ ਨੇ ਹੀ ਕੀਤੇ ਬਿਨਾ ਜ਼ਾਤ ਦੇ ਬੰਧਨ ਤੋਂ।

ਇਨ੍ਹਾਂ ਨੇ ਫੈਕਟਰੀ ਦਾ ਨਾਮਕਰਨ ਠਾਕੁਰ ਉਦੈ ਸਿੰਘ ਜੀ ਦੇ ਨਾਮ ਤੇ ਹੀ ਰਖਿਆ ਹੈ।

ਜਦੋਂ ਅਸੀਂ ਸੌਣ ਨੂੰ ਤ੍ਰਿਲੋਚਨ ਸਿੰਘ ਹੁਰਾਂ ਵਲ ਆ ਰਹੇ ਸਾਂ, ਤਦ ਘੜੀ ਪੌਣੇ ਗਿਆਰਾਂ ਵਜੇ ਰਾਤ ਦਾ ਸਫਰ ਕਰ ਰਹੀ ਸੀ।

**31 ਅਗਸਤ 1982, ਮੰਗਲਵਾਰ**
**ਚੇਤਨਪੁਰਾ-ਜੇਠੂ ਨੰਗਲ (ਅੰਮ੍ਰਿਤਸਰ)**

## ਜੋਸ਼ ਜੀ ਦੇ ਪਿੰਡ

ਕੱਲ੍ਹ ਜਗਦੀਸ਼ ਸਿੰਘ ਹੁਰਾਂ ਤੋਂ ਨਿੱਖੜ ਕੇ ਫਿਰ ਬਟਾਲੇ ਸ. ਹਰਭਜਨ ਸਿੰਘ ਬਾਜਵਾ ਫੋਟੋਗ੍ਰਾਫਰ ਪਾਸ 5.30 ਵਜੇ ਤਕ ਮਿਲ ਗਿਲ, ਤਲਵੰਡੀ ਝੁੰਗਲਾਂ ਵਿਚ ਰਾਤ ਜਾ ਕੱਟੀ ਆਪਣੇ ਸੰਬੰਧੀਆਂ ਪਾਸ ਅਤੇ ਅੱਜ ਦੁਪਹਿਰੇ 1.00 ਵਜੇ ਕਾਮਰੇਡ ਸੋਹਣ ਸਿੰਘ ਜੋਸ਼ ਦੇ ਘਰ ਜਾ ਪੁੱਜਾ। 73 ਸਾਲਾ ਬੀਬੀ ਕਰਮ ਕੌਰ ਵਿਧਵਾ ਸ. ਜੋਸ਼, ਉਨ੍ਹਾਂ ਦੇ ਛੋਟੇ ਸਪੁੱਤਰ ਦੇਵਿੰਦਰ ਸਿੰਘ (51) ਅਤੇ ਇਸ ਦੀ ਸੁਪਤਨੀ ਬੀਬੀ ਸੁਮਿਤਰਾ ਨੂੰ ਜਾ ਮਿਲਿਆ। ਨਾਮਧਾਰੀਆਂ ਤੋਂ ਉਹ ਅਪਰਿਚਿਤ ਨਹੀਂ ਸਨ।

ਦੇਵਿੰਦਰ ਸਿੰਘ-ਸੁਮਿਤਰਾ ਹੋਰਾਂ ਦੱਸਿਆ ਕਿ ਸਤਿਗੁਰੂ ਜੀ ਦੇ ਪ੍ਰਤੀਨਿਧ ਸਦਾ ਹੀ ਸਾਨੂੰ ਮਿਲਦੇ ਰਹੇ ਹਨ। ਚੂਕਣੇ ਦੀ ਸੱਟ ਨਾਲ ਹਸਪਤਾਲ ਵਿਚ ਪਿਆਂ ਵੀ, ਪੁਸਤਕ ਦੁਆਰਾ ਖੋਲ੍ਹਣ ਸਮੇਂ ਵੀ ਅਤੇ ਇਹਨੀਂ ਅੰਤਮ ਦਿਨੀਂ ਵੀ। ਸਸਕਾਰ ਸਮੇਂ ਵੀ ਤੇ ਫਿਰ ਚੌਥੇ ਕੁ ਦਿਨ ਮਹਾਰਾਜ ਬੀਰ ਸਿੰਘ ਜੀ ਵੀ ਆਏ। 8.8.1982 ਨੂੰ ਜਦੋਂ ਪੰਜਾਬ ਦੀਆਂ ਸਾਰੀਆਂ ਪਾਰਟੀਆਂ ਨੇ ਅੰਤਮ ਸ਼ਰਧਾਂਜਲੀ ਸਮਾਗਮ ਸਮੇਂ ਵੀ ਸਤਿਗੁਰੂ ਜੀ ਦੇ ਨੁਮਾਇੰਦੇ ਆਏ। ਮੈਂ ਵੀ ਉਹਨਾਂ ਨੂੰ ਦੱਸਿਆ ਕਿ ਮੈਂ ਨਿੱਜੀਰੂਪ ਵਿਚ ਤੁਹਾਨੂੰ ਕੁਆਣਾ ਚਾਹੁੰਦਾ ਸਾਂ। ਅਤੇ ਨਾਲ ਹੀ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸੰਦੇਸ਼ ਦਿੱਤਾ ਕਿ ਜਦੋਂ ਵੀ ਕੋਈ ਮੁਸ਼ਕਲ ਸਮਾਂ ਆਵੇ

ਸਤਿਗੁਰੂ ਜੀ ਨੂੰ ਯਾਦ ਕਰ ਲੈਣਾ, ਆਪ ਦੀ ਸਹਾਇਤਾ ਕਰਨਾ ਆਪਣਾ ਫ਼ਰਜ਼ ਸਮਝਣਗੇ।

### ਦੋ ਘੜੀਆਂ ਜੇਠੂ ਨੰਗਲ ਵਿਚ

ਚੇਤਨ ਪੁਰਿਓਂ ਇਹਨਾਂ ਦਾ ਸਾਈਕਲ ਲੈ, ਸਾਮਾਨ ਇਨ੍ਹਾਂ ਦੇ ਘਰ ਰਖ, ਸੁਮਿਤਰਾ ਬੀਬੀ ਦੇ ਪੇਕੀਂ, ਜੇਠੂ ਨੰਗਲ ਗਿਆ। ਐਸਾ ਵਧੀਆ ਢੋ ਢੁੱਕਾ ਕਿ ਸ. ਪਾਲ ਸਿੰਘ ਸ. ਸਵਰਨ ਸਿੰਘ (ਸ. ਨਰਿੰਦਰ ਸਿੰਘ ਬਾਜਵਾ ਸੰਤ ਨਗਰ ਦੇ ਮਾਮੇ) ਮੈਨੂੰ ਪਿੰਡ ਹੀ ਮਿਲ ਪਏ। ਮੈਂ ਦਸ ਕੁ ਸਾਲ ਪਹਿਲਾਂ ਉਹਨਾਂ ਦੇ ਪਿੰਡ ਗਿਆ ਸਾਂ। ਸੁਹਣੇ, ਸੁਥਰੇ ਤੇ ਸ਼ਿੰਗਾਰੇ ਹੋਏ ਘਰ। ਬੀਬੀਆਂ ਘਰਵਾਲੀਆਂ ਅਤੇ ਸੁਲਗ ਸੰਤਾਨ। ਪਰਸਪਰ ਮਿਲ ਪ੍ਰਸੰਨਤਾ ਹੋਰ ਵਧ ਗਈ। ਇਹਨਾਂ ਨੂੰ ਸਤਿਗੁਰੂ ਜੀ ਦਾ ਯਾਦ ਰਖਣਾ ਤੇ ਮੇਰੇ ਦੁਆਰਾ ਸਤਿਗੁਰੂ ਜੀ ਵਲੋਂ ਔਖ ਸੌਖ ਵਿਚ ਸਹਾਇਕ ਹੋਣ ਦਾ ਬਚਨ ਸੁਣ, ਸ. ਪਾਲ ਸਿੰਘ ਬੋਲਿਆ : ਸਤਿਗੁਰਾਂ ਵਰਗਾ ਕੋਈ ਨਜ਼ਰ ਨਹੀਂ ਆਉਂਦਾ। ਏਨੀ ਉੱਚੀ ਥਾਂ ਤੇ ਹੋ ਕੇ ਵੀ ਸਾਡੇ ਵਰਗੇ ਦੂਰ ਦੁਰਾਡੇ ਬੈਠੇ ਆਦਮੀਆਂ ਨੂੰ ਯਾਦ ਰਖਦੇ ਆਏ ਹਨ।

ਸਤਿਗੁਰੂ ਜੀ ਦੀ ਬਹੁਪੱਖੀ ਪ੍ਰਤਿਭਾ ਦਾ ਜ਼ਿਕਰ ਹੁੰਦੇ-ਹਵਾਂਦੇ ਸ. ਸਵਰਨ ਸਿੰਘ "ਬੀਤੇ ਦੀਆਂ ਪੈੜਾਂ" ਰਾਹੀਂ ਸਤਿਗੁਰੂ ਜੀ ਦੀਆਂ ਝਲਕਾਂ ਪ੍ਰਾਪਤ ਕਰਦਾ ਮੇਰੀ ਪ੍ਰਸੰਸਾ ਵਿਚ ਬੋਲ ਪਿਆ : ਜੋ ਕੁਝ ਅਤੇ ਜਿਵੇਂ ਨਿੱਕੇ ਨਿੱਕੇ ਵੇਰਵੇ ਦੇ ਕੇ ਤੁਸੀਂ ਲਿਖਦੇ ਹੋ, ਜਾਪਦਾ ਹੈ ਜਿਵੇਂ ਅਸੀਂ ਵੀ ਸ੍ਰੀ ਸਤਿਗੁਰੂ ਜੀ ਨਾਲ ਤੁਰੇ ਫਿਰਦੇ ਹਾਂ। ਇਹ ਤੁਹਾਡਾ ਜਤਨ ਬਹੁਤ ਸ਼ਲਾਘਾਯੋਗ ਹੈ। ਤੁਹਾਡੀ ਲੇਖਣੀ ਵਿਚ ਰਸ ਹੈ ਤੇ ਗੁਰੂ ਕੇ ਜੀਵਨ ਵਿਚ ਤਾਂ ਹੁੰਦਾ ਹੀ ਹੈ। ਸਤਿਗੁਰੂ ਜੀ ਦੇ ਬਚਨਾਂ ਸਮੇਂ ਕਈ ਵਾਰ ਭਰ ਉਛਲਿਆ। ਮੈਂ ਜਦੋਂ ਉਸ ਵਲ ਝਾਤ ਮਾਰੀ : ਲਾਲ ਵਿਸ਼ਾਲ ਡੋਰੇ, ਸੋਹਣੇ ਨੇਤਰ ਪਾਣੀ ਦੀ ਝਾਲ ਨਾਲ ਡੁੱਬੇ ਹੋਏ ਸਨ।

ਦੋਹਾਂ ਪ੍ਰੀਤਵਾਨਾਂ ਪਾਸ 4 ਵਜੇ ਤਕ ਬੈਠ, ਮੈਂ ਰਾਤ ਸ. ਜਗਦੀਸ਼ ਸਿੰਘ 'ਵਰਿਆਮ' ਪਾਸ ਆ ਗਿਆ।

## 1 ਸਤੰਬਰ 1982, ਬੁਧਵਾਰ
## ਸ੍ਰੀ ਭੈਣੀ ਸਾਹਿਬ

ਜਲੰਧਰੋਂ ਸਵੇਰੇ ਉਠ ਕੋਟ ਬਾਦਲ ਖਾਂ ਪਹੁੰਚ, ਲੜਕੀ ਇੰਦੂ ਪਾਸ 4 ਘੰਟੇ ਬਿਤਾ ਕੇ ਸ਼ਾਮੀਂ 7 ਵਜੇ ਤਕ ਭੈਣੀ ਸਾਹਿਬ ਆ ਗਿਆ।

### ਫਸੀਆਂ ਹੋਈਆਂ ਮੱਝਾਂ

ਸ਼ਾਮੀਂ ਮੇਰੀ ਬਾਰੀ ਵਿਚਦੀ ਝਾਕਦਿਆਂ ਸਤਿਗੁਰੂ ਜੀ ਦੇ ਸਕੱਤਰ ਸ੍ਰੀ ਤਰਸੇਮ ਸਿੰਘ ਨੇ ਅੱਜ ਵੀ ਇਕ ਘਟਨਾ ਸੁਣਾਈ ਜਿਸ ਤੋਂ ਸ੍ਰੀ ਸਤਿਗੁਰੂ ਜੀ ਦੀ ਕਰੁਣਾ, ਦਇਆ ਦਾ ਕੁਛ ਅੰਦਾਜ਼ ਹੁੰਦਾ ਹੈ। ਸੰਤ ਭਗਤ ਸਿੰਘ ਰੌੜ (ਲੁਧਿਆਣਾ) ਨੇ ਨਹਿਰ

ਤੇ ਘਾਹ ਪੱਠਾ ਆਮ ਵੇਖ ਕੇ 3-4 ਆਪਣੇ ਘਰ ਦੀਆਂ ਮੱਝਾਂ ਨਹਿਰ ਦੇ ਡੇਰੇ ਤੇ ਲਿਆ ਰੱਖੀਆਂ। ਅੱਜ ਲਉਢੇ ਪਹਿਰ ਜਦੋਂ ਸਤਿਗੁਰੂ ਜੀ ਨਹਿਰ ਤੇ ਗਏ ਤਾਂ ਪਤਾ ਲਗਾ ਕਿ ਦੂਰ ਨਹਿਰ ਵਿਚ ਕਿਤੇ ਮੱਝਾਂ ਫਸ ਗਈਆਂ ਹਨ ਭਗਤ ਸਿੰਘ ਵਾਲੀਆਂ। ਉਤੋਂ ਪਲ ਪਲ ਅਨ੍ਹੇਰਾ ਉਤਰ ਰਿਹਾ ਹੈ। ਪਹਿਲਾਂ ਤਾਂ ਆਪ ਨੇ ਕੁਛ ਨਾਲ ਦੇ ਸਿੰਘਾਂ ਨੂੰ ਕਿਹਾ, ਸਣੇ ਸਕੱਤਰ ਦੇ ਕਿ ਮੱਝਾਂ ਨੂੰ ਬਾਹਰ ਕੱਢਣ ਵਿਚ ਸਹਾਇਤਾ ਦੇਣ। ਪਰ ਆਪ ਤੋਂ ਰਿਹਾ ਨ ਗਿਆ। ਬੇੜੀ ਤੇ ਬੈਠ ਉਸ ਸਥਾਨ ਤੇ ਗਏ ਅਤੇ ਨਾਲ ਦੇ ਸਿੰਘਾਂ ਨੂੰ ਢੰਗ ਤਰੀਕੇ ਦੱਸੇ। ਬਹੁਤ ਬਿਨਤੀ ਤਰਲੇ ਕਰਕੇ ਸਕੱਤਰ ਨੇ ਸਤਿਗੁਰੂ ਜੀ ਨੂੰ ਪਰਤਾਇਆ ਤੇ ਕਿਹਾ : ਅਸੀਂ ਹਰ ਪ੍ਰਕਾਰ ਇਨ੍ਹਾਂ ਨੂੰ ਕੱਢ ਦਿਆਂਗੇ, ਆਪ ਜੀ ਵਿਸ਼ਰਾਮ ਕਰੋ।

ਫਿਰ ਸਿੰਘਾਂ ਨੇ ਦਰੱਖਤ ਵੱਢ ਕੇ ਮੱਝਾਂ ਨੂੰ ਤਾਰੀ ਯੋਗ ਕੀਤਾ।

## ਗੱਲ ਉੱਤਮ ਪਰਿਵਾਰ ਦੀ

ਦੂਜੀ ਵੇਰ ਫੇਰ ਆਉਂਦਿਆਂ-ਜਾਂਦਿਆਂ ਮੈਨੂੰ ਰੁੱਝਿਆਂ ਵੇਖ ਤਰਸੇਮ ਸਿੰਘ ਨੇ ਸੰਗੀਤ ਸਿਨੇਮਾ (ਲੁਧਿਆਣੇ) ਵਾਲੇ ਸ. ਉੱਤਮ ਸਿੰਘ ਪਰਿਵਾਰ ਦੀ ਗੱਲ ਸੁਣਾਈ : ਪੰ: ਗੋਪਾਲ ਸਿੰਘ ਆਦਿ ਕੁਛ ਨੇੜੇ ਦੇ ਸੱਜਣ ਕਹਿੰਦੇ ਸਨ ਕਿ ਸਤਿਗੁਰਾਂ ਦੀ ਪਹੁੰਚ ਖੁਣੋਂ ਹੀ ਸੰਤ ਇੰਜੀਨੀਅਰਿੰਗ ਵਾਲਿਆਂ ਦੀ ਗੱਲ ਪਿੱਛੇ ਤੋਂ ਪਿੱਛੇ ਹੁੰਦੀ ਚਲੀ ਆ ਰਹੀ ਹੈ, ਅਜਿਹੇ ਲੋਕਾਂ ਨੂੰ ਸਪੱਸ਼ਟ ਕਰਵਾਣ ਲਈ, ਇਹਨੀਂ ਦਿਨੀਂ ਸ. ਉੱਤਮ ਸਿੰਘ ਦਾ ਪਿਆਰ ਹੋਣਾ ਸੁਣ ਕੇ ਸਤਿਗੁਰੂ ਜੀ ਨੇ ਸੰਤ ਤਰਸੇਮ ਸਿੰਘ ਅਤੇ ਸੰਤ ਦਿਆਲ ਸਿੰਘ ਨੂੰ ਭੇਜਿਆ : ਜਾਓ, ਉੱਤਮ ਸਿੰਘ ਪਰਿਵਾਰ ਦੀ ਸੁਖਸਾਂਦ ਦਾ ਪਤਾ ਕਰਕੇ ਲਿਆਓ।

ਜਦੋਂ ਇਹ ਲੁਧਿਆਣੇ ਇਹਨਾਂ ਦੇ ਘਰ ਗਏ ਤਾਂ ਪਰਿਵਾਰ ਦੇ ਕਿਸੇ ਮੈਂਬਰ ਨੇ ਵੀ ਇਹਨਾਂ ਨਾਲ ਫ਼ਤਹ ਫਤੂਹੀ ਨਹੀਂ ਕੀਤੀ। ਜੇ ਇਹਨਾਂ ਕਿਹਾ ਕਿ ਇਹ ਸਤਿਗੁਰੂ ਜੀ ਵਲੋਂ ਸ. ਉੱਤਮ ਸਿੰਘ ਦੀ ਸੁਖਸਾਂਦ ਜਾਣਨ ਲਈ ਆਏ ਹਨ ਤਾਂ ਉਹਨਾਂ ਪਹਿਲੇ 15 ਮਿੰਟ ਸੰਗੀਤ ਸਿਨੇਮਾ ਵਿਚ ਬੈਠਣ ਲਈ ਆਖਿਆ। ਇਹ ਝੇਡ ਸੀ ਕਿਉਂਕਿ ਸਤਿਗੁਰੂ ਜੀ ਸਿਨੇਮਾ ਪਸੰਦ ਨਹੀਂ ਕਰਦੇ। ਅਤੇ ਉਹ ਇਹਨਾਂ ਨੂੰ ਸਿਨੇਮਾ ਚਲਾਉਣੋਂ ਵੀ ਰੋਕਦੇ ਸਨ। ਇਹਨਾਂ ਇਨਕਾਰ ਕੀਤਾ ਤੇ ਕਿਹਾ, ਉੱਤਮ ਸਿੰਘ ਹੁਰਾਂ ਨੂੰ ਮਿਲਾ ਦਿਓ। ਉੱਤਮ ਸਿੰਘ ਪਾਸ ਗਏ ਤਾਂ ਉਹ ਬੋਲਿਆ : ਅੱਜ ਪੰਜ ਸਾਲਾਂ ਪਿਛੋਂ ਅਸੀਂ ਕਿਵੇਂ ਸਤਿਗੁਰਾਂ ਨੂੰ ਯਾਦ ਆ ਗਏ। ਅਸੀਂ ਓਹੋ ਹੀ ਹਾਂ, ਕੋਈ ਨਵੇਂ ਨਹੀਂ।

ਤਰਸੇਮ ਸਿੰਘ ਨੇ ਦੱਸਿਆ : ਅਸੀਂ ਸਤਿਗੁਰੂ ਜੀ ਨੂੰ ਆ ਕੇ ਸਾਰੀ ਹੋਈ ਬੀਤੀ ਸੁਣਾਈ ਤਾਂ ਆਪ ਨੇ ਫੁਰਮਾਇਆ : ਪੰਡਿਤ ਹੁਰਾਂ ਨੂੰ ਸੁਣਾ ਕੇ ਆਓ, ਅਜੇ ਉੱਤਮ ਸਿੰਘ ਹੁਰਾਂ ਨੂੰ 'ਬੁਖ਼ਾਰ' ਚੜ੍ਹਿਆ ਹੋਇਆ ਹੈ, ਲੱਥਾ ਨਹੀਂ। ਪਰ ਅਸਾਂ ਪਹਿਲ ਕਰ ਲਈ।

## ਤਰਸੇਮ ਪਤਨੀ ਦੀ ਚਿੱਠੀ

ਥੋੜੇ ਚਿਰ ਪਿਛੋਂ ਮੈਂ ਸੰਤ ਤਰਸੇਮ ਸਿੰਘ ਦੇ ਘਰ ਗਿਆ, ਜੋ ਘਰ ਥੋੜਾ ਸੀ, ਦਫ਼ਤਰ ਬਹੁਤਾ ਸੀ। ਤਰਸੇਮ ਸਿੰਘ ਦੇ ਹੱਥ ਵਿਚ ਇਕ ਹਿੰਦੀ ਦੀ ਚਿੱਠੀ ਸੀ, ਉਹ ਇਸ ਵਿਚ ਗੁਆਚਾ ਹੋਇਆ ਸੀ। ਪੁੱਛਣ ਤੇ ਪਤਾ ਲਗ਼ਾ ਕਿ ਚਿੱਠੀ ਉਸ ਦੀ ਪਤਨੀ ਜਸਪਾਲ ਦੀ ਹੈ। ਮੇਰੇ ਵਲ ਚਿੱਠੀ ਵਧਾਂਦਿਆਂ ਉਸ ਕਿਹਾ : ਸਤਿਗੁਰਾਂ ਦੀ ਕਿਰਪਾ ਨਾਲ ਮੇਰੇ ਵਿਚ ਮੋਹ ਦੀ ਲੇਸ ਨਹੀਂ ਪਰ ਜ਼ਿੰਮੇਵਾਰੀ ਦਾ ਅਹਿਸਾਸ ਜ਼ਰੂਰ ਹੈ। ਲੁਧਿਆਣੇ ਘਰ ਦੀ ਚੋਰੀ ਹੋ ਜਾਣ ਨਾਲ ਜਿਸ ਵਿਚ 7-8 ਹਜ਼ਾਰ ਦਾ ਤਾਂ ਸਹਿਜ ਭਾਅ ਹੀ ਨੁਕਸਾਨ ਹੋ ਗਿਆ ਹੈ। ਮੈਂ ਸੋਚਿਆ ਕਿ ਬੱਚੇ ਅਜੇ ਨ ਪੜ੍ਹਾਵਾਂ ਤੇ ਜੀਅ ਜੰਤ ਨੂੰ ਏਥੇ ਲੈ ਆਵਾਂ। ਪਰ ਅੱਜ ਜਸਪਾਲ ਦੀ ਚਿੱਠੀ ਨੇ ਮੈਨੂੰ ਵੀ ਹੋਸਲਾ ਦਿੱਤਾ ਹੈ। ਜ਼ਰਾ ਉਸ ਦੀ ਭਾਵਨਾ ਤਾਂ ਵੇਖੋ। ਜਸਪਾਲ ਨੇ ਲਿਖਿਆ ਸੀ :

ਆਪ ਜੀ ਸਦਾ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਰਹੋ, ਔਰ ਆਪ ਜੀ ਕੋ ਸ਼ਦਾ ਸੱਚੇ ਪਾਤਸ਼ਾਹ ਖ਼ੁਸ਼ੀਆਂ ਬਖ਼ਸ਼ੇਗਾ। ਆਪ ਜੀ ਨੂੰ ਆਪਣਾ ਹੁਕਮ ਮਨਾਣ ਦਾ ਬਲ ਬਖ਼ਸ਼ਣ ! ਬੱਚਿਆਂ ਦਾ ਇਤਨੀ ਦੂਰ ਆਣਾ ਬੜਾ ਮੁਸ਼ਕਲ ਹੈ। ਤੁਸੀਂ ਮੇਰੇ ਬਾਰੇ ਫ਼ਿਕਰ ਛੱਡ ਦਿਓ। ਸਭ ਠੀਕ ਹੋ ਜਾਵੇਗਾ। ਗੁਰਦਿਆਲ ਸਿੰਘ ਜੀ ਆਏ ਸਨ ਜਿਨ੍ਹਾਂ ਦਾ ਮਕਾਨ ਹੈ। ਉਹ ਕਹਿੰਦੇ ਹਨ ਬੀਬੀ ਅਸਾਂ ਤੈਨੂੰ ਏਥੋਂ ਨਹੀਂ ਜਾਣ ਦੇਣਾ। ਚੋਰੀ ਇਕ ਵਾਰ ਹੋਣੀ ਸੀ ਸੁ ਹੋ ਗਈ। ਅੱਗੇ ਵਾਸਤੇ ਕੋਈ ਅੱਖ ਵੀ ਉਠਾ ਕੇ ਦੇਖੇ ਤਾਂ ਸਹੀ। ਜਿਸ ਦਿਨ ਚੋਰੀ ਹੋਈ ਸੰਤ ਗੁਰਦਿਆਲ ਸਿੰਘ ਹੁਰਾਂ ਦੋ ਦਿਨ ਪ੍ਰਸ਼ਾਦ ਨਹੀਂ ਛਕਿਆ।...ਤੁਸੀਂ ਆਪਣੀ ਸਿਹਤ ਦਾ ਧਿਆਨ ਰਖੋ। ਤੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਰਹਿ ਕੇ ਨਿਸ਼ਕਾਮ ਸੇਵਾ ਕਰੋ। ਅਤੇ ਅੰਮ੍ਰਿਤ ਵੇਲੇ ਉਠ ਕੇ ਫਿਰ ਸਾਧ ਸੰਗਤ ਵਿਚ ਜਾਇਆ ਕਰੋ।...

ਆਪ ਜੀ ਦੇ ਚਰਨਾਂ ਦੀ ਦਾਸੀ

ਜਸਪਾਲ ਕੌਰ

(ਇਹ ਚਿੱਠੀ 1.9.82 ਦੀ, ਲੁਧਿਆਣੇ ਤੋਂ ਲਿਖੀ ਹੋਈ ਸੀ।)

### 2 ਸਤੰਬਰ 1982, ਵੀਰਵਾਰ
### ਸ਼੍ਰੀ ਭੈਣੀ ਸਾਹਿਬ

ਭਾਵੇਂ ਕੱਲ੍ਹ ਰਾਤ ਦਾ ਆਇਆ ਹੋਇਆ ਹਾਂ ਪਰ ਸਤਿਗੁਰੂ ਜੀ ਦੇ ਦਰਸ਼ਨ ਅੱਜ ਸ੍ਰੀ ਆਸਾ ਦੀ ਵਾਰ ਸਮੇਂ ਕੀਤੇ।

ਦੂਜੀ ਵਾਰ ਦਰਸ਼ਨਾਂ ਦੀ ਤਮੰਨਾ ਲਈ 69 ਨੰ: ਕਮਰੇ ਵਿਚ ਗਿਆ ਪਰ ਤਦੋਂ ਸਤਿਗੁਰੂ ਜੀ ਧੁਰ ਉਪਰਲੀ ਮੰਜ਼ਲ ਵਿਚ ਬਿਰਾਜੇ ਹੋਏ ਸਨ। ਸ. ਜਸਬੀਰ ਸਿੰਘ ਲੁਧਿਆਣਾ ਨਾਲ ਦੋ ਸਿੱਖ ਹਿਸਾਰ ਦੇ ਮੇਰੇ ਵਾਂਗ ਇੰਤਜ਼ਾਰ ਵਿਚ ਸਨ, ਪਰ ਮੈਂ ਤਾਂ ਆਪਣੇ ਵਿਹਾਰੀਂ ਲਗ ਪਿਆ ਪਰ ਉਹ ਵੀ ਦਰਸ਼ਨ ਕਰਕੇ ਹੀ ਵਿਦਾ ਹੋਏ।

ਅੱਜਕਲ੍ਹ ਸੰਤ ਰਾਜਿੰਦਰ ਸਿੰਘ 'ਨਿਰਾਲਾ' ਵੀ ਏਥੇ ਆਇਆ ਹੋਇਆ ਹੈ। ਉਸ ਨੇ ਸਤਿਗੁਰੂ ਜੀ ਤੋਂ ਪ੍ਰਾਪਤ ਖ਼ਰਚੇ ਤੋਂ ਆਪਣੀ ਪੁਸਤਕ ਛਪਵਾਈ ਹੈ : ਤੂੰ ਆਇਓਂ ਲਾਹਾ ਲੈਣ। ਸੰਤ ਨਿਰਾਲਾ ਨੇ ਦੱਸਿਆ ਕਿ ਇਸ ਪੁਸਤਕ ਦੇ ਕੁਲ ਅਧਿਕਾਰ ਨਾਮਧਾਰੀ ਦਰਬਾਰ ਨੇ ਲੈ ਲਏ ਹਨ। ਪੁਸਤਕ ਵਿਚ ਭੂਮਿਕਾ ਦੇ ਤੌਰ ਤੇ ਮੇਂ ਵੀ ਦੋ ਸ਼ਬਦ ਲਿਖੇ ਹੋਏ ਹਨ।

ਫਗਵਾੜੇ ਦੀਆਂ ਦੋ ਬੀਬੀਆਂ ਜਿਹੜੀਆਂ ਪਿਛਲੇ ਅਗਸਤ ਦੇ ਮਹੀਨੇ ਪਾਕਿਸਤਾਨ ਗਈਆਂ ਸਨ, ਓਥੇ ਉਨ੍ਹਾਂ ਨੇ ਮੈਨੂੰ ਵੀ ਵੇਖਿਆ-ਪਛਾਣਿਆ ਸੀ। ਏਥੇ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਈਆਂ ਸਨ।

ਸੰਤ ਵਿਜਿੰਦਰ ਸਿੰਘ ਸੇਠੀ ਜੁ ਭੈਣੀ ਸਾਹਿਬ ਵਾਸ ਸਮੇਂ, ਮੇਰੇ ਗੁਆਂਢੀ ਸਨ, ਉਨ੍ਹਾਂ ਨੇ ਥਾਈਲੈਂਡ ਦੀਆਂ ਧਰਮਸਾਲਾਵਾਂ ਦੀ ਕਹਾਣੀ ਸੁਣਾ ਕੇ ਆਖਿਆ : ਸਤਿਗੁਰੂ ਜੀ ਨੇ ਮੈਨੂੰ ਭੈਣੀ ਸਾਹਿਬ ਚੱਲ ਕੇ ਇਲਾਜ ਕਰਵਾਣ ਲਈ ਆਖਿਆ ਪਰ ਮੈਂ ਸਦਾ ਕਾਰੋਬਾਰੀ ਮਜਬੂਰੀ ਦੱਸੀ। ਹੁਣ ਸਤਿਗੁਰੂ ਜੀ ਮੈਨੂੰ ਲੈ ਆਏ ਹਨ ਮੇਰਾ ਸਰੀਰ ਢਿੱਲਾ ਹੋਣ ਕਰਕੇ। ਪਤਨੀ ਦਿਨ੍ਹਾਂ ਦੇ ਹੇਰਵੇ ਨਾਲ ਭਰ ਉੱਛਲਦੀ ਹੈ।

## ਦੁਪਹਿਰ ਨੂੰ ਦਰਸ਼ਨ

ਦੁਪਹਿਰੇ ਇਕ ਵਜੇ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਗ਼ਰਜ਼ ਨਾਲ ਪੁਰਾਣੀ ਕੋਠੀ ਗਿਆ ਤਾਂ ਸਤਿਗੁਰੂ ਜੀ ਵਰਾਂਡੇ ਵਿਚ ਕੁਰਸੀ ਤੇ ਸਸ਼ੋਭਤ ਸਨ। ਪਰ੍ਹਾਂ ਵੈਦ ਗੁਰਦੇਵ ਸਿੰਘ ਬੈਠਾ ਹੋਇਆ ਸੀ, ਭੇਟਾ ਹੋਈ ਸੰਭਾਲਣ ਲਈ ਬਲਦੇਵ ਸਿੰਘ ਬੈਠਾ ਸੀ। ਦੁਪਹਿਰ ਦੀਆਂ ਅਰਜ਼ਾਂ ਕਰਨ ਵਾਲਿਆਂ ਵਿਚ, ਜਿਨ੍ਹਾਂ ਦਾ ਪੇਸ਼ਕਾਰ ਸੇਵਕ ਗੁਰਤੇਜ ਸਿੰਘ ਸੀ, ਪਹਿਲਾਂ ਇਕ ਬੀਬੀ ਆਈ, ਸ. ਕੇਹਰ ਸਿੰਘ ਰਾਖ ਵਾਲੇ ਦੀ ਨੂੰਹ। ਸ. ਗੁਰਦੇਵ ਸਿੰਘ ਦੀ ਪਤਨੀ ਬੀਬੀ ਸੁਰਜੀਤ ਕੌਰ। ਉਸ ਨੇ ਇਕ ਵਰਨੀ ਕਰਵਾਣ ਦੀ ਅਰਜ਼ ਕੀਤੀ। ਸਤਿਗੁਰੂ ਜੀ ਨੇ ਸਵੇਰ ਵੇਲੇ ਉਸ ਦੀ ਵਰਨੀ ਕਰਨ ਹਿਤ ਪ੍ਰਬੰਧਕਾਂ ਨੂੰ ਹੁਕਮ ਕੀਤਾ।

ਫਿਰ ਮਿਲਣ' ਤੇ ਬੀਬੀ ਸੁਰਜੀਤ ਕੌਰ ਤੋਂ ਪਤਾ ਲਗਾ ਕਿ ਉਸ ਦੇ ਪਤੀ ਨੇ ਪਹਿਲਾਂ ਪਿੰਡ ਰਾਖ (ਲੁਧਿਆਣਾ) ਤੋਂ ਜ਼ਮੀਨ ਵੇਚ ਕੇ ਐਲਨਾਬਾਦ (ਸਰਸਾ-ਹਰਿਆਣਾ) ਜਾ ਕੇ ਖ਼ਰੀਦੀ। ਹੁਣ ਉਸ ਤੇ ਦਾਵ੍ਹਾ ਹੋ ਗਿਆ ਹੈ। ਇਸ ਜ਼ਮੀਨ ਨੂੰ ਪਹਿਲਾਂ ਕੋਈ ਬਾਜ਼ੀਗਰ ਵਾਹੁੰਦਾ ਸੀ, ਉਸ ਨੇ ਕਿਸੇ ਸੁਨਿਆਰ ਨੂੰ ਵੇਚ ਦਿੱਤੀ। ਉਹਦੇ ਪਾਸੋਂ ਅਸਾਂ ਲੈ ਲਈ, ਅਸਲ ਮਾਲਿਕ ਕੋਈ ਹੋਰ ਸੀ। ਉਸ ਨੇ ਸਾਡੇ ਤੇ ਕੇਸ ਕਰ ਦਿੱਤਾ ਹੈ, ਅਸਾਂ ਇਹ ਨਾਬਾਲਗ ਬੇਟੇ ਦੇ ਨਾਂ ਲੁਆਈ ਹੋਈ ਹੈ। ਬੜੇ ਕੁਪੇਚੇ ਵਿਚ ਫਸ ਗਏ ਹਾਂ।

## ਵਲੈਤੋਂ ਆਈ ਚਿੱਠੀ

ਸ੍ਰੀ ਸਤਿਗੁਰੂ ਜੀ ਦੇ ਹਸਤਕਮਲਾਂ ਵਿਚ ਵਲਾਇਤੋਂ ਆਈ ਹੋਈ ਇਕ ਖੁੱਲ੍ਹੇ-

ਖੁੱਲ੍ਹੇ ਅੱਖਰਾਂ ਵਾਲੀ ਚਿੱਠੀ ਸੀ। ਬਿਨਾ ਕਿਸੇ ਤਾਰੀਖ਼ ਦੇ ਅਤੇ ਬਿਨਾ ਕਿਸੇ ਨਾਮ ਤੋਂ। ਸਤਿਗੁਰੂ ਜੀ ਨੇ ਮੈਨੂੰ ਵਿਖਾਈ ਤੇ ਆਖਿਆ : ਵੇਖੋ ਜੋ ਪੜ੍ਹੀ ਜਾਇ, ਕਿੰਨੀ ਸਰਲ ਤੇ ਸੋਹਣੀ ਲਿਖੀ ਹੋਈ ਹੈ। ਚਿੱਠੀ ਲੈ ਕੇ ਮੈਂ ਵੇਖਿਆ, ਸਾਊਥਾਲ, ਮਿਡਲਸ, ਇੰਗਲੈਂਡ ਤੋਂ ਸ. ਦਲੀਪ ਸਿੰਘ ਭੁੱਲਰ ਨੇ ਲਿਖਿਆ ਹੋਇਆ ਸੀ ਕਿ ਉਸ ਦੇ ਘਰ ਇਕ ਲੜਕੀ ਹੋਈ ਹੈ ਅਤੇ ਇਹ ਦੂਜੀ ਹੈ। ਇਸ ਦਾ ਨਾਮ ਵੀ ਸਤਿਗੁਰੂ ਜੀ ਨੇ ਰਖਣਾ ਹੈ। ਮੈਂ ਚਿੱਠੀ ਪੜ੍ਹ ਕੇ ਆਖਿਆ : ਆਪ ਜੀ ਸਾਡੇ ਵਰਗਿਆਂ ਦੀ ਚਿੱਠੀ ਸਾਰੀ ਪੜ੍ਹਨ ਦੀ ਖੇਚਲ ਕਿਉਂ ਨਹੀਂ ਕਰਦੇ, ਉਪਰਲਾ ਤੇ ਹੇਠਲਾ ਪੈਰਾ ਪੜ੍ਹ ਕੇ ਸਾਰ ਲੈਂਦੇ ਹੋ, ਆਪ ਨੂੰ ਮਾਲੂਮ ਹੁੰਦਾ ਹੈ ਕਿ ਚਿੱਠੀ ਵਿਚ ਕੰਮ ਦੀ ਸ਼ੈਅ ਕਿਥੇ ਹੈ। ਹੁਣ ਕਾਬੂ ਆਏ ਨ ? ਸਤਿਗੁਰੂ ਮੁਸਕਰਾ ਪਏ।

ਅਗਲੇ ਸਿੰਘ ਨੂੰ ਆਵਾਜ਼ ਪਈ ਤਾਂ ਲੁਧਿਆਣੇ ਦਾ ਸੰਤ ਅਜਾਇਬ ਸਿੰਘ ਦੇਵਲ ਆਪਣੀ ਪਤਨੀ ਨਾਲ ਆ ਗਏ। ਬੀਬੀ ਦੇ ਮੱਥੇ ਵਿਚ ਕੋਈ ਪ੍ਰਾਣਘਾਤਕ ਤ੍ਰਾਟ ਪੈਂਦੀ ਹੈ। ਹੁਣ ਵੀ ਇਸ ਨੇ ਰੋ ਰੋ ਕੇ ਦੁਖ ਦੱਸਿਆ। ਮੈਨੂੰ ਪਤਾ ਨਹੀਂ ਕੀ ਹੁਕਮ ਲਗਾ, ਪਰ ਨਿਰਣਾ ਤੁਰਤ ਹੋ ਗਿਆ।

ਬੀਬੀ ਗੁਰਨਾਮ ਕੌਰ ਮਾਤਾ ਜੀ ਦੀ ਸੇਵਕਾ ਹੈ। ਇਸ ਦੀ ਭੈਣ ਆਪਣੇ ਸ਼੍ਰੀਮਾਨ ਅਤੇ ਦੋ ਹੋਰ ਬੀਬੀਆਂ ਨਾਲ ਆਈ। ਇਸ ਦਾ ਦਿਲ ਉਡਦਾ ਰਹਿੰਦਾ ਹੈ ਅਤੇ ਕੋਈ ਹੋਰ ਵੀ ਅਲਾਮਤ ਸੂ। ਸਤਿਗੁਰੂ ਜੀ ਨੇ ਮੈਨੂੰ ਇਨ੍ਹਾਂ ਜੀਆਂ ਤੋਂ ਜਾਣੂੰ ਕਰਵਾਇਆ। ਪਰ ਇਸ ਘੜੀ ਮੈਂ ਅਸਲੋਂ ਭੁੱਲ ਗਿਆ ਹਾਂ। ਕਿਸੇ ਬੀਬੀ ਨੇ ਦੱਸਿਆ ਇਸ ਨੂੰ ਛਾਇਆ ਵੀ ਹੈ।

ਸਤਿਗੁਰੂ ਜੀ ਤੁਰਤ ਬਚਨ ਕੀਤਾ : ਛਾਇਆ ਛੂਇਆ ਕੋਈ ਨਹੀਂ ਹੁੰਦੀ। ਇਹ ਸਰੀਰਕ ਜਾਂ ਮਾਨਸਿਕ ਰੋਗ ਹੀ ਹੁੰਦੇ ਹਨ। ਅਸੀਂ ਸਮਝ ਨ ਸਕਣ ਕਰਕੇ ਉਸ ਨੂੰ 'ਛਾਇਆ' ਬਣਾ ਲੈਂਦੇ ਹਾਂ। ਸਤਿਗੁਰਾਂ ਬੀਬੀ ਗੁਰਨਾਮ ਨੂੰ ਇਹਦਾ ਮੰਜੇ-ਡੰਡੇ ਦਾ ਇਲਾਜ ਭੈਣੀ ਸਾਹਿਬ ਵਾਲੀ ਬੀਬੀ ਤੋਂ ਕਰਵਾਣ ਲਈ ਆਖਿਆ।

ਵੇਖਣ ਨੂੰ ਇਹ ਨਾਮਧਾਰੀ ਪਰਿਵਾਰ ਨਹੀਂ ਸੀ ਜਾਪਦਾ।

ਏਨੇ ਚਿਰ ਨੂੰ ਇਕ ਟੇਢੀ ਸਫ਼ੈਦ ਪਗੜੀ, ਖੁੱਲ੍ਹੇ ਦਰਸ਼ਨੀ ਦਾੜ੍ਹੀ ਵਾਲੇ ਸਿੰਘ ਨੇ ਕੋਲ ਆ ਕੇ 5/- ਰਖ ਕੇ ਮੱਥਾ ਟੇਕਿਆ। ਇਹ ਗੜ੍ਹੀ ਬੇਟ ਦਾ ਰਾਮਗੜ੍ਹੀਆ ਸ. ਬਚਨ ਸਿੰਘ ਸੀ ਜੁ ਖੇਤੀਬਾੜੀ ਦਾ ਧੰਦਾ ਕਰਦਾ ਹੈ। ਕੋਲ ਦੇ ਬਿਨਾ ਪੁੱਛੇ ਆਉਣ ਤੇ ਕਾਹਲੇ ਪਏ। ਪਰ ਸਤਿਗੁਰੂ ਜੀ ਨੇ ਨਾਮ ਠਾਮ ਪੁੱਛ ਕੇ ਉਸ ਨੂੰ ਪ੍ਰਸ਼ਾਦ-ਪਾਣੀ ਛਕਾਣ ਲਈ ਆਪਣੇ ਪੇਸ਼ਕਾਰ ਗੁਰਤੇਜ ਸਿੰਘ ਨੂੰ ਨਾਲ ਤੋਰਿਆ। ਉਹ ਕੇਵਲ ਦਰਸ਼ਨ ਮੁਤਲਾਸ਼ੀ ਸੀ।

ਫਿਰ ਗੌਂਸ ਗੜ੍ਹ ਦੇ ਦੋ ਨੌਜਵਾਨ, ਇਕੋ ਜਿਹੇ ਦਿੱਸਦੇ ਜਵਾਨ, ਹੱਥ ਜੋੜ ਕੇ ਖਲੋ ਗਏ। ਲੰਮੀ ਭਰਵੀਂ ਦਾੜ੍ਹੀ ਵਾਲਾ ਇਕ ਹੋਰ ਸਿੰਘ ਬੋਲ ਗਿਆ : ਸੱਚੇ ਪਾਤਸ਼ਾਹ, ਸਾਡਾ ਪਿਤਾ ਚੜ੍ਹਾਈ ਕਰ ਗਿਆ ਹੈ, ਅਸੀਂ ਭੋਗ ਪਾਉਣਾ ਹੈ, ਆਪ ਜੀ ਦਰਸ਼ਨ ਦਿਓ। "ਅੱਛਾ ! ਕਦੋਂ ਅਤੇ ਕਿਵੇਂ ?" ਸਤਿਗੁਰੂ ਜੀ ਨੇ ਇਕਵਾਰਗੀ

ਹੀ ਪੁੱਛ ਲਿਆ । ਇਹ ਗੱਲ ਸਾਡੇ ਸਹਿਪਾਠੀ ਸੰਤ ਦੀਸ਼ਰ ਸਿੰਘ ਗਾਂਧੀ ਬਾਰੇ ਸੀ । ਜ਼ਵਾਨਾਂ ਨੇ ਦੱਸਿਆ ਕਿ ਉਹ 12 ਭਾਦਰੋਂ ਨੂੰ ਪੂਰਾ ਹੋਇਆ ਹੈ । ਪਹਿਲਾਂ ਉਹ ਪਟਿਆਲੇ ਹਸਪਤਾਲ ਰਿਹਾ । ਡਾਕਟਰ ਉਹਦਾ ਟੀ. ਬੀ. ਦਾ ਇਲਾਜ ਕਰਦੇ ਰਹੇ, ਜਦੋਂ ਉਹ ਮਰਿਆ ਡਾਕਟਰਾਂ ਨੂੰ ਪਤਾ ਲਗਾ ਕਿ ਇਹ ਕੈਂਸਰ ਨਾਲ ਪੂਰਾ ਹੋਇਆ ਹੈ ।

ਸਤਿਗੁਰਾਂ ਮੈਨੂੰ ਤਕਾਇਆ ਕਿ ਦੋਵੇਂ ਮੁੰਡੇ ਜਿਵੇਂ ਜੌੜੇ ਜਿਹੇ ਜਾਪਦੇ ਹਨ ਜਦੋਂ ਕਿ ਉਨ੍ਹਾਂ ਦੀ ਉਮਰ ਵਿਚ 5 ਸਾਲ ਦਾ ਫ਼ਰਕ ਹੈ । ਵੱਡਾ ਰਾਜਿੰਦਰ ਸਿੰਘ ਛੋਟਾ ਸੁਰਜੀਤ ਸਿੰਘ । ਸਤਿਗੁਰਾਂ ਉਹਨਾਂ ਨੂੰ ਮਜਬੂਰੀ ਦੱਸੀ ਕਿ ਉਹ ਕਿਤੇ ਵੀ ਇਹਨੀਂ ਦਿਨੀਂ ਬਾਹਰ ਨਹੀਂ ਜਾਂਦੇ । ਘਰ ਵਾਲਿਆਂ ਦੀ ਮਰਜ਼ੀ ਸੀ ਕਿ ਮਾਤਾ ਜੀ ਹੀ ਚਲੇ ਜਾਣ ਇਨ੍ਹਾਂ ਦੇ ਪਿੰਡ । ਇਹਨਾਂ ਪੂਰੀ ਸਤਾਰ੍ਹੀਂ ਦਿਨੀਂ ਭੋਗ ਪਾਉਣ ਲਈ 28 ਭਾਦਰੋਂ ਐਤਵਾਰ ਦਾ ਦਿਨ ਦੱਸਿਆ । ਸਤਿਗੁਰਾਂ ਬਚਨ ਕੀਤਾ : ਅਸਾਂ ਸਤਾਰਾਂ ਦਿਨਾਂ ਪਿਛੋਂ ਕਿਤੇ ਵੀ ਭੋਗ ਨਹੀਂ ਪਾਉਣਾ । ਮੇਲੇ ਤੋਂ ਪਿਛੋਂ ਪਹਿਲਾਂ ਜਾਂ ਪਿਛੋਂ ਭੋਗ ਪਾਉਣ ਦੀ ਆਗਿਆ ਹੋਈ । ਜਵਾਨਾਂ ਨੇ ਬਜ਼ੁਰਗ ਨਾਲ ਸਲਾਹ ਕਰਕੇ ਮੇਲੇ ਤੋਂ ਪਿਛੋਂ ਕਿਸੇ ਦਿਨ ਭੋਗ ਪਾਉਣ ਲਈ ਤਾਰੀਖ਼ ਚਾਹੀ । ਸਤਿਗੁਰੂ ਜੀ ਕਿਹਾ : ਮੇਲੇ ਤੇ ਦੱਸਾਂਗੇ ।

ਸੰਤ ਨਗਰ (ਸਰਸਾ, ਹਰਿਆਣਾ) ਤੋਂ ਬੀਬੀ ਬਾਲ ਕੌਰ ਦੀ ਬੇਨਤੀ ਸੀ । ਸੈਂਕੜਾਂ ਨਾਲ ਹੀ ਗੱਲ ਚਲਦੀ ਰਹੀ । ਗੱਲ ਦਾ ਪੂਰਾ ਪਤਾ ਨਹੀਂ ਲਗਾ । ਇਸ ਤੋਂ ਪਿਛੋਂ ਬੀਬੀ ਨੇ ਕਿਹਾ : ਜੀ, ਮਾਤਾ ਬਹੁਤ ਦੁਖੀ ਹੈ । ਸਤਿਗੁਰੂ ਜੀ ਬਚਨ ਕੀਤਾ : ਦੁਖੀ ਹੈ ਤਾਂ ਸਾਡੇ ਕੋਲ ਘੱਲ ਦਿਓ । ਅਸੀਂ ਸੇਵਾ ਕਰਾਂਗੇ । ਗੱਲ ਬਾਤ ਚਲਦਿਆਂ ਇਕ ਥਾਂ ਐਸੀ ਆਈ ਕਿ ਸਤਿਗੁਰਾਂ ਕਿਹਾ : ਤੁਸੀਂ ਕਿਹੜੇ ਮੇਰੇ ਆਖੇ ਲਗਦੇ ਹੋ ?

"ਦੀਨ੍ਹ ਬੰਧੂ ! ਆਪ ਜੀ ਦੇ ਨਹੀਂ ਤਾਂ ਹੋਰ ਕੀਹਦੇ ਆਖੇ ਲਗਦੇ ਹਾਂ । ਸਾਨੂੰ ਤਾਂ ਆਸਰਾ ਹੀ ਆਪ ਦਾ ਏ !"

ਏਨੇ ਚਿਰ ਨੂੰ ਪਾਠੀ ਕਪੂਰ ਸਿੰਘ ਹਸਦਾ-ਹਸਦਾ ਆਇਆ । ਇਸ ਦੇ ਨਾਲ ਸੰਤ ਉਦੇ ਸਿੰਘ ਚੁੰਨੀ ਸੀ । ਸਤਿਗੁਰਾਂ ਬਚਨ ਕੀਤਾ : ਚਲੋ ਹੁਣ ਕਪੂਰ ਸਿੰਘ ਆ ਗਿਆ ਏ ਉਠੀਦੇ ਫਿਰ । ਅਤੇ ਆਪ ਛੇਤੀ ਨਾਲ ਉਠ ਕੇ ਨਾਲ ਦੇ ਕਮਰੇ ਵਿਚ ਚਲੇ ਗਏ । ਜਿਥੇ ਆਪ ਨੇ ਇਕਾਂਤ ਵਿਚ ਇਨ੍ਹਾਂ ਨਾਲ ਗੱਲ ਕਰਨੀ ਸੀ ।

ਅਸੀਂ ਉਠ ਕੇ ਚਲੇ ਆਏ ।

ਸ਼ਾਮ ਦੇ ਦੀਵਾਨ ਦੀ ਸਮਾਪਤੀ ਸਮੇਂ ਸਤਿਗੁਰੂ ਜੀ ਨੇ ਬਲਜੀਤ ਸਿੰਘ ਐਂਡ ਪਾਰਟੀ ਨੂੰ ਆਗਿਆ ਕੀਤੀ : 6.45 ਤੇ ਕੋਠੀ ਚਲਣਾ । ਘੜੀ ਤੁਹਾਡੇ ਨਾਲ ਬੈਠਣਾ ਹੈ । ਮੈਂ 7 ਕੁ ਵਜੇ ਨਵੀਂ ਕੋਠੀ ਦੇ ਕਮਰਾ ਨੰ: 69 ਵਿਚ ਗਿਆ । ਉਥੇ ਕੋਈ ਵੀ ਨਹੀਂ ਸੀ । ਪਰ ਤਬਲੇ ਦੀ ਆਵਾਜ਼ ਕਿਤੋਂ ਆ ਰਹੀ ਸੀ । ਕਿਸੇ ਦੱਸਿਆ : ਐਨ 69 ਨੰ: ਕਮਰੇ ਦੇ ਉਤਲੇ ਪਾਸੇ । ਉਪਰ ਚੜ੍ਹ ਗਿਆ । ਵੇਖਿਆ, 73 ਨੰ: ਕਮਰੇ ਵਿਚ ਪਿੰਕੀ ਤਬਲੇ ਨੂੰ ਦੂਹੋ ਦੂਹ ਲਗਾ ਹੋਇਆ ਸੀ । ਉਹ ਰਿਆਜ਼ ਕਰ

ਰਿਹਾ ਸੀ । ਬਲਜੀਤ ਸੁਰਜੀਤ ਕੋਲ ਬੈਠੇ ਹੋਏ ਸਨ ।

7.15 ਤੇ ਸਤਿਗੁਰੂ ਜੀ ਰਵਾਂ ਰਵੀਂ ਅੰਦਰ ਆ ਗਏ । ਕੁਰਤਾ ਕਛਹਿਰਾ ਅਤੇ ਦਸਤਾਰ ਹੀ ਆਪ ਦੇ ਬਸਤਰ ਸਨ । ਉਸਤਾਦ ਮਹਿੰਦਰ ਸਿੰਘ ਨੂੰ ਬੁਲਾਇਆ ਗਿਆ । ਮਹਿੰਦਰ ਸਿੰਘ ਹੋਰਾਂ ਕਮੋਦ ਵਿਚ ਗਾਉਣਾ ਸ਼ੁਰੂ ਕੀਤਾ । ਅੰਤ ਉਤੇ ਸਤਿਗੁਰੂ ਜੀ ਦੱਸਿਆ : ਇਕ ਘੰਟਾ ਦਸ ਮਿੰਟ ਗੰਵਿਆਂ ਹੈ ਮਹਿੰਦਰ ਸਿੰਘ । ਪਿੰਕੀ ਦੇ ਤਬਲੇ ਅਤੇ ਮਹਿੰਦਰ ਸਿੰਘ ਦੀ ਮਿੱਠੀ ਗਵਾਇਸ਼ ਨੇ ਆਨੰਦ ਬੰਨ੍ਹੀ ਰਖਿਆ । ਸਤਿਗੁਰੂ ਜੀ ਨੇ ਇਸ ਕਮਰੇ ਬਾਰੇ ਮੇਰੀ ਜਗਿਆਸਾ ਜਾਣ ਦੱਸਿਆ : ਇਹ ਕਈ ਚਿਰਾਂ ਤੋਂ ਬੰਦ ਸੀ, ਮੈਂ ਕਿਹਾ ਸਫਾਈ ਕਰਵਾਈ ਜਾਵੇ । ਏਸੇ ਵਿਚ ਬੈਠੀਏ ।

ਇਸ ਕਮਰੇ ਵਿਚ ਇਕ ਫੋਟੋ ਸਤਿਗੁਰਾਂ ਦੀ ਚੱਦਰ ਦੀ ਬੁਕਲ ਵਿਚ, ਚਾਂਦੀ ਰੰਗੇ ਫਰੇਮ ਵਿਚ ਵੱਡੀ ਫੋਟੋ ਅਤੇ ਇਕ ਬੀਬਾ ਜੀ ਅਤੇ ਦੋਹਾਂ ਠਾਕਰਾਂ ਦੀ ਫੋਟੋ ਸੀ ।

ਮੈਂ ਏਥੋਂ ਹੀ ਦਿੱਲੀ ਜਾਣ ਦੀ ਆਗਿਆ ਲੈ ਲਈ ।

ਰਾਤੀ ਵੈਦ ਗੁਰਦੇਵ ਸਿੰਘ ਨੂੰ ਮਿਲਿਆ ਤਾਂ ਉਸ ਨੇ ਇਕ ਪੇਅ ਪਦਾਰਥ ਇਹ ਕਹਿੰਦਿਆਂ ਦਿੱਤਾ : ਇਹ ਕੇਵਲ ਤੁਹਾਨੂੰ ਹੀ ਦਿੱਤਾ ਜਾ ਸਕਦਾ ਹੈ ਕਿਉਂਕਿ ਤੁਸੀਂ ਨਿਰਇਛਤ ਸਮਾਜ ਸੇਵਕ ਹੋ ।

## 3 ਸਤੰਬਰ 1982, ਸ਼ੁਕਰਵਾਰ
## ਸ਼੍ਰੀ ਭੈ: ਸਾ:-ਨਵੀਂ ਦਿੱਲੀ

ਆਸਾ ਦੀ ਵਾਰ ਵਿਚ ਸਤਿਗੁਰੂ ਜੀ ਦੇ ਦਰਸ਼ਨ ਕੀਤੇ । 5.30 ਵਜੇ ਆਸਾ ਦੀ ਵਾਰ ਦਾ ਭੋਗ ਪੈ ਗਿਆ ਅਤੇ ਏਸੇ ਸਮੇਂ ਬੋਹੜ ਵਾਲੇ ਪਾਸੇ ਬਾਹਰ ਹਵਨ ਹੋ ਰਿਹਾ ਸੀ । ਤੁਰਤ ਹੀ ਇਕ ਅਨੰਦ ਕਾਰਜ ਸ਼ੁਰੂ ਹੋ ਗਿਆ ਸੀ । ਚਾਰ ਲਾਵਾਂ ਦੇ ਪਾਠ ਅਤੇ ਗੁਰੂ-ਕੀ ਹਜ਼ੂਰੀ ਵਿਚ ਚੋਲੇ ਕਿਆ ਵਾਲੇ ਸ. ਹਰਦੀਪ ਸਿੰਘ ਸੰਤ ਨਗਰ ਦਾ ਲੜਕਾ ਜਸਬੀਰ ਸਿੰਘ ਜੋ ਕਿ ਅੰਗ ਰਖਿਅਕ ਸੀ, ਸੰਤ ਨਗਰ ਦੀ ਹੀ ਇਕ ਲੜਕੀ ਨਾਲ ਵਿਆਹਿਆ ਗਿਆ । ਅਤੇ 6.30 ਵਜੇ ਸਮਰਾਲੇ ਤੋਂ ਮਾਛੀਵਾੜਾ ਦਿੱਲੀ ਵਾਲੀ ਬੱਸ ਲੈ ਕੇ ਦਿੱਲੀ ਪਹੁੰਚ ਗਿਆ ।

ਦਿੱਲੀ ਆਇਆਂ ਬੱਚਿਆਂ ਨੇ ਅੱਜ ਦੇ 'ਪੰਜਾਬੀ ਟ੍ਰਿਬਿਊਨ' ਦਾ ਇਕ ਕਟਿੰਗ ਮੇਰੇ ਲਈ ਰਖਿਆ ਹੋਇਆ ਸੀ ਅੱਜ ਦੇ ਪਰਚੇ ਦੇ ਚੌਥੇ ਪੇਜ਼ ਤੇ ਕਾਲਮ 5-6-7-8 ਵਿਚ 'ਮਹੀਨੇ ਦੇ ਸ਼ਹੀਦ' ਨਾਂ ਨਾਲ ਸ. ਮਦਨ ਸਿੰਘ ਕਪੂਰ ਦਾ ਇਕ ਲੇਖ ਸੀ ਜਿਸ ਵਿਚ ਸ੍ਰੀ ਲਛਮਣ ਸਿੰਘ ਚੁਸਲੇ ਵੜ, ਸ. ਇੰਦਰ ਸਿੰਘ, ਸ. ਲਹਿਣਾ ਸਿੰਘ ਨਾਮਧਾਰੀ, ਸ੍ਰੀ ਜਿਤਿੰਦਰ ਨਾਥ ਦਾਸ, ਤੇ ਕੁਮਾਰੀ ਪ੍ਰੀਤੀ ਲਤਾ ਦੇਸ਼ ਭਗਤ ਸ਼ਹੀਦਾਂ ਨੂੰ ਯਾਦ ਕੀਤਾ ਗਿਆ । ਤਸਵੀਰਾਂ ਦੇ ਕੇ ।

## 5 ਸਤੰਬਰ 1982, ਐਤਵਾਰ
## ਨਵੀਂ ਦਿੱਲੀ

ਰਮੇਸ਼ ਨਗਰ ਦੀ ਨਾਮਧਾਰੀ ਕਾਲੋਨੀ ਵਿਚ ਗਿਆਂ ਦੇਖਿਆ ਕਿ ਸੰਤ ਦਿਆਲ ਸਿੰਘ ਮਾਹੂੰਵਾਲ ਦੇ ਘਰ 1-C/7 ਕੋਲ ਆਏ ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੀ ਕਾਰ ਰੁਕੀ। ਵਿਚੋਂ ਮਾਤਾ ਚੰਦ ਕੌਰ ਜੀ, ਬੀਬੀ ਸੁਰਜੀਤ ਕੌਰ (ਲਾਂਗਰੀ) ਤੇ ਸੰਤ ਜਸਵੰਤ ਸਿੰਘ ਕੱਲ੍ਹਾ ਉਤਰੇ। ਮੈਂ ਅਤੇ ਹਰਭਜਨ ਸਿੰਘ ਸਿਤਾਰ ਦਿਆਲ ਸਿੰਘ ਹੁਰਾਂ ਦੇ ਘਰ ਵਲ ਵਧੇ। ਮਾਤਾ ਜੀ ਇਕ ਵਿਛੇ ਹੋਏ ਦੀਵਾਨ ਤੇ ਬੈਠੇ ਹੋਏ ਸਨ ਸੰਤ ਗੁਰਚੇਰਨ ਸਿੰਘ ਡਰਾਈਵਰ ਕੋਈ ਗੱਲ ਕਰ ਰਿਹਾ ਸੀ। ਸੰਤ ਗੁਰਦੀਪ ਸਿੰਘ ਜਥੇਦਾਰ ਤੇ ਦੂਜਾ ਦਿਆਲ ਸਿੰਘ ਵੀ ਕੋਲ ਬੈਠੇ ਹੋਏ ਸਨ। ਮਾਤਾ ਜੀ ਦਾ ਲੰਗਰ ਸੰਤ ਦਿਆਲ ਸਿੰਘ ਦੇ ਘਰ ਸੀ। ਹੋਰ ਵੀ ਆਏ ਗਏ ਨੂੰ ਪ੍ਰਸ਼ਾਦ ਛੱਕਣ ਲਈ ਆਗ੍ਰਹਿ ਹੋ ਰਿਹਾ ਸੀ।

## 6 ਸਤੰਬਰ 1982, ਸੋਮਵਾਰ
## ਨਵੀਂ ਦਿੱਲੀ

ਅੱਜ ਮੈਂ ਸ. ਹਰਵਿੰਦਰ ਸਿੰਘ ਹੰਸਪਾਲ ਨਾਲ ਪਿਛਲੇ ਦਿਨੀਂ ਵਿਵਾਦਾਸਪਦ ਛਪੀ ਖ਼ਬਰ ਦੀ ਚਰਚਾ ਕੀਤੀ ਤਾਂ ਉਸ ਨੇ ਕਿਸੇ ਗੁਰਚਰਨ ਸਿੰਘ ਨਿਹਾਲ ਸਿੰਘ ਵਾਲੀਏ ਦੇ ਜ਼ਿੰਮੇ ਸਾਰੀ ਚਲਾਕੀ ਲਾਈ। 'ਅਕਾਲੀ ਪਤ੍ਰਿਕਾ' ਵਿਚ ਵੀ ਇਸ ਗੱਲ ਦਾ ਜ਼ਿਕਰ ਹੈ ਕਿ ਪੰਜਾਬ ਵਿਚੋਂ ਅਜੇ ਦੋ ਮੰਤਰੀ ਲੈਣੇ ਹਨ।

## 10 ਸਤੰਬਰ 1982, ਸ਼ੁਕਰਵਾਰ
## ਨਵੀਂ ਦਿੱਲੀ

ਮੈਨੂੰ ਕੱਲ੍ਹ ਦੁਪਹਿਰੇ ਮਲੇਰੀਏ ਦਾ ਅਟੈਕ ਹੋ ਗਿਆ। ਡਾ. ਜੀ. ਐਲ. ਬਤਰਾ ਤੋਂ ਦਵਾਈ ਲਈ। ਅੱਧੀ ਰਾਤ ਪਿੱਛੋਂ ਬੁਖ਼ਾਰ ਵਲੋਂ ਖਲਾਸੀ ਹੋਈ। ਅੱਜ ਦੋਬਾਰਾ ਡਾ. ਬਤਰਾ ਪਾਸ ਗਿਆ ਤਾਂ ਉਹਨੇ ਬਾਲੀ ਨਗਰ ਦੇ ਸੰਤ ਬਲਵੰਤ ਸਿੰਘ (ਨਾਮਧਾਰੀ) ਪਰਿਵਾਰ ਦਾ ਬੜਾ ਭਾਵ ਭਿੱਜੇ ਸ਼ਬਦਾਂ ਵਿਚ ਜ਼ਿਕਰ ਕੀਤਾ। ਉਸ ਨੇ ਕਿਹਾ : ਮੈਂ ਇਸ ਪਰਿਵਾਰ ਨੂੰ ਮਿਲ ਕੇ ਬਹੁਤ ਖੁਸ਼ ਹਾਂ। ਇਹ ਪਰਿਵਾਰ ਬਹੁਤ ਸਾਦਾ, ਸਨਿਮਰ ਅਤੇ ਸਾਤਵਿਕ ਹੈ। ਇਹ ਡਾਕਟਰ ਮੇਰਾ ਗੁਆਂਢੀ ਹੈ ਤੇ ਗੁ: ਰੀਠਾਂ ਸਾਹਿਬ ਕਲਿਨਿਕ ਚਲਾਂਦਾ ਹੈ। ਉਪ੍ਰੋਕਤ ਸੰਤਾਂ ਨੂੰ ਮਿਲ ਕੇ ਡਾਕਟਰ ਨੇ ਤਿੰਨ ਨਤੀਜੇ ਕੱਢੇ ਹਨ :

1. ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾ। ਉਹਨਾਂ ਦੇ ਬੱਚੇ ਵੀ ਸਵੇਰੇ ਸ਼ਨਾਨ ਕਰਦੇ ਹਨ।

2. ਸਾਰਾ ਪਰਿਵਾਰ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਕਰਦੇ ਹਨ।

3. ਬੜਾ ਸਾਦਾ ਰਹਿੰਦੇ ਹਨ। ਬੀਬੀਆਂ ਬੁੱਲ੍ਹ ਨਹੀਂ ਰੰਗਦੀਆਂ। ਫੈਸ਼ਨ ਦੀ ਝਲਕ ਉਨ੍ਹਾਂ ਨੂੰ ਨਹੀਂ ਲਗੀ। ਕਿੰਨੇ ਸਾਰੇ ਵਿਖਾਵੇ ਤੇ ਫ਼ਜ਼ੂਲ ਖ਼ਰਚੀ ਤੋਂ ਬਚੇ ਹੋਏ ਹਨ।

## 12 ਸਤੰਬਰ 1982, ਐਤਵਾਰ
## ਸ੍ਰੀ ਭੈਣੀ ਸਾਹਿਬ

ਕੱਲ੍ਹ ਸ਼ਾਮੀਂ ਮੈਨੂੰ ਸਕੱਤਰ ਤਰਸੇਮ ਸਿੰਘ ਦੀ ਇਕ ਚਿੱਠੀ ਮਿਲੀ, ਜਿਸ ਵਿਚ ਹਿਮਾਚਲ ਦੇ ਪੀ. ਡਬਲਿਊ. ਡੀ. ਮਨਿਸਟਰ ਪੰ: ਸੁਖ ਰਾਮ ਦਾ 13.9.82 ਨੂੰ ਭੈਣੀ ਸਾਹਿਬ ਵਿਖੇ ਆਉਣਾ ਲਿਖਿਆ ਸੀ। ਇਸ ਸਮੇਂ ਮੇਰਾ ਪਹੁੰਚਣਾ ਵੀ ਜ਼ਰੂਰੀ ਦੱਸਿਆ ਗਿਆ। ਪੰਡਿਤ ਸੁਖ ਰਾਮ ਮੰਡੀ (ਹਿਮਾਚਲ) ਦੇ ਹਨ ਜਿਥੇ ਨਾਮਧਾਰੀ ਵੀ ਵੱਡੀ ਗਿਣਤੀ ਵਿਚ ਹਨ। ਚੋਣ ਤੇ ਫਿਰ ਮਨਿਸਟਰ ਬਣ ਕੇ ਪੰਡਿਤ ਸੁਖ ਰਾਮ ਨੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਤੇ ਕ੍ਰਿਤਗਤਾ ਪਰਗਟ ਕਰਨ ਆਉਣਾ ਸੀ।

ਮੈਂ ਬੁਖਾਰ ਤੋਂ ਨਵਿਰਤ ਸਾਂ। ਦੋ ਦਿਨ ਪਿੱਛੋਂ ਸ੍ਰੀ ਭੈਣੀ ਸਾਹਿਬ ਜਾਣਾ ਹੀ ਸੀ ਸੋ ਅੱਜ ਸਵੇਰੇ 8.45 ਪੰਜਾਬ ਰੋਡਵੇਜ਼ ਪਠਾਨਕੋਟ ਦੀ ਟਿਕਟ ਲੈ ਲਈ ਅਤੇ 4 ਵਜੇ ਤਕ ਗੱਡੀਆਂ ਬਦਲ ਕੇ ਭੈਣੀ ਸਾਹਿਬ ਪਹੁੰਚ ਗਿਆ।

ਮੈਂ ਵੇਖਿਆ ਕਿ ਮੇਰੀ ਰਿਹਾਇਸ਼ਗਾਹ ਅਤੇ ਖੂਹੀ ਦੇ ਲਾਗੇ ਰੇਤ, ਸੀਮਿੰਟ ਅਤੇ ਬੱਜਰੀ ਦੇ ਢੇਰ ਲਗੇ ਹੋਏ ਹਨ। ਬੀਬੀਆਂ ਉਪ੍ਰੋਕਤ ਸਾਮਾਨ ਨੂੰ ਸੁਟ ਸਲੈਬ ਦਾ ਮਸਾਲਾ ਤਿਆਰ ਕਰ ਰਹੀਆਂ ਹਨ। ਪੌੜਾਂ ਉਤੇ ਤਿੰਨ ਲਾਈਨਾਂ ਸਿੰਘਾਂ ਦੀਆਂ ਮਸਾਲਾ ਉਪਰ ਲਿਜਾ ਰਹੀਆਂ ਸੀ। ਮਾਤਾ ਜੀ ਦੇ ਪ੍ਰਬੰਧ ਵਿਚ ਸਲੈਬ ਦਬਾਦਬ ਪਾਇਆ ਜਾ ਰਿਹਾ ਸੀ। ਇਹ ਸੇਵਾ ਵੀ ਦੋ ਟ੍ਰਕ ਲੁਧਿਆਣੇ ਦੀ ਆਈ ਸੰਗਤ ਕਰ ਰਹੀ ਸੀ। ਸਲੋਤ੍ਰ ਆਓ ਭਗਤ ਦੀ ਬਿਲਡਿੰਗ ਦੀ ਤੀਜੀ ਛੱਤੇ ਪੈ ਰਿਹਾ ਸੀ।

ਡੇਰਾ ਲਾ ਮੈਂ ਦੀਵਾਨ ਵਿਚ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਕੀਰਤਨਕਾਰਾਂ ਦੀ ਅਗਵਾਈ ਸਤਿਗੁਰੂ ਜੀ ਕਰ ਰਹੇ ਸਨ। ਹਾਜ਼ਰੀ ਵਲੋਂ ਅੱਜ 2:0 ਸੀ। ਦੀਵਾਨ ਦੀ ਅਰਦਾਸ ਉਪਰੰਤ ਸਕੱਤਰ ਤਰਸੇਮ ਸਿੰਘ ਨੇ ਜਿਨ੍ਹਾਂ ਦੇ ਨਾਮ ਪੁਛੇ ਉਹ ਸਭ ਨਿਜੀ ਸੇਵਕ ਅਤੇ ਅੰਗ ਰੱਖਿਅਕ ਸਨ, ਇਨ੍ਹਾਂ ਨੂੰ ਸਲੈਬ ਪਾਉਣ ਦਾ ਹੁਕਮ ਹੋਇਆ। ਇਹੋ ਆਗਿਆ ਹਾਕੀ ਵਾਲੇ ਕਿਸ਼ੋਰਾਂ ਨੂੰ ਵੀ ਹੋਈ। ਏਥੋਂ ਉਤਰਦਿਆਂ ਹੀ ਉਪ੍ਰੋਕਤ ਸਾਰੇ ਟੋਕਰੀਆਂ ਬੰਡਲ ਫੜਾਣ ਲਗੇ।

ਦੀਵਾਨ ਦੀ ਸਮਾਪਤੀ ਸਮੇਂ ਅਮਰਜੀਤ ਸਿੰਘ ਸਪੁੱਤਰ ਸ. ਲਛਮਣ ਸਿੰਘ ਫਗਵਾੜਾ ਤਿੰਨ ਨੌਜਵਾਨਾਂ ਨੂੰ ਆਪਣੇ ਨਾਲ ਲਿਆਇਆ, ਇਨ੍ਹਾਂ ਦੀਆਂ ਦਾੜ੍ਹੀਆਂ ਮੁੰਨੀਆਂ ਪੱਗਾਂ ਟੇਢੀਆਂ ਬੰਨ੍ਹੀਆਂ ਹੋਈਆਂ ਸਨ। ਪਹਿਰਾਵਾ ਪੈਂਟ ਬੁਸ਼ਰਟ! ਇਨ੍ਹਾਂ ਸ੍ਰੀ ਚਰਨਾਂ ਤੇ ਨਮਸਕਾਰ ਕੀਤੀ। ਸਤਿਗੁਰਾਂ ਪੁੱਛਿਆ : ਕਿਥੋਂ? "ਜੀ ਗੁਰਾਇਆਂ ਤੋਂ।" ਅਮਰਜੀਤ ਸਿੰਘ ਨੇ ਦੱਸਿਆ। ਸਤਿਗੁਰੂ ਜੀ ਉਨ੍ਹਾਂ ਨੂੰ ਮੁਖਾਤਿਬ ਹੋਏ : ਅਫ਼ਰੀਕਾ ਤੋਂ ਆਏ ਲਗਦੇ ਹੋ!

"ਹਾਂ ਜੀ ਪਿੱਛੋਂ ਅਫ਼ਰੀਕਾ ਤੋਂ ਹੀ ਆਏ ਹੋਏ ਹਾਂ !"

"ਤੁਹਾਡੀਆਂ ਪੱਗਾਂ ਦੇ ਬੰਧੇਜ ਅਤੇ ਦਾੜ੍ਹੀਆਂ ਦੀ ਕਾਟ ਏਹੋ ਦੱਸਦੀ ਹੈ !"

ਨੌਜਵਾਨ ਖਿਸਿਆਨੀ ਮੁਸਕਾਨ ਨਾਲ ਵਿਗਸੇ ! "ਚੇਤੇ ਰਖਣਾ, ਤੁਹਾਡੇ ਬੱਚਿਆਂ ਨੂੰ ਤੁਹਾਡੇ ਵਾਲੀ ਜਾਚ ਨ ਆਵੇ" (ਉਹਨਾਂ ਨਾਲ ਇਕ ਦੋ ਬੱਚੇ ਵੀ ਸਨ।)

ਬਸ ਏਨਾ ਹੀ ਸੂਤਰ ਰੂਪ ਵਿਚ ਕਥਨ ਸੀ। ਪ੍ਰਭਾਵ ਤਾਂ ਸਮਾਂ ਹੀ ਦੱਸੇਗਾ।

ਸ਼ਾਮ ਦੇ ਲੰਗਰ ਵਿਚ ਦੇਸੀ ਘਿਓ ਦੇ ਕੜਾਹ ਪ੍ਰਸ਼ਾਦ ਨਾਲ ਸੰਗਤ ਨੂੰ ਨਿਹਾਲ ਕੀਤਾ ਗਿਆ। ਲੁਧਿਆਣੇ ਦੀ ਸੰਗਤ ਦੇ ਮੁਖੀ ਸੰਤ ਦਲੀਪ ਸਿੰਘ 'ਨਿਰੀਖਿਅਕ' ਹੋਏ। ਉਂਜ ਸੇਵਾ ਵਿਚ ਮੁਖੀ ਸੰਤ ਸਵਰਨ ਸਿੰਘ ਅਤੇ ਸੰਤ ਜੋਤ ਸਿੰਘ ਸਨ।

ਅੱਜ ਸ਼ਾਮ ਦੇ ਦੀਵਾਨ ਵਿਚ ਦਿੱਲੀ ਦੀਆਂ ਪ੍ਰਸਿੱਧ ਹਸਤੀਆਂ ਵੀ ਉਪਸਥਿਤ ਸਨ ਜਿਵੇਂ ਸੂਬਾ ਸੇਵਾ ਸਿੰਘ ਜੀ (90) ਮਾ: ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ.। ਸੇਠ ਸ਼ੇਰ ਸਿੰਘ ਚਾਵਲਾ, ਬੈਂਕੋਕ ਚੋਂ ਸੇਠੀ ਸਤਪਾਲ ਸਿੰਘ ਅਤੇ ਉਸਦਾ ਲੜਕਾ ਹਰਜਿੰਦਰ ਸਿੰਘ।

ਰਾਤੀਂ ਸੰਤ ਸੰਤੋਖ ਸਿੰਘ ਸਾਜਨ ਆ ਮਿਲਿਆ। ਦੋ ਤਿੰਨ ਘੰਟੇ ਉਸਨੂੰ ਸੁਣਦਿਆਂ ਅਤੇ ਸੁਣਾਂਦਿਆਂ ਲਾਏ।

## 13 ਸਤੰਬਰ 1982, ਸੋਮਵਾਰ
## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦਾ ਸੰਗੀਤਮਈ ਕੀਰਤਨ। ਸਾਧ ਸੰਗਤ ਵਿਚ ਬੈਠੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ। ਮੈਂ ਦੀਵਾਨ ਚੋਂ ਪਰਤਦਿਆਂ ਵੇਖਿਆ ਕਿ ਭੈਣੀ ਸਾਹਿਬ ਵੱਲੋਂ ਪਾਠੀ ਸੰਤ ਕਪੂਰ ਸਿੰਘ ਨਾਮਧਾਰੀ ਦੀ ਅਗਵਾਈ ਵਿਚ ਪਿੰਡ ਭੈਣੀ ਸਾਹਿਬ ਦੇ ਲੋਕੀਂ ਆ ਰਹੇ ਸਨ। ਮੈਨੂੰ ਕੋਠੀ ਦੇ ਚੌਂਕ ਵਿਚ ਭਾਈ ਕਿਰਪਾਲ ਸਿੰਘ ਰਵਿ-ਦਾਸੀਆ ਆਪਣੇ ਛੋਟੇ ਬੇਟੇ ਨਾਲ ਮਿਲਿਆ। ਕਹਿਣ ਲੱਗਾ : ਸੇਵਾ ਕਰਨ ਆਏ ਹਾਂ। ਭੈਣੀ ਸਾਹਿਬ ਗੁਰੂ ਘਰ ਦੀ ਉਸਾਰੀ ਵਿਚ ਸਾਡਾ ਹਿੱਸਾ ਵੀ ਕੁਛ ਪੈ ਜਾਇ। ਰਹਿੰਦਾ ਸਲੈਬ ਪਿੰਡ ਵਾਲਿਆਂ ਨੇ ਪਾਉਣਾ ਹੈ। ਇਹ ਕਿਰਪਾਲ ਸਿੰਘ ਸ੍ਰੀ ਸਤਿਗੁਰੂ ਜੀ ਅਤੇ ਸੰਗਤ ਵਾਸਤੇ ਜੋੜੇ ਤਿਆਰ ਕਰਦਾ ਹੈ।

ਰਾਤ ਦਾ ਆਇਆ ਸੰਤ ਸੰਤੋਖ ਸਿੰਘ ਸਾਜਨ ਸਰਸੇ ਨੂੰ ਜਾਣ ਲਈ ਤਿਆਰ ਸੀ ਕਿ 2:45 ਵਜੇ ਮਨੋਹਰ ਸਿੰਘ ਸੰਤ ਨਗਰ ਆ ਗਿਆ। ਇਸ ਨੇ ਸਾਜਨ ਨੂੰ ਜਾਣੋਂ ਰੋਕ ਲਿਆ। ਇਸ ਦਾ ਆਗ੍ਰਹਿ ਸੀ ਕਿ ਠਾਕਰ ਦਲੀਪ ਸਿੰਘ ਸਾਜਨ ਨੂੰ ਮਿਲਣਾ ਚਾਹੁੰਦੇ ਹਨ, ਉਹ ਦਿੱਲੀ ਗਏ ਹੋਏ ਹਨ ਜਾਂ ਅੱਜ ਜਾਂ ਕੱਲ੍ਹ ਆ ਜਾਣਗੇ। ਇਸ ਨੂੰ ਉਨ੍ਹਾਂ ਅੱਗੇ ਭੇਜਿਆ ਸੀ ਕਿ ਜਾ ਕੇ ਸਾਜਨ ਨੂੰ ਲੈ ਆਵਾਂ। ਇਹ ਠਹਿਰੇ।

ਮਨੋਹਰ ਸਿੰਘ ਸਵੇਰੇ ਜੀਵਨ ਨਗਰੋਂ ਟ੍ਰੱਕ ਲੈ ਕੇ ਆਇਆ ਸੀ। ਇਸ ਟ੍ਰੱਕ ਵਿਚ ਦਰਸ਼ਨ ਕਰਨ ਲਈ ਪਰਿਵਾਰ, 15 ਪੀਪੇ ਦੇਸੀ ਘਿਉ ਦੇ ਅਤੇ ਬੇਰੀ ਦੀਆਂ ਲੱਕੜਾਂ ਚੁਲ੍ਹਨ ਕਰਨ ਲਈ, ਬੇ-ਖਾਦ ਤਿਆਰ ਕੀਤੀ ਹੋਈ ਕਣਕ ਦੀਆਂ ਬੋਰੀਆਂ ਲਿਆਂਦੀਆਂ। ਸ੍ਰੀ ਸਤਿਗੁਰੂ ਜੀ ਖਾਦ ਪਾ ਪਾ ਤਿਆਰ ਕੀਤੀ ਕਣਕ ਦਾ ਸੇਵਨ

ਨਹੀਂ ਕਰਦੇ ।

ਮੈਂ ਅਜੇ ਆਪਣਿਓਂ ਕਮਰਿਓਂ ਬਾਹਰ ਨਹੀਂ ਨਿਕਲਿਆ । ਨੀਂਦ ਭਾਰੂ ਰਹੀ। ਸ਼ਾਇਦ ਕਮਜ਼ੋਰੀ ਕਰ ਕੇ । ਕਿਸੇ ਨੇ ਜਗਾਇਆ ਕਿ ਮੈਂ ਕਥਾ ਵਿਚ ਚਲਾਂ । ਮੇਰੇ ਜਾਂਦਿਆਂ ਨੂੰ ਨਾਮ ਸਿਮਰਨ ਜਾਰੀ ਸੀ । ਵਿਸ਼ੇਸ਼ ਪ੍ਰਾਹੁਣਿਆਂ ਵਲ ਸਰਕਾਰੀ ਅਧਿਕਾਰੀ ਤੇ ਕੁਝ ਹਿੰਦੂ ਬੈਠੇ ਹੋਏ ਸਨ ।

ਮੇਰੇ ਬੈਠੇ ਬੈਠੇ ਲੁਧਿਆਣੇ ਦੇ ਦੋ ਸਹਿਜਧਾਰੀ ਸਿੱਖ ਸਤਿਗੁਰੂ ਜੀ ਸੇਵਾ ਵਿਚ ਆਏ । ਸੱਚੇ ਪਾਤਸ਼ਾਹ ਜੀ ਇਸ ਸਮੇਂ ਸਿਮਰਨ ਕਰਦੇ ਹੀ ਕੋਠੀ ਚਲੇ ਗਏ । ਜਦੋਂ ਸਤਿਗੁਰੂ ਜੀ ਦੁਬਾਰਾ ਹਰੀ ਮੰਦਰ ਆਏ ਤੇ ਦੋਹਾਂ ਭੇਟਾ ਧਰ ਕੇ ਮੱਥਾ ਟੇਕਿਆ ਪਰ ਛੋਟੇ ਨੇ 100/- ਓਦੋਂ ਵੀ ਮੱਥਾ ਟੇਕਿਆ ਜਦੋਂ ਸਤਿਗੁਰੂ ਜੀ ਨਹੀਂ ਸਨ ਏਥੇ ।

4.30 ਵਜੇ ਕੀਰਤਨ ਦੀ ਅਰਦਾਸ ਬਾਅਦ ਮੈਂ ਕੋਠੀ ਗਿਆ । ਪੂਰਬੋ ਦੇ ਕਮਰੇ ਵਲ ਬੋਘਣ ਦੇ ਬੂਟੇ ਹੇਠ ਸਤਿਗੁਰੂ ਜੀ ਕੁਰਸੀ ਉਤੇ ਸੁਸ਼ੋਭਤ ਸਨ । ਹੇਠਾਂ ਘਾਹ ਉਤੇ ਦੀਵਾਨ ਤੋਂ ਉਠ ਕੇ ਵਿਅਕਤੀ ਆਏ ਬੈਠੇ ਸਨ । ਮਹਿੰਦਰ ਸਿੰਘ ਪੂਰਬਾ, ਸੇਵਕ ਬਲਦੇਵ ਸਿੰਘ ਤੇ ਸੰਤ ਕਸ਼ਮੀਰ ਸਿੰਘ ਆਦਿ ਕੁਛ ਹੋਰ ਆਦਮੀ ਵੀ ਬੈਠੇ ਸਨ । ਗੱਲਬਾਤ ਚਲਦੀ ਸੀ ਦੁੱਧ ਸੁਧੀ ਦੀ ਅਤੇ ਘਿਉ ਸੁਧੀ ਦੀ । ਵਾਰਤਾਲਾਪ ਤੋਂ ਮਾਲੂਮ ਹੋਇਆ ਕਿ ਸਤਿਗੁਰੂ ਜੀ ਭੈਣੀ ਸਾਹਿਬ ਵਿਚ ਇਕ ਏਕੜ ਜਗਹ ਦੇ ਕੇ ਮਿਲਕ ਬਾਰ ਲਗਾਣਾ ਚਾਹੁੰਦੇ ਹਨ । ਆਏ ਹੋਏ ਸੱਜਣ ਮਿਲਕ ਬਾਰ ਨਾਲ ਸੰਬੰਧਤ ਸਨ । ਇਕ ਸਨ ਲੁਧਿਆਣਾ ਮਿਲਕ ਬਾਰ ਦੇ ਜਨਰਲ ਮੈਨੇਜਰ ਸ. ਐਸ. ਐਸ. ਭੁੱਲਰ, ਦੂਜੇ ਫੈਕੇਲਟੀ ਸੁਪਰਡੰਟ ਸ. ਸੁਰਜੀਤ ਸਿੰਘ, ਤੀਸਰੇ ਸਨ ਸ. ਗੁਰਦਿਆਲ ਸਿੰਘ ਮੈਨੇਜਰ, ਪਰਕਿਓਰਮੈਂਟ, ਮਿਲਕ ਬਾਰ ਲੁਧਿਆਣਾ ਅਤੇ ਚੌਥੇ ਸ਼੍ਰੀ ਚੰਦੂ ਰਾਮ ਜਨਰਲ ਮੈਨੇਜਰ ਅਤੇ ਇਹਨਾਂ ਦੇ ਨਿਜੀ ਸਹਾਇਕ ।

ਸ. ਭੁੱਲਰ ਪਿਆਰਾ, ਆਦਰਯੁਕਤ ਅਤੇ ਸਤਿਗੁਰੂ ਸ਼ਬਦ ਨਾਲ ਸੰਬੋਧਨ ਕਰਦਾ ਰਿਹਾ । ਸਤਿਗੁਰੂ ਜੀ ਨੇ ਮਿਲਕ ਬਾਰ ਬਾਰੇ ਹਰ ਪ੍ਰਕਾਰ ਦੀ ਜਾਣਕਾਰੀ ਲਈ। ਭੁੱਲਰ ਸਾਹਿਬ ਨੇ ਕਿਹਾ : ਸਤਿਗੁਰੂ ਜੀ, ਏਥੋਂ ਦਾ ਮਿਲਕ ਬਾਰ ਇਸ ਤਰੀਕੇ ਦਾ ਉਸਾਰਿਆ, ਸੰਭਾਲਿਆ ਅਤੇ ਉਪਜਾਊ ਹੋਵੇ ਕਿ ਨੀਲੋਂ ਦੇ ਬਾਰ ਨੂੰ ਆਇਆ ਵੇਖ ਕੇ ਬੰਦਾ ਏਥੇ ਹਰ ਪ੍ਰਕਾਰ ਦਾ ਵਾਧਾ ਵੇਖੇ । ਸੁੰਦਰ ਆਲਾ ਦੁਆਲਾ, ਵਾਤਾਵਰਣ ਦੀ ਸਵੱਛਤਾ, ਵਤੀਰੇ ਦੀ ਖ਼ੂਬਸੂਰਤੀ, ਲੋਕ ਨੀਲੋਂ ਦੇ ਬਾਰ ਨੂੰ ਭੁੱਲ ਜਾਣ ।

ਗੱਲ ਬਾਤ ਵਿਗਿਆਨ ਵਲ ਮੁੜੀ । ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ : ਅਧਿਆਤਮ ਨਾਲ ਵਾਸਤਾ ਰਖਣ ਵਾਲਿਆਂ ਵਿਚ ਇਹ ਵੀ ਗੱਲ ਹੈ ਕਿ ਵਿਗਿਆਨ ਵਿਚ ਵੀ ਅੱਜ ਕੱਲ੍ਹ ਮਿਲਦੇ ਦੁੱਧ ਦੀ ਪਰਸੈਂਟੇਜ ਜਿੰਨੀ ਮਿਲਾਵਟ ਹੋ ਗਈ ਹੈ। ਅਤੇ ਹਾਸੜ ਮਚ ਗਈ । ਸਤਿਗੁਰੂ ਜੀ ਫ਼ਰਮਾਇਆ : ਅਧਿਆਤਮ ਅਤੇ ਵਿਗਿਆਨ ਨੂੰ ਮਨੁੱਖਤਾ ਦੇ ਭਲੇ ਲਈ ਵਰਤਣ ਦੀ ਲੋੜ ਸੀ ਪਰ ਅੱਜ ਕੱਲ੍ਹ ਇਹ ਤਬਾਹੀ ਦੇ ਸਾਧਨ ਵੀ ਅਜਿਹੇ ਬਣਾ ਰਿਹਾ ਹੈ ਕਿ ਦੁਨੀਆਂ ਭਾਵੇਂ ਕਿੰਨੀ ਵਾਰ ਗਰਕ ਕੀਤੀ ਜਾਵੇ । ਅਧਿਆਤਮ ਦੇ ਨਾਂ ਉਤੇ ਵੀ ਪਾਖੰਡ ਅਤੇ ਲੜਾਈਆਂ ਦਾ ਹੀ ਪਸਾਰ ਹੋ ਰਿਹਾ ਹੈ ।

ਏਥੇ ਸੰਤ ਬਲਵੰਤ ਸਿੰਘ, ਸੰਤ ਮਹਿੰਦਰ ਸਿੰਘ ਬਾਲੀ ਨਗਰ ਵਾਲੇ ਵੀ ਆਏ ਬੈਠੇ ਸਨ। ਬਲਵੰਤ ਸਿੰਘ ਜੀ ਦੇ ਹੱਥ ਵਿਚ ਵਰਨੀ ਵਿਚ ਜੋਤ ਰਖਣ ਵਾਲੀ ਪੀਪੀ ਦਾ ਮਾਡਲ ਸੀ। ਮਿ: ਗੰਡਾ ਸਿੰਘ ਸੂਬਾ ਜੀ ਹਵਨ ਕੁੰਡ ਦੀ ਤਿਆਰੀ ਹਿਤ ਚਾਰ ਦਿਨਾਂ ਤੋਂ ਆਏ ਹੋਏ ਸਨ, ਸੁਪਤਨੀ ਸਮੇਤ। 90 ਸਾਲ ਦੀ ਉਮਰ ਦਾ ਬਜ਼ੁਰਗ ਅਜੇ ਵੀ ਜ਼ਿੰਮੇਵਾਰੀਆਂ ਲਈ ਤਿਆਰ ਸੀ।

ਸ. ਭੁੱਲਰ ਤੇ ਹੋਰ ਅਧਿਕਾਰੀਆਂ ਨੇ ਭੈਣੀ ਸਾਹਿਬ ਦੀ ਯਾਤਰਾ ਸਮੇਂ ਜੋ ਕੁਛ ਡਿੱਠਾ ਉਸਦੇ ਪ੍ਰਭਾਵ ਤਾਂ ਸੁਆਗਤਕਾਰੀ ਸੇਵਕ ਕਸ਼ਮੀਰ ਸਿੰਘ ਦੁਆਰਾ ਸ੍ਰੀ ਸਤਿਗੁਰੂ ਜੀ ਪਾਸ ਖੁਲ੍ਹੇ ਦਿਲ ਪ੍ਰਸ਼ੰਸਾ ਦੇ ਪੁਜੇ।

## 'ਪ੍ਰੈਸਕੋ ਪ੍ਰਿਯਾ' ਦਾ ਮਸਲਾ

ਏਥੇ ਘਾਹ ਕਿਤੇ ਤੇ ਬੈਠਿਆਂ ਹੀ ਜਦੋਂ ਮਿਲਕ ਪਲਾਂਟ ਵਾਲੇ ਨਮਸਕਾਰ ਕਰਕੇ ਵਿਦਾ ਹੋਏ ਤਾਂ ਸੰਤ ਬਲਵੰਤ ਸਿੰਘ ਨਾਲ ਆਏ ਸ. ਨਰਿੰਦਰ ਸਿੰਘ ਨੇ ਬੇਨਤੀ ਕੀਤੀ ਕਿ ਜੋ ਉਹ ਪ੍ਰੈਸ਼ਰ ਕੁੱਕਰ ਬਣਾਉਂਦੇ ਹਨ 'ਪ੍ਰੈਸਕੋ ਪ੍ਰਿਯਾ', ਇਹੋ ਨਾਂ ਕਿਸੇ ਹੋਰ ਨੇ ਰਜਿਸਟਰ ਕਰਵਾ ਲਿਆ ਹੈ, ਜਦੋਂ ਕਿ ਦਰਖਾਸਤ ਤਾਂ ਇਹਨਾਂ ਵੀ ਚਿਰੋਕਣੀ ਦਿੱਤੀ ਹੋਈ ਸੀ। ਇਸ ਨਾਲ ਕਾਰੋਬਾਰ ਨੂੰ ਬਹੁਤ ਧੱਕਾ ਲਗੇਗਾ। ਉਹਨਾਂ ਦੀ ਮਦਦ ਕੀਤੀ ਜਾਵੇ। ਸਤਿਗੁਰੂ ਜੀ ਨੇ ਸਾਰੀ ਵਿਥਿਆ ਸੁਣ ਕੇ ਸ. ਹੰਸਪਾਲ ਨਾਲ ਗੱਲ ਕਰਨ ਲਈ ਕਿਹਾ।

## ਆਗਿਆ ਦਿਓ ਜੈਨਰੇਟਰ ਅਸੀਂ...

ਲੁਧਿਆਣੇ ਦੇ ਪ੍ਰੇਮੀ ਸ਼੍ਰੀ ਜਸਵੰਤ ਰਾਇ, ਸੁਖਵੰਤ ਲਾਲ ਬਾਰੇ ਸੰਤ ਤਰਸੇਮ ਸਿੰਘ ਨੇ ਕਿਹਾ ਕਿ ਇਹਨਾਂ ਕੋਈ ਅਰਜ਼ ਕਰਨੀ ਹੈ। ਸਤਿਗੁਰੂ ਜੀ ਉਠਦੇ ਉਠਦੇ ਬੈਠ ਗਏ। ਹੁਕਮ ਕੀਤਾ : ਦੱਸੋ, ਕਿਵੇਂ ਆਏ ? ਸਿੱਖਾਂ ਨੇ ਹੱਥ ਜੋੜ ਕੇ ਅਰਜ਼ ਕੀਤੀ : ਭੈਣੀ ਸਾਹਿਬ ਲਈ ਜੈਨਰੇਟਰ ਦੀ ਜ਼ਰੂਰਤ ਦਾ ਪਤਾ ਲਗਾ ਸੀ, ਹੁਕਮ ਕਰੋ, ਅਸੀਂ ਤਿਆਰ ਕਰਵਾ ਦਿੰਦੇ ਹਾਂ। ਇਸ ਦੀ ਸੇਵਾ ਖਰਚ ਦੀ ਸਾਨੂੰ ਸੇਵਾ ਬਖਸ਼ੋ।

ਸਤਿਗੁਰੂ ਜੀ ਨੇ ਮੇਰੇ ਨਾਲ ਗੱਲ ਸਾਂਝੀ ਕੀਤੀ। ਪਤਾ ਨਹੀਂ ਇਹਨਾਂ ਨੂੰ ਕਿਵੇਂ ਭਿਣਕ ਪੈ ਜਾਂਦੀ ਹੈ। ਇਹ ਸੇਵਾ ਲਈ ਤਿਆਰ ਹੀ ਰਹਿੰਦੇ ਹਨ। ਅਹਿ ਜੋ ਤੁਹਾਡੇ ਪਾਸ ਸਟੈਂਡਿੰਗ ਫੈਨ ਪਿਆ ਹੈ ਇਹਦੇ ਨਾਲ ਦੇ 5-7 ਲਿਆ ਕੇ ਦੇ ਗਏ ਹਨ।

ਸ਼੍ਰੀ ਭੈਣੀ ਸਾਹਿਬ ਵਿਖੇ ਹੋ ਰਹੇ ਮੇਲੇ ਵਾਸਤੇ ਬਿਜਲੀ ਬੱਤੀ ਲਈ ਹੋਰ ਜੈਨਰੇਟਰ ਲੋੜੀਂਦਾ ਸੀ। ਇਸ ਬਾਰੇ ਸੰਤ ਤਰਸੇਮ ਸਿੰਘ, ਸੰਤ ਵੀਰ ਸਿੰਘ, ਬਾਬੂ ਜਸਵੰਤ ਰਾਇ, ਸੁਖਵੰਤ ਲਾਲ ਅਤੇ ਹੋਰ ਸੰਬੰਧਤ ਸਿੱਖਾਂ ਸਤਿਗੁਰੂ ਜੀ ਸਨਮੁਖ ਵਿਚਾਰ ਵਟਾਂਦਰਾ ਕਰ ਫੈਸਲਾ ਕੀਤਾ ਹੈ ਕਿ ਜੈਨਰੇਟਰ ਤੇ 50 ਹਾਰਸਪਾਵਰ ਦਾ ਇੰਜਨ ਤਿਆਰ ਕੀਤਾ ਜਾਇ ਤਾਂ ਉਹ ਵਡੇਰੇ ਹਵਨ ਕੁੰਡ ਲਈ ਵਾਧੂ ਰਹੇਗਾ। ਉਂ ਵੀ ਭੈਣੀ ਸਾਹਿਬ ਦੀ ਇਸ ਤੋਂ ਵੱਧ ਲੋੜ ਨਹੀਂ ਹੋਵੇਗੀ।

ਤਰਸੇਮ ਸਿੰਘ ਹੁਰਾਂ ਦੱਸਿਆ ਕਿ ਅਸੀਂ ਤਾਂ ਲੁਧਿਆਣਿਓਂ ਇਹਦਾ ਮੁੱਲ ਸੁਣ

ਕੇ ਹੀ ਡਰ ਗਏ ਪਰ ਸੁਖਵੰਤ ਰਾਇ ਹੁਰਾਂ ਨੂੰ ਪਤਾ ਲਗਾ ਤਾਂ ਇਹ ਆਪ ਬਣਾ ਕੇ ਦੇਣ ਦੀ ਪੇਸ਼ਕਸ਼ ਲੈ ਕੇ ਆ ਗਏ। ਤਰਸੇਮ ਸਿੰਘ ਖਰਚਿਆਂ ਦਾ ਪਤਾ ਕਰ ਰਿਹਾ ਸੀ ਤਾਂ ਜਸਵੰਤ ਰਾਇ ਕਹਿ ਰਿਹਾ ਸੀ : ਅਜੇ ਬਣ ਤਾਂ ਲੈਣ ਦਿਓ। ਤੁਸੀਂ ਖਰਚਿਆਂ ਲਈ ਪਹਿਲਾਂ ਹੀ ਕਿਉਂ ਫਿਕਰਮੰਦ ਹੁੰਦੇ ਹੋ।

ਸਤਿਗੁਰੂ ਜੀ ਇਕ ਵਾਰ ਉਠ ਕੇ ਡਿਉਢੀ ਤਕ ਗਏ। ਤਦ ਨੂੰ ਸ੍ਰੀ ਸੰਤੋਖ ਸਿੰਘ ਸਾਜਨ ਨੇ ਆ ਨਮਸਕਾਰ ਕੀਤੀ। ਸਤਿਗੁਰੂ ਜੀ ਵਾਪਸ ਆ ਕੇ ਮੈਨੂੰ ਪੁੱਛਿਆ : ਤੁਸਾਂ ਕੋਈ ਗੱਲ ਬਾਤ ਕੀਤੀ ? ਮੈਂ ਦੱਸਿਆ : ਜੀ ਮੈਂ ਤਾਂ ਸਾਧਾਰਨ ਗੱਲ ਬਾਤ ਹੀ ਕੀਤੀ, ਮੈਨੂੰ ਨਹੀਂ ਸੀ ਪਤਾ ਕਿ ਉਹ ਕਿਸੇ ਵਿਸ਼ੇਸ਼ ਗੱਲ ਬਾਤ ਲਈ ਸੱਦਿਆ ਗਿਆ ਹੈ। ਸਤਿਗੁਰਾਂ ਬਚਨ ਕੀਤਾ : ਬੁਲਾਓ ਸੁ ਮੈਂ ਹੀ ਗੱਲ ਬਾਤ ਕਰਦਾ ਹਾਂ। ਅਤੇ ਸਤਿਗੁਰੂ ਜੀ ਪਹਿਲਾਂ ਵਾਲੀ ਥਾਂ ਹੀ ਕੁਰਸੀ ਪਰ ਜਾ ਬਿਰਾਜੇ। ਸਾਜਨ ਨੇ ਵੀ ਆ ਮੱਥਾ ਟੇਕਿਆ। ਫੇਰ ਜੁ ਗੱਲ ਬਾਤ ਹੋਈ, ਅਜੇ ਮਾਲੂਮ ਨਹੀਂ।

### ਭਾਗੋਵਾਲੀਆ ਚਲ ਵਸਿਆ

ਅਸੀਂ ਗੁਰ ਦਰਬਾਰ ਤੋਂ ਵੇਹਲੇ ਹੋਏ ਹੀ ਸਾਂ ਕਿ ਸੰਤ ਅਮਰ ਸਿੰਘ ਭਾਗੋਵਾਲੀਏ ਦਾ ਕਾਕਾ ਭਗਵੰਤ ਸਿੰਘ ਮਿਲ ਪਿਆ। ਅਜੇ ਤਕ ਮੈਨੂੰ ਨਹੀਂ ਸੀ ਪਤਾ ਕਿ ਅਮਰ ਸਿੰਘ ਸਵਰਗਵਾਸ ਹੋ ਗਿਆ ਹੈ। ਭਗਵੰਤ ਸਿੰਘ ਨੇ ਦੱਸਿਆ ਕਿ ਉਸਦਾ ਪਿਤਾ 9 ਅਗਸਤ 1982 ਦਾ ਪੂਰਾ ਹੋ ਚੁੱਕਾ ਹੈ। ਉਹ ਭੈਣੀ ਸਾਹਿਬ ਹੀ ਦੋ ਦਿਨ ਬੁਖਾਰ ਨਾਲ ਪੀੜਤ ਹੋ ਕੇ ਪੂਰਾ ਹੋ ਗਿਆ। ਹੋਰ ਦੁਖਾਂਤ ਇਹ ਵਾਪਰਿਆ ਕਿ ਭਗਵੰਤ ਸਿੰਘ ਦਾ ਛੋਟਾ ਭਾਈ ਅਮਰਚੇਤ ਸਿੰਘ 5 ਸਤੰਬਰ 1982 ਨੂੰ ਸ੍ਰੀ ਜੀਵਨ ਨਗਰ ਵਾਲੇ ਤਾਲਾਬ ਵਿਚ ਡੁੱਬ ਕੇ ਪ੍ਰਾਣ ਦੇ ਗਿਆ। ਭਗਵੰਤ ਸਿੰਘ ਬੜਾ ਉਦਾਸ ਤੇ ਨਿਰਾਸ਼ ਸੀ।

ਭੈਣੀ ਸਾਹਿਬ ਉਸ ਦੀ ਮਿਰਤੂ ਸਮੇਂ ਇਕ ਗਲਤੀ ਹੋਰ ਹੋ ਗਈ ਕਿ ਸੰਤ ਅਮਰ ਸਿੰਘ ਬਾਰੇ ਪੂਰਾ ਪਤਾ ਕਿਸੇ ਨੂੰ ਨਹੀਂ ਸੀ। ਉਸ ਨੂੰ ਕਿਸੇ ਨੇ ਸਰਕਾਰੀ ਕਾਗ਼ਜ਼ਾਂ ਵਿਚ ਭੈਣੀ ਸਾਹਿਬ ਦਾ ਵਾਸੀ ਤੇ ਜਨਮ ਜਾਤ ਕੁਆਰਾ ਲਿਖਵਾ ਦਿੱਤਾ। ਜਦੋਂ ਕਿ ਅਮਰ ਸਿੰਘ ਨੇ ਟਾਟਾ ਨਗਰ ਜਾ ਕੇ ਪੁਸਤਕਾਂ ਦੀ ਦੁਕਾਨ ਪਾਈ, ਏਥੇ ਹੀ ਵਿਆਹ ਕਰਵਾਇਆ ਅਤੇ ਉਸ ਵਿਆਹ ਦੁਆਰਾ ਦੋ ਬੱਚੇ ਪੈਦਾ ਕੀਤੇ। ਵੱਡਾ ਭਗਵੰਤ ਸਿੰਘ ਛੋਟਾ ਅਮਰਚੇਤ ਸਿੰਘ ਤੇ ਇਕ ਬੱਚਾ ਹੋਰ ਸੀ। ਪਤਨੀ (ਗੈਰਨਾਮਧਾਰੀ) ਵਿਸ਼ਵਾਸ-ਘਾਤ ਕਰ ਗਈ। ਉਸ ਨੂੰ ਜ਼ਹਿਰ ਦੇ ਕੇ ਚਲੀ ਗਈ। ਇਸਦਾ ਪਤਾ ਸਤਿਗੁਰੂ ਜੀ ਨੂੰ ਲਗਾ। ਸਤਿਗੁਰਾਂ ਮਦਦ ਕੀਤੀ। ਏਥੇ ਮੰਗਵਾ ਲਿਆ। ਇਲਾਜ ਕੀਤਾ। ਭਗਵੰਤ ਸਿੰਘ ਨੂੰ ਟਾਟਾ ਨਗਰ ਦੀ ਮਾਲਿਕੀ ਨਹੀਂ ਮਿਲ ਰਹੀ, ਡੈੱਥ ਸਰਟੀਫ਼ੀਕੇਟ ਦੀ ਅਣਹੋਂਦ ਕਾਰਨ। ਹੁਣ ਭਗਵੰਤ ਸਿੰਘ ਫਿਰ ਸਤਿਗੁਰੂ ਜੀ ਤਕ ਆਇਆ ਹੈ, ਗ਼ਰੀਬ ਦੀ ਸਹਾਇਤਾ ਕਰਨ।

ਅੱਜ ਸਲੈਬ ਦਾ ਕੰਮ ਭੁਗਤ ਗਿਆ। ਰਾਤ ਨੂੰ ਪਿੰਡ ਵਾਲਿਆਂ ਨੂੰ ਕੜਾਹ ਪ੍ਰਸ਼ਾਦ ਅਤੇ ਲੰਗਰ ਛਕਾ ਕੇ ਨਿਹਾਲ ਕੀਤਾ ਗਿਆ।

## 14 ਸਤੰਬਰ 1982, ਮੰਗਲਵਾਰ
## ਸ੍ਰੀ ਭੈਣੀ ਸਾਹਿਬ – ਅੰਮ੍ਰਿਤਸਰ

ਆਸਾ ਦੀ ਵਾਰ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਬਾਅਦ ਫਿਰ ਸਤਿਗੁਰੂ ਜੀ ਦੀ ਝਲਕ ਓਦੋਂ ਹੀ ਮਿਲੀ ਜਦੋਂ ਆਪ ਅੰਮ੍ਰਿਤਸਰ ਜਾਣ ਲਈ ਗੱਡੀ ਵਿਚ ਬੈਠੇ। ਮੈਨੂੰ ਵੀ ਸਕੱਤਰ ਸਾਹਿਬ ਨੇ ਵਿਸ਼ੇਸ਼ ਕਰ ਅੰਮ੍ਰਿਤਸਰ ਦੇ ਸ਼ਹੀਦੀ ਮੇਲੇ ਵਿਚ ਸ਼ਾਮਲ ਹੋਣ ਲਈ ਪ੍ਰੇਰਿਆ ਹੋਇਆ ਸੀ। ਮੈਨੂੰ ਉਸ ਨੇ 3 ਵਜੇ ਤਕ ਪੂਰੀ ਤਰ੍ਹਾਂ ਤਿਆਰ ਰਹਿਣ ਲਈ ਆਖਿਆ।

ਮੈਂ ਆਪਣੇ ਕਮਰੇ 'ਚੋਂ ਨਿਕਲ ਚੌਂਕ ਵਿਚ ਪੁੱਜਾ ਤਾਂ ਸਤਿਗੁਰੂ ਜੀ ਆਪਣੀ ਪੀ. ਜੇ. ਕਿਊ. 1 ਵਿਚ ਸਵਾਰ ਹੋਣ ਲਈ ਤਾਕੀ ਪਾਸ ਖਲੋਤੇ ਦਰਸ਼ਨ ਦੇ ਰਹੇ ਸਨ। ਤਿੰਨ ਚਾਰ ਵਿਅਕਤੀ ਕਾਰ ਦੇ ਏਧਰ ਓਧਰ ਖਲੋਤੇ ਹੋਏ ਸਨ। ਸਤਿਗੁਰੂ ਜੀ ਨਾਲ ਜਾਣ ਵਾਲੇ ਸਨ : ਠਾਕੁਰ ਜੀ ਵੱਡੇ, ਸੇਠ ਤਰਲੋਕ ਸਿੰਘ ਤੇ ਸੇਠ ਜੀ ਦਾ ਬੇਟਾ ਭੁਪਿੰਦਰ ਸਿੰਘ ਚਾਵਲਾ। ਇਹ ਤ੍ਰੈਵੇ ਘੰਟਾ ਕੁ ਹੀ ਪਹਿਲਾਂ ਦਿੱਲੀਓਂ ਆਏ ਸਨ।

3.15 ਵਜੇ ਤਿੰਨ ਗੱਡੀਆਂ ਅੰਮ੍ਰਿਤਸਰ ਨੂੰ ਚਲ ਪਈਆਂ। ਪਹਿਲੀ ਵਿਚ ਨਵੀਂ ਤਜਵੀਜ਼ ਅਨੁਸਾਰ ਸ੍ਰੀ ਸਤਿਗੁਰੂ ਜੀ, ਮਾਤਾ ਜੀ, ਦੁਹਤਾ ਜੈ ਸਿੰਘ, ਸੇਠ ਜੀ, ਸੰਤ ਪੂਰਬਾ ਅਤੇ ਸੇਵਕ ਬਲਦੇਵ ਸਿੰਘ ਅਤੇ ਇਕ ਅੰਗ ਰੱਖਿਅਕ। ਦੂਜੀ ਜੀਪ ਵਿਚ ਸ. ਗੁਰਦੇਵ ਸਿੰਘ ਮਦਾਰ, ਸ. ਕਰਤਾਰ ਸਿੰਘ ਢੈਂਠਲ ਅਤੇ ਹੋਰ ਬੰਦੂਕਧਾਰੀ। ਤੀਜੀ ਭੁਪਿੰਦਰ ਸਿੰਘ ਚਾਵਲਾ ਵਾਲੀ ਕਾਰ ਵਿਚ, ਉਹ, ਸੰਤ ਤਰਸੇਮ ਸਿੰਘ ਅਤੇ ਪ੍ਰੀਤਮ ਸਿੰਘ ਕਵੀ ਚੱਲ ਪਏ।

ਪਿਛੇ ਭੈਣੀ ਸਾਹਿਬ ਵਿਚ ਨਾਮ ਸਿਮਰਨ ਅਤੇ ਕੀਰਤਨ ਯਥਾਵਤ ਹੋਇਆ।

### ਸੰਤ ਲਛਮਣ ਸਿੰਘ ਤੇ ਕਿਰਪਾ

ਇਕ ਘੰਟੇ ਪਿਛੋਂ, ਮਾਡਲ ਟਾਊਨ ਵਿਚ ਸੰਤ ਲਛਮਣ ਸਿੰਘ ਦੇ ਘਰ, ਪਹਿਲੀ ਗੱਡੀ ਆ ਰੁਕੀ, ਨਾਲ ਹੀ ਦੂਜੀਆਂ ਗੱਡੀਆਂ ਵੀ। ਸਤਿਗੁਰੂ ਜੀ ਦੇ ਅੱਧਾ ਘੰਟਾ ਰੁਕਣ ਸਮੇਂ ਵਿਚ ਹੀ ਫਗਵਾੜੇ ਦੀ ਸੰਗਤ ਨੇ ਦਰਸ਼ਨ ਅਤੇ ਸਵਾਗਤ ਕੀਤਾ। ਸੰਤ ਜੀ ਨੇ ਹਰੇਕ ਆਏ ਨੂੰ ਠੰਢਾ ਜਾਂ ਤੱਤਾ ਦੁੱਧ ਪਿਆ ਕੇ ਖ਼ੁਸ਼ੀਆਂ ਲਈਆਂ।

ਘਰੋਂ ਬਾਹਰ ਸੜਕ ਕਿਨਾਰੇ ਖਲੋਤੀ ਇਕ ਮੈਟਾਡੋਰ ਵਲ ਝਾਤ ਪੁਆ ਕੇ ਸੰਤ ਤਰਸੇਮ ਸਿੰਘ ਨੇ ਦੱਸਿਆ : ਸੰਤ ਲਛਮਣ ਸਿੰਘ ਸਤਿਗੁਰੂ ਜੀ ਦਾ ਹਾਰਦਿਕ ਪ੍ਰੇਮੀ ਹੈ। ਜਦੋਂ ਵੀ ਇਸ ਨੂੰ ਚੰਗੀ ਮਸ਼ੀਨਰੀ ਵਾਲੀ ਕੋਈ ਚੀਜ਼ ਮਿਲੇ, ਸਤਿਗੁਰੂ ਜੀ ਨੂੰ ਮੱਥਾ ਟੇਕ ਦਿੰਦਾ ਹੈ। ਇਹ ਮੈਟਾਡੋਰ ਵੀ ਚੰਗੀ ਮਸ਼ੀਨਰੀ ਵਾਲੀ ਲਈ ਹੈ, ਸਤਿਗੁਰੂ ਜੀ ਨੂੰ ਅੱਜ ਏਥੇ ਆਇਆਂ ਭੇਟਾ ਕਰ ਦਿੱਤੀ ਹੈ। ਏਥੇ ਰੁਕਿਆਂ, ਆਈਆਂ ਗੱਡੀਆਂ ਨੂੰ ਪੈਟਰੋਲ ਡੀਜ਼ਲ ਆਦਿ ਦੀ ਖ਼ੁਰਾਕ ਵੀ ਮਿਲ ਜਾਂਦੀ ਹੈ। ਹੁਣ ਇਹ ਮੈਟਾਡੋਰ ਠੀਕ ਠਾਕ ਕਰ ਕੇ ਭੈਣੀ ਸਾਹਿਬ ਭੇਜ ਦੇਵੇਗਾ।

ਅਤੇ ਸਕੱਤਰ ਨੇ ਗੱਲਬਾਤ ਕਰਦਿਆਂ ਮੈਨੂੰ ਇਹ ਵੀ ਦੱਸਿਆ ਕਿ ਇਸ ਵੇਰ

ਦੋ ਮਹੀਨੇ ਦਾ ਬਿਜਲੀ ਖਰਚੇ ਦਾ ਬਿਲ 20,330/- ਤੋਂ ਵੱਧ ਆ ਗਿਆ ਹੈ। ਆਮਦਨ ਹੋਵੇ ਜਾਂ ਨਾ ਖਰਚ ਤਾਂ ਬਦਸਤੂਰ ਹੋਣੇ ਹੋਏ। ਪਹਿਲੀ ਮਈ ਦੇ ਸਤਿਗੁਰੂ ਜੀ ਭੈਣੀ ਸਾਹਿਬ ਬੈਠੇ ਹੋਏ, ਅੱਜ ਪਹਿਲੀ ਵਾਰ ਕਿਸੇ ਸਮਾਗਮ ਵਿਚ ਸ਼ਾਮਲ ਹੋਣ ਜਾ ਰਹੇ ਹਨ।

## ਅੰਮ੍ਰਿਤਸਰ ਵਿਖੇ

ਹੌਲੀ ਹੌਲੀ ਸਫਰ ਕਰਦਿਆਂ, ਬੱਤੀਆਂ ਜਲੀਆਂ ਸਮੇਂ 7.45 ਵਜੇ, 17, ਬਟਾਲਾ ਰੋਡ ਸ. ਸੂਰਤ ਸਿੰਘ ਦੇ ਘਰ ਪਾਸ ਗੱਡੀਆਂ ਜਾ ਰੁਕੀਆਂ। ਇਹ ਪਹਿਲਾ ਹੀ ਭਾਗਸ਼ਾਲੀ ਪਰਿਵਾਰ ਹੈ ਜਿਥੇ 4½ ਮਹੀਨੇ ਪਿਛੋਂ ਪਹਿਲੀ ਵਾਰ ਸਤਿਗੁਰੂ ਜੀ ਦੇ ਚਰਨ ਪਏ ਹਨ, ਰਾਤ ਰਹਿਣ ਲਈ। ਪਰਿਵਾਰ ਨੇ ਦਿਲ ਤੇ ਅੱਖੀਆਂ ਰਾਹ ਤੇ ਵਿਛਾ ਛਡੀਆਂ ਸਨ ਜਦੋਂ ਏਧਰ ਆਉਣ ਦੀ ਪਰਵਾਨਗੀ ਮਿਲੀ। ਸਤਿਗੁਰੂ ਜੀ ਨੇ ਗ੍ਰਿਹ ਪਰਵੇਸ਼ ਕੀਤਾ ਤਾਂ ਸਾਰੇ ਪਰਿਵਾਰ ਨੇ ਮੱਥਾ ਟੇਕ, ਚਰਨ ਧੂੜ ਮਸਤਕ ਤੇ ਲਾਈ। ਇਸ ਸੁਆਗਤ ਵਿਚ ਸ. ਹਰਦਿਆਲ ਸਿੰਘ ਐਸ. ਡੀ. ਓ. ਪਰਿਵਾਰ ਸਮੇਤ ਸ਼ਾਮਲ ਸੀ। ਏਥੇ ਹੀ ਬਾਬਾ ਤਰਨ ਸਿੰਘ ਰੱਬ ਤਰਨ ਤਾਰਨ ਵਾਲਾ ਸੀ, ਜਿਸਦੀ ਸੁਖ ਸਾਂਦ ਸਤਿਗੁਰੂ ਜੀ ਨੇ ਪੁੱਛੀ।

ਪਤਾ ਨਹੀਂ ਗੱਲ ਕਿਵੇਂ ਤੁਰੀ ਤੇ ਕਿਨ ਤੋਰੀ ਸਤਿਗੁਰੂ ਜੀ ਨੇ ਵਿਛੇ ਹੋਏ ਆਸਣ ਤੇ ਬੈਠਦਿਆਂ ਬਚਨ ਕੀਤਾ : ਜੇ ਕੋਈ ਸੂਬਾ ਹੀ ਬਣ ਕੇ ਮੇਰੇ ਆਖੇ ਨ ਲਗੇ ਤਾਂ ਮੈਂ ਉਸਦੇ ਸੂਬੇਪਣ ਨੂੰ ਕੀ ਆਖਾਂ !...

ਸੰਤ ਸੂਰਤ ਸਿੰਘ ਵਲ ਅੱਜ 20-30 ਸਰੀਰਾਂ ਦਾ ਸੁਭਾਵਕ ਹੀ ਲੰਗਰ ਹੋ ਗਿਆ। ਸ. ਅਵਤਾਰ ਸਿੰਘ (ਤਬਲਾ) ਅਤੇ ਬੀਬੀ ਹਰਦੀਪ ਕੌਰ ਨੇ ਬੜੇ ਪ੍ਰੇਮ ਨਾਲ ਸੰਗਤਾਂ ਨੂੰ ਲੰਗਰ ਛਕਾਇਆ। ਹਰ ਕਿਸੇ ਨੂੰ ਉਹਦੀ ਲੋੜ ਦੀ ਚੀਜ਼ ਮਿਲੀ।

## 15 ਸਤੰਬਰ 1982, ਬੁੱਧਵਾਰ
## ਅੰਮ੍ਰਿਤਸਰ (ਸ਼ਹੀਦੀ ਜੋੜ ਮੇਲਾ)

ਅੰਮ੍ਰਿਤ ਵੇਲੇ ਤੋਂ ਹੀ ਆਸਾ ਦੀ ਵਾਰ ਦਾ ਕੀਰਤਨ, ਗੁਰੂ ਤੇਗ ਬਹਾਦਰ ਹਸਪਤਾਲ, ਰਾਮ ਬਾਗ ਦੇ ਨਾਲ ਨਾਮਧਾਰੀ ਸ਼ਹੀਦਾਂ ਦੇ ਸਥਾਨ ਤੇ ਤਿੰਨ ਤਰਫੋਂ ਢਕੇ ਪੰਡਾਲ ਵਿਚ ਸੰਤ ਦਰਸ਼ਨ ਸਿੰਘ-ਖਜ਼ਾਨ ਸਿੰਘ ਦੀ ਜੋੜੀ ਨੇ ਸ਼ੁਰੂ ਕਰ ਦਿੱਤਾ। ਲਾਲ ਧਾਰੀਆਂ ਵਾਲਾ ਸ਼ਾਮਿਆਨਾ ਤੇ ਪਰਦੇ ਸ਼ੋਭਾ ਪਾ ਰਹੇ ਸਨ। ਮੈਂ ਭੀ 5 ਵਜੇ ਜਾ ਦਰਸ਼ਨ ਕੀਤੇ।

ਸਤਿਗੁਰੂ ਜੀ ਦੀ ਨੇੜਤਾ ਪ੍ਰਾਪਤ ਇਸ ਘੜੀ ਹੇਠ ਲਿਖੇ ਵਿਅਕਤੀ ਹਨ : ਸੰਤ ਦਿਆਲ ਸਿੰਘ ਫਗਵਾੜਾ, ਸੰਤ ਤਰਸੇਮ ਸਿੰਘ ਸਕੱਤਰ, ਪੰ: ਗੋਪਾਲ ਸਿੰਘ, ਸ. ਅਵਤਾਰ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸੇਠ ਤਰਲੋਕ ਸਿੰਘ, ਸੰਤ ਜੀਉਣ ਸਿੰਘ ਕਵੀਸ਼ਰ-ਪਰਵੇਲ ਸਿੰਘ, ਮਹੰਤ ਸੰਤੋਖ ਸਿੰਘ (ਅੱਜਕਲ੍ਹ ਡੇਰਾ ਅੰਮ੍ਰਿਤਸਰ ਦੀ ਸੇਵਾ ਇਹੋ ਸੱਜਣ ਕਰ ਰਿਹਾ ਹੈ), ਸੂਬਾ ਮੱਖਣ ਸਿੰਘ ਜੀ, ਸ. ਗੁਰਦੇਵ ਸਿੰਘ

ਮਦਾਰ, ਜਥੇਦਾਰ ਸੰਤ ਨਿਰੰਜਨ ਸਿੰਘ ਕੱਕੜ, ਸੰਤ ਗਿਆਨ ਸਿੰਘ-ਦਾਨ ਸਿੰਘ, ਜਥੇਦਾਰ ਕਰਤਾਰ ਸਿੰਘ ਬਿਜਲੀਵਾਲਾ, ਸਤਿਜੁਗ ਸੰਪਾਦਕ ਆਤਮਾ ਸਿੰਘ ਸਨਖਤਰਾ, ਸੰਤ ਰਾਜਿੰਦਰ ਸਿੰਘ ਨਿਰਾਲਾ ਅਤੇ ਵੀਡੀਓਗ੍ਰਾਫਰ ਸੰਤ ਗੁਰਮੁਖ ਸਿੰਘ ਲੁਹਾਰਾਂ ਦੀਵਾਨ ਦੀ ਸ਼ੋਭਾ ਵਧਾ ਰਹੇ ਸਨ।

ਸਵੇਰੇ ਸਵੇਰੇ ਨਾਮਧਾਰੀ ਹੰਸੁਲੇ ਗੁਰੂ ਦਰਸ਼ਨ ਤੀਰਥ ਉਤੇ ਹੀਰੇ ਮੋਤੀ ਚੁਣਦੇ ਸ਼ੋਭਾ ਪਾ ਰਹੇ ਸਨ। ਨਾਮਧਾਰੀ ਗ਼ੈਰ ਨਾਮਧਾਰੀ ਭੇਟਾ ਧਰ ਧਰ ਮੱਥਾ ਟੇਕਦੇ ਸਨ।

ਪਤਾ ਲਗਾ ਹੈ ਕਿ ਪਿਛਲੇ ਸਾਲ ਤੋਂ ਅੰਮ੍ਰਿਤਸਰ ਦਾ ਸ਼ਹੀਦੀ ਮੇਲਾ ਜ਼ਿਲ੍ਹਾ ਗੁਰਦਾਸਪੁਰ ਨੂੰ ਦਿੱਤਾ ਗਿਆ ਹੈ। ਨਾਮਧਾਰੀ ਸੰਗਤ ਅੰਮ੍ਰਿਤਸਰ ਨਾਲ ਮਿਲ ਕੇ ਮੇਲੇ ਦਾ ਪ੍ਰਬੰਧ ਕਰੇ। ਸੰਤ ਦੀਵਾਨ ਸਿੰਘ ਬਟਾਲਾ ਨੇ ਮੈਨੂੰ ਦੱਸਿਆ ਕਿ ਅੱਜਕਲ੍ਹ ਸਮੁੱਚੇ ਮੇਲੇ ਦਾ ਖ਼ਰਚ 14-15 ਹਜ਼ਾਰ ਰੁਪਏ ਦੇ ਕਰੀਬ ਹੁੰਦਾ ਹੈ।

6.20 ਤੋਂ ਆਸਾ ਦੀ ਵਾਰ ਦਾ ਭੋਗ ਪੈ ਗਿਆ, ਅਰਦਾਸ ਉਪਰੰਤ ਸੰਤ ਸਨਖਤਰਾ ਨੇ ਹੇਠ ਲਿਖੀਆਂ ਸੂਚਨਾਵਾਂ ਸੰਗਤ ਨੂੰ ਦਿੱਤੀਆਂ :

(1) ਜਿਵੇਂ ਨੈਣਾ ਦੇਵੀ ਦੇ ਟਿੱਲੇ ਤੇ ਸ੍ਰੀ ਦਸਮੇਸ਼ ਜੀ ਨੇ ਯੱਗ ਕੀਤਾ ਸੀ, ਤਿਵੇਂ ਲਾਹੌਰ ਵਿਚ ਇਕ ਤਕੜੇ ਮਸ਼ੀਨੀ ਬੁੱਚੜਖਾਨੇ ਨੂੰ ਰੋਕਣ ਵਾਸਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਚੰਡੀ ਦੀ ਵਾਰ ਦਾ ਸਵਾ ਲੱਖ ਪਾਠ ਨਾਲ ਹਵਨ ਕਰਵਾਇਆ, ਫਲਸਰੂਪ ਬੁੱਚੜਖਾਨੇ ਦੀ ਮਨਸੂਖੀ ਹੋ ਗਈ, ਉਸੇ ਤਰ੍ਹਾਂ ਹੀ ਐਤਕਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰਛਾਇਆ ਹੇਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਤੇ ਸੰਸਾਰ ਵਿਚ ਸ਼ਾਂਤੀ ਲਈ ਸਵਾ ਲੱਖ ਚੰਡੀ ਦੀ ਵਾਰ ਦਾ ਪਾਠ ਵਿਧੀ ਪੂਰਵਕ ਹਵਨ ਹੁੰਦਾ ਹੋਵੇਗਾ। ਇਹ ਮੇਲਾ ਭੈਣੀ ਸਾਹਿਬ ਵਿਖੇ 18.9.82 ਤੋਂ ਸ਼ੁਰੂ ਹੋਇਆ ਅਤੇ ਇਸ ਦੀ ਸਮਾਪਤੀ 13.10.82 ਨੂੰ ਹੋ ਜਾਏਗੀ।

ਨਾਮਧਾਰੀ ਜਥੇਦਾਰਾਂ, ਸੂਬਿਆਂ ਅਤੇ ਪੜ੍ਹੇ ਲਿਖਿਆਂ ਨੇ ਇਸ ਯੱਗ ਵਿਚ ਸਹਿਯੋਗ ਦੇਣਾ ਹੈ। ਅੰਮ੍ਰਿਤਸਰ ਜ਼ਿਲ੍ਹੇ ਵਿਚੋਂ ਜਿਨ੍ਹਾਂ ਇਸ ਯੱਗ ਵਿਚ ਭਾਗ ਲੈਣਾ ਹੋਵੇ ਉਹ ਸੰਤ ਦਿਆਲ ਸਿੰਘ ਅਤੇ ਅੰਮ੍ਰਿਤਸਰ ਧਰਮਸ਼ਾਲਾ ਦੇ ਮਹੰਤ ਸੰਤ ਸੰਤੋਖ ਸਿੰਘ ਨੂੰ ਨਾਮ ਲਿਖਵਾਣ। ਸਿੰਘਾਂ ਦਾ 17.9.82 ਨੂੰ ਸ੍ਰੀ ਭੈਣੀ ਸਾਹਿਬ ਪਹੁੰਚਣਾ ਜ਼ਰੂਰੀ ਹੈ।

(2) ਸਰਕਾਰ ਵਲੋਂ ਸ਼ਹੀਦਾਂ ਦੀ ਯਾਦਗਾਰ ਨੂੰ ਸਮਰਪਿਤ ਜਗਹ ਦੇ ਦਿੱਤੀ ਗਈ ਹੈ, ਇਸ ਦੀ ਚਾਰਦੀਵਾਰੀ ਵਲਣ ਲਈ ਇਕ ਲੱਖ ਇੱਟਾਂ ਦੀ ਲੋੜ ਹੈ, ਜਿੰਨੀਆਂ ਕੋਈ ਦੇ ਸਕਦਾ ਹੈ ਸ਼ਾਮ ਤਕ ਨਾਂ ਲਿਖਵਾ ਦੇਵੇ।

(3) ਇਸ ਅਨੁਸਾਰ ਅੱਜ ਸ਼ਹੀਦੀ ਮੇਲੇ ਦਾ ਪ੍ਰੋਗਰਾਮ ਚਲੇਗਾ।

7 ਤੋਂ 8.30 ਤਕ ਜਥੇਦਾਰ ਨਿਰਮਲ ਸਿੰਘ ਅਤੇ ਦਲੀਪ ਸਿੰਘ ਬੇਂਜੋ ਮਾਸਟਰ

8.30 ਤੋਂ 10 ਵਜੇ ਤਕ ਜਥੇਦਾਰ ਨਿਰੰਜਨ ਸਿੰਘ ਕੱਕੜ, ਸੰਤ ਨਗਰ ਦਾ ਦੀਵਾਨ

10 ਤੋਂ 11,30 ਤਕ ਕਵੀਸ਼ਰੀ ਜਥਾ ਸੰਤ ਜੀਉਣ ਸਿੰਘ

11.30 ਤੋਂ 1 ਵਜੇ ਤਕ ਪੰਡਿਤ ਗੋਪਾਲ ਸਿੰਘ ਜੀ

1 ਤੋਂ 2 ਤਕ ਨਾਮ ਸਿਮਰਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ

2 ਤੋਂ 2.30 ਤਕ ਕੀਰਤਨ ਸੰਤ ਦਰਸ਼ਨ ਸਿੰਘ-ਖ਼ਜ਼ਾਨ ਸਿੰਘ

2.30 ਤੋਂ 3 ਤਕ ਸ਼ਰਧਾਂਜਲੀਆਂ

ਉਪਰੰਤ ਪਾਠਾਂ ਦੇ ਭੋਗ, ਫਿਰ ਸਮਾਪਤੀ ਦੀ ਅਰਦਾਸ।

ਏਸੇ ਵੇਲੇ ਹੀ ਸੰਤ ਸਨਖਤਰਾ ਨੇ ਇਕ ਖ਼ੁਸ਼ੀ ਦੀ ਖ਼ਬਰ ਸੁਣਾਈ ਕਿ ਸ਼ਹੀਦੀ ਸਥਾਨ ਦੀ ਚਾਰਦੀਵਾਰੀ ਦਾ ਖ਼ਰਚਾ, ਨਾਮਧਾਰੀ ਪੰਥ ਦੇ ਜਾਣੇ ਮਾਣੇ ਉਦਾਰ ਅਤੇ ਸਤਿਗੁਰੂ ਜੀ ਦੇ ਪਿਆਰੇ ਸਿੱਖ ਸੇਠ ਤਰਲੋਕ ਸਿੰਘ ਕਰਨਗੇ। - ਜੈਕਾਰਾ!

ਇਸ ਮੌਕੇ ਸ਼ਹੀਦੀ ਸਥਾਨ ਤੇ ਲੰਗਰ ਵੀ ਤਿਆਰ ਸੀ। ਉਸ ਲਈ ਪਹਿਲਾਂ ਵੀ ਬੇਨਤੀ ਕੀਤੀ ਗਈ। ਇਸ ਵੇਲੇ ਤਕ ਵਿਅਕਤੀ 1000 ਹੋ ਗਿਆ ਸੀ। ਸਤਿਗੁਰੂ ਜੀ ਨੇ ਲੰਗਰ ਵਿਚ ਚਰਨ ਪਾਏ।

## ਸੰਤ ਕਲਿਆਣ ਸਿੰਘ ਦਾ ਮਕਾਨ

ਕਾਰਾਂ ਦਾ ਕਾਫ਼ਲਾ ਸੰਤ ਸੂਰਤ ਸਿੰਘ ਦੇ ਘਰ ਜਾਣ ਤੋਂ ਪਹਿਲਾਂ, ਬਟਾਲਾ ਰੋਡ ਤੇ ਹੀ ਬਣੇ 400 ਗਜ਼ ਵਿਚ ਸੰਤ ਕਲਿਆਣ ਸਿੰਘ ਦੇ ਮਕਾਨ ਵਲ ਨੂੰ ਚੱਲ ਪਿਆ, ਜਿਥੇ ਸਤਿਗੁਰੂ ਜੀ ਨੇ ਮਕਾਨ ਮਾਲਿਕ ਦੇ ਉੱਦਮ ਨੂੰ ਸਲਾਹਿਆ। ਸ. ਕਲਿਆਣ ਸਿੰਘ ਨੇ ਸੁਲਤਾਨ ਵਿੰਡ ਗੇਟ ਵਲ ਦੇ ਮਕਾਨ ਨੂੰ ਵੇਚ ਦਿੱਤਾ ਹੈ। ਸਿੱਖਾਂ ਨੂੰ ਨਵੇਂ ਘਰਾਂ ਵਿਚ ਚਰਨ ਪਵਾਣ ਦੀ ਕਿੰਨੀ ਖ਼ੁਸ਼ੀ ਹੁੰਦੀ ਹੈ।

## ਸੂਰਤ ਸਿੰਘ ਦੇ ਘਰ

ਸ੍ਰੀ ਸਤਿਗੁਰੂ ਜੀ ਨੇ ਸ. ਸੂਰਤ ਸਿੰਘ ਦੇ ਘਰ ਜਾ ਕੇ ਕੁਛ ਸਮਾਂ ਆਰਾਮ ਕੀਤਾ। ਜਦੋਂ ਆਪ ਜੀ ਬਿਸਤਰ ਛੱਡ ਕੇ ਬਾਹਰ ਆਏ ਤਾਂ ਇਕ 84 ਸਾਲਾ ਸਿੱਖ, ਜਿਸ ਨੇ 18-19 ਸਾਲ ਗੁਰੂ ਘਰ ਵਿਚ ਵੀ ਸੇਵਾ ਕੀਤੀ ਹੈ, ਸੰਤ ਮੇਲਾ ਸਿੰਘ ਸਪੁੱਤਰ ਸੰਤ ਬੁੱਢਾ ਸਿੰਘ ਚੀਮਾ ਨੇ ਭੇਟਾ ਗੁਰੂ ਚਰਨਾਂ ਵਿਚ ਰਖ ਮੱਥਾ ਟੇਕਿਆ। ਸਤਿਗੁਰੂ ਜੀ ਨੇ ਹਾਲ ਚਾਲ ਪੁੱਛਿਆ ਤਾਂ ਸਿੰਘ ਬਾਗ਼ ਬਾਗ਼ ਹੋ ਗਿਆ। ਸਿੰਘ ਦੀ ਸਰਵਣ-ਸ਼ਕਤੀ ਤੇ ਨੇਤਰ ਸ਼ਕਤੀ ਅਜੇ ਵੀ ਬਰਕਰਾਰ ਹੈ। ਸਰੀਰ ਭਾਰਾ ਹੋਣ ਕਾਰਨ ਸੋਟੀ ਦਾ ਸਹਾਰਾ ਲਾਜ਼ਮੀ ਹੈ।

ਸੇਠ ਤਰਲੋਕ ਸਿੰਘ ਹੋਰਾਂ ਗਰੈਂਡ ਹੋਟਲ ਵਿਚ ਦੋ ਕਮਰੇ ਏ. ਸੀ. ਵਾਲੇ ਕਰਾਏ ਤੇ ਲੈ ਲਏ ਤਾਕਿ ਸ੍ਰੀ ਸਤਿਗੁਰੂ ਜੀ ਤੇ ਸੇਠ ਜੀ ਪ੍ਰਸ਼ਾਦ ਛਕਣ ਉਪਰੰਤ ਉਥੇ ਜਾ ਕੇ ਆਰਾਮ ਫ਼ਰਮਾ ਸਕਣ।

ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਅੰਮ੍ਰਿਤਸਰ ਦਾ ਇਕ ਨਾਮੀ ਕਵੀ ਸ. ਪਿਆਰਾ ਸਿੰਘ ਰੋਸ਼ਨ, ਪੱਟੀ ਸਟੇਸ਼ਨ ਦਾ ਇਕ ਸਿਪਾਹੀ ਸ਼੍ਰੀ ਸਖੀ ਚੰਦ ਅਤੇ ਸ਼੍ਰੀ ਜੀਵਨ ਪ੍ਰਕਾਸ਼ 'ਜੀਵਨ' ਹਾਜ਼ਰ ਹੋਏ। 'ਜੀਵਨ' ਨੇ ਕੁਛ ਬਾਲ ਸਾਹਿਤ

ਪੇਸ਼ ਕੀਤਾ ।

ਸਤਿਗੁਰੂ ਜੀ 11.15 ਵਜੇ ਹੋਟਲ ਵਿਚ ਪਹੁੰਚ ਗਏ ।

## ਬੇਂਗਲੋਰ ਦਾ ਕੇਸ

ਇਕ ਹੋਰ ਕੇਸ ਵਿਚ ਫਤਹਿ ਦੀ ਖ਼ੁਸ਼ੀ ਸਤਿਗੁਰੂ ਜੀ ਨੂੰ ਵਿਸ਼ੇਸ਼ ਕਰਕੇ ਹੋਈ । ਉਸ ਬਾਰੇ ਵੀ ਸੰਤ ਤਰਸੇਮ ਸਿੰਘ ਹੋਰਾਂ ਨੇ ਸ. ਗੁਰਦੇਵ ਸਿੰਘ ਤੋਂ ਸਾਰੀ ਕਹਾਣੀ ਸੁਣਨ ਲਈ ਕਿਹਾ :

"ਬੇਂਗਲੋਰ ਨਾਮਧਾਰੀ ਫ਼ਾਰਮ (ਬਿੜਦੀ ਨਾਮਧਾਰੀ ਫ਼ਾਰਮ ਉਰਗਾ ਹਲੀ) ਨੂੰ ਜਿਸ ਟੈਂਕ ਵਿਚੋਂ ਪਾਣੀ ਮਿਲਦਾ ਹੈ, ਉਹ 24-25 ਏਕੜ ਵਿਚ ਫੈਲਿਆ ਹੋਇਆ ਹੈ । ਯਾਦ ਰਹੇ ਕਰਨਾਟਕ ਸਟੇਟ ਵਿਚ ਖੇਤਾਂ ਨੂੰ ਪਾਣੀ ਦੇਣ ਦਾ ਇਹੋ ਤਰੀਕਾ ਹੈ । ਇਹਨਾਂ ਵਿਚ ਇਕ ਪਾਸਿਓਂ ਉੱਚੇ, ਦੂਜੇ ਪਾਸਿਓਂ ਨੀਵੇਂ ਖੇਤਾ ਵਿਚ ਬੰਨ੍ਹ ਮਾਰ ਕੇ ਬਰਸਾਤ ਦਾ ਪਾਣੀ ਇਕੱਤਰ ਕੀਤਾ ਜਾਂਦਾ ਹੈ । ਜਿਥੋਂ ਦਹਾਨਿਆਂ ਰਾਹੀਂ ਪਾਣੀ ਲੋੜ ਅਨੁਸਾਰ ਆਬਪਾਸ਼ੀ ਕੀਤੀ ਜਾਂਦੀ ਹੈ । ਸਾਰੇ ਕਰਨਾਟਕ ਵਿਚ ਸਿੰਜਾਈ ਦਾ ਇਹੋ ਤਰੀਕਾ ਹੈ ।

"ਨਾਮਧਾਰੀ ਫ਼ਾਰਮ ਦੇ ਇਸ ਟੈਂਕ ਵਿਚ ਮੱਛੀ ਬੜੀ ਪੈਦਾ ਹੁੰਦੀ ਹੈ । ਜਿਸ ਦਾ ਠੇਕਾ ਹਰ ਸਾਲ ਨੀਲਾਮ ਹੁੰਦਾ ਹੈ । ਇਸ ਸਾਲ ਮੱਛੀਆਂ ਨੂੰ ਮਛਿਆਰਿਆਂ ਦੇ ਪੱਲੇ ਪੈਣੋਂ ਬਚਾਣ ਅਤੇ ਤਰਸ ਦੀ ਭਾਵਨਾ ਨਾਲ ਨਾਮਧਾਰੀ ਫ਼ਾਰਮ ਨੇ ਬੋਲੀ ਦੇ ਕੇ ਮੱਛੀ ਫੜਨ ਦਾ ਠੇਕਾ ਆਪ ਲੈ ਲਿਆ । ਜਿਸ ਦੀ ਰਕਮ ਸਰਕਾਰੀ ਖਜ਼ਾਨੇ ਵਿਚ ਤਾਰ ਦਿੱਤੀ ।

"ਇਸ ਇਲਾਕੇ ਦਾ ਪਟਵਾਰੀ ਬੜਾ ਚਾਲਾਕ ਸੀ । ਅੱਗੇ ਉਹ ਪਿੰਡ ਵਾਲਿਆਂ ਜਾਂ ਠੇਕੇ ਵਾਲਿਆਂ ਤੋਂ ਕਿਸੇ ਨ ਕਿਸੇ ਬਹਾਨੇ ਰੋਜ਼ ਮੱਛੀਆਂ ਲੈ ਜਾਂਦਾ ਸੀ । ਹੁਣ ਮੱਛੀ ਕਿਥੋਂ ਮਿਲੇ ? ਉਸ ਨੇ ਨੇੜੇ ਦੇ ਪਿੰਡ ਦੇ ਲੋਕਾਂ ਨੂੰ ਉਕਸਾ ਕੇ, ਇਕ ਦਿਨ ਜ਼ਬਰਦਸਤੀ ਮੱਛੀਆਂ ਫੜਨ ਲਾ ਦਿੱਤਾ । ਜੇ ਨਾਮਧਾਰੀ ਸਿੰਘਾਂ ਉਨ੍ਹਾਂ ਨੂੰ ਰੋਕਿਆ ਤਾਂ ਬੁਰਾ ਭਲਾ ਬੋਲ ਕੇ ਚਲੇ ਗਏ । ਪਰ ਕਹਿ ਗਏ ਕਿ ਉਹ ਮੱਛੀਆਂ ਕਿਥੋਂ ਲੈਣ ? ਏਥੋਂ ਹੀ ਆ ਕੇ ਲੈਣਗੇ ।

"ਅਗਲੇਰੇ ਦਿਨ 200 ਦੇ ਕਰੀਬ ਕਰਨਾਟਕੀ ਸੋਟੀਆਂ ਭਾਲੇ ਲੈ ਕੇ ਆ ਗਏ । ਜਲ ਕੁੰਡ ਘੇਰ ਲਿਆ । ਮੱਛੀਆਂ ਫੜਨ ਲਗੇ । ਫਾਰਮ ਦੇ ਸਿੰਘ ਵੀ 'ਕੱਠੇ ਹੋ ਕੇ ਗਏ ਪਰ ਤਕੜੇ ਹਜੂਮ ਅੱਗੇ ਨਾ ਪੇਸ਼ ਜਾਂਦਿਆਂ ਵੀ ਇਹਨਾਂ ਹੰਗਾਮਾ ਖੜਾ ਕਰ ਦਿੱਤਾ । ਫਿਰ ਅਚਾਨਕ ਮਾਹੌਲ ਵੀ ਬਦਲਿਆ । ਲੋਕ ਚਲੇ ਤਾਂ ਗਏ ਪਰ ਵੰਗਾਰ ਕੇ । ਚਹੁੰ ਦਿਨਾਂ ਪਿਛੋਂ 32 ਪਿੰਡਾਂ ਦੇ ਲੋਕ ਟੈਂਕ ਤੋਂ ਆ ਮੱਛੀਆਂ ਫੜਨ ਲਗੇ : ਸਾਡੀ ਖ਼ੁਰਾਕ ਰੁਸੀਂ ਅਕਾਰਥ ਹੀ ਨੱਪੀ ਖਲੋਤੇ ਹੋ ।

"ਠਾਕੁਰ ਉਦੇ ਸਿੰਘ ਜੀ ਨੇ ਦਿੱਲੀ ਫੋਨ ਕੀਤਾ । ਓਥੋਂ ਭੈਣੀ ਸਾਹਿਬ ਆਇਆ । ਸਤਿਗੁਰੂ ਜੀ ਨੇ ਸ. ਗੁਰਦੇਵ ਸਿੰਘ ਮਦਾਰ, ਸੰਤ ਕਰਨੈਲ ਸਿੰਘ ਅੰਮ੍ਰਿਤਸਰ ਕਲਾਂ, ਹਰਪਾਲ ਸਿੰਘ ਸਾਬਕਾ ਫ਼ਾਰਮ ਮੈਨੇਜਰ ਅੰਤੇ ਸ. ਹਰਵਿੰਦਰ ਸਿੰਘ ਹੰਸਪਾਲ

ਐਮ. ਪੀ. ਨੂੰ ਬੈਂਗਲੋਰ ਜਾਣ ਦਾ ਹੁਕਮ ਕੀਤਾ। 6.9.82 ਨੂੰ ਇਹ ਹਵਾਈ ਟਿਕਟਾਂ ਲੈ ਕੇ ਬੈਂਗਲੋਰ ਨੂੰ ਉੱਡ ਗਏ। ਬੈਂਗਲੋਰ ਉਤਰ ਕੇ ਹਰਪਾਲ ਸਿੰਘ ਅਤੇ ਸ. ਹੰਸਪਾਲ ਤਾਂ ਸਰਕਾਰੀ ਜਤਨਾਂ ਨੂੰ ਸੁਚੇਤ ਕਰਨ ਲਗੇ। ਗੁਰਦੇਵ ਸਿੰਘ-ਕਰਨੈਲ ਸਿੰਘ ਫ਼ਾਰਮ ਦੇ ਨਾਮਧਾਰੀਆਂ ਨੂੰ ਲਾਮਬੰਦ ਕਰਨ ਲਗੇ। 7.9.82 ਨੂੰ ਢਾਈ ਸੌ ਦੇ ਕਰੀਬ ਨੇੜੇ ਤੇੜੇ ਦੇ ਪਿੰਡਾਂ ਦੇ ਲੋਕ ਮੱਛੀਆਂ ਦੇ ਸ਼ਿਕਾਰ ਲਈ ਚਲ ਆਏ। ਹੁਣ ਗੁਰਦੇਵ ਸਿੰਘ-ਕਰਨੈਲ ਸਿੰਘ ਤੇ ਫ਼ਾਰਮ ਵਾਲੇ ਸਿੰਘਾਂ ਇਹਨਾਂ ਨੂੰ ਵੰਗਾਰਿਆ, ਪਰ ਉਹ ਵੀ ਸੋਟਿਆਂ, ਭਾਲਿਆਂ ਅਤੇ ਪੱਥਰਾਂ ਨਾਲ ਸਨੱਧਬੱਧ ਸਨ।

"ਉਹ ਮੱਛੀਆਂ ਫੜਨ ਲਗੇ। ਗੁਰਦੇਵ ਸਿੰਘ-ਕਰਨੈਲ ਸਿੰਘ ਹੁਰੀਂ ਅਸਮਾਨ ਵਲ ਫਾਇਰ ਕਰਨ ਲਗੇ। ਅੰਤ ਇੱਟਾਂ ਵੱਟੇ ਵੱਜਣ ਲਗੇ ਤੇ ਸੋਟੇ ਭਾਲੇ ਖੜਕਣ ਲਗੇ। ਅੰਤ ਵਾਹ ਨ ਜਾਂਦੀ ਵੇਖ ਨਾਮਧਾਰੀਆਂ ਨੇ ਹਜੂਮ ਦੇ ਪੈਰਾਂ ਵਿਚ ਗੋਲੀਆਂ ਚਲਾਣੀਆਂ ਸ਼ੁਰੂ ਕੀਤੀਆਂ। ਜਦੋਂ ਕੁਝ ਬੰਦਿਆਂ ਨੂੰ ਲੱਤਾਂ ਪੈਰਾਂ ਵਿਚ ਗੋਲੀਆਂ ਵੱਜੀਆਂ ਤਾਂ ਲੋਕ ਘਰਾਂ ਨੂੰ ਦੌੜਣ ਲਗੇ ਅਤੇ ਤਾਰਾਂ ਖੜਕਣ ਲਗੀਆਂ। ਐਸ. ਐਸ. ਪੀ. ਅਤੇ ਪੁਲਿਸ ਟੁਕੜੀਆਂ ਅਤੇ ਸੰਬੰਧਤ ਅਧਿਕਾਰੀ ਆ ਗਏ। ਕੁਛ ਨਾਮਧਾਰੀ ਵੀ ਫੜ ਲਏ ਗਏ ਜਿਵੇਂ ਸੰਤ ਬਲਵੰਤ ਸਿੰਘ। ਸਰਕਾਰੀ ਪੱਧਰ ਤੇ ਵੀ ਦੌੜ ਧੁਪ ਹੋਈ।

"ਸ. ਹੰਸਪਾਲ ਐਮ. ਪੀ. ਦੀਆਂ ਤੇ ਸ. ਹਰਪਾਲ ਸਿੰਘ ਦੀਆਂ ਕੋਸ਼ਿਸ਼ਾਂ ਸਫ਼ਲ ਹੋਈਆਂ। ਸਾਡੇ ਬੰਦੇ ਰਿਹਾਅ ਹੋ ਗਏ। ਇਹਨਾਂ ਪਿੰਡਾਂ ਵਾਲਿਆਂ ਨੂੰ ਵੀ ਪਤਾ ਲਗਾ ਕਿ ਇਹਨਾਂ ਵਲ ਕਾਨੂੰਨ ਵੀ ਹੈ ਤੇ ਸਰਕਾਰ ਵੀ।

"ਇਕ ਗੱਲ ਰਹਿ ਗਈ। ਪਟਵਾਰੀ ਨੂੰ ਬਾਕਾਇਦਗੀ ਨਾਲ ਮਾਲਗੁਜ਼ਾਰੀ ਦਿੱਤੀ ਜਾਂਦੀ ਉਹ ਛਕ ਆਪ ਜਾਂਦਾ, ਕਾਗ਼ਜ਼ਾਂ ਦੀ ਡੰਗ ਟਪਾਈ ਕਰ ਜਾਂਦਾ। ਜਦੋਂ ਕਿਤੇ ਵੱਡੇ ਅਧਿਕਾਰੀਆਂ ਨਾਮਧਾਰੀ ਫ਼ਾਰਮ ਵਾਲਿਆਂ ਨੂੰ ਮਾਲਗੁਜ਼ਾਰੀ ਨ ਦੇਣ ਦਾ ਕਾਰਨ ਪੁੱਛਿਆ ਤਾਂ ਇਹਨਾਂ ਨੂੰ ਪਟਵਾਰੀ ਦੀ ਕਰਤੂਤ ਦਾ ਪਤਾ ਲਗਾ, ਇਹ ਤਾਂ ਸਾਨੂੰ ਬੇਦਖ਼ਲ ਕਰਨ ਦਾ ਇਕਰਾਰ ਕੀਤੀ ਬੈਠਾ ਸੀ। ਇਸ ਤੇ ਨਾਮਧਾਰੀ ਫ਼ਾਰਮ ਨੇ ਇਸ ਪਟਵਾਰੀ ਤੇ ਕੇਸ ਕਰ ਦਿੱਤਾ। ਇਸੇ ਕਾਰਨੋਂ ਪਟਵਾਰੀ ਨੇ ਲੋਕਾਂ ਵਿਚ ਕਰਨਾਟਕੀ-ਪੰਜਾਬੀ ਦਾ ਸੁਆਲ ਖੜਾ ਕਰ ਦਿੱਤਾ।

ਸਤਿਗੁਰੂ ਜੀ ਨੂੰ ਸਾਰੇ ਇਸ ਮਾਮਲੇ ਤੇ ਜਿੰਨੀ ਨਜਿੱਠੇ ਜਾਣ ਤੇ ਖ਼ੁਸ਼ੀ ਹੋਈ, ਇਕ ਹੋਰ ਵੀ ਅਨੰਦ ਦਾ ਕਾਰਨ ਸੀ ਕਿ ਉਨ੍ਹਾਂ ਦਾ ਛੋਟਾ ਭਾਈ ਉਨ੍ਹਾਂ ਤੇ ਕਿਸੇ ਕਾਰਨੋਂ ਅੰਦਰੋਂ ਬਾਹਰੋਂ ਪ੍ਰਸੰਨ ਸੀ।

## ਸ਼ਰਧਾਂਜਲੀ ਸਮਾਗਮ ਵਿਚ

ਮੈਂ ਮੁੜ ਕੇ 1.45 ਵਜੇ ਪੰਡਾਲ ਵਿਚ ਪੁੱਜਾ। ਜਾਂਦਿਆਂ ਨੂੰ ਇਕੱਠ 4000 ਦੀਆਂ ਹੱਦਾਂ ਵੀ ਲੰਘ ਗਿਆ ਸੀ। ਮੱਥਾ ਟੇਕਣ ਵਾਲੇ ਅਤੇ ਸ਼ਰਧਾ ਸਤਿਕਾਰ ਨਾਲ ਭੇਟ ਧਰਨ ਵਾਲੇ ਆ ਜਾ ਰਹੇ ਸਨ। ਬੈਠੀ ਹੋਈ ਸਾਧ ਸੰਗਤ ਭਜਨ ਮਗਨ ਸੀ। ਬੜੇ ਚਿਰ ਪਿਛੋਂ ਸੰਗਤ ਨੂੰ ਆਪਣੇ ਪਿਆਰੇ ਸਤਿਗੁਰੂ ਜੀ ਦੇ ਦਰਸ਼ਨ

ਨਸੀਬ ਹੋਏ ਸਨ ।

ਵੱਖ ਵੱਖ ਕੀਰਤਨੀ ਜਥਿਆਂ ਵਲੋਂ ਸਾਰਾ ਦਿਨ ਹੀ ਸ਼ਹੀਦ ਮਹਿਮਾ ਦਾ ਪਰਵਾਹ ਜਾਰੀ ਰਿਹਾ । ਹੁਣ ਇਕ ਘੰਟਾ ਨਾਮ ਸਿਮਰਨ ਪਿਛੋਂ ਸੰਤ ਦਰਸ਼ਨ ਸਿੰਘ-ਖਜ਼ਾਨ ਸਿੰਘ, ਬਲਜੀਤ ਸਿੰਘ-ਸ਼ੇਰ ਸਿੰਘ ਹੁਰਾਂ ਵਲੋਂ ਰਾਗੀਆਂ ਵਾਲਾ ਕੀਰਤਨ ਜਾਰੀ ਹੋ ਗਿਆ । ਇਸ ਸਮੇਂ ਤਮਾਮ ਰਸਤੇ ਭੀੜਾਂ ਭਰੇ ਸਨ । ਲੋਕ ਚਾਅ ਭਰੇ ਹਿਰਦੇ ਨਾਲ ਆ-ਆ ਮੱਥਾ ਟੇਕ ਕੇ ਬੈਠਦੇ ਜਾਂਦੇ । ਕੋਈ ਕੋਈ ਦਿਲ ਦਾ ਦੁੱਖ ਦੱਸਦਾ, ਸਤਿਗੁਰੂ ਭਜਨ ਭਗਉਤੀਆਂ ਦੀ ਮਾਲਾ ਫੇਰਨੀ ਦਸ ਕੇ ਗੁਰੂ ਘਰੋਂ ਸੁਖ ਮੰਗਣ ਦੀ ਬਿਨੈ ਕਰਨ ਹਿਤ ਕਹਿੰਦੇ । ਮੈਨੂੰ ਉਹ ਤੁਕ ਸੱਚੀ ਹੁੰਦੀ ਲਗਦੀ : ਗੁਰਮੂਰਤਿ ਦੇਖ ਸਰਬ ਸੁਖ ਪਾਇਅਉ ।

ਸ਼ਰਧਾਂਜਲੀਆਂ ਵਲੋਂ ਕਵੀ ਲੋਕਾਂ ਹੀ ਵੇਲਾ ਸਾਰ ਲਿਆ । ਸ. ਪਿਆਰਾ ਸਿੰਘ ਰੋਸ਼ਨ, ਸਵਾਮੀ ਗੋਪਾਲ ਦਾਸ ਜੀ ਗੁਰਦਾਸਪੁਰੀ, ਸ. ਅਵਤਾਰ ਸਿੰਘ ਹਰਿਗੋਬਿੰਦਪੁਰੀ ਅਤੇ ਸ਼੍ਰੀ ਜੁਗਿੰਦਰ ਸਿੰਘ 'ਕੰਗ' ਨੇ 'ਨਾਮਧਾਰੀਏ' 'ਨਾਮਧਾਰੀਆਂ' ਤੁਕਾਂਤ ਨਾਲ ਕਵਿਤਾਵਾਂ ਪੜ੍ਹਦਿਆਂ ਗੁਰੂ ਘਰ ਦਾ ਜਸ ਗਾਇਨ ਕੀਤਾ । ਇਕ ਛੋਟੇ ਕਾਕੇ ਨੇ ਵੀ ਚੀਕਵੀਂ ਆਵਾਜ਼ ਵਿਚ ਸ਼ਹੀਦਾਂ ਦੇ ਗੁਣਗਾਨ ਕੀਤੇ ।

ਅਤੇ ਫਿਰ ਸ੍ਰੀ ਆਦਿ ਗ੍ਰੰਥ ਦੀ ਬੀੜ ਅਤੇ ਕੜਾਹ ਪ੍ਰਸ਼ਾਦ ਲੈ ਆਂਦਾ ਗਿਆ ਅਤੇ ਭੋਗ ਪੈਣੇ ਸ਼ੁਰੂ ਹੋ ਗਏ । ਇਸ ਦੌਰਾਨ ਵੀ ਮੱਥਾ ਟੇਕਣ ਵਾਲਿਆਂ ਦਾ ਤਾਂਤਾ ਜਾਰੀ ਸੀ । ਜਗਦੇਵ ਕਲਾਂ ਦੇ ਸ. ਸ਼ਾਹਬਾਜ਼ ਸਿੰਘ-ਉਨ੍ਹਾਂ ਦੀ ਪਤਨੀ ਬੱਚੇ ਮੱਥਾ ਟੇਕਣ ਆਏ ਤਾਂ ਸਤਿਗੁਰੂ ਜੀ ਨੇ ਮੈਨੂੰ ਆਵਾਜ਼ ਦੇ ਕੇ ਚੇਤਾਇਆ ਕਿ ਤੇਰੇ ਮਿੱਤਰ ਮੱਥਾ ਟੇਕ ਰਹੇ ਹਨ । ਦੋ ਕੁ ਮਿੰਟ ਪਿਛੋਂ ਸਤਿਗੁਰੂ ਜੀ ਨੇ 'ਕਵੀ' ਕਹਿ ਕੇ ਚੇਤੇ ਕੀਤਾ, ਸਾਹਵੇਂ ਡਿੱਠਾ ਤਾਂ ਕਾਮਰੇਡ ਸੋਹਣ ਸਿੰਘ ਜੋਸ਼ ਦੇ ਕੁੜਮ ਸ. ਪਾਲ ਸਿੰਘ, ਸ. ਸਵਰਨ ਸਿੰਘ ਜੇਠੂ ਨੰਗਲ ਵਾਲੇ ਤੇ ਸ. ਨਰਿੰਦਰ ਸਿੰਘ ਮੱਥਾ ਟੇਕ ਰਹੇ ਸਨ । ਸਤਿਗੁਰਾਂ ਸਾਡੇ ਗੂਹੜੇ ਸੰਬੰਧਾਂ ਨੂੰ ਮਨ ਵਿਚ ਲਿਆ, ਦਰਸ਼ਨ ਦੇ ਕੇ ਹੀ ਸਭ ਨੂੰ ਨਿਹਾਲ ਕਰ ਦਿੱਤਾ ।

3.20 ਹੋਏ ਤਾਂ ਮੇਲੇ ਦੇ ਪ੍ਰਬੰਧਕਾਂ 'ਚੋਂ ਮੁਖੀ, ਸਤਿਗੁਰੂ ਜੀ ਵਾਸਤੇ ਭੇਟਾ ਹਿਤ, ਬਰਤਨ, ਬਾਦਾਮ, ਮਿਸ਼ਰੀ, ਇਲਾਇਚੀ ਅਤੇ ਮਾਇਆ ਆਦਿ ਲੈ ਕੇ ਹਾਜ਼ਰ ਹੋਏ । ਇਹ ਸਨ : ਸ. ਦੀਵਾਨ ਸਿੰਘ ਬਟਾਲਾ ਪ੍ਰਧਾਨ ਮੇਲਾ ਕਮੇਟੀ, ਜਥੇਦਾਰ ਅਜੀਤ ਸਿੰਘ ਬਟਾਲਾ, ਸੰਤ ਲਖਮੀਰ ਸਿੰਘ ਕਿਲਾ ਦੇਸਾ ਸਿੰਘ, ਸੰਤ ਬੁੱਧ ਸਿੰਘ ਸਮਰਾ, ਸੰਤ ਫਕੀਰ ਸਿੰਘ ਉਮਰਪੁਰ ਬਟਾਲਾ, ਸੰਤ ਮਹਿੰਦਰ ਸਿੰਘ, ਮਾਸਟਰ ਮੱਖਣ ਸਿੰਘ ਬਰ੍ਹੀਲਾ । ਸਤਿਗੁਰੂ ਜੀ ਨੇ ਸਿੰਘਾਂ ਨੂੰ ਖ਼ੁਸ਼ੀਆਂ ਬਖ਼ਸ਼ੀਆਂ ।

ਸ. ਹਰਦਿਆਲ ਸਿੰਘ ਐਸ. ਡੀ. ਓ. ਨੂੰ ਸਤਿਗੁਰਾਂ ਮੰਚ ਉਤੇ ਆਪਣੇ ਪਿਛਲੇ ਪਾਸੇ ਬੁਲਾ ਕੇ ਪੁੱਛਿਆ ਕਿ ਸ. ਸੂਰਤ ਸਿੰਘ ਦੇ ਮਕਾਨ ਅਤੇ ਕਾਰਖਾਨੇ ਆਦਿ ਦੀ ਕੀ ਕੀਮਤ ਲਾਈ ਜਾ ਸਕਦੀ ਹੈ, ਮੌਜੂਦਾ ਰੇਟਾਂ ਅਨੁਸਾਰ ਪਤਾ ਕਰਕੇ ਦੱਸੋ ।

3.25 ਹੋਏ ਤਾਂ ਸੰਤ ਮਹਿੰਦਰ ਸਿੰਘ ਪੂਰਬਾ-ਰਾਹੀਂ ਸ਼ਹੀਦੀ ਮੇਲੇ ਦੀ ਅਰਦਾਸ

ਹੋਈ। ਪਾਠ ਹੇਠ ਲਿਖੇ ਅਨੁਸਾਰ ਗਿਣੇ ਗਏ :

5 ਪਾਠਾਂ ਦੇ ਭੋਗ ਸ਼ਹੀਦ ਸਿੰਘਾਂ ਨਮਿਤ

2 ਪਾਠਾਂ ਦੇ ਭੋਗ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ

1 ਪਾਠ ਦਾ ਭੋਗ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਉਣ ਦੀ ਖੁਸ਼ੀ ਵਿਚ

1 ਪਾਠ ਦਾ ਭੋਗ ਸੰਤ ਸੁਰਜਨ ਸਿੰਘ ਜੀ ਪਾਹਵਾ ਨਮਿਤ।

ਤੁਕ ਲਈ ਜਾਣ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਆਸ਼ੀਰ ਵਚਨ ਕਹੇ, ਉਨ੍ਹਾਂ ਦਾ ਸੰਖੇਪ : ਸਾਧ ਸੰਗਤ ਨੇ ਅੰਮ੍ਰਿਤ ਵੇਲੇ ਤੋਂ ਹੁਣ ਤਕ ਕੀਰਤਨ, ਨਾਮ ਅਤੇ ਵਿਦਵਾਨਾਂ ਦੇ ਵਿਚਾਰਾਂ ਦਾ ਰਸਾ ਸਵਾਦਨ ਕੀਤਾ ਹੈ। ਸ਼ਹੀਦਾਂ ਨੂੰ ਤਿਆਰ ਕਰਨ ਵਾਲੇ ਪ੍ਰੇਰਨਾ ਸਰੋਤ ਸਤਿਗੁਰੂ ਰਾਮ ਸਿੰਘ ਜੀ ਹਨ, ਜਿਨ੍ਹਾਂ ਨੇ ਇਹ ਸਮਾਂ ਲਿਆਂਦਾ ਜਿਸ ਉਤੇ ਸਾਰੇ ਭਾਰਤਵਾਸੀਆਂ ਨੂੰ ਮਾਣ ਹੈ।

ਮਾਤਾ ਪਿਤਾ ਨੂੰ ਤਿਆਗ ਕੇ ਸੇਵਾ ਕਰਨੀ, ਭਾਈ ਗੁਰਦਾਸ ਜੀ ਕਹਿੰਦੇ ਹਨ ਕਿਸੇ ਅਰਥ ਨਹੀਂ, ਪਰ ਗੁਰਬਾਣੀ ਅਨੁਸਾਰ, ਤਾਂ ਕਹਿੰਦੇ ਹਨ :

ਮਾਤਰ ਪਿਤਰ ਤਿਆਗ ਕੈ ਮਨੁ ਸੰਤਨ ਪਹਿ ਬੇਚਾਇਓ।

(ਸਾਰੰਗ ਮਹਲਾ 5, ਪੰਨਾ 1230, ਆਦਿ ਗ੍ਰੰਥ)

ਸਤਿਗੁਰਾਂ ਦੇ ਬਚਨਾਂ ਤੇ ਸ਼ਹੀਦਾਂ ਨੇ ਫੁਲ ਚਾਹੜੇ। ਪ੍ਰਾਣ ਪਿਆਰੇ ਨਹੀਂ ਕੀਤੇ, ਸਤਿਗੁਰੂ ਵਾਲੇ ਪਾਸੇ ਨੂੰ ਮੁਖ ਰਖਿਆ। ਸਾਡੇ ਲਈ ਇਹੋ ਪ੍ਰੇਰਨਾ ਹੈ।

ਬੜਾ ਚੰਗਾ ਹੁੰਦਾ ਜੇ ਸਾਡੇ ਸਿੰਘ, ਗਊਆਂ ਦੇ ਸਿਰ ਅਤੇ ਪੂਛਾਂ ਵੱਢ ਕੇ ਲਿਆਉਣ ਜਾਂ ਵਢੇ ਹੋਏ ਲਿਆ ਕੇ ਫਿਰ ਮੰਦਰਾਂ ਗੁਰਦੁਆਰਿਆਂ ਵਿਚ ਧਰਨ ਵਾਲਿਆਂ ਨੂੰ ਜਾ ਕੇ ਕਹਿੰਦੇ, ਸਾਡੇ ਸਿਰ ਹਾਜ਼ਰ ਹਨ, ਨਿਰੀਹ (ਨਿਰਦੋਸ਼) ਪ੍ਰਾਣੀਆਂ ਨੂੰ ਆਪਣੇ ਬਦਲੇ ਦਾ ਸ਼ਿਕਾਰ ਨ ਬਣਾਓ।

ਅਸੀਂ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਜੀਊਂਦੇ ਹਾਂ ਅਤੇ ਸਾਨੂੰ ਵੀ ਅਜਿਹੇ ਕਰਮ ਕਰਨੇ ਚਾਹੀਦੇ ਹਨ ਜਿਨ੍ਹਾਂ ਨਾਲ ਸਾਡੀਆਂ ਆਉਣ ਵਾਲੀਆਂ ਨਸਲਾਂ ਸਾਡੇ ਤੇ ਫ਼ਖ਼ਰ ਕਰ ਸਕਣ।

ਸਭ ਨਾਮਧਾਰੀ ਪਰਿਵਾਰਾਂ ਨੂੰ ਘਰ ਪ੍ਰਤੀ ਹਰ ਮਹੀਨੇ ਇਕ ਪਾਠ ਕਰਨਾ ਚਾਹੀਦਾ ਹੈ। ਬੱਚਿਆਂ ਨੂੰ ਵੀ ਪਾਠ ਕਰਨਾ ਸਿਖਾਓ ਤਾਕਿ ਉਨ੍ਹਾਂ ਨੂੰ ਗੁਰੂ ਘਰ ਦੀ ਸਮਝ ਆਵੇ ਅਤੇ ਉਹ ਆਗਿਆਕਾਰ ਬੱਚੇ ਬਣਨ। ਹਰ ਜੀਅ ਪ੍ਰਤੀ ਇਕ ਘੰਟਾ ਨਾਮ ਸਿਮਰਨ ਹਰ ਰੋਜ਼ ਕਰੋ।

ਪਿਛਲੀ ਰਾਤੀਂ ਉਠਣ ਦਾ ਤਕੜੇ ਹੋ ਕੇ ਜਤਨ ਕਰੋ। ਫਿਰ ਨਾਮ ਜਪੋ ਅਤੇ ਦਿਨ ਚੜ੍ਹੇ ਨਾਲ ਬਾਣੀਆਂ ਪੜ੍ਹੋ।

ਸਿਨਮਾ ਨ ਵੇਖੋ, ਨਾ ਬੱਚਿਆਂ ਨੂੰ ਵੇਖਣ ਦਿਓ। ਇਸ ਤੋਂ ਚੰਗੀ ਘੱਟ ਅਤੇ ਮੰਦੀ ਸਿੱਖਿਆ ਬਹੁਤ ਮਿਲਦੀ ਹੈ। ਇਹ ਚੋਰੀਆਂ, ਧਾੜੇ, ਭ੍ਰਿਸ਼ਟਾਚਾਰ ਅਤੇ ਹੋਰ (ਆਚਰਣ ਦੀ ਗਿਰਾਵਟ) ਦਾ ਪ੍ਰੇਰਕ ਹੈ। ਕੋਈ ਸਿਨੇਮਾ ਵੇਖ ਕੇ ਸੰਤ ਨਹੀਂ ਬਣਿਆ। ਜਦੋਂ ਕਿ ਦੂਜੇ ਪਾਸੇ ਦੀਆਂ ਖ਼ਬਰਾਂ ਨਿਤ ਪੜ੍ਹਦੇ ਹੋ।

ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰੋ। ਇਹ ਸਾਡੀ ਦਿਹਾੜੀ ਦੇ ਸਮੇਂ ਦਾ

ਦਸਵੰਧ ਨਹੀਂ ਬਣਦਾ । ਭਜਨ ਕਰੋਗੇ ਤਾਂ ਮਨ ਦੀ ਕੰਪਾਸ ਠੀਕ ਸੇਧ ਵਲ ਰਹੇਗੀ ।

ਸਾਨੂੰ ਭੈਣੀ ਸਾਹਿਬ ਵਿਚ ਸਵਾ ਲਖ ਚੰਡੀ ਦੀ ਵਾਰ ਦਾ ਪਾਠ ਕਰਨ ਵਾਸਤੇ 1000 ਆਦਮੀ ਚਾਹੀਦਾ ਹੈ । ਸਾਰੇ ਪੜ੍ਹੇ ਲਿਖੇ ਜੁਆਨ ਇਸ ਕੰਮ ਵਿਚ ਸਾਨੂੰ ਸਹਿਯੋਗ ਦੇਣ ।

ਸਤਿਗੁਰੂ ਅਤੇ ਸੰਗਤ ਵਾਲਾ ਪਾਸਾ ਇਕ ਬੰਨੇ ਹੈ, ਦੂਜੇ ਬੰਨੇ ਦੁਨੀਆਂ ਵਾਲਾ ਪਾਸਾ ਹੈ, ਗੁਰੂ ਕੇ ਪਾਸੇ ਆਓ । ਗੁਰਮੁਖ ਬਣੋ ।

ਇਸ ਛੋਟੇ ਜਿੰਨੇ ਪ੍ਰੇਰਕ ਉਪਦੇਸ਼ ਬਾਅਦ ਆਪ ਜੀ ਰੁਕੇ ਤਾਂ ਭਾਰਤੀ ਜਨਤਾ ਪਾਰਟੀ ਦੇ ਸਾਬਕਾ ਐਮ. ਐਲ. ਏ. ਸ਼੍ਰੀ ਹਰਬੰਸ ਲਾਲ ਖੰਨਾ ਗੁਰੂ ਚਰਨਾਂ ਵਿਚ ਹਾਜ਼ਰ ਹੋਏ । ਹੋ ਸਕਦਾ ਏ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਦੇ ਖਿਆਲ ਨਾਲ ਆਏ ਹੋਣ, ਪਰ ਹੁਣ ਤਾਂ ਵੇਲਾ ਵਿਹਾ ਚੁੱਕਾ ਸੀ ।

ਸਤਿਗੁਰੂ ਜੀ ਪਾਸ ਇਕ ਹਰੀਜਨ ਬਜ਼ੁਰਗ ਜੋੜਾ ਸ੍ਰੀ ਸਾਧੂ ਸਿੰਘ ਭਿੱਖੀ ਵਿੰਡ ਜੁ ਭੋੜੀਆਂ ਨਾਲ ਦੀਵਾਨ ਵਿਚ ਆਇਆ ਸੀ, ਇਕ ਚਿੱਠੀ ਗੁਰਚਰਨਾਂ ਵਿਚ ਧਰ ਗਿਆ । ਸਤਿਗੁਰੂ ਜੀ ਨੇ ਉਹ ਚਿੱਠੀ ਸੇਠ ਜੀ ਤੇ ਸੰਤ ਤਰਸੇਮ ਸਿੰਘ ਨੂੰ ਤਕਾਈ-ਪੜ੍ਹਾਈ । ਸੇਠ ਜੀ ਨੇ ਭਾਵ ਸਮਝ ਤੁਰਤ ਜੇਬ ਫਰੋਲੀ ਅਤੇ 300/- ਉਸ ਆਦਮੀ ਤਕ ਪੁਚਾਇਆ । ਸਤਿਗੁਰੂ ਜੀ ਨੇ ਬਚਨ ਕੀਤਾ, ਭਾਵੇਂ ਉਸ ਆਦਮੀ ਸ਼ਿਕਾਇਤ ਕੀਤੀ ਹੈ ਪਰ ਉਸ ਦੀ ਭਾਵਨਾ ਤੇ ਚਿੱਠੀ ਲਿਖਣ ਦਾ ਢੰਗ ਸੁੰਦਰ ਹੈ । ਇਸ ਦਿਨ ਤੋਂ ਉਸਦਾ 300/- ਮਹੀਨਾ ਮੁਕਰਰ ਕੀਤਾ ਗਿਆ ।

ਮੈਂ ਉਸ ਪੱਤਰ ਦੀ ਏਥੇ ਨਕਲ ਕਰਦਾ ਹਾਂ ਤਾਕਿ ਸਿੱਖ ਦੀ ਭਾਵਨਾ ਦਾ ਪਤਾ ਲਗ ਸਕੇ :

ੴ ਸਤਿਗੁਰ ਪ੍ਰਸਾਦਿ ॥

ਲਿਖ ਤੁਮ ਸਾਧੂ ਸਿੰਘ ਅਗੇ ਮੇਰੇ ਮਾਨਯੋਗ ਸਤਿਗੁਰੂ ਮਹਾਰਾਜ ਬਾਬਾ ਜੀ, ਮੈਂ ਆਪ ਜੀ ਨੂੰ ਚਰਨਾਂ ਤੇ ਸਿਰ ਰਖ ਕੇ ਨਮਸਕਾਰ ਕਰਦਾ ਹਾਂ ਜੀ । ਆਸ ਹੈ ਕਿ ਮੇਰਾ ਰਖਿਆ ਹੋਇਆ ਆਪ ਜੀ ਦੇ ਚਰਨਾਂ ਤੇ ਸਿਰ ਮਹਾਰਾਜ ਦੇ ਘਰ ਮਨਜ਼ੂਰ ਹੋ ਜਾਵੇ ।

ਹੋਰ ਬਾਬਾ ਜੀ ਬੇਨਤੀ ਕਰਦਾ ਹਾਂ ਕਿ ਤੁਸਾਂ ਆਪਣੀ ਕਿਰਪਾ ਨਾਲ ਮੈਨੂੰ 150/- ਰੁਪੈ ਪੈਨਸ਼ਨ ਮਹੀਨਾ ਦੇਣ ਦਾ ਪੱਤਰ ਭੇਜਿਆ ਹੈ ਅਤੇ ਤੁਸਾਂ ਮੇਰੀ ਅਰਜ਼ ਸੰਨ 1981 ਵਿਚ ਪਰਵਾਨ ਕੀਤੀ ਸੀ ।

ਹੋਰ ਬਾਬਾ ਜੀ ਬੇਨਤੀ ਹੈ ਕਿ ਮੈਂ ਕੁਰਬਾਨੀ ਮੁੱਲ ਲੈਣ ਵਾਸਤੇ ਨਹੀਂ ਸੀ ਕੀਤੀ ਪਰ ਮਜਬੂਰ ਹੋ ਕੇ ਮੁੱਲ ਮੰਗਣਾ ਹੀ ਪਿਆ ਸਰਕਾਰ ਕੋਲੋਂ ਕਿਉਂਕਿ ਪੇਟ ਨੇ ਤਾਂ ਖਾਣ ਨੂੰ ਮੰਗਣਾ ਹੀ ਹੁੰਦਾ ਹੈ । ਹੋਰ ਮਹਾਰਾਜ ਜੀ ਮੈਂ ਏਸੇ ਕੁਰਬਾਨੀ ਵਿਚ 10 ਸਾਲ ਕੈਦ ਵੀ ਕੱਟੀ ਅਤੇ ਬਾਕੀ ਦੀ ਰਹਿੰਦੀ ਲੱਤ ਵੀ ਕੱਟੀ ਗਈ ਅਤੇ ਮੈਂ ਕੰਮ ਤੋਂ ਬਿਲਕੁਲ ਬੇਕਾਰ ਹੋ ਗਿਆ । ਪਰ ਸਰਕਾਰ ਨੇ ਕੋਈ ਮੁੱਲ ਨਹੀਂ ਪਾਇਆ ।

ਪਰ ਬਾਬਾ ਜੀ ਜਿਸ ਦਿਨ ਤੋਂ ਮੇਰੇ ਤੇ ਤੁਹਾਡੀ ਕਿਰਪਾ ਹੋਈ ਐ ਮੈਂ ਉਸ ਦਿਨ ਤੋਂ ਹੀ ਸਰਕਾਰ ਦਾ ਖਹਿੜਾ ਛੱਡ ਦਿੱਤਾ ਤੇ ਨਾ ਹੀ ਸਰਕਾਰ ਕੁਝ ਦੇਂਦੀ ਹੈ। ਹੁਣ ਤਾਂ ਮੈਂ ਆਪ ਜੀ ਦੇ ਆਸਰੇ ਹੀ ਹਾਂ ਅਤੇ 150 ਰੁਪਏ ਵਿਚ ਹੀ ਪੇਟ ਪਾਲਦਾ ਹਾਂ ਜੀ ਅਤੇ ਜਦੋਂ ਪੈਸੇ ਲੇਟ ਹੋ ਜਾਂਦੇ ਹਨ ਤਾਂ ਬਹੁਤ ਮੁਸ਼ਕਲ ਨਾਲ ਦਿਨ ਗੁਜ਼ਰਦੇ ਹਨ ਜੀ। ਸੋ ਕਿਰਪਾ ਕਰ ਕੇ ਪੈਸੇ ਹਰ ਮਹੀਨੇ ਭੇਜ ਦਿਆ ਕਰੋ ਜੀ।

ਅਤੇ ਐਤਕੀਂ ਵਸਾਖ ਦੀ ਪਹਿਲੀ ਦੇ ਪੈਸੇ ਮਿਲੇ ਹਨ ਜੀ 300 ਰੁਪਏ। ਉਸ ਤੋਂ ਬਾਅਦ ਅਜੇ ਤਕ ਫੇਰ ਕੋਈ ਪੈਸਾ ਨਹੀਂ ਮਿਲਿਆ ਅਤੇ ਚਿੱਠੀਆਂ ਤੁਹਾਨੂੰ ਤਿੰਨ (3) ਪਾ ਚੁੱਕਾ ਹਾਂ।

ਹੋਰ ਬਾਬਾ ਜੀ ਜਿਹੜੀ ਤੁਸਾਂ ਮੈਨੂੰ ਪੈਨਸ਼ਨ ਵਾਲੀ ਚਿੱਠੀ ਭੇਜੀ ਹੈ ਮੈਂ ਉਹ ਚਿੱਠੀ ਸ਼ੀਸ਼ੇ ਵਿਚ ਮੜ੍ਹਾ ਕੇ ਰਖੀ ਹੈ। ਅਤੇ ਜਦੋਂ ਮੈਂ ਚਿੱਠੀ ਦੇ ਦਰਸ਼ਨ ਕਰ ਲੈਂਦਾ ਹਾਂ ਤਾਂ ਮੈਨੂੰ ਹਜ਼ੂਰ ਦੇ ਦਰਸ਼ਨ ਹੀ ਹੋ ਜਾਂਦੇ ਹਨ। ਮੇਰੀ ਤਰਫੋਂ ਬਾਬਾ ਜੀ ਦੇ ਚਰਨਾਂ ਤੇ ਸਿਰ ਰਖ ਕੇ ਸਤਿ ਸ੍ਰੀ ਅਕਾਲ ਪ੍ਰਵਾਨ ਕਰਨੀ ਜੀ।

ਸਾਧੂ ਸਿੰਘ

ਲਿਖਣ ਵਾਲਾ ਆਪ ਜੀ ਦੇ ਚਰਨਾਂ ਦਾ ਸੇਵਕ ਲਖਵਿੰਦਰ ਸਿੰਘ ਭਿਖੀਵਿੰਡ ਅੱਡਾ ਵਲੋਂ ਆਪ ਜੀ ਨੂੰ ਚਰਨਾਂ ਤੇ ਸਿਰ ਰਖ ਕੇ ਸਤਿ ਸ੍ਰੀ ਅਕਾਲ ਪ੍ਰਵਾਨ ਕਰਨੀ ਅਤੇ ਬੱਚੇ ਦੇ ਸਿਰ ਤੇ ਮੇਹਰ ਭਰਿਆ ਹੱਥ ਰਖਣਾ।

## ਸਤਿਗੁਰੂ ਜੀ ਵਲੋਂ ਸਵਾਲ

ਦੀਵਾਨ ਦੀ ਸਮਾਪਤੀ ਤੇ ਉਠਣ ਲਗਿਆਂ ਸਤਿਗੁਰੂ ਜੀ ਨੇ ਮੇਰੇ ਵਲ ਤਕ ਉਤੋੜਿੱਤੀ ਕੁਛ ਸਵਾਲ ਕਰ ਦਿੱਤੇ : ਕਿਉਂ ? ਕਿਵੇਂ ?? ਕਦੋਂ ??? ਅਤੇ ਕਿਥੇ ???? ਸਤਿਗੁਰੂ ਜੀ ਦਾ ਸੰਕੇਤ ਸੀ ਕਿ ਮੇਰਾ ਅਗਲਾ ਪ੍ਰੋਗਰਾਮ ਕਿਸ ਤਰ੍ਹਾਂ ਹੈ। ਆਪ ਜੀ ਦੇ ਕਾਫ਼ਲੇ ਵਿਚ ਮੇਰੀ ਥਾਂ ਹੈ ਸੀ। ਪਰ ਸੰਤ ਦਿਆਲ ਸਿੰਘ ਫਗਵਾੜਾ ਨੇ ਮੈਨੂੰ ਰੋਕਿਆ ਹੋਇਆ ਸੀ। ਸਤਿਗੁਰੂ ਜੀ ਵਲੋਂ ਸਾਬਕਾ ਜਥੇਦਾਰ ਅਕਾਲ ਤਖ਼ਤ ਦੇ ਗਿਆਨੀ ਪ੍ਰਤਾਪ ਸਿੰਘ ਜੀ ਨੂੰ 5 ਕਿਲੋ ਦੇਸੀ ਘਿਉ ਜਾ ਕੇ ਦੇਣ ਬਾਰੇ।

ਸਤਿਗੁਰੂ ਜੀ ਦੇ ਚਹੁੰ ਸਵਾਲਾਂ ਦਾ ਜਵਾਬ ਮੈਂ ਏਨੇ ਸ਼ਬਦਾਂ ਨਾਲ ਹੀ ਦਿੱਤਾ : ਗਿਆਨੀ ਪ੍ਰਤਾਪ ਸਿੰਘ ਜੀ ਨੂੰ ਮਿਲਣ ਜਾਣਾ ਹੈ। ਰਾਤ ਜਗਦੀਸ਼ ਸਿੰਘ ਪਾਸ ਰਹਾਂਗਾ ਜਲੰਧਰ, ਅਗਲੇ ਦਿਨ ਮਿਲਣੀਆਂ-ਗਿਲਣੀਆਂ ਕਰ ਕੇ ਕੰਗ ਅਰਾਈਆਂ (ਸਹੁਰੇ ਪਿੰਡ) ਜਾਵਾਂਗਾ। ਪਰਸੋਂ ਤਕ ਆਪ ਜੀ ਦੇ ਭੈਣੀ ਸਾਹਿਬ ਮੁੜ ਦਰਸ਼ਨ ਕਰਾਂਗਾ।

ਸੰਤ ਤਰਸੇਮ ਸਿੰਘ ਸਕੱਤਰ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਭਿਖੀ ਵਿੰਡ ਵਾਲੇ ਸਾਧੂ ਸਿੰਘ ਦੀ ਚਿੱਠੀ ਪੜ੍ਹ ਕੇ 50/- ਹੋਰ ਵਧਾ ਦਿਤੇ ਹਨ। ਹੁਣ ਉਸਨੂੰ 200/- ਮਹੀਨਾ ਭੇਜਣ ਦੀ ਆਗਿਆ ਹੋਈ ਹੈ।

## ਗਿਆਨੀ ਪ੍ਰਤਾਪ ਸਿੰਘ

ਸੰਤ ਦਿਆਲ ਸਿੰਘ ਫਗਵਾੜਾ, ਸੰਤ ਦਲੀਪ ਸਿੰਘ 'ਨਿਰੀਖਿਅਕ', ਇਕ ਇਹਦਾ

ਸਾਥੀ ਲੁਧਿਆਣੇ ਤੋਂ, ਇਕ ਸੱਜਣ ਅੰਮ੍ਰਿਤਸਰੀਆ, ਜਦੋਂ ਅਸੀਂ ਘਨ੍ਹਪੁਰੀਏ ਗਿਆਨ ਸਿੰਘ ਨੂੰ ਨਾਲ ਲੈ ਗਿਆਨੀ ਪ੍ਰਤਾਪ ਸਿੰਘ ਦੇ ਘਰ ਗਏ ਤਾਂ ਪਤਾ ਲਗਾ ਕਿ ਉਹ ਸਾਰਾ ਪਰਿਵਾਰ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦਾ ਮਹਿਮਾਨ ਹੈ ਅੱਜ ਕੱਲ੍ਹ। ਸਾਰੇ ਹੀ ਅਸੀਂ ਵਾਪਸ ਆਪਣੀਆਂ ਮੰਜ਼ਲਾਂ ਤੇ ਪੁੱਜੇ।

ਚੰਗਾ ਸਬੱਬ ਬਣ ਗਿਆ, ਮੈਨੂੰ ਸੰਤ ਦਲੀਪ ਸਿੰਘ 'ਨਿਰੀਖਿਅਕ' ਤੇ ਉਹਦੇ ਸਾਥੀ ਨਾਲ ਸਫ਼ਰ ਕਰਨ ਦਾ ਮੌਕਾ ਮਿਲ ਗਿਆ। ਪੰਜਾਬੀ ਦੀ ਇਕ ਕਹਾਵਤ ਹੈ, 'ਜਾਂ ਰਾਹ ਪਿਆਂ ਜਾਣੀਏ ਜਾਂ ਵਾਹ ਪਿਆਂ ਜਾਣੀਏਂ।' ਅਨੁਸਾਰ ਦਲੀਪ ਸਿੰਘ ਨਾਲ ਰਾਹ ਤੇ ਪੈ ਗਿਆਂ, ਕੁਝ ਨੋਟ ਵੀ ਕਰ ਲਾਂ, ਸ਼ਾਇਦ ਕਿਸੇ ਦੇ ਕੰਮ ਆ ਜਾਵੇ! ਮੈਨੂੰ ਜਾਪਦਾ ਪਿਆ ਸੀ ਕਿ ਲੁਧਿਆਣੇ ਦੀ ਸੰਗਤ ਵਿਚ ਉਹਦੀ ਭਾਵਨਾ ਹੀ ਰੰਗ ਲਿਆਈ ਹੈ। ਸੋ ਮੈਂ ਸੰਤ ਨੂੰ ਉਹਦੇ ਬਾਰੇ ਪੁੱਛਿਆ।

ਉਸ ਨੇ ਦੱਸਿਆ ਕਿ ਲੁਧਿਆਣੇ ਦੀ ਸੰਗਤ ਵਿਚ ਉਹ ਇਕੱਲੇ ਐਸੇ ਨਹੀਂ ਜਿਹੜੇ ਹਰ ਕੀਮਤ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਂ ਤੇ ਫੁਲ ਚਾਹੜਨ ਸਗੋਂ ਐਸੇ ਹੋਰ ਵੀ ਅਨੇਕਾਂ ਹਨ। ਖਾਸ ਕਰ 25 ਵਿਅਕਤੀ, ਜਿਹੜੇ ਹੁਕਮ ਮਿਲਣ ਤੇ ਸਦਕੇ ਹੋ ਜਾਣ ਵਾਲੇ ਹਨ। ਉਹ ਛੇਤੀ ਕੀਤਿਆਂ ਉਗਰਾਹੀਆਂ ਵੀ ਨਹੀਂ ਕਰਦੇ, ਆਪਣੀ ਜੇਬੋਂ ਹੀ ਸਾਧ ਸੰਗਤ ਹਿਤ ਖਰਚ ਕਰ ਛਡਦੇ ਹਨ। ਮੈਂ ਉਹਨਾਂ 25 ਸਰੀਰਾਂ ਦੇ ਭਾਵੇਂ ਨਾਂ ਨਹੀਂ ਪੁੱਛ ਸਕਿਆ ਪਰ ਸਿਰ ਝੁਕਾਂਦਾ ਹਾਂ ਉਨ੍ਹਾਂ ਨੂੰ, ਜਿਨ੍ਹਾਂ ਨੇ ਲੁਧਿਆਣੇ ਦੀ ਸੰਗਤ ਅੰਦਰ ਸੇਵਾ ਭਾਵਨਾ ਜਗਾਈ।

ਡਰਦੇ ਡਰਦੇ ਮੈਂ ਸੁਝਾਉ ਦਿੱਤਾ ਕਿ ਜੇ ਇਹ ਭਾਵਨਾ ਜਾਰੀ ਰਹੇ ਤਾਂ ਭਾਵੇਂ ਮਹੀਨੇ ਵਿਚ ਦੋ ਵਾਰੀ ਹੀ ਸੇਵਾ ਹੋ ਜਾਵੇ। ਸ਼ਹਿਰੀਆਂ ਨੂੰ ਐਤਵਾਰ ਦਾ ਸਮਾਂ ਹੁੰਦਾ ਹੈ। ਪਰ ਦਲੀਪ ਸਿੰਘ ਹੁਰਾਂ ਦੱਸਿਆ : ਕਵੀ ਜੀ, ਕੀ ਪੁੱਛਦੇ ਹੋ, ਹਰੇਕ ਪਰਿਵਾਰ ਨੇ ਆਪਣੇ ਆਪ ਨੂੰ ਇਸ ਤਰ੍ਹਾਂ ਤਿਆਰ ਕਰ ਲਿਆ ਹੈ ਕਿ ਐਤਵਾਰ ਸਫਲ ਹੀ ਤਾਂ ਹੈ ਜੇ ਸਤਿਗੁਰੂ ਜੀ ਦੀ ਇਛਾ ਅਨੁਸਾਰ ਵਰਤੀਏ।

ਇਹ ਤਾਂ ਮੈਂ ਵੇਖਿਆ ਈ ਹੈ ਕਿ ਹਰ ਐਤਵਾਰ ਭੈਣੀ ਸਾਹਿਬ ਵਿਚ ਸੇਵਾ ਦਾ ਲਾਭ ਲੈਣ ਲਈ ਲੁਧਿਆਣੇ ਦੀਆਂ ਸੰਗਤਾਂ ਆਉਂਦੀਆਂ ਹਨ।

ਸੰਤ ਦਲੀਪ ਸਿੰਘ ਨੇ ਦੱਸਿਆ ਕਿ ਮਾ: ਤਾਰਾ ਸਿੰਘ ਦੇ ਸਪੁੱਤਰ ਸ. ਮੋਹਣ ਸਿੰਘ ਦੇ ਗੁਜ਼ਰਨ ਸਮੇਂ ਅਤੇ ਉਹਦੇ ਭੋਗ ਸਮੇਂ, ਕਿਸੇ ਗ਼ਲਤੀ ਕਾਰਨ ਇਕ ਹਫ਼ਤਾ ਪਹਿਲਾਂ ਤਾਰੀਖ ਸਮਝੀ ਗਈ। ਅਸੀਂ ਤੁਰਤ ਗੱਡੀਆਂ ਤਿਆਰ ਕਰਵਾ ਕੇ ਯਥਾ ਸਥਾਨ ਪਹੁੰਚੇ, ਸਮੁਚੀ ਸੰਗਤ ਲੁਧਿਆਣੇ ਦੀ। ਸਵੇਰੇ 11 ਵਜੇ ਘਰੋਂ ਨਿਕਲੀ, ਕਿਸੇ ਕੁਛ ਛਕਿਆ, ਕਿਸੇ ਨਾ! ਰਾਹ ਵਿਚ ਉਪ੍ਰੋਕਤ 25 ਨੇ ਸਾਰੀ ਸੰਗਤ ਨੂੰ ਰਜਵੇਂ ਫਲ ਖੁਆਏ। ਅੰਮ੍ਰਿਤਸਰ ਜਾ ਕੇ ਜਦੋਂ ਸ. ਮੋਹਣ ਸਿੰਘ ਕੇ ਘਰ ਗਏ।

ਬੀਬੀਆਂ ਪਹਿਲਾਂ ਤਾਂ ਅਚੰਭਤ ਹੋਈਆਂ ਏਨੇ ਸਾਰੇ ਨਾਮਧਾਰੀਆਂ ਨੂੰ ਵੇਖ ਕੇ ਫੇਰ ਪ੍ਰਸੰਨ ਕਿ ਸਤਿਗੁਰੂ ਜੀ ਨੇ ਉਨ੍ਹਾਂ ਦੇ ਘਰ ਨਾਲ ਪੁਰਾਣੀ ਸਾਂਝ ਪਾਲੀ ਹੈ।

ਦਲੀਪ ਸਿੰਘ ਹੁਰਾਂ ਗੁਰੂ ਘਰ ਨਾਲ ਮਾ: ਤਾਰਾ ਸਿੰਘ ਦੇ ਸੰਬੰਧਾਂ ਦੀ ਚਰਚਾ ਕਰਦਿਆਂ ਦੱਸਿਆ : ਇਕ ਤਾਂ ਪਿਕਚੋਰੀਅਲ ਪੇਸ਼ ਕੀਤਾ "ਨਾਮਧਾਰੀ ਆਫ਼ਟਰ

ਐਂਡ ਬੀਫ਼ੋਰ ਇੰਡੀਪੈਨਡੈਂਸ'' ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਅਕਾਲੀ ਲੀਡਰ ਮਾ: ਤਾਰਾ ਸਿੰਘ ਦੀ ਫੋਟੋ ਸੀ, ਨਾਲੇ ਸਤਿਗੁਰੂ ਜੀ ਵਲੋਂ ਆਪਣਾ ਭੇਜਿਆ ਜਾਣਾ ਦਸ ਕੇ 'ਮਾਲਾਵਾਂ' ਦਿੱਤੀਆਂ। ਬੀਬੀਆਂ ਅਤੇ ਪਰਿਵਾਰਜਨ ਸਤਿਗੁਰੂ ਜੀ ਦੀ ਇਸ ਨਿਵਾਜ਼ਸ਼ ਲਈ ਕਿਰਤੱਗਤਾ ਪੇਸ਼ ਕਰਦੇ ਰਹੇ।

ਮਾ: ਜੀ ਦੇ ਘਰੋਂ, ਸ. ਮੋਹਣ ਸਿੰਘ ਬਾਰੇ ਗੱਲਬਾਤ ਕਰ ਕੇ ਸਿੰਘ ਜਾਣ ਲਗੇ ਤਾਂ ਘਰ ਵਾਲਿਆਂ ਅਰਜ਼ ਕੀਤੀ ਕਿ ਨਾਮਧਾਰੀ ਸਿੰਘ ਮਿਰਤ ਸੱਜਣ ਦੀ ਯਾਦ ਵਿਚ ਇਕ ਸ਼ਬਦ ਜ਼ਰੂਰ ਪੜ੍ਹਨ। ਸਿੰਘਾਂ ਅਤੇ ਬੀਬੀਆਂ ਨੇ ਘਰ ਵਾਲਿਆਂ ਦੇ ਸਨੇਹ ਦਾ ਸਤਿਕਾਰ ਕਰਦਿਆਂ ਇਕ ਸ਼ਬਦ ਦਾ ਕੀਰਤਨ ਕੀਤਾ ਅਤੇ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਕਰ ਕੇ ਸਮਾਪਤੀ ਕੀਤੀ।

ਏਧਰੋਂ ਵੇਹਲੇ ਹੋ ਕੇ ਜਾ ਕੇ ਪ੍ਰਸ਼ਾਦ ਛਕਿਆ।

ਮਾਸਟਰ ਤਾਰਾ ਸਿੰਘ ਜੀ ਦੇ ਘਰ ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ? ਇਹ ਏਵੇਂ ਹੀ ਸੀ ਜਿਵੇਂ 1934 ਵਿਚ ਸ੍ਰੀ ਭੈਣੀ ਸਾਹਿਬ ਵਿਚ 10ਵੀਂ ਪਾਤਸ਼ਾਹੀ ਦਾ ਅਰਦਾਸਾ। ਭਾਵੇਂ ਹਾਲਾਤ ਤੇ ਸਥਿਤੀ ਵੱਖ ਵੱਖ ਸੀ।

ਸੰਤ ਦਲੀਪ ਸਿੰਘ ਨੇ ਆਪਣੀ ਗੱਲਬਾਤ ਦੌਰਾਨ ਇਹ ਵੀ ਦੱਸਿਆ ਕਿ ਵਿੱਦਿਅਕ ਜਥੇ ਦੇ ਜਵਾਨ ਉਸ ਦੀ ਪ੍ਰਧਾਨਗੀ ਹੇਠ ਨਾਮਧਾਰੀ ਜਥਿਆਂ ਨੂੰ ਕਿਵੇਂ ਤਰਤੀਬ ਦੇ ਰਹੇ ਹਨ ? 35 ਬਰਾਂਚਾਂ ਇਹਨਾਂ ਸੁਰਜੀਤ ਕਰ ਲਈਆਂ ਹਨ। ਦੂਜੇ ਪ੍ਰਾਂਤਾਂ ਅਤੇ ਵਿਦੇਸ਼ਾਂ ਦੇ ਨੌਜਵਾਨਾਂ ਨਾਲ ਤਾਲਮੇਲ ਕਰ ਅਤੇ ਰਖ ਰਹੇ ਹਨ। ਸਾਰੇ ਵਿੱਦਿਅਕ ਜਥਿਆਂ ਅਤੇ ਜਥੇ ਦੇ ਮੈਂਬਰਾਂ ਦੀ ਇਕ ਐਡਰੈਸ ਬੁੱਕ ਛਪਵਾਣਾ ਚਾਹੁੰਦੇ ਹਨ। ਇਸ ਪ੍ਰੋਗਰਾਮ ਵਿਚ ਸਭ ਤਰ੍ਹਾਂ ਦਾ ਖ਼ਰਚ ਜਥੇ ਹੀ ਕਰ ਰਹੇ ਹਨ। ਇਕ ਫੋਟੋ ਵਾਲਾ ਪਛਾਣ ਪੱਤਰ ਵੀ ਆਪਣੇ ਹਰੇਕ ਮੈਂਬਰ ਨੂੰ ਦੇਣਾ ਚਾਹੁੰਦੇ ਹਨ।

ਮੈਂ ਜਲੰਧਰ ਆ ਕੇ ਇਹਨਾਂ ਸਜਣਾਂ ਤੋਂ ਛੁੱਟੀ ਲੈ ਲਈ।

ਰਾਤੀਂ 9.00 ਵਜੇ ਜਾ ਜਗਦੀਸ਼ ਸਿੰਘ ਦਾ ਬੂਹਾ ਖੜਕਾਇਆ। ਉਹ ਹੈਰਾਨ ਸੀ ਕਿ ਉਸ ਨਾਲ ਕਿਸੇ ਗੱਲਬਾਤ ਹੀ ਨਹੀਂ ਕੀਤੀ ਕਿ ਸ਼ਹੀਦਾਂ ਦੇ ਮੇਲੇ ਤੇ ਸਤਿਗੁਰੂ ਜੀ ਜਾ ਰਹੇ ਹਨ, ਨਹੀਂ ਤਾਂ ਉਹ ਸੌ ਕੰਮ-ਧੰਦਾ ਛੱਡ ਕੇ ਅੰਮ੍ਰਿਤਸਰ ਜਾਂਦਾ। ਅਤੇ ਰਾਤ ਜਗਦੀਸ਼-ਬਖਸ਼ੀਸ਼ ਹੁਰਾਂ ਦੇ ਸੇਵਾ ਸਤਿਕਾਰ ਵਿਚ ਆਨੰਦ ਨਾਲ ਬੀਤੀ।

## 16 ਸਤੰਬਰ 1982, ਵੀਰਵਾਰ
## ਜਲੰਧਰ

### ਰੇਰੂ ਸ. ਨਿਰੰਜਨ ਸਿੰਘ ਨਾਲ

ਅੱਸੂ ਦੀ ਸੰਗਰਾਂਦ ਸੁਣਨ ਨਾਮਧਾਰੀ ਧਰਮਸਾਲਾ ਵਿਚ ਸਾਰਾ ਜਥੇਦਾਰ ਨੱਥਾ ਸਿੰਘ ਪਰਿਵਾਰ ਜਦੋਂ ਜਾ ਚੁੱਕਾ ਸੀ, ਮੈਂ ਰੇਰੂ ਪਿੰਡ ਨੂੰ ਨਿਕਲ ਗਿਆ ਜਿਥੇ ਮੇਰੇ ਮਿੱਤਰ ਸ. ਨਿਰੰਜਨ ਸਿੰਘ-ਚੈਨਣ ਕੌਰ ਰਹਿੰਦੇ ਸਨ। ਮੈਨੂੰ ਵੇਖ ਸ. ਨਿਰੰਜਨ ਸਿੰਘ

ਨੂੰ ਸ੍ਰੀ ਸਤਿਗੁਰੂ ਜੀ ਯਾਦ ਆ ਜਾਂਦੇ ਸਨ। ਅੱਜ ਵੀ ਉਨ੍ਹਾਂ ਗੁਰੂ ਚਰਨਾਂ ਵਿਚ ਨਮਸਕਾਰ ਕਰਨ ਹਿਤ ਮੈਨੂੰ ਪੱਕੀਆਂ ਕੀਤੀਆਂ।

## ਸ. ਸਾਧੂ ਸਿੰਘ ਹਮਦਰਦ ਨਾਲ

ਵਾਪਸ ਆ ਕੇ ਮੈਂ ਅਤੇ ਜਗਦੀਸ਼ ਸਿੰਘ 'ਅਜੀਤ' ਦੇ ਸੰਪਾਦਕ ਤੇ ਸੰਸਥਾਪਕ ਡਾ: ਸਾਧੂ ਸਿੰਘ ਹਮਦਰਦ ਅਤੇ ਉਨ੍ਹਾਂ ਦੀ ਸੰਗਣੀ ਬੀਬੀ ਪ੍ਰਕਾਸ਼ ਕੌਰ ਨੂੰ 11 ਤੋਂ 12 ਤਕ ਹਾਰਦਿਕ ਮਿਲਣੀ ਮਿਲੇ। ਨਿੱਜੀ ਜੀਵਨ ਅਤੇ ਪਰਿਵਾਰਕ ਜੀਵਨ ਦੀਆਂ ਗੱਲਾਂ ਕਰਦਿਆਂ ਇਹ ਖ਼ਬਰ ਸੁਣ ਕੇ ਬੜੀ ਖ਼ੁਸ਼ੀ ਹੋਈ ਕਿ ਹਮਦਰਦ ਸਪੁੱਤਰ ਸ. ਬਰਜਿੰਦਰ ਸਿੰਘ ਸੰਪਾਦਕ 'ਪੰਜਾਬੀ ਟ੍ਰਿਬਿਊਨ' ਮੁੜ ਆਪਣੇ ਮਾਤਾ ਪਿਤਾ ਵਲ ਸਨੇਹ ਭਰਿਆ ਝੁਕਾਓ ਰਖਦਾ ਹੈ। ਪ੍ਰਕਾਸ਼ ਕੌਰ ਮਤ੍ਰੇਈ ਮਾਂ ਹੋਣ ਦੇ ਕਾਰਨ ਪਹਿਲਾ ਬਰਜਿੰਦਰ ਸਿੰਘ ਦੀ ਪਿਤਾ ਨਾਲ ਮਾਨਸਿਕ ਦੂਰਾਈ ਦਾ ਕਾਰਨ ਬਣੀ ਪਰ ਚੰਗੇ ਅਤੇ ਸੰਜਮੀ ਵਤੀਰੇ ਕਾਰਨ ਫਿਰ ਦੁਹਾਂ ਪਰਿਵਾਰਾਂ ਵਿਚ ਸਾਂਝ ਦੀ ਪਿਆਰੀ ਲੜੀ ਬਣੀ। ਬੀਬੀ ਪ੍ਰਕਾਸ਼ ਨੇ ਆਪਣੀ ਨੂੰਹ, ਬਰਜਿੰਦਰ ਪਤਨੀ ਨੂੰ ਸਭ ਤੋਂ ਵਧੇਰੇ ਮੇਲਣ ਵਾਲੀ ਕੜੀ ਦੱਸਿਆ।

ਬੀਬੀ ਪ੍ਰਕਾਸ਼ ਕੌਰ ਦੀ 'ਹਮਦਰਦ' ਪ੍ਰਤੀ ਲਿਖਤ ਨੂੰ ਮੈਂ ਸਲਾਹਿਆ ਤਾਂ ਉਸ ਨੇ ਫੌਰਨ ਜਗਦੀਸ਼ ਸਿੰਘ ਨੂੰ ਪੁੱਛਿਆ : 'ਵਰਿਆਮ' ਦੇ ਪਿਛਲੇ ਦੋ ਇਸ਼ੂਆਂ ਵਿਚ ਕਵੀ ਜੀ ਦੀ ਲੜੀ "ਬੀਤੇ ਦੀਆਂ ਪੈੜਾਂ" ਪੜ੍ਹਨ ਨੂੰ ਕਿਉਂ ਨਹੀਂ ਮਿਲੀ। ਬੀਬੀ ਪ੍ਰਕਾਸ਼ ਨੇ ਦੱਸਿਆ ਕਿ ਉਹ ਇਸ ਕਾਲਮ ਦੀ ਨਿਰੰਤਰ ਪਾਠਕ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਉਹਦੇ ਮਨ ਵਿਚ ਬਹੁਤ ਆਦਰ ਦੀ ਭਾਵਨਾ ਹੈ।

ਸ. ਸਾਧੂ ਸਿੰਘ ਹਮਦਰਦ ਨੇ ਆਪਣੀ ਡਾਕਟਰੇਟ ਦੀ ਟਾਈਪਡ ਕਾਪੀ ਵਿਖਾਂਦਿਆਂ, ਜਿਥੇ ਗ਼ਜ਼ਲ ਨਾਲ ਸੰਬੰਧਤ ਤਿੰਨਾਂ ਪੱਖਾਂ ਦਾ ਜ਼ਿਕਰ ਕੀਤਾ, ਓਥੇ ਸਤਿਗੁਰੂ ਜੀ ਨੂੰ 'ਬਾਬਾ' ਆਖ ਕੇ ਉਸ ਨੇ ਸਲਾਹਿਆ ਕਿ ਜਿਥੇ ਉਨ੍ਹਾਂ (ਸਤਿਗੁਰਾਂ) ਦੀਆਂ ਹੋਰ ਅਨੇਕਾਂ ਸਿਫ਼ਤਾਂ ਹਨ, ਓਥੇ ਉਹਨਾਂ ਆਪਣੇ ਸਿੱਖਾਂ ਨੂੰ ਸੋਹਣੀ ਜੀਵਨ ਜਾਚ ਦੱਸੀ ਤੇ ਉੱਚਾ ਸੁੱਚਾ ਜੀਵਨ ਦਿੱਤਾ ਹੈ। ਸਿੱਖਾਂ ਵਿਚੋਂ ਉਸ ਸਭ ਤੋਂ ਸ੍ਰੇਸ਼ਟ 'ਬਾਬਾ ਜਗਜੀਤ ਸਿੰਘ ਜੀ' ਨੂੰ ਦੱਸਿਆ। ਸਾਡਾ ਕਹਿਣਾ ਸੀ ਕਿ ਇਹ ਸਭ ਦੇਹ-ਧਾਰੀ ਸਤਿਗੁਰੂ ਦੀ ਵਡਿਆਈ ਹੈ।

ਏਥੇ ਸ. ਹਮਦਰਦ ਨੇ ਆਪਣੀ ਕਲਮ ਦੋਸਤ ਸਾਥਣ ਪ੍ਰਕਾਸ਼ ਨੂੰ ਮੇਰੇ ਬਾਰੇ ਵਿਚ ਕਿਹਾ : ਜੇ ਕੋਈ ਮੇਰਾ ਸੱਚਾ ਹਿਤੂ ਸੀ ਤਾਂ ਇਹ ਕਵੀ ਜੀ ਹੀ ਸਨ, ਜਦੋਂ ਇਨ੍ਹਾਂ ਦੇ ਆਪਸੀ ਸੰਬੰਧਾਂ ਦੀ ਚਰਚਾ ਚੱਲੀ।

ਅਸਾਂ ਆਪ ਹੀ ਉਠਣ ਦੀ ਪਹਿਲ ਕੀਤੀ ਤਾਂ ਹਮਦਰਦ ਜੋੜੇ ਨੇ ਹਾਰਦਿਕ ਵਿਦਾਈ ਦਿੱਤੀ।

### 'ਨਵਾਂ ਜ਼ਮਾਨਾ' ਦੇ ਸਾਥੀਆਂ ਵਿਚ

ਅਸਾਂ 'ਨਵਾਂ ਜ਼ਮਾਨਾ' ਦੇ ਪ੍ਰੈਸ ਵਿਚ ਆਪਣੀ ਪਹਿਲੀ ਕੁਰਸੀ, ਅਵਾਮੀ ਕੋ-ਆਪ੍ਰੇਟਿਵ ਪ੍ਰੈਸ ਦੀ ਕੁਰਸੀ ਪਾਸ ਜਾ 10 ਮਿੰਟ ਬੈਠ, ਜਾਂ ਉਪਰਲੇ ਦਫ਼ਤਰ 'ਨਵਾਂ ਜ਼ਮਾਨਾ' ਵਿਚ ਗਏ ਤਾਂ ਕਾਮਰੇਡ ਤੁਲਸੀ ਰਾਮ ਤੇ ਕਾਮਰੇਡ ਕ੍ਰਿਸ਼ਨ ਭਾਰਦਵਾਜ ਮਿਲ ਪਏ। ਸਤਿਗੁਰੂ ਜੀ ਪ੍ਰਤੀ ਇਹਨਾਂ ਅੰਦਰ ਵੀ ਸਤਿਕਾਰ ਦੀ ਭਾਵਨਾ ਹੈ। ਏਥੇ ਹੀ ਸ਼੍ਰੀ ਮਨੋਹਰ ਲਾਲ ਮੌਜੂਦਾ ਸੰਪਾਦਕੀ ਲੇਖਕ ਮਿਲ ਪਿਆ। ਇਸ ਨੇ ਕਾਮਰੇਡ ਉਜਾਗਰ ਸਿੰਘ 'ਬੀਰ' ਬਾਬਤ ਕੁਛ ਲਿਖਣ ਲਈ ਕਿਹਾ ਹੈ। ਮੈਂ ਤੁਰਤ ਕਲਮ ਉਠਾਈ ਅਤੇ ਕਾਮਰੇਡ ਸੋਹਣ ਸਿੰਘ ਜੋਸ਼ ਅਤੇ ਬੀਰ ਬਾਰੇ ਇਕ ਲੇਖ ਦਿੱਤਾ। ਇਹ ਮੇਰੇ ਸੰਬੰਧ ਕਮਿਉਨਿਸਟਾਂ ਨਾਲ ਬਣਾਨ ਵਾਲੇ ਪਹਿਲੇ ਪ੍ਰੇਰਕ ਸਨ। ਮੈਂ ਲਿਖਿਆ ਇਸ ਵਾਰ ਕਾਮਰੇਡ ਬੀਰ ਆਰਥਿਕ ਝੰਝਟ ਵਿਚ ਅੜ ਗਿਆ ਤਾਂ ਸਤਿਗੁਰੂ ਜੀ ਕੋਲੋਂ 200/- ਲੈ ਕੇ ਉਹਦਾ ਬੁੱਤਾ ਸਰਿਆ।

ਰਾਤ ਮੈਂ ਆਪਣੇ ਸਹੁਰੇ ਪਿੰਡ 'ਕੰਗ ਅਰਾਈਆਂ' ਨਜ਼ਦੀਕ ਫਿਲੌਰ ਜਾ ਰਿਹਾ। ਜਿਥੇ ਜਿੰਨੀਆਂ ਵੀ ਖ਼ਬਰਾਂ ਸੁਣੀਆਂ ਕੋਈ ਵੀ ਸੁਖਦਾਈ ਨਹੀਂ ਸੀ।

## 17 ਸਤੰਬਰ 1982, ਸ਼ੁਕਰਵਾਰ
## ਸ਼੍ਰੀ ਭੈਣੀ ਸਾਹਿਬ

### ਹੁਣ ਫੋਟੋ ਨਹੀਂ

11.30 ਤਕ ਮੈਂ ਭੈਣੀ ਸਾਹਿਬ ਪਹੁੰਚ ਗਿਆ। ਏਥੇ ਕਾਫ਼ੀ ਚਹਿਲ ਪਹਿਲ ਸੀ। ਜਪ ਤਪ ਦਾ ਪ੍ਰਯੋਗ ਕੱਲ੍ਹ ਤੋਂ ਸ਼ੁਰੂ ਹੋਣਾ ਸੀ। ਇਸ ਲਈ ਬਹੁਤ ਸਾਰੇ ਨਵੇਂ ਸਰੀਰ ਨਜ਼ਰ ਪੈ ਰਹੇ ਸਨ। ਜਾਪਦਾ ਸੀ ਸ਼ਾਮ ਤਕ ਹੋਰ ਵੀ ਰੌਣਕ ਹੋ ਜਾਵੇਗੀ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਸਮਾਂ ਮੈਂ ਵੀ 1.00 ਵਜੇ ਦੁਪਹਿਰ ਦਾ ਚੁਣ ਲਿਆ। ਮੈਂ ਕੈਮਰਾ ਲੈ ਕੇ ਗਿਆ ਸਾਂ। ਸਤਿਗੁਰੂ ਜੀ ਨੇ ਮੇਰੀ ਨਮਸਕਾਰ ਪਰਵਾਨ ਕਰ ਕੋਲ ਹੀ ਬਹਾ ਲਿਆ। ਮੈਂ ਸਮਝ ਲਿਆ, ਕਿਉਂਕਿ ਸ੍ਰੀ ਹਜ਼ੂਰ ਨੇ ਅਜੇ ਦਸਤਾਰ ਨਹੀਂ ਸਜਾਈ, ਖੁੱਲ੍ਹੇ ਕੇਸਾਂ ਉਪਰ ਪੱਲੂ ਹੀ ਓੜ੍ਹ ਰਖਿਆ ਹੈ, ਇਸ ਲਈ ਫੋਟੋ ਖਿੱਚਣੀ ਯੋਗ ਨਹੀਂ, ਸੁ ਬੈਠ ਗਿਆ। ਇਸ ਮੌਕੇ ਅਰਜ਼ਾਂ ਕਰਨ ਵਾਲੇ ਸਰੀਰ 50 ਦੀ ਗਿਣਤੀ ਵਿਚ ਸਨ।

### ਬੇਨਤੀਆਂ ਕਰਨ ਵਾਲੇ

ਡਾਲਟਨ ਗੰਜ ਦੇ ਸ. ਅਜੀਤ ਸਿੰਘ ਆਪਣੇ ਭਤੀਜੇ ਦਰਸ਼ਨ ਸਿੰਘ ਤੇ ਪਤਨੀ ਨਾਲ ਆਏ ਹੋਏ ਸਨ। ਇਹਨਾਂ 7-8 ਪੇਟੀਆਂ ਸੇਬਾਂ ਦੀਆਂ ਅਤੇ ਕੁਛ ਨਕਦੀ ਧਰ ਮੱਥਾ ਟੇਕਿਆ। ਪਿਛੇ ਹੋ ਕੇ ਬੈਠ ਗਏ। ਸਤਿਗੁਰੂ ਜੀ ਡਾਲਟਨ ਗੰਜ ਵਾਲਿਆਂ ਦਾ ਆਉਣਾ ਧਿਆਨ ਵਿਚ ਰਖਦੇ ਹਨ। ਸ. ਅਜੀਤ ਸਿੰਘ ਨੂੰ ਖੁਸ਼ੀਆਂ ਬਖਸ਼ੀਆਂ।

ਕੋਲ ਹੀ ਲੁਧਿਆਣੇ ਦਾ ਇਕ ਹਿੰਦੂ ਸੱਜਣ ਬੈਠਾ ਸੀ। ਟੇਢੀ ਪੱਗ ਵਾਲੇ ਇਕ ਸਿੱਖ ਨੇ ਕੋਲ ਹੋ ਕੇ ਬੇਨਤੀ ਕੀਤੀ : ਇਸ ਸੱਜਣ (ਹਿੰਦੂ) ਦੀ ਪਤਨੀ ਨੂੰ ਕੋਈ ਦਿਲ ਦਾ ਰੋਗ ਹੈ, ਅਚੇਤ ਰਹਿੰਦੀ ਹੈ। ਡਾਕਟਰ ਰਸੌਲੀ ਦੱਸਦੇ ਹਨ, ਉਪਰੇਸ਼ਨ ਇਹ ਕਰਵਾਣਾ ਨਹੀਂ ਚਾਂਹਦੇ। ਸਤਿਗੁਰੂ ਜੀ ਨੇ ਤਰਸੇਮ ਸਿੰਘ ਸਕੱਤਰ ਨਾਲ ਗੱਲ ਕਰਨ ਲਈ ਆਖਿਆ। ਤਰਸੇਮ ਸਿੰਘ ਨੇ ਨੇਹਰ ਕਿਊਰ ਹਸਪਤਾਲ ਬਾਰੇ ਇਸ਼ਾਰਾ ਕਰ ਦਿੱਤਾ। ਉਂਜ ਇਹਨਾਂ ਸੱਜਨਾਂ ਨੇ ਸੰਤ ਮਹਿੰਦਰ ਸਿੰਘ ਪੂਰਬਾ ਤੋਂ ਭਜਨ ਪੁੱਛ ਲਿਆ। ਸੰਤ ਤਰਸੇਮ ਸਿੰਘ ਨੇ ਹਿੰਦੂ ਫੈਮਿਲੀ ਨੂੰ ਦੱਸਿਆ ਕਿ ਧਿਆਨ ਵੀ ਰੋਗ ਨੂੰ ਠੀਕ ਕਰਨ ਵਿਚ ਸਹਾਇਕ ਹੋਵੇਗਾ।

ਫਿਰ ਸ਼੍ਰੀ ਅਵਤਾਰ ਸਿੰਘ (ਸੰਤ ਨਗਰ ਵਾਲੇ, ਗੋਲੇ [ਯੂ. ਪੀ.] ਵਸਦੇ ਗੁਰਚਰਨ ਸਿੰਘ ਦਾ ਭਾਈ) ਅਤੇ ਉਸ ਦੀ ਭੈਣ ਪੇਸ਼ ਹੋਏ। ਨਮਸਕਾਰ ਕਰ ਉਹਨਾਂ ਮਨ ਦੀ ਵੇਦਨਾ ਦੱਸੀ ਤਾਂ ਦੀਨ ਦਿਆਲ ਜੀ ਨੇ ਗੁਰਚਰਨ ਸਿੰਘ ਨੂੰ ਬੁਲਾਣ ਲਈ ਬਚਨ ਕੀਤਾ ਤਾਕਿ ਦੋਹਾਂ ਧਿਰਾਂ ਨੂੰ ਸੁਣ ਕੇ ਹੀ ਕੋਈ ਫ਼ੈਸਲਾ ਦਿੱਤਾ ਜਾਵੇ। ਜਿੰਨੇ ਵੀ ਮੋੜ-ਘੋੜ ਬੀਬੀ ਜਾਂ ਅਵਤਾਰ ਸਿੰਘ ਨੇ ਕੀਤੇ, ਉਹਨਾਂ ਦਾ ਇਕੋ ਉੱਤਰ ਸੀ : ਗੁਰਚਰਨ ਸਿੰਘ ਨੂੰ ਗੋਲਿਓਂ ਲੈ ਆਓ, ਮੈਂ ਹੁਣ ਏਥੇ ਹੀ ਹਾਂ, ਕਿਤੇ ਨਹੀਂ ਜਾਣਾ। ਮੈਂ ਆਪਣੀ ਗੱਲ ਦੁਹਾਂ ਧਿਰਾਂ ਨੂੰ ਸੁਣ ਕੇ ਦੱਸਣੀ ਹੈ।

ਇਕ ਸਿੰਘ ਬੀੜ ਮਰਾਰਣ੍ਹ (ਨਾਭਾ) ਤੋਂ ਆਇਆ ਹੋਇਆ ਸੀ, ਫੌਜਾ ਸਿੰਘ ਸਪੁੱਤਰ ਇੰਦਰ ਸਿੰਘ, ਉਹਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਉਹਦਾ ਪਿਤਾ ਚੜ੍ਹਾਈ ਕਰ ਗਿਆ ਹੈ। ਉਸ ਨਮਿਤ ਭੋਗ ਪਾਉਣ ਸਮੇਂ ਸਤਿਗੁਰੂ ਜੀ ਦਰਸ਼ਨ ਦੇਣ ਦੀ ਕਿਰਪਾ ਕਰਨ। ਸਤਿਗੁਰਾਂ ਬਚਨ ਕੀਤਾ : ਮਹਾਰਾਜ ਜੀ ਨੂੰ ਆ ਲੈਣ ਦੇ, ਉਨ੍ਹਾਂ ਨੂੰ ਪੁੱਛ ਕੇ ਤਾਰੀਖ਼ ਦੱਸਾਂਗੇ। ਉਹੋ ਹੀ ਬੀੜ ਵਿਚ ਜਾ ਸਕਣਗੇ।

ਸਿੰਘ ਨੇ ਪਰਵਾਨਗੀ ਵਿਚ ਸਿਰ ਹਿਲਾਇਆ।

ਸ਼੍ਰੀ ਹਰਦਿਆਲ ਸਿੰਘ ਸਪੁੱਤਰ ਸੰਤ ਪੂਰਨ ਸਿੰਘ ਮਸਤਾਨ ਗੜ੍ਹ ਦੀ ਸੁਪਤਨੀ, ਸਪੁੱਤਰੀ ਸ. ਰਛਪਾਲ ਸਿੰਘ ਆਪਣੇ ਪਿਤਾ ਨਾਲ ਹਾਜ਼ਰ ਹੋਈ। ਇਸ ਦਾ ਲਗਾਤਾਰ ਦੋ ਮਹੀਨੇ ਤੋਂ ਸੱਜਾ ਕੰਨ ਪੀੜ ਕਰ ਰਿਹਾ ਹੈ, ਵਗਦਾ ਵੀ ਨਹੀਂ, ਬਹੁਤ ਪਰੇਸ਼ਾਨੀ ਹੈ। ਸਤਿਗੁਰੂ ਜੀ ਨੇ ਸਕੱਤਰ ਤਰਸੇਮ ਸਿੰਘ ਨੂੰ ਕਿਹਾ ਕਿ ਇਹਨਾਂ ਨੂੰ ਡਾ: ਆਨੰਦ (ਸਤਿਗੁਰੂ ਜੀ ਦਾ ਨਿੱਜੀ ਡਾਕਟਰ) ਨੂੰ ਦਿੱਲੀ ਵਿਖਾਇਆ ਜਾਵੇ।

ਨੋਕਦਾਰ ਹਰੀ ਪਗੜੀ, ਕਾਟਵੀਂ ਦਾੜ੍ਹੀ ਵਾਲਾ ਸ਼੍ਰੀ ਚੰਦਰ ਸਿੰਘ ਨਾਮ ਦਾ ਨੌਜਵਾਨ ਅੱਗੇ ਵਧਿਆ। ਇਸ ਦੀ ਸਿਰਫ਼ ਭਜਨ ਪੁੱਛਣ ਦੀ ਇੱਛਾ ਸੀ। ਸਤਿਗੁਰੂ ਜੀ ਨੇ ਪੂਰਬੇ ਨੂੰ ਹੁਕਮ ਕੀਤਾ ਭਜਨ ਦੇਣ ਲਈ ਅਤੇ ਇਸ ਨੂੰ ਅੱਗੇ ਤੋਂ "ਦਾੜ੍ਹੀ ਨੂੰ ਨ ਛੇੜਣ" ਦਾ ਉਪਦੇਸ਼ ਦਿੱਤਾ।

ਨਾਮਧਾਰੀ ਪੰਥ ਦੇ ਸਵਰਗਵਾਸੀ ਲੀਡਰ ਅਤੇ ਲੇਖਕ ਅਤੇ ਮੇਰੇ ਵੀ ਕਲਮ ਗੁਰੂ ਸੰਤ ਇੰਦਰ ਸਿੰਘ ਚੱਕ੍ਰਵਰਤੀ ਦੀ ਪਤਨੀ ਬੀਬੀ ਪ੍ਰਤਾਪ ਕੌਰ ਆਪਣੇ ਜੇਠ ਸੰਤ ਦੀਦਾਰ ਸਿੰਘ ਲੱਲ ਕਲਾਂ (ਪਟਿਆਲਾ) ਦੇ ਸਪੁੱਤਰ ਸੰਤ ਹਰਨਾਮ

ਸਿੰਘ ਨਾਲ ਆਈ ਬੈਠੀ ਸੀ । ਉਸ ਨੂੰ ਸਤਿਗੁਰੂ ਜੀ ਨੇ ਬੁਲਾਇਆ : ਆਓ, ਕਿਵੇਂ ?

"ਸੱਚੇ ਪਾਤਸ਼ਾਹ ਜੀ, ਮੈਂ ਮਾਰਚ ਵਿਚ ਆਪ ਨੂੰ ਅਰਜ਼ ਕੀਤੀ ਸੀ, ਤੁਸਾਂ ਕਿਹਾ ਸੀ, ਤੂੰ ਨ ਆਵੀਂ । ਜਾਪਦਾ ਹੈ ਗੱਲ ਧਿਆਨ ਵਿਚ ਨਹੀਂ ਰਹੀ ।"

"ਕਿੰਨਾ ?"

"ਨਹੀਂ ਜੀ ਸਿਰਫ਼ 10, ਕਿਰਪਾ ਕਰ ਦਿਓ, ਮੈਂ ਟ੍ਰੱਕ ਦੇ ਟਾਇਰ ਲੇਣ ਖੁਣੋਂ ਬੈਠੀ ਆਂ ।"

"ਚੰਗਾ, ਕੱਲ੍ਹ ਜਾਂ ਪਰਸੋਂ ਤਕ ਏਥੇ ਰਹੁ । ਪ੍ਰਬੰਧ ਕਰ ਦਿਆਂਗਾ ।"

ਪਿਛੋਂ ਬੀਬੀ ਪ੍ਰਤਾਪ ਨੇ ਮੈਨੂੰ ਦੱਸਿਆ ਕਿ 10 ਹਜ਼ਾਰ ਰੁਪਏ ਦੀ ਮੰਗ ਕੀਤੀ ਸੀ, ਮੈਂ ਵੀ ਪਿੱਛਾ ਨਹੀਂ ਕੀਤਾ । ਹੁਣ ਚੇਤਾ ਕਰਵਾਣ ਆਈ ਹਾਂ ।

ਏਥੇ ਹੀ ਸੰਤ ਕਪੂਰ ਸਿੰਘ ਦੁੱਧ-ਸੰਬੰਧਤ ਰਜਿਸਟਰ ਲੈ ਕੇ ਆਇਆ ਹੋਇਆ ਸੀ । ਦੁੱਧ ਦਾ ਹਿਸਾਬ ਕੀਤਾ ਗਿਆ । ਗੁਰੂ ਕੀਆਂ ਗਊਆਂ ਤੋਂ ਕੁੱਲ ਕਿੰਨਾ ਦੁੱਧ ਪ੍ਰਾਪਤ ਹੁੰਦਾ ਹੈ ? ਮੇਲੇ ਵਿਚ ਕਿੰਨਾ ਖ਼ਰਚ ਹੋਵੇਗਾ ? ਹੋਰ ਦੁੱਧ ਕਿਥੋਂ ਕਿਥੋਂ ਤੇ ਕਿੰਨਾ ਕਿੰਨਾ ਆਵੇਗਾ ? ਕੁਛ ਸਿੰਘਾਂ ਦੇ ਪਸ਼ੂ ਓਨੇ ਦਿਨਾਂ ਲਈ ਏਥੇ ਲੈ ਆਂਦੇ ਜਾਣ, ਇਹ ਵੀ ਸੋਚਿਆ ਗਿਆ ।

ਠਾਕੁਰ ਜੀ ਵੱਡਿਆਂ ਨੇ ਮੇਰੇ ਨਾਲ ਮੇਰਾ ਲੇਖ 'ਮਾਤਾ ਭੂਪਿੰਦਰ ਕੌਰ' ਪੜ੍ਹਿਆ ਸੀ । ਉਨ੍ਹਾਂ ਨੂੰ ਮਾਤਾ ਜੀ ਦੇ ਵਿਆਹ ਤੋਂ ਪਹਿਲੇ ਭਾਵਾਂ ਨਾਲ ਸੰਬੰਧਤ ਮੇਰੀਆਂ ਦੋ ਤਿੰਨ ਲਾਈਨਾ ਪਸੰਦ ਨ ਆਈਆਂ । ਮੈਂ ਕਿਹਾ ਸੀ ਸਤਿਗੁਰੂ ਜੀ ਨੂੰ ਸੁਣਾ ਲੋ, ਨਾ ਪਸੰਦ ਹੋਣਗੀਆਂ ਤਾਂ ਕੱਟ ਦਿਆਂਗੇ । ਸਤਿਗੁਰਾਂ ਪਾਸ ਤਾਂ ਗਏ ਸਨ, ਪਰ ਮੇਰਾ ਲੇਖ ਕੋਲ ਨਹੀਂ ਸੀ । ਮੇਰੇ ਲੇਖ ਬਾਰੇ ਕਲ੍ਹ ਸਮਾਂ ਦੇਣਗੇ ।

ਠਾਕੁਰ ਜੀ ਨੇ ਮੇਰੀਆਂ 3 ਐਲਬਮਾਂ ਸਤਿਗੁਰੂ ਜੀ ਨੂੰ ਵਿਖਾਈਆਂ । ਸਤਿਗੁਰੂ ਜੀ ਨੇ ਮੇਰੇ ਛੋਟੇ ਬੇਟੇ ਸੁਖਬੀਰ ਦੀਆਂ ਫੋਟੋ ਤੇ ਮੇਰੀਆਂ ਕੈਪਸ਼ਨਾਂ ਵਿਚ ਖ਼ਾਸ ਦਿਲਚਸਪੀ ਲਈ ।

ਸਤਿਗੁਰੂ ਜੀ 1.45 ਤੇ ਕਥਾ ਵਿਚ ਜਾਣਾ ਜ਼ਰੂਰੀ ਲੋੜਦੇ ਹਨ ।

ਸ਼ਾਮ ਤਕ ਸੰਗਤਾਂ ਬਹੁਤ ਹੋ ਗਈਆਂ ਦਿੱਲੀਓਂ, ਮੰਡੀਓਂ, ਸੁਕੇਤੋਂ, ਜੀਵਨ ਨਗਰ, ਹੁਸ਼ਿਆਰਪੁਰ ਆਦਿ ਜ਼ਿਲ੍ਹਿਆਂ ਵਿਚੋਂ, ਮੇਲੇ ਵਿਚ ਸ਼ਾਮਲ ਹੋਣ ਲਈ ।

ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਆਪਣੀ ਪਤਨੀ ਪਵਨਜੀਤ ਕੌਰ, ਭੈਣ ਦਲਬੀਰ ਕੌਰ ਸੁਪਤਨੀ ਮਾ: ਨਿਹਾਲ ਸਿੰਘ ਅਤੇ ਇਨ੍ਹਾਂ ਦੇ ਸਪੁੱਤਰ ਮਨਮੋਹਣ ਸਿੰਘ ਨਾਲ ਕਾਰ ਤੇ ਆ ਪਹੁੰਚੇ । ਸਤਿਗੁਰੂ ਜੀ ਨੂੰ ਨਹਿਰ ਤੇ ਗਿਆਂ ਜਾਣ ਇਹ ਵੀ ਨਹਿਰ ਵਲ ਹੋ ਤੁਰੇ ।

ਠਾਕੁਰ ਜੀ ਨਾਲ ਨਵੀਂ ਕੋਠੀ ਵਿਚ ਬੈਠਿਆਂ ਸੰਤ ਤਰਸੇਮ ਸਿੰਘ ਆ ਗਏ । ਇਹਨਾਂ ਸੂਚਨਾ ਦਿੱਤੀ : ਤਿੰਨ ਐਥਲੀਟ ਮੁੰਡੇ ਦੌੜ ਗਏ ਹਨ । ਠਾਕੁਰ ਜੀ ਕਿਹਾ ਦੂਜੇ ਦੋਹਾਂ ਨੂੰ ਵੀ ਸ੍ਰੀ ਸਤਿਗੁਰੂ ਜੀ ਦੇ ਆਉਣ ਤੇ ਛੁੱਟੀ ਦੇ ਦਿੰਦੇ ਹਾਂ ।

ਗੱਲ ਦੁਪਹਿਰ ਦੀ ਹੈ। ਸ. ਗੁਰਮੇਲ ਸਿੰਘ ਭੈਣੀ ਸਾਹਿਬ ਵਾਲਾ ਤੇ ਸੰਤ ਉਦੋ ਸਿੰਘ ਚੂੰਨ੍ਹੀ ਸਤਿਗੁਰੂ ਜੀ ਪਾਸ ਆਏ। ਗੁਰਮੇਲ ਸਿੰਘ ਏਥੋਂ ਦੇ ਘੁਮੰਡੇ ਕੇ ਪਰਿਵਾਰ ਵਿਚੋਂ ਹੈ। ਸਤਿਗੁਰੂ ਜੀ ਨੇ ਗੁਰਮੇਲ ਸਿੰਘ ਵਲ ਤੱਕਾ ਕੇ ਮੈਨੂੰ ਦੱਸਿਆ : ਤੁਸੀਂ ਸਮਝਦੇ ਹੀ ਹੋ, ਇਹ ਗੁਰਮੇਲ ਸਿੰਘ ਹੈ। ਇਸ ਨੇ ਤਾਂ ਹੱਦ ਹੀ ਮੁਕਾ ਦਿੱਤੀ ਹੈ। ਪਹਿਲਾਂ ਲੜਕੀ ਦੀ ਸ਼ਾਦੀ ਸਾਡੀ ਮਰਿਆਦਾ ਅਨੁਸਾਰ ਹਵਨ-ਬੇਦੀ ਨਾਲ ਅਨੰਦ ਕਰ ਕਰਾ ਕੇ 12 ਪਾਤਸ਼ਾਹੀਆਂ ਦਾ ਅਰਦਾਸਾ ਘਰ ਵਿਚ ਕਰਾ ਕੇ ਅਤੇ ਥੋਹੜੇ ਆਦਮੀ ਜੰਞ ਤੇ ਬੁਲਾ ਕੇ ਕੀਤੀ ਹੈ। ਮਾਸ ਵਲੋਂ ਰੋਕ ਕੇ। ਹੁਣ ਅਸਾਂ ਸਿਮ੍ਰਤੀ ਮੰਦਰ ਦੇ ਦੁਆਲੇ ਜ਼ਮੀਨ ਦਾ ਕੁਛ ਘੇਰਾ ਵਧਾਣ ਲਈ ਤਬਾਦਲਾ ਕਰਨਾ ਸੋਚਿਆ। ਆਪਣੀ ਜ਼ਮੀਨ ਰਾਈਆਂ ਵਾਲੀ ਵੱਟੇ ਵਿਚ ਦੇ ਕੇ ਏਥੋਂ ਇਹ ਜ਼ਮੀਨ ਲੈਣੀ ਹੈ। ਇਸ ਨੇ ਤੁਰਤ 'ਸਤਿਬਚਨ' ਕਿਹਾ। ਅਸੀਂ ਤਿਆਰ ਹੋ ਰਹੇ ਸਾਂ ਕਿ ਜਿਸ ਬਾਬਾ ਮੱਲ ਸਿੰਘ ਦੀ ਜ਼ਮੀਨ ਰਾਈਆਂ ਤੋਂ ਸਾਨੂੰ ਮਿਲੀ ਹੈ, ਉਸ ਨੇ ਕਿਹਾ ਹੈ ਕਿ ਉਹਦੀ ਜ਼ਮੀਨ ਕਿਸੇ ਨਾਲ ਵਟਾਈ-ਸਟਾਈ ਨ ਜਾਵੇ ਆਪ ਜੀ ਜੀ ਦੇ ਚਰਨ ਇਥੇ ਪੈਂਦੇ ਰਹਿਣ। ਮਜਬੂਰਨ ਸਾਨੂੰ ਉਹ ਫ਼ੈਸਲਾ ਬਦਲਣਾ ਪਿਆ। ਇਸ ਨੂੰ ਤਾਂ ਵੀ ਰੰਜਸ਼ ਨਾ ਹੋਈ। ਜਾਪਦਾ ਹੈ ਜਿਵੇਂ ਇਸ ਨੇ ਹਰ ਕੀਮਤ ਤੇ ਸਾਡੇ ਨਾਲ ਰਹਿਣ ਬਾਰੇ ਸੋਚ ਲਿਆ ਹੈ।

ਸ. ਗੁਰਮੇਲ ਸਿੰਘ ਖ਼ੁਸ਼ੀ ਨਾਲ ਅੱਖਾਂ ਥਾਣੀਂ ਛਲਕ ਰਿਹਾ ਸੀ ਅਤੇ ਉਸ ਦੇ ਬੁੱਲ੍ਹ ਮਰੋੜੇ ਖਾ ਰਹੇ ਸਨ। ਉਸ ਦਾ ਕਹਿਣਾ ਸੀ : ਸਭ ਆਪ ਦੀ ਕਿਰਪਾ ਹੈ। ਜਿਵੇਂ ਹੁਕਮ ਕਰੋਗੇ ਤਿਵੇਂ ਹੁੰਦਾ ਜਾਵੇਗਾ। ਮੈਂ ਤੁਹਾਡਾ ਦਾਸ ਹਾਂ।

ਮੈਂ ਆਪਣੇ ਕਮਰੇ ਵਿਚ ਆਪਣੇ ਸੂਟਕੇਸ ਪਾਸ ਗਿਆ ਤਾਂ ਇਕ ਰੁੱਕਾ ਪਿਆ ਸੀ, ਉਪਰ ਲਿਖਿਆ ਸੀ :

ਆਦਰਣੀਅ ਪਿਤਾ ਜੀ ਚਰਨ ਬੰਦਨਾ ਪਰਵਾਨ ਕਰਨੀ ਜੀ !

ਹਮਰਾਹੀ 17.9.82

ਇਸ ਦਾ ਮਤਲਬ ਇਹ ਸੀ ਕਿ ਸ. ਕੇਹਰ ਸਿੰਘ ਹਮਰਾਹੀ, ਮੇਰਾ ਦਾਮਾਦ, ਭੂਤਰੋਂ ਏਥੇ (ਭੈ: ਸਾ:) ਆਇਆ ਸੀ ਤੇ ਛੇਤੀ ਹੀ ਚਲਾ ਗਿਆ। ਸਕੱਤਰ ਤੋਂ ਪਤਾ ਲਗਾ ਕਿ ਉਹ ਚਿੱਠੀਆਂ ਬਾਰੇ ਸਪੱਸ਼ਟ ਕਰਨ ਆਇਆ ਸੀ ਕਿ ਪੰ: ਸੁਖ ਰਾਮ ਹਿਮਾਚਲ ਦਾ ਮੰਤ੍ਰੀ ਠੀਕ 12-13 ਅਕਤੂਬਰ 1982 ਨੂੰ ਏਥੇ ਗੁਰੂ ਕੇ ਦਰਸ਼ਨ ਕਰਨ ਆਵੇਗਾ। ਹਮਰਾਹੀ ਪਹਿਲਾਂ ਲੁਧਿਆਣੇ ਤੇ ਫਿਰ ਦਿੱਲੀ ਜਾਵੇਗਾ।

## 18 ਸਤੰਬਰ 1982, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ (ਪ੍ਰਯੋਗ ਸ਼ੁਰੂ)

### ਤਪੱਸਵੀ ਜੀਵਨ ਸਤਿਗੁਰੂ ਜੀ ਦਾ

ਅੱਜ ਅੱਧੀ ਰਾਤ ਤੋਂ ਪਿਛੋਂ ਪ੍ਰਯੋਗ ਸ਼ੁਰੂ ਹੋ ਗਿਆ ਹੈ। ਸਤਿਗੁਰੂ ਜੀ ਨੇ ਕੱਲ੍ਹ 7.30 ਵਜੇ ਤੋਂ ਮਹਿੰਦਰ ਸਿੰਘ ਪੂਰਬਾ ਅਤੇ ਸੰਤ ਗੁਰਚਰਨ ਸਿੰਘ ਵਰਨੀਆਂ ਵਾਲੇ ਤੋਂ ਅੰਮ੍ਰਿਤ ਛਕ ਕੇ ਮੇਲੇ ਦਾ ਸ੍ਰੀਗਣੇਸ਼ ਕਰ ਦਿੱਤਾ। ਕੱਲ੍ਹ ਛੇਤੀ ਹੀ ਸਤਿਗੁਰੂ ਜੀ ਬਿਰਾਜ ਗਏ। ਅਤੇ ਅੱਜ ਪਹਿਲਾ ਦਿਨ ਹੋਣ ਕਰਕੇ 2.35 ਵਜੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਪਾਣੀ ਕਰਕੇ 3.30 ਵਜੇ ਪ੍ਰਯੋਗ ਦੇ ਪਹਿਲੇ ਦਿਨ ਵਿਚ ਪਰਵੇਸ਼ ਕੀਤਾ, ਧੂਪ, ਦੀਪ, ਕੁੰਭ ਆਦਿ ਨਾਲ ਨਾਮ ਸਿਮਰਨ ਦਾ ਆਰੰਭ ਕਰਕੇ।

ਸ੍ਰੀ ਸਤਿਗੁਰੂ ਜੀ ਦਾ ਤਪੱਸਵੀ ਜੀਵਨ ਇਸ ਪ੍ਰਕਾਰ ਦਾ ਹੈ ਕਿ ਆਪ ਰਾਤੀਂ ਜ਼ਮੀਨ ਨਾਲ ਲਗਦੇ ਫੱਟੇ ਉਤੇ ਸੰਖੇਪ ਬਿਸਤਰ ਵਿਛਾ ਕੇ ਬਿਰਾਜੇ ਅਤੇ ਪਰਿਵਾਰ ਤੋਂ ਵੱਖ ਪੁਰਾਣੀ ਕੋਠੀ ਵਿਖੇ ਬਿਰਾਜਿਆ ਕਰਨਗੇ। ਆਪ ਜੀ ਸਮੇਤ ਸੇਵਕਾਂ ਦੇ ਪਰਿਵਾਰਾਂ ਵਿਚ ਨਹੀਂ ਬਿਰਾਜਣਗੇ। ਪੂਰਬੇ ਨੇ ਦੱਸਿਆ ਕਿ ਸਤਿਗੁਰੂ ਜੀ ਪ੍ਰਯੋਗ ਦੇ ਦਿਨੀਂ ਕਿਸੇ ਵੀ ਇਸਤਰੀ ਦੇ ਹੱਥ ਦੀ ਤਿਆਰ ਕੀਤੀ ਕੋਈ ਚੀਜ਼ ਨਹੀਂ ਵਰਤਣਗੇ ਅਰਥਾਤ ਛਕਣਗੇ ਨਹੀਂ। ਮੱਥਾ ਵੀ ਦੂਰੋਂ ਹੀ ਟਿਕਵਾਣਗੇ।

ਮੈਂ ਪੂਰਬੇ ਨੂੰ ਪੁੱਛਿਆ: ਤੁਹਾਡੇ ਤੋਂ ਛਕਿਆ ਅੰਮ੍ਰਿਤ ਕਿਵੇਂ ਵਿਸ਼ੇਸ਼ ਹੋ ਗਿਆ? ਪੂਰਬੇ ਨੇ ਵਿਸਤਾਰ ਦਿੱਤਾ: ਪਹਿਲਾਂ ਵਰਨੀਆਂ ਵਾਲੇ ਸਿੰਘਾਂ ਨੇ ਬਾਕਾਇਦਾ ਇਸ਼ਨਾਨ ਕਰਕੇ, ਸੁਕਮਾਂਜ ਬਾਟਾ, ਸੁਕਮਾਂਜ ਬਰਤਨ ਨਾਲ ਕਢੇ ਖੂਹੀ ਦੇ ਪਾਣੀ ਨੂੰ ਬਿਨਾਂ ਹੱਥ ਲਾਇਆਂ ਬਾਟੇ ਵਿਚ ਪਾ ਕੇ, ਮਿਸ਼ਰੀ, ਪਤਾਸੇ ਜਾਂ ਗੁੜ ਮਿਲਾ ਕੇ, ਰੁਮਾਲੀ ਨਾਲ ਹੀ ਖੰਡ ਮਿੱਠੇ ਵਾਲੇ ਜਲ ਵਿਚ ਫੇਰ ਕੇ, ਹੁਕਮ ਮੁਤਾਬਕ ਬਾਣੀ ਪੜ੍ਹ ਕੇ, ਸਾਰੀਆਂ ਲੋੜਾਂ ਸੁੱਚੇ ਕਪੜੇ ਦੀਆਂ ਰੁਮਾਲੀਆਂ ਨਾਲ ਹੀ ਪੂਰੀਆਂ ਕਰਕੇ, ਪਹਿਲਾਂ ਇਕ ਸਰੀਰ ਨੇ ਹੀ ਅੰਮ੍ਰਿਤ ਚਮਚ ਨਾਲ ਬਾਟੇ 'ਚੋਂ ਪਾਨ ਕੀਤਾ। ਫਿਰ ਉਸ ਨੇ ਵਿਧੀ ਪੂਰਵਕ ਹੋਰਨਾਂ ਨੂੰ ਛਕਾਇਆ। ਉਨ੍ਹਾਂ ਤੋਂ ਪੂਰਬਾ ਅਤੇ ਸੁਰਜਨ ਸਿੰਘ ਨੇ ਛਕ ਕੇ, ਸ੍ਰੀ ਸਤਿਗੁਰੂ ਜੀ ਨੂੰ ਛਕਾਇਆ। ਇੰਜ ਹੁਣ ਜਿੰਨੇ ਵਿਅਕਤੀ ਵੀ ਪ੍ਰਯੋਗ ਵਿਚ ਸ਼ਾਮਲ ਹਨ, ਸਾਰੇ ਹੀ ਨਵੇਂ ਸਿਰਿਓਂ ਅੰਮ੍ਰਿਤ ਦੇ ਧਾਰਨੀ ਹਨ।

ਤੁਰੀ ਤੁਰੀ ਜਾਂਦੀ ਇਸਤਰੀ ਜਥੇ ਦੀ ਸੂਦਾਰ ਬੀਬੀ ਦਰਸ਼ਨ ਕੌਰ ਦਿੱਲੀ ਨੇ ਦੱਸਿਆ: ਅੱਜ ਬੀਬੀਆਂ 100 ਦੀ ਗਿਣਤੀ ਵਿਚ ਪ੍ਰਯੋਗ ਵਿਚ ਸ਼ਾਮਲ ਹਨ। ਇਹ ਮਾਈਆਂ ਵਾਲੇ ਮੰਦਰ ਵਿਚ ਪ੍ਰਯੋਗ ਕਰਨਗੀਆਂ। ਏਥੇ ਪ੍ਰਯੋਗ ਦਾ ਅਰਥ ਹੈ 8 ਘੰਟੇ ਰੋਜ਼ਾਨਾ ਸਿਮਰਨ ਕਰਨਾ।

ਆਸਾ ਦੀ ਵਾਰ ਦਾ ਕੀਰਤਨ 2.30 ਤੋਂ ਹਰੀਮੰਦਰ ਵਿਚ ਸੰਤ ਦਰਸ਼ਨ ਸਿੰਘ-ਖਚਾਨ ਸਿੰਘ ਤੇ ਹੋਰ ਕਲਾਕਾਰਾਂ ਨੇ ਕੀਤਾ। ਸਤਿਗੁਰੂ ਜੀ 5.30 ਵਜੇ ਦਰਸ਼ਨ

ਦੇ ਸਕੇ। ਇਸ ਤੋਂ ਪਹਿਲੋਂ ਨਾਮ ਸਿਮਰਨ ਕਰਕੇ ਹਜ਼ੂਰ ਨੇ ਸਰੀਰਕ ਵਰਜ਼ਿਸ਼ਾਂ ਵੀ ਕੀਤੀਆਂ।

ਵਾਰ ਦਾ ਭੋਗ 6.15 ਵਜੇ ਸਵੇਰੇ ਪਿਆ। ਹਾਜ਼ਰੀ 500 ਤੋਂ ਵੱਧ ਸੀ। ਸਤਿਗੁਰੂ ਜੀ ਤੋਂ ਸ਼ੋਭਾ ਪ੍ਰਾਪਤ ਹੇਠ ਲਿਖੇ ਵਿਅਕਤੀ ਸਨ : ਸੇਠ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਸ. ਸੁਰਿੰਦਰ ਸਿੰਘ ਮਨਚੰਦਾ, ਸੰਤ ਮਹਿੰਦਰ ਸਿੰਘ ਪੂਰਬਾ, ਸ਼੍ਰੀ ਭੂਪਿੰਦਰ ਸਿੰਘ ਚਾਵਲਾ, ਸ਼੍ਰੀ ਚਰਨਜੀਤ ਸਿੰਘ, ਸੁਖਦੇਵ ਸਿੰਘ, ਸੰਤ ਤਰਲੋਕ ਸਿੰਘ ਆਰੇ ਵਾਲਾ, ਸੰਤ ਵਿਰਸਾ ਸਿੰਘ (ਇਹ ਸਾਰੇ ਦਿੱਲੀ ਦੇ) ਮੰਡੀ (ਹਿਮਾਚਲ ਤੋਂ) ਸੰਤ ਤਰਲੋਕ ਸਿੰਘ ਲੰਬੜਦਾਰ, ਜਥੇਦਾਰ ਸੇਵਾ ਸਿੰਘ, ਸੰਤ ਗਿਆਨ ਸਿੰਘ, ਸੰਤ ਮਹਿੰਦਰ ਸਿੰਘ, ਸ. ਹਰਦੇਵ ਸਿੰਘ, ਡਾਲਟਨ ਗੰਜ ਦੇ ਸ. ਅਜੀਤ ਸਿੰਘ ਅਤੇ ਭਤੀਜਾ ਦਰਸ਼ਨ ਸਿੰਘ, ਹੁਸ਼ਿਆਰਪੁਰੋਂ ਜਥੇਦਾਰ ਪ੍ਰੀਤਮ ਸਿੰਘ, ਸੰਤ ਨਗਰੋਂ ਸੰਤ ਇਕਬਾਲ ਸਿੰਘ, ਸੰਤ ਹਰੀ ਸਿੰਘ ਖਾਰਾ, ਸੰਤ ਜਗਤ ਸਿੰਘ ਘੋੜਿਆਂ ਵਾਲਾ, ਕਾਲਕਾ ਦੇ ਸੰਤ ਹਰਦਿਆਲ ਸਿੰਘ, ਫਰੀਦਾਬਾਦ ਦੇ ਸੰਤ ਰਣਧੀਰ ਸਿੰਘ ਆਦਿ।

7.00 ਵਜੇ ਮੇਰੀ ਢੂੰਡ ਜਾਰੀ ਹੋ ਗਈ। ਮੈਨੂੰ ਸੰਤ ਪੂਰਨ ਸਿੰਘ ਦੇ ਘਰੋਂ ਬੁਲਾਇਆ ਗਿਆ। "ਸੱਚੇ ਪਾਤਸ਼ਾਹ ਯਾਦ ਕਰਦੇ ਹਨ।" ਮੈਂ ਪੁਰਾਣੀ ਕੋਠੀ ਵਿਚ ਗਿਆ ਹਜ਼ੂਰ ਮਾਲਿਸ਼ ਕਰਵਾ ਰਹੇ ਸਨ। ਠਾਕੁਰ ਜੀ ਵੱਡੇ ਮੇਰਾ 'ਮਾਤਾ ਭੂਪਿੰਦਰ ਕੌਰ ਜੀ' ਵਾਲਾ ਲੇਖ ਲਿਆ ਕੇ ਮੇਰੇ ਰਾਹੀਂ ਪੜ੍ਹਵਾਨ ਲਗੇ। ਕੋਲ ਸਨ ਸੇਠ ਜੀ, ਹੰਸਪਾਲ, ਮਨਚੰਦਾ, ਪੰਡਿਤ ਜੀ, ਸੰਤ ਜਗਤਾਰ ਸਿੰਘ ਜੀ, ਸੇਵਕ ਬਲਦੇਵ ਸਿੰਘ। ਕੁਛ ਵਾਧੇ, ਕੁਝ ਸੁਝਾਓ ਨੋਟ ਕਰਵਾਏ ਗਏ, ਕੁਛ ਮੇਰੀਆਂ ਗੱਲਾਂ ਨਾ ਪਸੰਦ ਕੀਤੀਆਂ ਗਈਆਂ। ਸਤਿਗੁਰੂ ਜੀ ਦਾ ਕਥਨ ਸੀ : ਮਾਤਾ ਭੂਪਿੰਦਰ ਕੌਰ ਜੀ ਕੇਵਲ ਮੇਰੇ ਤੇਰੇ ਮਾਤਾ ਜੀ ਹੀ ਨਹੀਂ ਸਨ, ਸਭ ਦੇ ਮਾਤਾ ਜੀ ਸਨ। ਉਹਨਾਂ ਨੂੰ ਸਭ ਦੇ ਯੋਗ ਮਾਣ ਸਤਿਕਾਰ ਮਿਲਣਾ ਚਾਹੀਦਾ ਹੈ। ਤਾਂ ਹੀ ਸ਼ੋਭਾ ਵਾਲੀ ਗੱਲ ਹੈ।

ਤਿੰਨ ਕੁ ਸਡੇ ਸੁਣ ਕੇ ਸਤਿਗੁਰੂ ਜੀ ਲੁਧਿਆਣੇ ਚਲੇ ਗਏ।

ਅੱਜ ਸੰਤ ਸੰਤੋਖ ਸਿੰਘ ਸਾਜਨ ਦਾ ਵੀ ਇਕ ਕੇਸ ਮੁਕਾ ਅਤੇ ਸਤਿਗੁਰਾਂ ਲੱਲਾਂ ਵਾਲੇ ਸ. ਜੁਆਲਾ ਸਿੰਘ ਨੂੰ ਵੀ ਦਰਸ਼ਨ ਦਿੱਤੇ ਜੁ ਅਧਰੰਗ ਨਾਲ ਦੋ ਮਹੀਨਿਆਂ ਦਾ ਪੀੜਤ ਸੀ।

ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾ: ਨਿਹਾਲ ਸਿੰਘ ਜੀ ਨੇ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ 38 ਅਕਾਲੀਆਂ ਦੇ ਤਰਨ ਤਾਰਨ ਦੇ ਰੇਲ-ਬੱਸ ਹਾਦਸੇ ਨਾਲ ਮਾਰੇ ਜਾਣ ਤੇ, ਅਫਸੋਸ ਦਾ ਪੱਤਰ ਲਿਖਿਆ।

## ਲਊਂਦੇ ਵੇਲੇ ਦਾ ਦੀਵਾਨ

ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਨੇ ਜੁ ਮੇਲੇ ਦਾ ਰੋਚਾਨਾ ਪ੍ਰੋਗਰਾਮ ਦੱਸਿਆ, ਉਹ ਇਸ ਪ੍ਰਕਾਰ ਹੈ। ਦੁਪਹਿਰੇ ਸਾਰੀ ਸੰਗਤ ਨਾਲ ਸਾਂਝਾ ਕੀਤਾ ਗਿਆ :

3.30 ਤੋਂ 6.15 ਤਕ ਸਵੇਰੇ ਆਸਾ ਦੀ ਵਾਰ ਦਾ ਕੀਰਤਨ

2.00 ਤੋਂ 6.30 ਤਕ ਸਵੇਰੇ ਪ੍ਰਯੋਗ ਵਾਲਿਆਂ ਦਾ ਨਾਮ ਸਿਮਰਨ

1.45 ਤੋਂ 2.45 ਤਕ ਸ਼ਾਮ ਕਥਾ

2.45 ਤੋਂ 3.45 ਤਕ ,, ਨਾਮ ਸਿਮਰਨ ਨਿਤਨੇਮ

3.45 ਤੋਂ 4.45 ਤਕ ,, ਦੀਵਾਨ ਰਾਗੀਆਂ ਦਾ।

ਲਉਢੇ ਵੇਲੇ ਦੇ ਕੀਰਤਨ ਸਮੇਂ ਠਾਕੁਰ ਸ਼ਮਸ਼ੇਰ ਸਿੰਘ ਜੀ ਵੀ ਦੀਵਾਨ ਵਿਚ ਸਤਿਗੁਰੂ ਜੀ ਪਾਸ ਬੈਠੇ ਡਿੱਠੇ। ਕੀਰਤਨ ਸਮੇਂ ਬੰਸਰੀ ਵਾਦਕ ਸ੍ਰੀ ਸਤਪਾਲ ਸਿੰਘ ਜੰਮੂ ਤੇ ਸ੍ਰੀ ਸੁਰਜੀਤ ਸਿੰਘ ਵੀ ਦੀਵਾਨ ਵਿਚ ਭਾਗ ਲੈਂਦੇ ਰਹੇ। ਅੱਜ ਸ. ਅਵਤਾਰ ਸਿੰਘ ਤਬਲਾ ਨਿਵਾਜ਼ ਵੀ ਆ ਪਹੁੰਚਾ।

ਸ਼ਾਮਾਂ ਵੇਲੇ ਸਤਿਗੁਰੂ ਜੀ ਠਾਕੁਰ ਸ਼ਮਸ਼ੇਰ ਸਿੰਘ ਜੀ ਨੂੰ ਲੈ ਕੇ ਨਹਿਰ ਤੇ ਗਏ ਅਤੇ ਜਲਦੀ ਹੀ ਆ ਗਏ।

## ਪੂਰਬੇ ਨੇ ਦੱਸਿਆ

ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ ਕਿ ਸਤਿਗੁਰੂ ਜੀ ਰਾਤੀਂ ਬਾਦਾਮ ਰੋਗਨ ਦੀ ਮਾਲਿਸ਼ ਕਰਵਾ 8.30 ਤਕ ਬਿਰਾਜ ਗਏ। ਸਵੇਰੇ 2.30 ਵਜੇ ਉਠ ਇਸ਼ਨਾਨ ਆਦਿ ਕਰ ਕੇ ਚੌਕੀ ਉਤੇ ਆਸਣ ਲਾ ਕੇ ਭਜਨ ਕਰਦੇ ਹਨ। ਚੌਕੀ ਦੇ ਪਾਵਿਆਂ ਹੇਠ ਜਲ ਦੇ ਬਰਤਨ ਭਰੇ ਰਹਿੰਦੇ ਹਨ ਤਾਕਿ ਕੋਈ ਜੀਆ ਜੰਤ ਬਿਰਤੀ ਵਿਚ ਖਲਲ ਨ ਪਾਵੇ। ਭਖਦੇ ਕੋਲੇ ਤੇ ਸਮੱਗਰੀ ਆਦਿ ਵੀ ਆਪ ਹੀ ਪਾਉਂਦੇ ਹਨ। ਰੋਚਾਨਾ ਮਾਂਜ ਕੇ ਤਾਜ਼ਾ ਜਲ ਦਾ ਗੜਵਾ ਵੀ ਸੰਤ ਕਿਰਪਾਲ ਸਿੰਘ ਝੱਬਰ ਸਤਿਗੁਰੂ ਜੀ ਪਾਸ ਰਖਦੇ ਹਨ। ਜੋਤ ਵੀ ਕੋਲ ਹੀ ਜਗਦੀ ਰਹਿੰਦੀ ਹੈ।

ਸੰਤ ਵਿਜਿੰਦਰ ਸਿੰਘ ਸੇਠੀ ਬੈਂਕੋਕ ਵਾਲੇ ਸਿਹਤ ਬਹਾਲੀ ਲਈ ਏਥੇ ਆਏ ਹੋਏ ਹਨ, ਪਰ ਉਨ੍ਹਾਂ ਦਾ ਖ਼ੂਨ ਨਹੀਂ ਬਣ ਰਿਹਾ। ਕੱਲ੍ਹ ਦਾ ਸਤਿਗੁਰੂ ਜੀ ਨੇ ਹੁਕਮ ਦੇ ਕੇ ਦੋਹਾਂ ਜੀਆਂ, ਸੰਤ ਵਿਜਿੰਦਰ ਸਿੰਘ ਅਤੇ ਬੀਬੀ ਗੁਰਮੀਤ ਕੌਰ ਨੂੰ ਸੁਆਗਤਕਾਰ ਕਸ਼ਮੀਰ ਸਿੰਘ ਨਾਲ ਧਰਮਸਾਲਾ (ਜ਼ਿਲ੍ਹਾ ਕਾਂਗੜਾ) ਕਿਸੇ ਵੈਦ ਨੂੰ ਵਿਖਾ ਦਵਾਈ ਲੈਣ ਟੈਕਸੀ ਦੁਆਰਾ ਭੇਜੇ ਹਨ, ਸ਼ਾਇਦ ਰਾਤ ਤਕ ਆ ਜਾਣ।

## 19 ਸਤੰਬਰ 1982, ਐਤਵਾਰ
## ਸ੍ਰੀ ਭੈਣੀ ਸਾਹਿਬ (ਪ੍ਰਯੋਗ)

ਪ੍ਰਯੋਗ ਵਾਲੇ ਵੀਰ ਭੈਣਾਂ ਅੱਜ 2.00 ਅੰਮ੍ਰਿਤ ਵੇਲੇ ਤਿਆਰ ਹੋ ਕੇ ਨਾਮ ਸਿਮਰਨ ਲਈ ਬੈਠ ਗਏ। ਬੀਬੀਆਂ ਮਾਈਆਂ ਦੇ ਵਲਗਣ ਵਾਲੇ ਮੰਦਰ ਵਿਚ 100 ਦੀ ਗਿਣਤੀ ਵਿਚ ਨਾਮ ਸਿਮਰਨ ਲਗੀਆਂ, ਭਾਈ ਹਰੀ ਮੰਦਰ ਵਿਚ ਡਟ ਗਏ। ਸਤਿਗੁਰੂ ਜੀ ਅਤੇ ਉਨ੍ਹਾਂ ਦੇ ਸੇਵਕ ਕੋਠੀ ਵਿਚ ਸਿਮਰਨ ਮਗਨ ਹੋ ਗਏ। ਆਸਾ ਦੀ ਵਾਰ ਦਾ ਕੀਰਤਨ ਕੱਲ ਵਾਲੇ ਜਥੇ ਹੀ 3.30 ਵਜੇ ਅਰੰਭਿਆ। ਕੀਰਤਨ ਉਸੇ ਵੇਲੇ ਚਮਕ ਉਠਦਾ ਹੈ ਜਦੋਂ ਸਤਿਗੁਰੂ 11 ਮਾਤਰਾ ਵਿਚ ਸਵੇਰ ਦੇ ਕਿਸੇ ਰਾਗ ਵਿਚ ਨਵੀਂ ਰਚਨਾ ਕਰਦੇ ਸਨ।

ਸੰਤ ਸਭਾ ਮਹਿ ਬੈਸ ਕਿ ਕੀਰਤਿ ਮੈ ਕਹਾ

6.00 ਵਜੇ ਨਿਤਨੇਮ ਵਾਲੇ ਸਰੀਰ ਗੁਟਕੇ ਖੋਲ੍ਹ ਕੇ ਚੰਡੀ ਦੀ ਵਾਰ ਦਾ ਪਾਠ ਕਰਨ ਲਗ ਪੈਂਦੇ ਹਨ। ਸਤਿਗੁਰੂ ਜੀ ਤਾਂ ਨਿਤ ਹੀ ਸੂਰਜ ਦੀ ਟਿੱਕੀ ਨਾਲ ਭੋਗ ਪਾਉਂਦੇ ਹਨ। 6 ਵਜੇ ਵਾਰ ਦੀ ਸਮਾਪਤੀ ਹੋ ਗਈ।

ਉਪਰਤ ਸੰਤ ਸਨਖਤਰਾ ਨੇ ਲੋੜੀਂਦੀਆਂ ਸੂਚਨਾਵਾਂ ਦਿੱਤੀਆਂ। ਫਿਰ ਸ੍ਰੀ ਸਤਿਗੁਰੂ ਜੀ ਨੇ ਸੰਗਤ ਪ੍ਰਤੀ ਆਦਸ਼ ਕੀਤਾ ਕਿ ਅੱਜ ਫਿਰ ਸਫ਼ਾਈ ਮੁਹਿੰਮ ਸ਼ੁਰੂ ਕੀਤੀ ਜਾਵੇ। 7 ਵਜ ਤਕ ਮਾਈਆਂ ਹਰੀ ਮੰਦਰ ਤੋਂ ਭੈਣੀ ਸਾਹਿਬ ਵਲ ਅਤੇ ਪੁਰਸ਼ ਪਹਾੜ ਦੀ ਤਰਫ਼ ਜਗਹ ਦੀ ਸਫ਼ਾਈ ਕਰਨ।

ਨਾਮਧਾਰੀ ਪੰਥ ਦੇ ਸਾਧੂ ਸੰਤਾਂ ਦਾ ਇਕੱਠ ਚੰਗਾ ਹੋ ਗਿਆ ਲਗਦਾ ਹੈ। ਮੈਂ ਮਹਾਂਪੁਰਸ਼ਾਂ ਦੇ ਨਾਮ ਤੋਂ ਏਨਾ ਵਾਕਫ਼ ਤਾਂ ਨਹੀਂ ਪਰ ਤਾਂ ਵੀ ਮੰਡੀ ਦੇ ਸੰਤ ਲਾਭ ਸਿੰਘ-ਸੰਤ ਹਰਬੰਸ ਸਿੰਘ ਹੁਰੀਂ, ਅੰਮ੍ਰਿਤਸਰ ਕਲਾਂ ਦੇ ਸੰਤ ਚਤਰ ਸਿੰਘ ਚੁਪ ਆਦਿ ਵੱਡੀ ਗਿਣਤੀ ਵਿਚ ਪ੍ਰਯੋਗ ਵਿਚ ਭਾਗ ਲੈਣ ਲਈ ਪਹੁੰਚ ਚੁੱਕੇ ਹਨ।

ਮੈਨੂੰ ਸੱਦਿਆ ਗਿਆ, ਮਾਤਾ ਭੁਪਿੰਦਰ ਕੌਰ ਵਾਲਾ ਲੇਖ ਪੜ੍ਹਨਾ ਸੀ। ਸਤਿਗੁਰੂ ਜੀ ਆਪਣੇ ਕਮਰੇ ਦੇ ਬਾਹਰਵਾਰ ਡੱਠ ਬੈਂਚ ਉਤੇ ਪਈਆਂ ਅਖ਼ਬਾਰਾਂ ਪੜ੍ਹ ਰਹੇ ਸਨ, ਛੋਟੀਆ ਸਫ਼ਾਂ ਤੇ ਠਾਕੁਰ ਦਲੀਪ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਸੰਤ ਮਨੋਹਰ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਤੇ ਹੋਰ ਸੇਵਕ ਬੈਠੇ ਖਲੋਤੇ ਸਨ।

ਸਤਿਗੁਰੂ ਜੀ ਨੂੰ ਠਾਕੁਰ ਜੀ ਨੇ ਪੁੱਛਿਆ : ਸੱਚੇ ਪਾਤਸ਼ਾਹ ਜੀ, ਮੈਂ ਸੁਣਿਆ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ 8 ਸੇਰ ਪੱਕਾ ਦੁੱਧ ਕੜ੍ਹਨਾ ਧਰਵਾ ਕੇ ਜਦੋਂ ਥੋੜਾ ਕੁ ਰਹਿ ਜਾਵੇ ਤਦੋਂ ਇਕੋ ਡੀਕੇ ਪੀ ਲਿਆ ਕਰਦੇ ਸਨ। ਸਤਿਗੁਰੂ ਜੀ ਬਚਨ ਕੀਤਾ : ਬਹੁਤ ਥੋੜਾ ਰਿਹਾਂ ਤਾਂ ਰਬੜੀ ਹੀ ਬਣ ਸਕਦੀ ਹੈ ਪਰ ਤੀਲੇ ਗੱਡਵਾਂ ਹੋਣ ਤੇ ਤਾਂ ਪੀਤਾ ਹੀ ਜਾਂਦਾ ਸੀ। ਮੈਨੂੰ ਵੀ ਛੋਟੇ ਹੁੰਦੇ ਕਿਰਪਾਲ ਸਿੰਘ (ਝੱਬਰ) ਮੱਠੀ ਮੱਠੀ ਅੱਗ ਤੇ ਦੁੱਧ ਕਾੜ੍ਹ ਕੇ ਦਿਆ ਕਰਦਾ ਸੀ। ਕੰਡੈਂਸਡ ਮਿਲਕ ਵਰਗਾ ਹੀ, ਇਕ ਤਰ੍ਹਾਂ ਬਣ ਜਾਂਦਾ ਹੈ। ਇਸ ਵਿਚ ਮਿੱਠਾ ਪਾਣ ਦੀ ਲੋੜ ਨਹੀਂ ਰਹਿੰਦੀ। ਸਾਰੀ ਜਵਾਨੀ ਐਸਾ ਹੀ ਪੀਤਾ ਹੈ।

ਸਕੱਤਰ ਤਰਸੇਮ ਸਿੰਘ ਕੋਈ ਜ਼ਰੂਰੀ ਵਿਦੇਸ਼ੀ ਫ਼ੋਨ ਕਰਨ ਜਾ ਰਿਹਾ ਸੀ ਕਿ ਉਸ ਨੂੰ ਬੰਦਾ ਭੇਜ ਕੇ ਰੋਕਿਆ : ਉਹ ਏਥੇ ਰਹੇ, ਕੋਈ ਹੋਰ ਘੱਲ ਦੇਵੇ। ਥੋੜੇ ਸਮੇਂ ਪਿਛੋਂ ਤਰਸੇਮ ਸਿੰਘ ਆ ਗਿਆ। ਗੁਰਦੇਵ ਸਿੰਘ ਮਦਾਰ ਨੂੰ ਵੀ ਸੱਦਿਆ ਹੋਇਆ ਸੀ।

## ਕੈਂਸਰ ਦਾ ਇਲਾਜ ਤਿਬਤਣ ਕੋਲੋਂ

ਆਪਣੇ ਕਮਰੇ ਵਿਚ ਜਾਣ ਤੋਂ ਪਹਿਲੋਂ ਮੈਨੂੰ ਨਿਵਾਜਿਆ : ਧਰਮਸਾਲਾ ਪਹਾੜੀ ਮੁਕਾਮ ਤੋਂ 18-20 ਕਿਲੋਮੀਟਰ ਪਰ੍ਹਾਂ ਇਕ ਪਿੰਡ ਮੈਕਲੋਡ ਗੰਜ ਵਿਚ ਇਕ ਤਿਬਤਣ ਮਾਈ ਰਹਿੰਦੀ ਹੈ। ਉਸਦੇ ਕੋਲ ਬਿਨਾਂ ਉਪਰੇਸ਼ਨ ਤੋਂ ਕੈਂਸਰ ਦਾ ਇਲਾਜ ਹੈ। ਲੋਕ ਉਸ ਤੋਂ ਰਾਜ਼ੀ ਹੋਏ ਵੇਖੇ ਹਨ। ਪਰਸੋਂ ਸੇਠੀ ਨੂੰ ਉਸ ਪਾਸ ਕਾਰ ਅਤੇ ਆਦਮੀ ਦੇ ਕੇ

ਭੇਜਿਆ ਸੀ । ਉਹਨੇ ਮਹੀਨੇ ਭਰ ਦੀ ਦਵਾਈ ਦਿੱਤੀ ਹੈ ਅਤੇ ਕਿਹਾ ਹੈ ਕਿ ਇਹ ਅਜੇ ਓਨਾ ਗੰਭੀਰ ਨਹੀਂ, ਜਲਦੀ ਠੀਕ ਹੋ ਜਾਵੇਗਾ । ਮੇਰਾ ਇਰਾਦਾ ਹੈ ਕਿ ਉਸ ਪਾਸ ਕੋਈ ਇਸਤਰੀ ਸੇਵਕਾ ਭੇਜੀਏ ਜੋ ਇਹ ਇਲਾਜ ਸਿਖ ਕੇ ਆਵੇ । ਅਤੇ ਆਪਾਂ ਏਥੇ ਭੈਣੀ ਸਾਹਿਬ ਉਹਦੀ ਵਿੱਦਿਆ ਦਾ ਬੂਟਾ ਲਾਈਏ । ਪਰਉਪਕਾਰ ਹੋ ਜਾਵੇਗਾ । ਪਰ ਪਹਿਲਾਂ ਉਹ ਬੀਬੀ ਪ੍ਰੇਰਨਾ ਦੇ ਕੇ ਏਥੇ ਲਿਆਂਦੀ ਜਾਵੇ ਤਾਕਿ ਉਹ ਤਿਬਤਣ ਸਾਡਾ ਰਹਿਣ ਸਹਿਣ ਅਤੇ ਖਾਣ ਪੀਣ ਸਮਝ ਸਕੇ । ਸ਼ਾਇਦ ਉਹ ਆਪਣੀ ਵਿੱਦਿਆ ਦੇਣ ਲਈ ਪ੍ਰੇਰੀ ਜਾ ਸਕੇ ।

ਅਤੇ ਮੈਂ ਸਮਝਦਾ ਹਾਂ ਸਤਿਗੁਰੂ ਜੀ ਦੀ ਸੋਚ ਦਾ ਇਹ ਵਿਸ਼ਾ ਮਸਤਕ ਤੇ ਬੇਚੈਨੀ ਸਵਾਰ ਰਖੇਗਾ ਜਦ ਤਕ ਇਸ ਬਾਰੇ ਅਮਲੀ ਕਦਮ ਨਹੀਂ ਪੁਟੇ ਜਾਂਦੇ ।

## ਸੇਠੀ ਵਿਜਿੰਦਰ ਸਿੰਘ ਬਾਰੇ

ਹਾਂ, ਸੱਚੇ ਪਾਤਸ਼ਾਹ ਜੀ ਨੇ ਇਹ ਵੀ ਦੱਸਿਆ : ਸੇਠੀ ਵਿਜਿੰਦਰ ਸਿੰਘ ਨੂੰ ਕੈਂਸਰ ਸੀ । ਡਾ: ਉਪਰੇਸ਼ਨ ਕਰਨਾ ਚਾਹੁੰਦੇ ਸਨ । ਮੈਨੂੰ ਪੁੱਛਿਆ ਗਿਆ । ਮੈਂ ਕਿਹਾ, ਉਪਰੇਸ਼ਨ ਨਹੀਂ ਕਰਵਾਣਾ, ਭੈਣੀ ਸਾਹਿਬ ਲੈ ਆਓ । ਗੁਰਚੈਨ ਸਿੰਘ ਦੇ ਕੁਦਰਤੀ ਇਲਾਜ ਨਾਲ ਮੁੱਢ ਵਿਚ ਆਰਾਮ ਆਇਆ ਕੁਛ ਪਰ ਇਸ ਪਾਸੇ ਅਸੀਂ ਉਸ ਸਭ ਕੁਝ ਤੇ ਅਮਲ ਨਾ ਕਰ ਸਕੇ । ਹੁਣ ਜਦੋਂ ਪਰਸੋਂ ਮੈਂ ਸੇਠੀ ਨੂੰ ਤਿਬਤਣ ਵਲ ਭੇਜਿਆ ਤਾਂ ਮੈਂ ਹੈਰਾਨ ਰਹਿ ਗਿਆ ਕਿ ਉਸ ਮਾਈ ਨੇ ਸਾਡੇ ਆਦਮੀਆਂ ਨੂੰ ਕਿਹਾ : ਮੈਂ ਤੁਹਾਡੇ ਗੁਰੂ ਜੀ ਵੇਖੇ ਹੋਏ ਨੇ ! ਐਸਾ ਮੌਕਾ ਕਦੇ ਆਇਆ ਤਾਂ ਨਹੀਂ ਲਗਦਾ, ਪਤਾ ਨਹੀਂ ਉਸ ਨੇ ਕਿਵੇਂ ਵੇਖ ਲਿਆ । ਚਲੋ ਹੁਣ ਵੇਖਣ ਦਾ ਪ੍ਰਬੰਧ ਵੀ ਕਰਦੇ ਹਾਂ ।

ਫੇਰ ਸਤਿਗੁਰੂ ਜੀ ਅੰਦਰ ਗਏ ਜਿਥੇ ਸਕੱਤਰ ਤਰਸੇਮ ਸਿੰਘ, ਪੰਡਿਤ ਗੋਪਾਲ ਸਿੰਘ ਜੀ ਅਤੇ ਮਦਾਰ ਬੈਠੇ ਸਨ । ਕੁਝ ਗੱਲ ਬਾਤ ਹੋਈ ਤਾਂ ਫਿਰ ਮੈਨੂੰ ਆਵਾਜ਼ ਪੈ ਗਈ । ਫਿਰ ਮੇਰਾ ਲੇਖ ਪੜ੍ਹਿਆ ਜਾਣ ਲਗਾ । ਸਤਿਗੁਰੂ ਜੀ ਮਾਲਿਸ਼ ਕਰਵਾਂਦੇ ਰਹੇ । ਮੇਰੇ ਲੇਖ ਤੋਂ ਕਿਵੇਂ ਬਾਰ ਬਾਰ 'ਮੇਰਾ ਪਣ' ਰੜਕਦਾ ਸੀ । ਮੈਂ ਹੱਸ ਕੇ ਕਿਹਾ : ਮੈਂ ਦੁਬਾਰਾ ਮਿੱਠਾ ਮਿੱਠਾ ਲਿਖ ਦਿਆਂਗਾ । ਜਦੋਂ ਆਪ ਜੀ ਮਾਲਿਸ਼ ਕਰਵਾ ਕੇ ਉਠੇ ਤਾਂ ਪੰਡਿਤ ਜੀ ਨੂੰ ਕਿਹਾ : ਜਿਵੇਂ ਤੁਸੀਂ ਬੋਲਦੇ ਹੋ ਤਾਂ ਇਕ ਇਕ ਸ਼ਬਦ ਸੁਣਨ ਤੇ ਜੀ ਕਰਦਾ ਹੈ । ਕਵੀ ਹੁਰਾਂ ਦੇ ਅੱਖਰਾਂ ਦੀ ਵੀ ਕਸ਼ਿਸ਼ ਉਸੇ ਤਰ੍ਹਾਂ ਕਾਇਮ ਰਹਿੰਦੀ ਹੈ । ਅਰਥਾਤ ਮੈਂ ਹਜ਼ੂਰ ਦੀ ਪਸੰਦ ਦਾ ਲੇਖਕ ਹਾਂ । ਕਿਉਂ ਨ ਮੈਨੂੰ ਖ਼ੁਸ਼ੀ ਹੁੰਦੀ ।

ਮਾਤਾ ਜੀ ਅੱਜ ਹਰੀ ਮੰਦਰ ਦੇ ਸਾਹਵੇਂ ਪਏ ਰੇਤ ਦੇ ਢੇਰ ਤੋਂ ਦਾਬੜੇ ਚੁਕਾ ਕੇ ਨਾਲ ਦੀ ਤੀਜੀ ਮੰਜ਼ਿਲ ਤੇ ਤਿਆਰੀ ਵਾਸਤੇ ਭੇਜਦੇ ਰਹੇ । ਅੱਜ ਵੀ ਸੇਵਾ ਲਈ ਲੁਧਿਆਣੇ ਦੀ ਸੰਗਤ ਹਾਜ਼ਰ ਸੀ ।

## ਸੂਬਾ ਮੀਹਾਂ ਸਿੰਘ ਦੀ ਜ਼ਮੀਨ ਡੇਰੇ ਨੂੰ

ਮੈਂ ਕੋਈ 11 ਵਜੇ ਦੇ ਕਰੀਬ ਵੈਦ ਗੁਰਦੇਵ ਸਿੰਘ ਦੇ ਦਵਾਖਾਨੇ ਗਿਆ, ਓਥੇ ਸੰਤ ਦੀਦਾਰ ਸਿੰਘ ਸਪੁੱਤਰ ਸੰਤ ਸਾਧੂ ਸਿੰਘ (ਸ਼ੇਰਕੋਟੀਆ) ਪ੍ਰਤਾਪ ਨਗਰ, ਸਰਸਾ

ਮਿਲਿਆ। ਗੱਲਾਂ ਬਾਤਾਂ ਚਲਦਿਆਂ ਉਸ ਨੇ ਦੱਸਿਆ ਕਿ ਸਤਿਗੁਰੂ ਜੀ ਦੇ ਮਾਮਾ ਸੂਬਾ ਮੀਹਾਂ ਸਿੰਘ ਨੇ ਆਪਣੇ ਪੁੱਤਰਾਂ ਨਾਲੋਂ ਪੰਜਵਾਂ ਹਿੱਸਾ ਵੰਡਾ ਲਿਆ। 18.50 ਏਕੜ ਜ਼ਮੀਨ ਉਨ੍ਹਾਂ ਦੇ ਹਿੱਸੇ ਆਈ। ਅਤੇ ਕਿਉਂਕਿ ਉਹ ਜ਼ਿੰਦਗੀ ਦਾ ਬਹੁਤਾ ਸਮਾਂ ਗੁਰੂ ਘਰੋਂ ਸੇਵਾ ਸਤਿਕਾਰ ਲੈਂਦੇ ਰਹੇ। ਸੋ ਸੂਬਾ ਜੀ ਨੇ ਆਪਣੀ ਜ਼ਮੀਨ ਸਤਿਗੁਰੂ ਜੀ ਨੂੰ ਭੇਟਾ ਕਰ ਦਿੱਤੀ। ਸਤਿਗੁਰੂ ਜੀ ਆਪਣੇ ਦਿਤਬਾਰੀ ਸੰਤ ਮਨੋਹਰ ਸਿੰਘ, ਬਲਵਿੰਦਰ ਸਿੰਘ ਬਾਜਵਾ ਸੰਤ ਨਗਰ ਦੇ ਨਾਮ ਤੇ ਰਜਿਸਟਰੀ ਕਰਵਾਉਣ ਦੀ ਆਗਿਆ ਦਿੱਤੀ। ਸੂਬਾ ਜੀ ਆਪਣੀ ਜ਼ਮੀਨ ਕਿਸੇ ਕੀਮਤ ਤੇ ਵੀ ਪੁੱਤਰਾਂ ਵਿਚ ਨਹੀਂ ਵੰਡਣਾ ਚਾਹੁੰਦੇ। ਸਤਿਗੁਰੂ ਜੀ ਨੇ ਸੂਬਾ ਜੀ ਨੂੰ ਕਿਹਾ ਵੀ ਸੀ ਪਰ ਸੂਬਾ ਜੀ ਆਪਣੇ ਫ਼ੈਸਲੇ ਤੇ ਅਟੱਲ ਰਹੇ।

ਇਹ ਗੱਲ ਮੁਕੀ ਤਾਂ ਵੈਦ ਗੁਰਦੇਵ ਸਿੰਘ ਨੇ ਆਪਣਾ ਕਿੱਸਾ ਸੁਣਾ ਦਿੱਤਾ : ਸਤਿਗੁਰੂ ਜੀ ਨੇ ਮੈਨੂੰ ਉਸਤਾਦ ਨੱਥਾ ਸਿੰਘ ਦੇ ਸਪੁੱਤਰ ਦਰਸ਼ਨ ਸਿੰਘ ਦੇ ਘਰ ਰਹਿਣ ਤੇ ਦੁਕਾਨ ਚਲਾਣ ਲਈ ਹੁਕਮ ਕੀਤਾ। ਪ੍ਰਬੰਧਕਾਂ ਨੂੰ ਇਸ ਥਾਂ ਦੀ ਲੋੜ ਸੀ, ਉਨ੍ਹਾਂ ਮੈਨੂੰ ਨਿਕਲ ਜਾਣ ਦਾ ਹੁਕਮ ਕੀਤਾ। ਪਰ ਸਤਿਗੁਰੂ ਜੀ ਨੇ ਮੇਰੇ ਵਾਸਤੇ ਕੋਠੀ ਦਾ ਬੂਹਾ ਖੋਲ੍ਹਣ ਦਾ ਬਚਨ ਕੀਤਾ ਤਾਂ ਠਾਕੁਰ ਜੀ ਵਡਿਆਂ ਸੁਨੇਹਾ ਭੇਜਿਆ : ਗੁਰਦੇਵ ਨੂੰ ਆਖੋ ਬਾਂਹ ਸਰ੍ਹਾਣੇ ਦੇ ਕੇ ਸੌਂ ਰਹੇ।

## ਸ਼ਾਮ ਦਾ ਦੀਵਾਨ

ਮੇਲੇ ਦੇ ਮੁੱਢਲੇ ਦਿਨਾਂ ਵਿਚ ਸ਼ਾਮਿਆਨੇ ਲਗਾ ਕੇ ਕਥਾ, ਸਿਮਰਨ ਅਤੇ ਕੀਰਤਨ ਹੋਇਆ। ਸੰਗਤ 1000 ਦੀ ਗਿਣਤੀ ਵਿਚ ਸੀ। ਮੈਂ ਨਾਮ ਸਿਮਰਨ ਉਪਰੰਤ ਦੀਵਾਨ ਵਿਚ ਪੁੱਜਾ। ਸੰਤ ਵਿਜਿੰਦਰ ਸਿੰਘ ਸੇਠੀ ਗੋਡਿਆਂ ਪਰਨੇ ਹੋ ਕੇ ਸਤਿਗੁਰਾਂ ਨੂੰ ਅਰਜ਼ ਕਰ ਰਹੇ ਸਨ : ਕਿਰਪਾ ਕਰੋ, ਤੰਦਰੁਸਤੀ ਬਖਸ਼ੋ। ਸਤਿਗੁਰਾਂ ਬਚਨ ਕੀਤਾ : ਇਕ ਮਾਲਾ ਭਜਨ ਦੀ ਕਰ ਕੇ ਅਰਦਾਸ ਕਰਿਆ ਕਰੋ। ਹੁਣ ਜਾ ਕੇ ਕਮਰੇ ਵਿਚ ਆਰਾਮ ਕਰੋ।

ਅਤੇ ਉਹ ਉਠ ਕੇ ਆਪਣੇ ਕਮਰੇ ਵਿਚ ਚਲੇ ਗਏ।

ਜਲੰਧਰੋਂ ਆਏ ਇਕ ਨੀਲੀ ਪੱਗ ਵਾਲੇ ਸਿੰਘ ਨੇ ਭਜਨ ਦੇਣ ਲਈ ਅਰਜ਼ ਕੀਤੀ। ਸਤਿਗੁਰੂ ਜੀ ਨੇ ਪੂਰਬਾ ਜੀ ਨੂੰ ਕਹਿ ਕੇ ਭਜਨ ਦਸਵਾਇਆ।

ਇਕ ਬਜ਼ੁਰਗ ਦਿੱਸਦੇ ਸੱਜਣ ਨੇ ਮੱਥਾ ਟੇਕਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਸਾਹਵੇਂ ਬੈਠੇ ਨੂੰ ਆਖਿਆ : ਪਛਾਣੋ ਖਾਂ ਭਲਾ, ਇਹ ਇੰਦਰ ਸਿੰਘ ਉਬੋਕੇ (ਅੰਮ੍ਰਿਤਸਰ) ਹੈ। ਇਹ ਸਾਡਾ ਸਹਿਪਾਠੀ ਸੀ। ਫਿਰ ਉਸ ਨੂੰ ਕਿਹਾ, ਬੱਚਿਆਂ ਨੂੰ ਵੀ ਸਾਧ ਸੰਗਤ ਵਿਚ ਭੇਜਿਆ ਕਰੋ, ਮੈਨੂੰ ਵੀ ਉਨ੍ਹਾਂ ਦੀ ਪਛਾਣ ਆਵੇ। 'ਸਤਿ ਬਚਨ ਜੀ' ਕਹਿ ਕੇ ਸਿੰਘ ਨੇ ਆਪਣਾ ਸਥਾਨ ਗ੍ਰਹਿਣ ਕੀਤਾ।

ਕੀਰਤਨ ਹੋਣ ਲਗਾ। ਸਤਿਗੁਰੂ ਜੀ ਨੇ ਰਾਗੀ ਸਿੰਘਾਂ ਨੂੰ ਬਚਨ ਕੀਤਾ : ਜ਼ਰਾ ਛੱਡੀਆਂ ਹੋਈਆਂ ਪੁਰਾਣੀਆਂ ਰੀਤਾ ਲਭ ਕੇ ਲਿਆਓ। ਤੁਸੀਂ ਪੁਰਾਣਾ ਵਿਰਸਾ ਭੁੱਲੀ ਹੀ ਜਾਂਦੇ ਹੋ। ਅਤੇ ਰਾਗ ਕੌਂਸੀਆ ਵਿਚ ਤਾਰਾਂ ਸੁਰ ਹੋਣ ਲਗੀਆਂ। ਸਤਿਪਾਲ ਸਿੰਘ

ਵਲੋਂ ਬੰਸਰੀ ਅਤੇ ਸਾਰੰਗੀ ਸੁਰਜੀਤ ਸਿੰਘ ਵਜਾਣ ਲਗੇ। ਮਨਮੱਲਵਾਂ ਨਗਮਾ ਵੱਜ ਕੇ ਹਟਿਆ ਤਾਂ ਮੰਗਲਾਚਰਨ ਕਰਕੇ ਸਤਿਗੁਰਾਂ ਟੇਕ ਲਈ : ਸਾਜਨ ਦੇਸ ਵਿਦੇਸੀਅੜੇ ਸਾਨੇਹੁੜੇ ਦੇਦੀ। ਤਿੰਨ ਦਿਲਰੁਬਾਵਾਂ ਰੇ ਗਚ ਫਿਰਿਆ, ਦੋ ਤਬਲਾ ਜੋੜੀਆਂ ਗਮਕ ਪਈਆਂ, ਪੁਰਾਣੇ ਸਮੇਂ ਦਾ ਬਿਰਹਾ ਯਾਦ ਆ ਗਿਆ। ਸਤਿਗੁਰੂ ਜੀ ਸ਼ਬਦ ਦੇ ਹਰ ਲਫ਼ਜ਼ ਨਾਲ ਢੁਕਵਾਂ ਗੁਰਬਾਣੀ ਪ੍ਰਮਾਣ ਦੇ ਰਹੇ ਸਨ। ਸਾਧ ਸੰਗਤ ਅਰਥਾਂ ਵਿਚ ਗੁਆਚ ਗੁਆਚ ਜਾਂਦੀ।

ਇਕ ਹਿੰਦੂ ਬੱਚੇ ਨੇ 5/- ਮੱਥਾ ਟੇਕ ਭਜਨ ਲੈਣ ਦੀ ਅਰਜ਼ ਕੀਤੀ। ਉਸ ਨੂੰ ਸੂਬਾ ਧਰਮ ਸਿੰਘ ਮੁਕਤਾ ਨੇ ਭਜਨ ਦੱਸਿਆ।

ਸਤਿਗੁਰੂ ਜੀ ਦੇ ਦੀਵਾਨ ਸਮਾਪਤੀ ਕਰ ਕੇ ਉਠ ਕੇ ਆਉਂਦਿਆਂ ਨੂੰ ਸੰਤ ਇੰਦਰ ਸਿੰਘ ਚੱਕਰਵਰਤੀ ਜੀ ਦੀ ਪਤਨੀ ਬੀਬੀ ਪ੍ਰਤਾਪ ਮਿਲੀ। ਉਸ ਨੇ ਮੈਨੂੰ ਕਿਹਾ : ਆਈ ਤਾਂ ਕੁਵੇਲੇ ਸਾਂ ਪਰ ਸਤਿਗੁਰੂ ਜੀ ਨੇ ਮੈਨੂੰ ਮੱਥਾ ਟੇਕਦੀ ਨੂੰ ਹੀ ਹੁਕਮ ਕਰ ਦਿੱਤਾ ਕਿ ਗੁਰਦੇਵ ਸਿੰਘ ਮਦਾਰ ਤੋਂ 10,000/- ਲੈ ਲਵਾਂ। ਬੱਸ ਮੈਂ ਪੈਸੇ ਲੈਂਦਿਆਂ ਹੀ ਪਟਿਆਲੇ ਨੂੰ ਚਲੇ ਜਾਣਾ ਹੈ।

## ਗੁਰਦੇਵ ਸਿੰਘ ਦੀ ਚਿੱਠੀ

ਅੱਜ ਮੈਂ ਖੜਕ ਸਿੰਘ ਭਮਰਾ ਵਲੋਂ ਮੇਡਨਹੈੱਡ ਤੋਂ ਲਿਖੀ ਚਿੱਠੀ ਸਤਿਗੁਰੂ ਜੀ ਨੂੰ ਪੜ੍ਹਨ ਲਈ ਦਿੱਤੀ। ਕੁਛ ਅੰਸ਼ :

''ਗੁਰਦੇਵ ਸਿੰਘ ਨੂੰ ਇੰਗਲੈਂਡ ਕੋਈ ਓਪਰੀ ਨਹੀਂ ਜਾਪਦੀ ਹੈ। ਉਹ ਆਪਣੇ ਆਪ ਨੂੰ ਦਿੱਲੀ ਹੀ ਸਮਝਦਾ ਹੈ।... ਉਹ ਬੜਾ ਅਨੰਦ ਕਰ ਰਿਹਾ ਹੈ, ਦੀਨ ਦਿਆਲ ਜੀ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਸਦਕਾ ਹੀ ਹੈ।...

ਜਦੋਂ ਮੈਂ 1962 ਵਿਚ (ਇੰਗਲੈਂਡ) ਪੁੱਜਾ ਸਾਂ ਜੋ ਉਸ ਵੇਲੇ ਕਠਿਨਾਈਆਂ ਸੰਸਥਾ ਕਾਇਮ ਕਰਨ ਵਿਚ ਆਈਆਂ, ਉਨ੍ਹਾਂ ਨੂੰ ਮੈਂ ਹੀ ਜਾਣਦਾ ਹਾਂ। ਮੇਰੇ ਸਾਥੀ ਜਿਨ੍ਹਾਂ ਮੇਰੇ ਨਾਲ ਕਸ਼ਟ ਝਲੇ : ਕੇਸਰ ਸਿੰਘ ਗਿਆਨੀ, ਹਰਭਜਨ ਸਿੰਘ ਗਿਆਨੀ, ਗੁਰਬਖ਼ਸ਼ ਸਿੰਘ ਸ਼ੌਂਕ, ਚੈਂਚਲ ਸਿੰਘ, ਭਗਤ ਸਿੰਘ ਰੂਪਰਾਇ, ਅਜੀਤ ਸਿੰਘ ਰੂਪਰਾਇ। ਉਸ ਵੇਲੇ ਢੋਲਕ ਵਜਾਉਣ ਨੂੰ ਮੈਨੂੰ ਕੋਈ ਨਹੀਂ ਮਿਲਦਾ ਸੀ। ਅਤੇ ਨਾਮਧਾਰੀ ਹੋਣ ਕਰ ਕੇ ਸਾਨੂੰ ਕੋਈ ਹਾਂ ਨਹੀਂ ਕਰਦਾ ਸੀ।... 1971 ਵਿਚ ਪਿਆਰਾ ਸਿੰਘ ਸ਼ਹਿਨਾਈ ਮਾਸਟਰ (ਆਲ ਇੰਡੀਆ ਰੇਡੀਓ ਦਿੱਲੀ) ਜਦੋਂ ਇੰਗਲੈਂਡ ਆਇਆ, ਮੈਨੂੰ ਉਸ ਨੇ ਕਿਹਾ, ਭਮਰਾ ਜੀ ਹੋਰ 10 ਸਾਲਾਂ ਨੂੰ ਵੇਖਣਾ ਇੰਗਲੈਂਡ ਵਿਚ ਬੜੇ ਬੜੇ ਕਲਾਕਾਰ ਨਾਮਧਾਰੀ ਨੌਜਵਾਨ ਆਇਆ ਕਰਨਗੇ। ਪਰ ਮੈਂ ਹੈਰਾਨ ਸਾਂ ਕਿ ਸਾਡੇ ਪਾਸ ਤਾਂ ਕੋਈ, ਢੋਲਕੀ ਵਜਾਣ ਵਾਲਾ ਵੀ ਨਹੀਂ ਹੈ। ਇਹ ਕੀ...ਗੁਰਦੇਵ ਨੇ ਜਦੋਂ ਆਪਣੀ ਸਰੋਦ ਦੀਆਂ ਤਾਰਾਂ ਇਕ ਠੀਕਰੀ ਜਿਹੀ ਨਾਲ ਛੇੜੀਆਂ ਤਾਂ ਦੁਨੀਆਂ ਮੁਗਧ ਕਰ ਦਿੱਤੀ।

''ਜਿਨ੍ਹਾਂ ਨਾਮਧਾਰੀਆਂ ਦੇ ਘਰਾਂ ਵਿਚ ਕੋਈ ਢੋਲਕੀ ਵਾਲਾ ਨਹੀਂ ਆਉਂਦਾ ਸੀ ਹੁਣ ਉਹ ਪੁਰਸ਼ ਜਦੋਂ ਮੈਨੂੰ ਇਹ ਆਖਦੇ ਹਨ ਗੁਰਦੇਵ ਦਾ ਪ੍ਰੋਗਰਾਮ ਸਾਨੂੰ ਦਿਓ

ਅਤੇ ਉਹ ਕਲਾਕਾਰ ਜਿਸ ਨੂੰ ਦੁਨੀਆਂ ਸਟੇਜਾਂ ਤੇ ਉਡੀਕਦੀ ਹੈ, ਇਹ ਸਤਿਗੁਰੂ ਜੀ ਦੀ ਕਰਾਮਾਤ ਦਾ ਕ੍ਰਿਸ਼ਮਾ ਹੈ।

"ਗੁਰਦੇਵ ਨੂੰ ਇੰਗਲੈਂਡ ਵਿਚ ਰਹਿਣ ਦਾ ਫ਼ਿਕਰ ਨਹੀਂ, ਹਰ ਸਹੂਲਤ ਉਸ ਨੂੰ ਮਿਲ ਰਹੀ ਹੈ।

"ਗੁਰਦੇਵ ਦਾ ਪ੍ਰੋਗਰਾਮ ਮੈਂ ਪਰਸਨਲ ਮੇਡਨਹੈੱਡ ਵਿਚ ਕਰਵਾਇਆ, ਇਸ਼ਤਿਹਾਰ ਭੇਜ ਰਿਹਾ ਹਾਂ। ਪ੍ਰੋਗਰਾਮ ਕਾਫੀ ਚੰਗਾ ਹੋਇਆ ਹੈ। ਫਿਲਮ ਵੀ ਲਈ ਗਈ ਹੈ। ਸਲੋਅ ਵਿਚ ਵੀ ਪ੍ਰੋਗਰਾਮ ਕੀਤਾ ਸੀ। ਜਰਮਨੀ ਵਿਚ ਵੀ ਅਮਰਜੀਤ ਜਸਵਿੰਦਰ (ਭਮਰੇ ਦੇ ਸਪੁੱਤਰ) ਉਤਾਵਲੇ ਹਨ।"

ਇਸ਼ਤਿਹਾਰ ਮੈਂ ਸੰਭਾਲ ਲਿਆ ਹੈ ਤਾਂ ਕਿ ਗੁਰਦੇਵ ਸਿੰਘ ਦੀ ਸ਼ਕਲ ਵੀ ਨਜ਼ਰ ਪੈ ਜਾਵੇ ਜਿਸ ਨੇ ਅਮਰੀਕਾ, ਕੈਨੇਡਾ, ਇੰਗਲੈਂਡ, ਜਰਮਨੀ ਵਿਚ ਨਾਮਧਾਰੀ ਕਲਾਕਾਰ ਦੇ ਰੂਪ ਵਿਚ ਨਾਮ ਪੈਦਾ ਕੀਤਾ।

ਰਾਤੀਂ 9 ਵਜੇ ਸੰਤੋਖ ਸਿੰਘ ਸਾਜਨ ਵੀ ਮੈਨੂੰ ਮੁੜ ਆ ਮਿਲਿਆ। ਉਸ ਨੂੰ ਸਤਿਗੁਰੂ ਜੀ ਨੇ ਯਾਦ ਕੀਤਾ ਹੋਇਆ ਸੀ।

ਇਸ ਤੋਂ ਪਹਿਲੋਂ ਸੰਤ ਗੁਰਦੇਵ ਸਿੰਘ ਵੈਦ ਨੇ ਮੇਰੇ ਪਾਸ ਆ ਕੇ ਕਿਹਾ: ਤੁਹਾਨੂੰ ਖ਼ੁਸ਼ਖ਼ਬਰੀ ਦਿਆਂ, ਤੁਸਾਂ, ਗੁਰਮੁਖ ਸਿੰਘ ਲੁਹਾਰਾਂ ਅਤੇ ਉਹਦੇ ਘਰੋਂ ਬੀਬੀ ਰਾਣੋਂ ਨੇ ਨਾਲ ਧਰਮਸ਼ਾਲਾ (ਮੈਕਲੋਡ ਗੰਜ) ਜਾਣਾ ਹੈ, ਮਾਈ ਤਿਬਤਣ ਨੂੰ ਜਾ ਕੇ ਮਿਲਣਾ ਹੈ, ਭਲਾ ਉਹ ਏਥੇ ਆ ਸਕੇ।

## 30 ਸਤੰਬਰ 1982, ਸੋਮਵਾਰ
## ਸ੍ਰੀ ਭੈਣੀ ਸਾਹਿਬ (ਪ੍ਰਯੋਗ)

ਮੇਰੇ ਦੀਵਾਨ ਵਿਚ ਜਾਣ ਤਕ ਪੂਰਬਾ ਦੁਆਰਾ ਆਸਾ ਦੀ ਵਾਰ ਦੀ ਸਮਾਪਤੀ ਦੀ ਅਰਦਾਸ ਹੋ ਰਹੀ ਸੀ। ਸਮਾਂ ਸੀ 5.35 ਸਵੇਰ।

### ਯੱਗ ਸ਼ਾਲਾ, ਚੰਡੀ ਦੀ ਵਾਰ

ਅਤੇ ਮੈਂ ਦੀਵਾਨ ਸਥਾਨ ਦੇ ਕੋਲ ਦੀ ਲੰਘ ਹਵਨ ਯੱਗ-ਸ਼ਾਲਾ ਪਾਸ ਚਲਾ ਗਿਆ ਜਿਥੇ ਤਾਲਾਬ ਦੇ ਉਤਰ ਵਾਲੇ ਪਾਸੇ ਸਵਾ ਲੱਖ ਚੰਡੀ ਦੀ ਵਾਰ ਦੇ ਪਾਠ ਅਤੇ 125 ਦੇਸੀ ਘਿਉ ਦੇ ਪੀਪਿਆਂ ਦਾ ਹਵਨ ਹੋਣਾ ਸੀ। ਸਥਿਤੀ ਇਸੇ ਪਰਕਾਰ ਦੀ ਹੈ: ਵਿਚਕਾਰੋਂ ਉਪਰ ਉਠਿਆ ਹੋਇਆ ਟੀਨ ਦੀ ਛੱਤ ਵਾਲਾ, ਗੋਲ ਪਿੰਜਰੇ ਦੇ ਆਕਾਰ ਵਾਲਾ ਹਵਨ ਕੁੰਡ, ਨਾਲ ਨਾਲ ਇਕ ਪੀਪਾ ਆਪਣੇ ਆਪ ਪ੍ਰਵਾਹਿਤ ਅਗਨੀ ਵਿਚ ਘਿਉ ਪਈ ਜਾਇਗਾ, ਏਸੇ ਤਰ੍ਹਾਂ, ਜਲ ਵੀ ਆਪਣੇ ਆਪ ਪਏਗਾ। ਕੇਂਦਰੀ ਯੱਗ ਸ਼ਾਲਾ ਤੋਂ 8 ਫੁੱਟ ਦੇ ਫਾਸਲੇ ਤੇ ਹਵਨ ਕੁੰਡ ਨੂੰ ਕੇਂਦਰ ਮਿਥ ਕੇ ਇਕ ਪੱਕੀ ਦੋ ਡੇਢ ਫੁੱਟ ਉੱਚੀ ਖੇਲ, ਜਿਸ ਵਿਚ ਅੱਠੋ ਪਹਿਰ ਜਲ ਭਰਿਆ ਰਹਿਣਾ ਹੈ। ਇਸ ਦੇ ਨਾਲ ਹੀ ਛੱਪਰ ਛਾਏ ਘੇਰੇ ਹੇਠ ਪਾਠੀ ਸਿੰਘਾਂ ਦੇ ਬੈਠਣ ਲਈ ਇੱਟਾਂ ਨਾਲ ਤਿਆਰ ਕੀਤਾ ਫ਼ਰਸ਼। ਪਾਠੀਆਂ ਦੇ ਪਿਛਲੇ ਪਾਸੇ ਬਾਰੀਕ ਮਲਮਲ ਦਾ ਕਪੜਾ ਤਾਣ ਕੇ

ਬਾਹਰ ਵਲੋਂ ਉਹਲਾ, ਪੜ੍ਹਨ ਲਈ ਰੌਸ਼ਨੀ ਬਿਜਲੀ ਦੇ ਲਾਟੂਆਂ ਤੋਂ । ਆਜ਼ਾਦ ਪ੍ਰਬੰਧ ਰਖਣ ਲਈ ਜੈਨਰੇਟਰ ਦੀ ਵਰਤੋਂ ਤਾਂ ਵੀ ਤਿੰਨ ਆਦਮੀਆਂ ਪਿੱਛੇ ਟੀਨ ਦੇ 4 ਕਿਲੋ ਦੀ ਪੀਪੀ ਨੂੰ ਕੱਟ ਇਕ ਪਾਸੇ ਸ਼ੀਸ਼ਾ ਲਗਾ, ਉਪਰ ਉਚੀ ਛੱਤ ਬਣਾ ਦੇਸੀ ਘਿਉ ਦੀਆਂ ਜੋਤਾਂ । ਹਰ ਪਾਠੀ ਦੇ ਸਾਹਵੇਂ ਰੀਹਲ ਉਤੇ ਮੋਟੇ ਅੱਖਰਾਂ ਦੀਆਂ ਚੰਡੀ ਦੀ ਵਾਰ ਦੀਆਂ ਸੈਂਚੀਆਂ । ਆਰੰਭ ਦਾ ਦਿਨ ਹੋਣ ਕਰ ਕੇ 25 ਪਾਠੀ ਬੈਠੇ । ਦੋ-ਦੋ ਘੰਟੇ ਦੀ ਰੋਲ ਇਨ੍ਹਾਂ ਲਾਣੀ ਹੈ । ਇਸ ਵੇਲੇ ਸਵਾ ਸੌ ਪਾਠੀ ਇਸ ਅਨੁਸ਼ਠਾਨ ਲਈ ਤਿਆਰ ਹੈ । ਇਹ ਸਾਰੀ ਵਿਵਸਥਾ ਸਤਿਗੁਰੂ ਪ੍ਰਤਾਪ ਸਿੰਘ ਦੇ ਵਕਤਾਂ ਵਿਚ ਅਜਕੱਲ੍ਹ ਦੇ ਸੂਬਾ ਜੀ, ਓਦੋਂ ਦੇ ਮਿਸਤਰੀ ਗੰਡਾ ਸਿੰਘ ਜੀ ਨੇ ਕੀਤੀ ।

ਸ੍ਰੀ ਸਤਿਗੁਰੂ ਜੀ ਆਰੰਭ ਦੀ ਅਰਦਾਸ ਤੋਂ ਪੰਜ ਮਿੰਟ ਪਹਿਲਾਂ ਯੱਗਸ਼ਾਲਾ ਨਜ਼ਦੀਕ ਪਹੁੰਚ ਗਏ ਹਨ । ਪਿਛੇ ਕਾਫ਼ੀ ਸੰਗਤ ਹੈ । ਸਤਿਗੁਰੂ ਜੀ ਨੇ ਪ੍ਰਬੰਧ ਸੰਬੰਧੀ ਸਾਰੀ ਪੁੱਛ ਪੜਤਾਲ ਕੀਤੀ । ਸੰਤ ਮਹਿੰਦਰ ਸਿੰਘ ਪੂਰਬਾ ਨੂੰ ਯੱਗ ਸ਼ਾਲਾ ਨਜ਼ਦੀਕ ਭੇਜਿਆ ਹੈ । ਉਹ ਬਾਹਰੋਂ ਹੀ ਪੈਰ ਧੋ ਕੇ ਗਿਆ ਹੈ । ਪੂਰੇ 5.45 ਤੇ ਉਸ ਨੇ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਕਰਨੀ ਸ਼ੁਰੂ ਕੀਤੀ । ਮੰਡਪ ਦੇ ਅੰਦਰ ਅਤੇ ਬਾਹਰ ਹਰ ਖਲੋਤੇ ਆਦਮੀ ਦੇ ਹੱਥ ਜੁੜੇ ਹੋਏ ਹਨ । ਜਿਉਂ ਹੀ, "ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਆਪ ਜੀ ਦੀ ਕਿਰਪਾ ਨਾਲ ਚੰਡੀ ਦੀ ਵਾਰ ਦੇ ਪਾਠ ਆਰੰਭ ਹੋ ਰਹੇ ਹਨ" ਸ਼ਬਦ ਕਹੇ ਗਏ ਪਾਠੀ ਸਿੰਘਾਂ ਬੈਠ ਕੇ ਪਾਠ ਕਰਨਾ ਸ਼ੁਰੂ ਕਰ ਦਿੱਤਾ ਹੈ । ਯੱਗ ਦੀ ਆਹੂਤੀ ਦੁਆਰਾ ਇਕ ਸੁਗੰਧਤ ਵਾਤਾਵਰਣ ਹੈ । ਯੱਗ ਮੰਡਪ ਦੇ ਦੱਖਣ ਵਲ ਹੀ, ਨੇੜੇ, ਤਾਲਾਬ ਰਾਮ ਸਰੋਵਰ ਹੈ, ਉੱਤਰ ਵਲ ਵੱਡੇ ਵੱਡੇ ਜਾਮਣ ਰੁੱਖ ਹਨ । ਪੂਰਬ ਵਲ ਸ਼ਹੀਦ ਬੁੰਗਾ, ਅਰਥਾਤ ਲੰਗਰ ਦੇ ਸੇਵਕਾਂ ਵਾਸਤੇ ਰਹਿਣ ਦੇ ਕਮਰੇ ਹਨ । ਪੱਛਮ ਵਲ ਸਾਡੇ ਸਕੂਲ ਦੀ ਜਰਜਰ ਇਮਾਰਤ ਹੈ ਤੇ ਛਪਰ ਛਾਏ 2-3 ਖ਼ਾਲੀ ਕੁਆਰਟਰ ਹਨ ।

ਚੰਡੀ ਦੀ ਵਾਰ ਦੇ ਯੱਗ ਦੇ ਪ੍ਰਬੰਧ ਲਈ ਕੋਲਵਾਰ ਹੀ ਚੜ੍ਹਦੇ ਪਾਸੇ ਇਕ ਤੰਬੂ ਗੱਡਿਆ ਗਿਆ ਹੈ । ਮਾ: ਨੱਥਾ ਸਿੰਘ, ਸੰਤ ਬਲਵੰਤ ਸਿੰਘ ਐਲਨਾਬਾਦ, ਸੰਤ ਗੁਰਦਿਆਲ ਸਿੰਘ ਆਦਿ ਪ੍ਰਬੰਧਕ ਹਨ ।

7.15 ਤੇ ਮੈਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਜਾਣਾ ਭੁੱਲ ਗਿਆ । ਬੁਲਾਇਆ ਗਿਆ । ਮੇਰੇ ਲੇਖਾਂ ਦਾ ਬਕਾਇਆ ਹਿੱਸਾ ਸੁਣਿਆ ਗਿਆ । ਮੌਕੇ ਤੇ ਸ੍ਰੀ ਸਤਿਗੁਰੂ ਜੀ, ਸਕੱਤਰ ਤਰਸੇਮ ਸਿੰਘ, ਸੰਤ ਜਗਤਾਰ ਸਿੰਘ ਜੀ, ਪੰ: ਗੋਪਾਲ ਸਿੰਘ, ਗੁਰਮੁਖ ਸਿੰਘ ਡਰਾਈਵਰ ਤੇ ਸੇਵਕ ਬਲਦੇਵ ਸਿੰਘ, ਠਾਕੁਰ ਦਲੀਪ ਸਿੰਘ ਜੀ ਵੀ ਉਪਸਥਿਤ ਸਨ । ਇਕ ਅਵਸਰ ਅਜਿਹਾ ਆਇਆ ਕਿ ਪੰਡਿਤ ਜੀ ਨੇ ਮੈਨੂੰ ਇਕ ਸੰਸ਼ੋਧਨ ਹਿਤ ਨਿਮਰਤਾ ਪੂਰਵਕ ਕਿਹਾ । ਮੈਂ ਉਸ ਤੋਂ ਵੀ ਵੱਧ ਲਤਾਫ਼ਤ ਨਾਲ ਸੰਸ਼ੋਧਨ ਪਰਵਾਨ ਕਰ ਲਿਆ । ਸਤਿਗੁਰੂ ਜੀ ਨੇ ਮੁਸਕਰਾ ਕੇ ਟਿੱਪਣੀ ਕੀਤੀ : ਕਵੀ ਜੀ ਨੇ ਪੱਟਾਂ ਤੋਂ ਲੈ ਲਿਆ । ਮੇਰਾ ਉੱਤਰ ਸੀ : ਸਭ ਆਪ ਦੀ ਹੀ ਕਿਰਪਾ ਹੈ ਅਤੇ ਗੱਲ ਅੰਦਰੀਂ ਪਤਾ ਦਿੰਦੀ, ਏਥੇ ਹੀ ਖ਼ਤਮ ਹੋ ਗਈ । ਪੰਡਿਤ ਜੀ ਸਦਾ ਹੀ ਮੈਨੂੰ ਆਦਰ ਦਿੰਦੇ ਹਨ । ਮੈਂ ਭੀ ਉਨ੍ਹਾਂ ਦਾ ਪੂਰਾ

ਕਦਰਦਾਨ ਹਾਂ । ਪਰ ਤਿੱਖਿਆਂ ਦੀ ਸੰਗਤ ਬੁੱਧੀ ਤੇਜ਼ ਕਰ ਦਿੰਦੀ ਹੈ ।

ਸਕੱਤਰ ਤਰਸੇਮ ਸਿੰਘ ਨੇ ਮੈਨੂੰ ਦੱਸਿਆ ਕਿ ਮੈਂ ਅੱਜ ਧਰਮਸ਼ਾਲਾ (ਮੈਕਲੋਡ ਗੰਜ) ਜਾਣਾ ਹੈ । ਫਿਰ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਮੋਢੇ ਤੋਂ ਫੜ ਕੇ ਬਚਨ ਕੀਤਾ : ਧਰਮਸ਼ਾਲਾ ਤੋਂ ਪਰ੍ਹਾਂ 14-15 ਕਿਲੋਮੀਟਰ ਇਕ ਤਿੱਬਤਣ ਬੀਬੀ ਰਹਿੰਦੀ ਹੈ । ਉਹ ਕੈਂਸਰ ਤੇ ਹੋਰ ਰੋਗਾਂ ਦਾ ਸੁਦੇਸ਼ੀ ਜੜ੍ਹੀ-ਬੂਟੀਆਂ ਨਾਲ ਇਲਾਜ ਕਰਦੀ ਹੈ । ਕੈਂਸਰ ਬਾਰੇ ਉਹ ਏਨੀ ਸਿੱਧ ਹਸਤ ਹੈ ਕਿ ਉਹਦਾ ਠੀਕ ਕੀਤਾ ਮਰੀਜ਼, ਇਕ ਤਾਂ ਮੈਨੂੰ ਵੀ ਪਤਾ ਹੈ । ਚੰਡੀਗੜ੍ਹ ਪੀ. ਜੀ. ਆਈ. ਵਾਲੇ ਡਾਕਟਰ ਵੀ ਮਰੀਜ਼ਾਂ ਨੂੰ ਉਸੇ ਬੀਬੀ ਦਾ ਰਾਹ ਵਿਖਾਂਦੇ ਹਨ । ਸੇਠੀ ਤੇ ਉਹਦੇ ਪਰਿਵਾਰ ਨੂੰ ਉਥੇ ਹੀ ਭੇਜਿਆ ਸੀ । ਉਸ ਨੇ ਦਿੱਲੀ ਵੀ ਆਪਣੀ ਬਰਾਂਚ ਖੋਲ੍ਹਣੀ ਹੈ । ਮੈਂ ਚਾਹੁੰਦਾ ਹਾਂ ਕਿ ਉਹ ਦਿੱਲੀ ਵਿਚ ਵੀ ਸਾਡੀ ਥਾਂ ਇਲਾਜ ਕਰੇ ਅਤੇ ਭੈਣੀ ਸਾਹਿਬ ਵੀ ਉਸ ਦੀ ਬਰਾਂਚ ਖੁੱਲ੍ਹੇ । ਕਿਸੇ ਇਸਤਰੀ ਨੂੰ ਉਸ ਤੋਂ ਕੈਂਸਰ ਦਾ ਇਲਾਜ ਕਰਨਾ ਸਿਖਾ ਦੇਈਏ । ਤੁਹਾਨੂੰ ਨਿਸ਼ਚਿਤ ਕੀਤਾ ਹੈ ਜਦੋਂ ਵੀ ਫੁਰਸਤ ਮਿਲੇ, ਜਾ ਕੇ, ਉਸ ਨੂੰ ਲੈ ਆਵੋ । ਜੇ 'ਫੇਰ ਕਦੇ' ਆਖੇ ਤਾਂ ਇਸ ਦਾ ਪਤਾ ਵੀ ਕਰੀ ਆਉਣਾ । ਉਹ ਆਪ ਆਵੇਗੀ ਕਿ ਅਸੀਂ ਗੱਡੀ ਭੇਜੀਏ ! ਅਸੀਂ ਕੁਛ ਮਰੀਜ਼ ਵੀ ਤੁਹਾਡੇ ਨਾਲ ਭੇਜਾਂਗੇ । ਦੋ ਚਾਰ ਦਿਨਾਂ ਵਿਚ ਜਦੋਂ ਵੀ ਜੀ ਕਰੇ ਜਾ ਆਇਓ ।

ਪਰ ਸਕੱਤਰ ਦੀ ਇੱਛਾ ਹੈ ਮੈਂ ਕੱਲ੍ਹ ਹੀ ਚਲਾ ਜਾਵਾਂ ।

ਅਤੇ ਸਤਿਗੁਰੂ ਜੀ 7.45 ਨੂੰ ਲੁਧਿਆਣੇ ਜਾਣ ਨੂੰ ਤਿਆਰ ਕਾਰ ਵਿਚ ਬੈਠ ਗਏ । ਡਾਕਟਰ ਦੇ ਜਾ ਕੇ ਫਿਰ ਨਹਿਰ ਤੇ ਜਾਣਗੇ ਅੰਤ ਭੈਣੀ ਸਾਹਿਬ ।

ਮੇਰੇ ਆਪਣੇ ਕਮਰੇ ਵਲ ਆਇਆਂ ਨੂੰ ਖੂਹੀ ਕੋਲ ਬੀਬੀਆਂ ਅਤੇ ਬੱਚਿਆਂ ਨੂੰ ਸੰਤ ਪਿਆਰਾ ਸਿੰਘ ਨਾਭ ਬੂੰਦੀ ਦਾ ਲੰਗਰ ਵਰਤਾ ਰਹੇ ਸਨ ।

## ਮੈਨੂੰ ਕੈਮਰੇ ਦੀ ਸਿਖਿਆ

ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਦਿੱਲੀ ਵਾਲੇ, ਮੇਰੇ ਸਨੇਹੀਆਂ ਅਤੇ ਹਿਤਕਾਰੀਆਂ ਵਿਚੋਂ ਹਨ, ਪਤਨੀ ਸਮੇਤ ਸਾਰਾ ਪ੍ਰਯੋਗ ਸਮਾਂ ਏਥੇ ਬਿਤਾਣ ਆਏ ਹਨ ਅੱਜ ਹੀ । ਮੈਂ ਅਜੇ ਇਹਨਾਂ ਪਾਸ ਹੀ ਸਾਂ ਕਿ ਠਾਕੁਰ ਦਲੀਪ ਸਿੰਘ ਜੀ ਮੈਨੂੰ ਉਠਾ ਕੇ ਮੇਰੇ ਕਮਰੇ ਵਿਚ ਹੀ ਲੈ ਆਏ ਅਤੇ ਮੇਰੇ ਕੈਮਰੇ ਤੋਂ ਮੈਨੂੰ ਸਾਹਮਣੀ ਧੁੱਪ ਵਿਚ ਬਹਾਲ, ਮਨੁੱਖ ਦਾ ਸਾਫ਼ ਚਿਹਰਾ ਲਿਆਣ ਦੀ ਜਾਚ ਦੱਸੀ । ਇਸ ਦਾ ਮਤਲਬ ਇਹ ਹੈ ਕਿ ਠਾਕਰ ਜੀ ਮੇਰੇ ਬਾਰੇ ਸੋਚਦੇ ਹਨ ਤਾਂ ਹੀ ਪ੍ਰਸ਼ਾਦ ਛੱਕ ਆਰਾਮ ਕਰਨ ਦੀ ਥਾਂ ਮੇਰੇ ਗਿਆਨ ਵਿਚ ਵਾਧਾ ਕੀਤਾ । ਉਨ੍ਹਾਂ ਮੇਰੇ A.S.A. ਤੇ DIV ਸੈੱਲ ਲੀਵਰ ਨੂੰ ਪਿਛਾਂਹ ਕਰ ਕੇ, ਸਾਹਮਣੀ ਰੋਸ਼ਨੀ ਨੂੰ ਘਟਾ ਕੇ ਫੋਟੋ ਲੈਣ ਦੀ ਜਾਚ ਦੱਸੀ ।

ਫਿਰ ਮੈਂ ਸਤਿਗੁਰੂ ਜੀ ਦੀ ਸੇਵਾ ਵਿਚ 1.00 ਵਜੇ ਉਪਸਥਿਤ ਹੋਇਆ । ਸਤਿਗੁਰੂ ਜੀ ਪੁਰਾਣੀ ਕੋਠੀ ਵਿਚ ਕੁਰਸੀ ਉਪਰ ਬੈਠੇ ਸਨ ਸਾਹਮਣੇ ਸਕੱਤਰ ਅਤੇ ਸ੍ਰੀ ਸੰਤੋਖ ਸਿੰਘ ਸਾਜਨ ਬੈਠੇ ਸਨ । ਸਤਿਗੁਰੂ ਜੀ ਨੇ ਸਾਜਨ ਵਾਸਤੇ ਕੁਲ

70,000 ਪਰਵਾਨ ਕੀਤਾ ਹੈ।

ਅੰਤ ਮੈਂ ਲਉਢੇ ਪਹਿਰ ਦੇ ਦੀਵਾਨ ਵਿਚ ਹਾਜ਼ਰ ਹੋਇਆ। ਨਿਤਨੇਮ ਪੂਰਾ ਹੋ ਚੁੱਕਾ ਸੀ। ਚੌਰ ਬਰਦਾਰ ਸੂਬਾ ਧਰਮ ਸਿੰਘ ਮੁਕਤਾ ਜੀ ਸ੍ਰੀ ਸਤਿਗੁਰੂ ਜੀ ਵਲ ਝੁਕਿਆ ਅਤੇ ਇਕ ਪਾਠੀ ਦੀ ਚੰਡੀ ਦੀ ਵਾਰ ਦੇ ਯੱਗ ਲਈ ਸਿਫਾਰਸ਼ ਕੀਤੀ। ਸਤਿਗੁਰੂ ਜੀ ਬਚਨ ਕੀਤਾ, ਉਹ ਜਦ ਤਕ ਮਹਾਰਾਜ ਬੀਰ ਸਿੰਘ ਜੀ ਪਾਸੋਂ ਗੱਲ ਮੁਕਾ ਕੇ ਨ ਆਵੇ ਮੇਰੇ ਵਲੋਂ ਗੱਲ ਨਹੀਂ ਮੁਕਣੀ। ਮਹਾਰਾਜ ਜੀ ਪਾਸ ਜਾਵੇ ਤੇ ਆਪਣੀ ਗੱਲ ਮੁਕਾਵੇ।

## ਇਕ ਭੇੜਚੂ ਜੇਹੀ ਕਾਰ ਤੇ

ਦੀਵਾਨ ਤੋਂ ਦੋ ਘੰਟੇ ਬਾਅਦ ਸੰਤ ਸੰਤੋਖ ਸਿੰਘ ਸਾਜਣ, ਗੁਰਦੇਵ ਸਿੰਘ ਵੈਦ ਅਤੇ ਮੈਂ ਕਟਾਣੀ ਵਲ ਜਾਂਦੀ ਸੜਕ ਤੇ ਸੈਰ ਸਪਾਟੇ ਲਈ ਚਲੇ। ਪਿਡੋਂ, ਅਜੇ ਥੋੜ੍ਹੀ ਦੂਰ ਹੀ ਗਏ ਸਾਂ ਤਾਂ ਇਕ ਘਿਸੀ ਪਿਟੀ ਤੇ ਟੁੱਟੜ ਜੇਹੀ ਕਾਰ ਤੋਂ ਸ੍ਰੀ ਸਤਿਗੁਰੂ ਜੀ ਆਉਂਦੇ ਮਿਲੇ। ਸਤਿਗੁਰੂ ਜੀ ਵਾਲੀ ਕਾਰ ਦੇ ਅੱਗੇ ਚਿੱਟੀ ਝੰਡੀ ਹੁੰਦੀ ਹੈ ਪਰ ਇਹ ਤਾਂ ਬੇ-ਝੰਡੀ ਹੀ ਤੇਜ਼ੀ ਨਾਲ ਸਾਡੇ ਵਲ ਵਧ ਰਹੀ ਸੀ । ਸਤਿਗੁਰੂ ਜੀ ਨੇ ਸਾਨੂੰ ਪਿਆਰ ਦੇਣ ਹਿਤ ਅਤੇ ਇਸ ਗੱਡੀ ਵਿਚ ਆਪਣੀ ਹੋਂਦ ਜਿਤਲਾਣ ਲਈ, ਬਾਹਰ ਉਚੀ ਬਾਂਹ ਕਰ ਕੇ ਸਾਡਾ ਧਿਆਨ ਆਕਰਸ਼ਤ ਕੀਤਾ। ਜਾਪਦਾ ਹੈ ਅੱਜ ਸੰਤ ਲਛਮਣ ਸਿੰਘ ਫਗਵਾੜਾ ਦੀ ਅਰਜ਼ ਨੂੰ ਹੀ ਭਾਗ ਲਾਏ ਹਨ।

ਪ੍ਰਯੋਗ ਦੇ ਪਹਿਲੇ ਦਿਨ ਤੋਂ ਹੀ ਜਥੇਦਾਰਾਂ ਵਿਚੋਂ ਮੁੱਖ ਜਥੇਦਾਰ ਪੰ: ਗੋਪਾਲ ਸਿੰਘ, ਸੰਤ ਗਿਆਨ ਸਿੰਘ - ਦਾਨ ਸਿੰਘ, ਸੰਤ ਜੀਊਣ ਸਿੰਘ ਕਵੀਸ਼ਰ, ਸੰਤ ਨਿਰੰਜਨ ਸਿੰਘ ਕੱਕੜ, ਜਥੇਦਾਰ ਬਹਾਦਰ ਸਿੰਘ ਅਤੇ ਜਥੇਦਾਰ ਹਜ਼ਾਰਾ ਸਿੰਘ ਲਖਨਊ ਹਾਜ਼ਰ ਹਨ।

ਸਤਿਗੁਰੂ ਜੀ ਬਾਹਲਾ ਸਮਾਂ ਕੋਠੀ ਵਿਚ ਹੀ ਰਹਿੰਦੇ ਹਨ । ਸੰਤ ਤਰਸੇਮ ਸਿੰਘ ਨੂੰ ਵੀ ਇਕ ਤੰਬੂ ਕੋਠੀ ਵਿਚ ਲੁਆ ਦਿੱਤਾ ਹੈ। ਇਹ ਟੈਂਪਰੇਰੀ ਦਫ਼ਤਰ ਹੈ। ਤਰਸੇਮ ਸਿੰਘ ਦੇ ਪੱਕੇ ਟਿਕਾਣੇ ਦੇ ਪਿਛਵਾੜੇ ਟੱਟੀ - ਗੁਸਲਖ਼ਾਨਾ, ਸਟੋਰ ਆਦਿ ਵੀ ਬਣਾ ਦਿੱਤੇ ਗਏ ਹਨ।

ਸਤਿਗੁਰੂ ਜੀ ਦੀ ਆਗਿਆ ਨਾਲ ਚਾਰ ਸੋਧੀ ਸਿੰਘਾਂ ਦਾ ਇਕ ਗਰੁੱਪ ਹਜ਼ਾਰੀ ਬਾਗ ਨੂੰ ਤੋਰਿਆ ਜਾ ਰਿਹਾ ਹੈ। ਇਹ ਓਥੇ ਨਿਰੰਤਰ ਵਰਨੀ ਚਾਲੂ ਕਰੇਗਾ। ਸਤਿਗੁਰੂ ਜੀ ਨੇ ਪਿਛਲੇ ਸਾਲ ਹਜ਼ਾਰੀ ਬਾਗ ਸ਼ਹੀਦੀ ਮੇਲੇ ਸਮੇਂ ਸੰਗਤ ਦੇ ਰਹਿਣ-ਬਹਿਣ ਲਈ ਜੁ ਨਵੀਂ ਕੋਠੀ ਖ਼ਰੀਦੀ ਹੈ, ਉਸ ਵਿਚ ਭਜਨ ਬਾਣੀ ਤਦ ਤੋਂ ਹੀ ਸ਼ੁਰੂ ਹੈ। ਚਹੁੰ ਸਿੰਘਾਂ ਨੂੰ ਦੁੱਧ ਅਤੇ ਆਲੂਆਂ ਵਾਲੇ ਪਰਾਉਂਠੇ ਤਿਆਰ ਕਰਵਾ ਦਿੱਤੇ ਹਨ ਤਾਂਕਿ ਜਦੋਂ ਵੀ ਲੋੜ ਪਵੇ ਰਾਹ ਵਿਚ ਛਕ ਲੈਣ।

## 21 ਸਤੰਬਰ 1982, ਮੰਗਲਵਾਰ
## ਸ਼੍ਰੀ ਭੈਣੀ ਸਾਹਿਬ-ਧਰਮਸਾਲਾ (ਹਿ: ਪ੍ਰ:)

ਆਸਾ ਦੀ ਵਾਰ ਸੁਣਨ ਉਪਰੰਤ ਸਤਿਗੁਰੂ ਜੀ ਆਪਣੀ ਦਿਨਚਰਯਾ ਵਿਚ

ਵਿਅਸਤ ਹੋ ਗਏ।

## ਸੰਤ ਬਿਸ਼ਨ ਸਿੰਘ ਤੇ ਪਰਿਵਾਰ

ਮੈਂ ਸੰਤ ਰਾਜਿੰਦਰ ਸਿੰਘ ਨਿਰਾਲਾ ਨਾਲ ਸੰਤ ਜੀਤਾ ਸਿੰਘ ਦਰਜ਼ੀ ਵਲ ਗਿਆ। ਉਸ ਦਾ ਪਿਤਾ ਸੰਤ ਬਿਸ਼ਨ ਸਿੰਘ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਸਤੇ ਅੰਗਰਖੇ ਤਿਆਰ ਕੀਤਾ ਕਰਦਾ ਸੀ। ਇਕ ਛੋਟਾ ਅੰਗਰਖਾ ਜਿਸ ਨੂੰ ਜੇਬਾਂ ਲਾ ਕੇ ਰੇਸਾਂ ਵਾਸਤੇ ਕੋਟ ਕਿਹਾ ਕਰਦੇ ਸਨ, ਸ੍ਰੀ ਬਿਸ਼ਨ ਸਿੰਘ ਬਣਾਇਆ ਕਰਦਾ ਸੀ। ਇਹ ਵੀ ਨਾਮਧਾਰੀ ਕਾਟ ਦੇ ਬਸਤਰ ਸੀਂਵਿਆਂ ਕਰਦੇ ਸਨ। ਇਹਨਾਂ ਦੇ ਪੁੱਤਰ ਹੋਏ: ਜੀਤਾ ਸਿੰਘ (70) ਭੈਣੀ ਸਾਹਿਬ, ਸ੍ਰੀ ਸਰਮੁਖ ਸਿੰਘ (65) ਲੁਧਿਆਣਾ ਅਤੇ ਸ੍ਰੀ ਮਹਿੰਦਰ ਸਿੰਘ (55), ਬਿਸ਼ਨ ਸਿੰਘ ਹੁਰਾਂ ਦੀਆਂ ਪੁੱਤਰੀਆਂ ਸਨ: ਠਾਕਰੀ (75) ਅਲੂਣੀ ਵਿਆਹੀ ਗਈ, ਨਸੀਬ ਕੌਰ (72½) ਦਿੱਲੀ ਵਿਆਹੀ ਹੈ, ਹੁਕਮ ਕੌਰ (50) ਲੁਧਿਆਣਾ ਅਤੇ ਮਹਿੰਦਰ ਕੌਰ (45)।

ਸੰਤ ਬਿਸ਼ਨ ਸਿੰਘ ਦਾ ਸਪੁੱਤਰ ਸੰਤ ਜੀਤਾ ਸਿੰਘ ਭੈਣੀ ਸਾਹਿਬ ਹੀ ਰਹਿੰਦਾ ਹੈ। ਰਾਮਸਰ ਤੋਂ ਭੈਣੀ ਸਾਹਿਬ ਜਾਂਦਿਆਂ, ਪਿੰਡ ਵਲੇ ਸੱਜੇ ਹੱਥ ਇਸ ਦਾ ਘਰ ਹੈ। ਇਸ ਸੱਜਣ ਨੇ 15 ਸਾਲ ਤਾਂ ਆ ਕੇ ਸਾਧ ਸੰਗਤ ਵਿਚ ਕਥਾ ਵੀ ਕੀਤੀ ਹੈ। ਬੋਲ ਬਾਣੀ ਦਾ ਰਸੀਲਾ ਹੈ। ਇਸ ਦੇ ਦੋ ਬੱਚੇ ਹਨ: ਸ੍ਰੀ ਸਵਰਨ ਸਿੰਘ (45) ਅਤੇ ਰਾਜ ਦਰਬਾਰ ਸਿੰਘ (35) ਰਾਜ ਦਰਬਾਰ ਨਾਮਧਾਰੀ ਕਾਟ ਦੇ ਬਸਤਰ ਸਿਊਂਦਾ ਹੈ ਅਤੇ ਮੇਲਿਆਂ ਸਮੇਂ ਗੜਵੇ, ਆਸਣ, ਕੱਪੜਾ-ਲੱਤਾ ਵੇਚਦਾ ਹੈ।

ਜੀਤਾ ਸਿੰਘ-ਕਿਸ਼ਨ ਕੌਰ ਦੀਆਂ 5 ਲੜਕੀਆਂ ਹਨ ਜੁ ਵਿਵਾਹਿਤ ਹਨ। ਜਿਵੇਂ ਬੀਬੀ ਲਾਭ ਕੌਰ ਸੁਪਤਨੀ ਸ੍ਰੀ ਬੂਟਾ ਸਿੰਘ, ਸੰਤ ਬਿਸ਼ਨ ਸਿੰਘ ਨੰਗਲ ਵਾਲੇ ਦੀ ਨੂੰਹ ਹੈ। ਬੀਬੀ ਬਲਬੀਰ ਕੌਰ, ਬਾਬਾ ਜਿਉਣ ਸਿੰਘ ਦੀ ਨੂੰਹ, ਜੱਸਾ ਸਿੰਘ ਨੌਹਰ ਵਾਲੇ ਦੀ ਪਤਨੀ ਹੈ। ਬੀਬੀ ਸਵਰਨ ਕੌਰ ਸ. ਬਲਦੇਵ ਸਿੰਘ ਨੌਹਰ ਵਾਲੇ ਘਰ ਵਿਆਹੀ ਹੈ। ਬੀਬੀ ਧਰਮ ਕੌਰ ਸੁਪਤਨੀ ਅਵਤਾਰ ਸਿੰਘ ਹੈ। ਇਹ ਵੀ ਨੌਹਰ ਰਹਿੰਦੇ ਹਨ। ਬੀਬੀ ਸੁਖਦੇਵ ਕੌਰ, ਜਨਕ ਸਿੰਘ ਮੰਡੀ ਅਹਿਮਦਗੜ੍ਹ ਦੀ ਪਤਨੀ ਹੈ ਅਤੇ ਪੰਜਵੀਂ ਬੇਟੀ ਰਾਜਪਾਲ ਕੌਰ ਲੁਧਿਆਣੇ ਦੇ ਰਵਿੰਦਰ ਸਿੰਘ ਨਾਲ ਵਿਵਾਹਿਤ ਹੈ।

ਸਾਰਾ ਤਾਣਾ ਪੇਟਾ ਨਾਮਧਾਰੀਆਂ ਵਿਚ ਹੈ।

## ਦੇਗਾਂ ਮਸਤਾਨੀਆਂ

ਸ੍ਰੀ ਸੰਤੋਖ ਸਿੰਘ ਸਾਜਨ ਹੁਣ ਤਕ ਮੇਰੇ ਨਾਲ ਸੀ। 1.30 ਵਜੇ ਅਚਾਨਕ ਠਾਕੁਰ ਜੀ ਵੱਡੇ ਆਏ ਅਤੇ ਉਸ ਨੂੰ ਨਾਲ ਚੰਡੀਗੜ੍ਹ ਲੈ ਗਏ। ਸਾਜਣ ਹਰ ਤਰ੍ਹਾਂ ਸੰਤੁਸ਼ਟ ਸੀ। ਸੰਤ ਤਰਸੇਮ ਸਿੰਘ ਦੀ ਇੱਛਾ ਸੀ ਕਿ ਮੈਂ ਮੈਕਲੋਡ ਗੰਜ ਵਾਲੀ ਤਿੱਬਤਣ ਬੀਬੀ ਨੂੰ ਜਾ ਕੇ ਛੇਤੀ ਮਿਲਾਂ। ਉਹਨਾਂ ਸਤਿਗੁਰੂ ਜੀ ਦੇ ਦੱਸੇ ਹੋਏ ਮੇਰੇ ਨਾਲ 6 ਮਰੀਜ਼ ਵੀ ਘੱਲਣੇ ਹਨ, ਦੋ ਜਣੇ ਨਾਲ ਸਹਾਇਕ ਵੀ ਜਾਣੇ

ਸਨ ਪਰ ਮਸਲਾ ਪੈਦਾ ਹੋ ਗਿਆ ਕਿ ਲੋੜੀਂਦੇ ਪੈਸੇ ਨਹੀਂ ਸਨ ਇਕੱਤਰ ਹੋ ਰਹੇ।

ਮੈਂ 2.30 ਵਜੇ ਕਥਾ ਵਿਚ ਪੁੱਜਾ। ਸ੍ਰੀ ਸਤਿਗੁਰੂ ਜੀ ਕਥਾ ਆਪ ਕਰ ਰਹੇ ਸਨ ਭਾਈ ਸੰਤੋਖ ਸਿੰਘ ਵਾਲੇ ਸਤਿਗੁਰੂ ਬਿਲਾਸ ਦੀ ਕਥਾ ਸੀ। ਸਤਿਗੁਰੂ ਜੀ ਨਾਲ ਨਾਲ ਆਪਣੀਆਂ ਟਿੱਪਣੀਆਂ ਦੇ ਰਹੇ ਸਨ। ਖਾਸਕਰ ਪੰਡਿਤ ਜੀ ਤੇ ਸਕੱਤਰ ਨਾਲ। ਸਕੱਤਰ ਤਰਸੇਮ ਸਿੰਘ ਨੂੰ ਨਾਲ ਨਾਲ ਨੋਟ ਵੀ ਕਰਵਾ ਰਹੇ ਸਨ।

## ਇਕ ਹੋਰ ਮਰੀਜ਼

ਕਥਾ ਸਮਾਪਤੀ ਤੇ ਮੈਂ ਆਪਣੇ ਕਮਰੇ ਵਿਚ ਆਇਆ ਤਾਂ ਹਸਦੇ ਹਸਦੇ ਸ. ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ, ਸਦਰ ਬਾਜ਼ਾਰ ਦਿੱਲੀ ਵਾਲੇ ਮੇਰੇ ਕਮਰੇ ਵਿਚ ਆ ਵੜੇ। ਬੋਲੇ : ਸਤਿਗੁਰਾਂ ਬੜੀ ਕਿਰਪਾ ਕੀਤੀ ਹੈ, ਖ਼ੁਸ਼ੀਆਂ ਬਖ਼ਸ਼ ਦਿੱਤੀਆਂ ਹਨ। ਆਪ ਬੁਲਾ ਕੇ ਹੁਕਮ ਕੀਤਾ ਨੇ, ਮੈਂ ਤੁਹਾਡੇ ਨਾਲ ਧਰਮਸਾਲਾ ਜਾਵਾਂ, ਓਥੇ ਡਾਕਟਰ ਨੂੰ ਵਿਖਾਣਾ ਹੈ। ਏਨੇ ਵਿਚ ਸੰਤ ਦਿਆਲ ਸਿੰਘ ਫਗਵਾੜਾ ਆ ਕੇ ਸੰਤ ਅਵਤਾਰ ਸਿੰਘ ਨੂੰ ਲੈ ਗਏ : ਸੱਚੇ ਪਾਤਸ਼ਾਹ ਯਾਦ ਕੀਤਾ ਹੈ।

ਥੋੜ੍ਹੇ ਚਿਰ ਪਿਛੋਂ ਸੰਤ ਤਰਸੇਮ ਸਿੰਘ ਨੇ ਮੇਰੀ ਤਲੀ ਤੇ 900/- ਧਰਦਿਆਂ ਆਖਿਆ : ਤੁਸੀਂ 9 ਜਣੇ ਧਰਮਸਾਲਾ ਚੱਲੇ ਹੋ। ਤਿੰਨ ਜਣੇ ਤਾਂ ਆਪਣਾ ਖ਼ਰਚਾ ਆਪ ਕਰਨ ਵਾਲੇ ਹਨ। ਬਾਕੀਆਂ ਲਈ ਤੁਹਾਡਾ ਬੁੱਤਾ ਸਰ ਜਾਵੇਗਾ। ਰਾਤ ਹੁਸ਼ਿਆਰਪੁਰ ਵਾਲੀ ਬੀਬੀ ਮਹਿੰਦਰ ਕੌਰ ਦੇ ਰਹਿ ਪੈਣਾ। ਇਹ ਕਹਿ ਕੇ ਦਿਆਲ ਸਿੰਘ ਤੋਂ ਬੀਬੀ ਵਾਸਤੇ ਚਿੱਠੀ ਲਿਖਵਾ ਕੇ ਮੈਨੂੰ ਫੜਾ ਦਿੱਤੀ।

ਹੇਠ ਲਿਖੇ ਸਰੀਰ ਮੇਰੇ ਨਾਲ ਡਾਕਟਰ ਤਿੱਬਤਣ, ਮੈਕਲੋਡ ਗੰਜ ਤੋਂ ਇਲਾਜ ਲਈ ਚੱਲੇ :

1. ਸੰਤ ਅਵਤਾਰ ਸਿੰਘ ਦਿੱਲੀ। ਦਿਲ ਦਾ ਮਰੀਜ਼। ਦੂਜਾ ਅਟੈਕ ਹੋਇਆ ਹੈ।
2. ਸੰਤ ਜਾਗੀਰ ਸਿੰਘ ਸ਼ਾਮ ਨਗਰ, ਨਵੀਂ ਦਿੱਲੀ। ਫੁਲਬਹਿਰੀ ਦਾ ਮਰੀਜ਼
3. ਸੰਤ ਅਜਾਇਬ ਸਿੰਘ ਰਾਇਸਰੀਆ (ਸੰਗਰੂਰ)। ਦਮੇ ਦਾ ਮਰੀਜ਼
4. ਸੰਤ ਪਿਆਰਾ ਸਿੰਘ (ਬਠਿੰਡਾ)। ਦਮੇ ਦਾ ਮਰੀਜ਼
5. ਬੀਬੀ ਸੁਰਜੀਤ ਕੌਰ ਰਾਣੀ ਮਨਾਲੀ ਤੋਂ। ਸਵੇਰੇ ਖ਼ੂਨ ਆਉਂਦੇ ਥੁੱਕ ਨਾਲ
6. ਸ਼੍ਰੀ ਗੁਰਦੇਵ ਸਿੰਘ ਮੰਡੀ (ਹਿ: ਪ੍ਰ:)। ਵਹਿਮ ਦੀ ਬਿਮਾਰੀ
7. ਸੰਤ ਪ੍ਰੀਤਮ ਸਿੰਘ ਮੰਡੀ (ਗੁਰਦੇਵ ਸਿੰਘ ਦਾ ਪਿਤਾ)। ਸੰਭਾਲ ਲਈ
8. ਗੁਰਮੁਖ ਸਿੰਘ ਲੁਹਾਰਾਂ (ਪਤੀ ਰਾਣੋ ਦਾ)। ਧਿਆਨ ਲਈ।

ਭੈਣੀ ਸਾਹਿਬੋਂ ਲਉਢੇ ਵੇਲੇ 4.30 ਦੇ ਚੱਲੇ, ਲੁਧਿਆਣਾ, ਫਗਵਾੜਾ, ਹੁਸ਼ਿਆਰਪੁਰ ਦਾ ਸਫ਼ਰ ਕੀਤਾ। ਰਾਤ ਦੇ 8.30 ਵਜ ਚੁੱਕੇ ਸਨ। ਸੰਤ ਮਹਿੰਦਰ ਸਿੰਘ-ਮਹਿੰਦਰ ਕੌਰ ਪ੍ਰਧਾਨ ਦੇ ਘਰ, ਫਾਈਨ ਵੁਡ ਕੱਟਿੰਗ ਵਰਕਸ, ਸੁਨਹਿਰੀ ਰੋਡ, ਹੁਸ਼ਿਆਰਪੁਰ 9 ਵਜੇ ਤਕ ਪਹੁੰਚ ਗਏ। ਘਰ ਸਤਿਗੁਰੂਆਂ ਦੀਆਂ ਸੁੰਦਰ ਤਸਵੀਰਾਂ ਨਾਲ ਸੁਸ਼ੋਭਿਤ। ਮਕਾਨ ਵਾਲਿਆਂ ਦਾ ਹਿਰਦਾ ਵੀ ਵਿਸ਼ਾਲ। ਘਰਵਾਲੀ

ਬੀਬੀ ਤਾਂ ਅੱਜ ਹੀ ਭੈਣੀ ਸਾਹਿਬ ਗਈ ਸੀ । ਦੋ ਅਵਿਵਾਹਿਤ ਲੜਕੀਆਂ, ਰਣਜੀਤ ਕੌਰ ਤੇ ਸੁਰਿੰਦਰਜੀਤ ਕੌਰ ਨੇ ਆਪਣੇ ਪਿਤਾ ਦੇ ਸਹਿਯੋਗ ਨਾਲ ਅਸਾਂ 9 ਜਣਿਆਂ ਦਾ ਲੰਗਰ ਕਰਕੇ, ਸਾਨੂੰ ਛਕਾ ਕੇ ਖ਼ੁਸ਼ੀ ਅਨੁਭਵ ਕੀਤੀ । ਇਹ ਗੁਰੂ ਰਾਮ ਸਿੰਘ ਦੇ ਸਿੱਖਾਂ ਵਿਚ ਹੀ ਬਰਕਤ ਹੈ । ਸਾਡੇ 'ਚੋਂ ਪਹਿਲਾਂ ਕੋਈ ਵੀ ਇਸ ਘਰ ਨਹੀਂ ਸੀ ਆਇਆ ।

ਅਸਾਂ ਰਾਤ ਮਹਿੰਦਰ ਕੌਰ ਅਤੇ ਸਿੰਘ ਦੇ ਘਰ ਸੁਖਪੂਰਵਕ ਆਰਾਮ ਕੀਤਾ ।

## ਸ੍ਰੀ ਸਤਿਗੁਰੂ ਜੀ ਜੇਹਾ ਕੌਣ

ਸਤਿਗੁਰੂ ਜੀ ਸੁਦੇਸ਼ੀ ਇਲਾਜ ਪ੍ਰਣਾਲੀ ਦੇ ਪ੍ਰਤਿਪਾਲਕ ਸਨ । ਜਦੋਂ ਤੋਂ ਆਪ ਨੇ ਤਿੱਬਤਣ ਡਾਕਟਰ ਬਾਰੇ ਸੁਣਿਆ ਹੈ ਕਿ ਉਹ ਨਬਜ਼ ਪਛਾਣ ਕੇ ਰੋਗ ਬੁੱਝਦੀ ਹੈ ਅਤੇ ਕੈਂਸਰ ਤਕ ਦਾ ਇਲਾਜ ਕਰਦੀ ਹੈ ਤਦ ਤੋਂ ਹੀ ਆਪ ਨੇ ਉਹਦੇ ਬਾਰੇ ਸੋਚਿਆ ਸੀ । ਅੱਜ ਇਹ ਵੱਖ ਵੱਖ ਮਰੀਜ਼ ਮੇਰੇ ਨਾਲ ਭੇਜੇ ਹਨ ਕਿ ਜੇ ਇਹਨਾਂ ਤੇ ਠੀਕ ਪ੍ਰਭਾਵ ਪਵੇ ਤਾਂ ਹੋਰ ਵੀ ਦੁਖੀ ਜੀਆਂ ਨੂੰ ਭੇਜ ਦਿੱਤਾ ਜਾਇਆ ਕਰੇ ਅਤੇ ਫਿਰ ਜਤਨ ਕਰਕੇ ਬੀਬੀ ਨੂੰ ਈ ਨਾਮਧਾਰੀ ਚੇਲੀ ਬਣਾ ਲਿਆ ਜਾਏ ਤਾਂ ਹੋਰ ਵੀ ਭਲਾ ! ਪੈਸੇ ਕੋਲ ਨਹੀਂ ਸਨ ਕਿਸੇ ਤੋਂ ਮੰਗ ਕੇ ਮੇਰਾ ਬੁੱਤਾ ਸਾਰਿਆ । ਮੈਨੂੰ ਨਾਲ ਭੇਜਿਆ ਕਿ ਹਰ ਪ੍ਰਕਾਰ ਦੀ ਜਾਣਕਾਰੀ ਲੈ ਕੇ ਆਵਾਂ ।

ਰਾਤ 11 ਵਜੇ ਹੀ ਅਸੀਂ ਸੌਂ ਸਕੇ । ਬਿਸਤਰੇ ਵਧੀਆ । ਵਾਤਾਵਰਨ ਸਵੱਛ ।

### 22 ਸਤਬਰ 1982, ਬੁੱਧਵਾਰ
### ਮੈਕਲੋਡ ਗੰਜ-ਧਰਮਸਾਲਾ (ਹਿ: ਪ੍ਰ:)

## ਮੈਕਲੋਡ ਗੰਜ ਨੂੰ

ਘਰ ਵਾਲਿਆਂ ਅਸਾਂ 9 ਜਣਿਆਂ ਲਈ ਸਵੇਰੇ 5.30 ਤਕ ਪਰਾਉਂਠੇ ਬਣਾ ਦਿੱਤੇ : ਸਾਡੇ 'ਚੋਂ ਸੋਧੀਆਂ ਤਾਂ ਪਕਾ ਖਾ ਲਏ । ਅਸੀਂ ਧਰਮਸਾਲਾ ਵਾਸਤੇ ਬੱਸ, ਅੱਡੇ ਤੋਂ ਜਾ 6.30 ਤਕ ਲੈ ਲਈ । ਕਾਂਗੜੇ ਵਾਲੀ ਸੜਕੇ ਪਿਆਂ, ਪਹਿਲਾਂ ਤਾਂ ਰੇਤੀਲੇ ਪਰ ਹਰੇ ਪਰਬਤ ਫਿਰ ਗੋਲ ਕੀਤੇ ਪੱਥਰ ਅਤੇ ਅੰਤ ਉਤੇ ਪੱਕੇ ਪੱਥਰਾਂ ਦੀਆਂ ਧਾਰਾਂ ਵਿਚਦੀ ਲੰਘ ਕੇ, ਸੁਹਾਣਾ ਸਫ਼ਰ, ਜਿਸ ਚੇ ਦੋਹੀਂ ਪਾਸੀਂ ਪਰਬਤ ਤੇ ਡੂੰਘੀਆਂ ਖੱਡਾਂ-ਘਾਟੀਆਂ ਅਤੇ ਨਾਲ ਹੀ ਝਾੜੀਦਾਰ ਜੰਗਲ ਵੀ ਸੀ, 1.00 ਵਜੇ ਧਰਮਸਾਲਾ ਪਹੁੰਚ ਗਏ । ਅਤੇ ਏਥੋਂ 1.30 ਵਜੇ ਬੱਸ ਲੈ 9 ਕਿਲੋਮੀਟਰ ਹੋਰ ਉਚਿਆਈ ਵਲ ਸਫ਼ਰ ਕੀਤਾ । ਪੌਣਾ ਘੰਟਾ ਸਫ਼ਰ ਕਰਕੇ ਮੈਕਲੋਡ ਗੰਜ ਆ ਗਏ । ਧਰਮਸਾਲਾ ਸਮੁੰਦਰੀ ਸਤਹ ਤੋਂ 1133 ਮੀਟਰ ਉੱਚਾ ਹੈ ਪਰ ਮੈਕਲੋਡ ਗੰਜ 1500 ਮੀਟਰ ਦੀ ਉਚਾਈ ਤੇ ਹੈ । ਏਥੇ ਤਿੱਬਤੀਆਂ ਦੀ ਛੋਟੀ ਜਿਹੀ ਪਰ ਸੁਥਰੀ ਕਾਲੋਨੀ ਹੈ । ਏਥੇ ਹੀ ਹੈ ਉਸ ਡਾਕਟਰ ਤਿੱਬਤਣ ਦਾ ਹਸਪਤਾਲ ਜਿਥੇ ਅਸਾਂ ਪਹੁੰਚਣਾ ਸੀ ।

## ਅਵਤਾਰ ਸਿੰਘ ਕੰਮ ਆਏ

ਸੰਤ ਅਵਤਾਰ ਸਿੰਘ 1947 ਵਿਚ ਏਥੇ ਮਸ਼ੀਨਮੈਨੀ ਕਰ ਗਏ ਸਨ। ਪੁਰਾਣੀਆਂ ਯਾਦਾਂ ਤਾਜ਼ਾ ਕਰਦਿਆਂ ਇਹ 'ਰਾਜ ਪ੍ਰਿੰਟਰਜ਼' ਵਾਲਿਆਂ ਨੂੰ ਧਰਮਸਾਲਾ ਬਸ ਸਟੈਂਡ ਦੇ ਹੇਠਾਂ ਮਿਲ ਪਏ। ਉਹਨਾਂ ਨੂੰ ਆਪਣੇ ਆਉਣ ਦਾ ਕਾਰਨ ਦੱਸਿਆ। ਇਹ ਰਾਜ ਪ੍ਰਿੰਟਰਜ਼ ਕੋਲ ਤਿਬਤਨ ਹਸਪਤਾਲ ਦੀ ਸਟੇਸ਼ਨਰੀ ਛਪਣ ਆਉਂਦੀ ਹੈ। ਇਹਨਾਂ ਫੋਨ ਉਠਾਇਆ ਅਤੇ ਝੱਟ ਤਿਬਤਨ ਹਸਪਤਾਲ ਵਿਚ ਸਾਡੇ ਲਈ ਰੀਜ਼ਰਵੇਸ਼ਨ ਕਰਵਾ ਲਈ ਨੰ: 97, 98, 99 ਅਤੇ 100। ਦੋ ਜਣਿਆਂ ਵਾਸਤੇ ਸਾਡੀ ਰੀਕੁਐਸਟ ਮੰਨੀ ਹੀ ਜਾਣੀ ਸੀ।

## ਤਿਬਤਨ ਹਸਪਤਾਲ

ਤਿਬਤਨ ਹਸਪਤਾਲ ਵਿਚ ਤਿਬਤੀ ਢੰਗ ਨਾਲ, ਤਿਬਤਨ ਨੁਸਖਿਆਂ ਨਾਲ ਇਲਾਜ ਕੀਤਾ ਜਾਂਦਾ ਹੈ। ਡਾ: ਲਾਬ ਸੈਂਗ ਡੋਲਮਾ ਖੇਂਗਕਾਰ ਇਸ ਦੀ ਮੁਖੀ ਹੈ। ਇਹ ਨਾੜੀ ਪ੍ਰੀਕਸ਼ਣ ਵਿਚ ਸਾਡੇ ਦੇਸ਼ ਵਿਚ ਹੀ ਨਹੀਂ ਸਗੋਂ ਪਰਦੇਸਾਂ ਵਿਚ ਵੀ ਪ੍ਰਸਿੱਧੀ ਪ੍ਰਾਪਤ ਹੈ। ਕੈਂਸਰ ਦਾ ਇਲਾਜ ਕਰਕੇ ਇਸ ਨੇ ਕੁਛ ਮਰੀਜ਼ ਬਚਾਏ ਹਨ। ਸਵੇਰੇ 8.30 ਤੋਂ 12 ਵਜੇ ਤਕ, ਦੁਪਹਿਰੇ 2 ਤੋਂ 4 ਵਜੇ ਤਕ ਇਸ ਦਾ ਹਸਪਤਾਲ ਮਰੀਜ਼ ਲੈਂਦਾ ਹੈ। ਇਹ ਬੀਬੀ 100 ਮਰੀਜ਼ ਤਕ ਰੋਜ਼ ਵੇਖਦੀ ਹੈ। ਪਰ ਦੂਰੋਂ ਆਏ ਮਰੀਜ਼ਾਂ ਵਲ ਪਹੁੰਚ ਉਦਾਰ ਹੈ। ਮਹੀਨੇ ਦੀ ਦਵਾਈ ਦੇ 25/- ਲੈਂਦੀ ਹੈ, ਅਗਲੇ ਮਹੀਨੇ ਦੇ 15/- ਹੋਰ ਕੋਈ ਖ਼ਰਚਾ ਨਹੀਂ। 60 ਤੋਂ 100 ਕਿਸਮ ਦੀਆਂ ਦਵਾਈਆਂ ਜੁ ਸਮੁੱਚੇ ਰੂਪ ਵਿਚ ਗੋਲੀਆਂ ਹੀ ਹੁੰਦੀਆਂ ਹਨ, ਜਾਂ ਇਕ ਦੋ ਚੀਜ਼ਾਂ ਸਫੂਫ, ਉਹ ਵੀ ਕੱਪੜੇ ਵਿਚ ਵਲ੍ਹੇਟ ਕੇ ਮਰੀਜ਼ਾਂ ਨੂੰ ਦਿੱਤਾ ਜਾਂਦਾ ਹੈ। ਆਮ ਕਰਕੇ ਮਰੀਜ਼ਾਂ ਨੂੰ ਤਿੰਨ ਖ਼ੁਰਾਕਾਂ ਵਿਚ ਦਵਾਈ ਦਿੱਤੀ ਜਾਂਦੀ ਹੈ। ਗੋਲੀਆਂ 3, ਕਿਸੇ ਕਿਸੇ ਨੂੰ 4, ਗਰਮ ਪਾਣੀ ਨਾਲ ਖਵਾਈਆਂ ਜਾਂਦੀਆਂ ਹਨ। ਦਵਾਈ ਵੀ. ਪੀ. ਪੀ. ਦੁਆਰਾ ਵੀ ਭੇਜੀ ਜਾਂਦੀ ਹੈ, ਦੁਬਾਰਾ ਵਿਖਾਣ ਆਉਣ ਨਾਲੋਂ।

ਉਡੀਕਵਾਨਾਂ ਦੀ ਤਕੜੀ ਗਿਣਤੀ ਭੁਗਤਾਣ ਬਾਅਦ ਮੈਂ ਆਪਣੇ ਨਾਲ ਆਂਦੇ ਮਰੀਜ਼ਾਂ ਨੂੰ ਸੂਚੀ ਵਿਚ ਪੇਸ਼ ਕੀਤਾ। ਦੱਸਿਆ ਕਿ ਇਹ ਮਰੀਜ਼ ਸਤਿਗੁਰਾਂ ਦੇ ਹਨ। ਡਾ: ਡੋਲਮਾ ਬੈਂਚ ਤੇ ਚੌਂਕੜਾ ਮਾਰੀ, 48 ਵਰਸ਼ੀ ਮਹਿਲਾ, ਬਹੁਤ ਸਾਦਗੀ ਨਾਲ, ਇਕ ਮਨ ਹੋ ਪਹਿਲਾਂ ਮਰੀਜ਼ ਦੀ ਨਾੜੀ ਵੇਖਦੀ ਹੈ, ਫਿਰ ਛੋਟੇ ਛੋਟੇ ਫ਼ਿਕਰੇ ਬੋਲ ਕੇ ਮਰੀਜ਼ ਨੂੰ ਉਹਦੀ ਤਕਲੀਫ਼ ਦਸਦੀ ਹੈ। ਮਰੀਜ਼ ਡਾਕਟਰ ਮੂੰਹੋਂ ਆਪਣੀਆਂ ਸਾਰੀਆਂ ਅਹੁਰਾਂ ਸੁਣ ਸੰਤੁਸ਼ਟ ਹੋ ਜਾਂਦਾ ਹੈ। ਮੇਰੇ ਨਾਲ ਆਏ ਮਰੀਜ਼ਾਂ ਨੂੰ ਵੀ ਉਸ ਏਨੇ ਧਿਆਨ ਨਾਲ ਵੇਖਿਆ ਤੇ ਤਿਬਤਨ ਲਿਪੀ ਵਿਚ ਦਵਾਈਆਂ ਲਿਖੀਆਂ ਜੁ ਉਸੇ ਚੌਕਸੀ ਨਾਲ ਤਿਬਤੀ ਕੰਪਾਊਂਡਰ ਨੇ ਸਾਨੂੰ ਦਿੱਤੀਆਂ।

ਡਾਕਟਰ ਦੀ ਸੱਜੀ ਵੀਣੀ ਤੇ ਸੋਨੇ ਦੀ ਪੌਣੀ ਇੰਚ ਕਾਢਵੀਂ ਪੱਤੀ (ਗਹਿਣਾ)

ਖੱਬੀ ਵੀਣੀ ਤੇ ਘੜੀ ਅਤੇ ਉਂਗਲੀ ਵਿਚ ਕਿਸੇ ਰਿਸ਼ਮਾਂ ਛਡਦੇ ਪਦਾਰਥ ਦੀ ਸਵਰਨ-ਮੁੰਦਰੀ। ਲੰਮਾ ਚਿਹਰਾ, ਕੋਮਲ ਬਦਨ, ਧੀਮੀ ਆਵਾਜ਼। ਆਗਿਆ ਲੈ ਕੇ ਮੈਂ ਦੋ ਚਾਰ ਪੰਚ ਵੀ ਲਏ।

ਡਾਕਟਰ ਨੂੰ ਮੈਂ ਆਪਣੇ ਸਤਿਗੁਰੂ ਜੀ ਦੀ ਤਮੰਨਾ ਤੋਂ ਜਾਣੂ ਕਰਵਾਇਆ ਉਹ ਮਿਲਣਾ ਚਾਹੁੰਦੇ ਹਨ। ਇਹ ਮਰੀਜ਼ ਉਨ੍ਹਾਂ ਹੀ ਭੇਜੇ ਹਨ। ਉਹ ਦੇਸੀ ਇਲਾਜ ਨੂੰ ਪਸੰਦ ਕਰਦੇ ਅਤੇ ਇਸ ਦੀ ਵਿਧੀ ਚਾਹੁੰਦੇ ਹਨ ਅਤੇ ਚਾਹੁੰਦੇ ਹਨ ਕਿ ਜੇ ਆਪ ਨੇ ਨਵਾਂ ਸ਼ਫ਼ਾਖਾਨਾ ਖੋਲ੍ਹਣਾ ਹੋਵੇ ਤਾਂ ਉਹ ਆਪਣੇ ਕੋਲੋਂ ਜਗਹ ਇਸ ਯੋਗ ਬਣਾ ਕੇ ਦੇਣਗੇ, ਇਹ ਭੈਣੀ ਸਾਹਿਬ ਖੋਲ੍ਹਿਆ ਜਾਵੇ। ਦਿੱਲੀ ਵੀ ਸ੍ਰੀ ਸਤਿਗੁਰੂ ਜੀ ਸਹੂਲਤਾਂ ਮੁਹੱਈਆ ਕਰਨਗੇ। ਆਉਣ ਲਈ ਦਿਨ ਜੋ ਮਿਥਿਆ ਜਾਇ ਤਾਂ ਸਵਾਰੀ ਸਾਡੀ ਜਾਂ ਤੁਹਾਡੀ !

ਇਸ ਬਾਰੇ ਡਾ: ਡੋਲਮਾ ਨੇ ਮੈਨੂੰ ਹੇਠ ਲਿਖੇ ਅਨੁਸਾਰ ਦੱਸਿਆ : ਦਿੱਲੀ ਵਿਚ ਹਸਪਤਾਲ ਖੁੱਲ੍ਹ ਗਿਆ ਹੈ, ਉਹਦੀ ਲਾਇਕ ਧੀ ਓਥੇ ਕੰਮ ਕਰਦੀ ਹੈ। ਭੈਣੀ ਸਾਹਿਬ ਦੇ ਸ਼ਫ਼ਾਖਾਨੇ ਬਾਰੇ ਤਿੰਨ ਮਹੀਨੇ ਬਾਅਦ ਗੱਲਬਾਤ ਕੀਤੀ ਜਾਵੇ, ਅਜੇ ਕੁਝ ਹੋਰ ਰੁਝੇਵੇਂ ਹਨ। ਸਤਿਗੁਰੂ ਜੀ ਪਾਸ ਜਾਇਆ ਜਾ ਸਕਦਾ ਹੈ ਪਰ ਇਸ ਬਾਰੇ ਮੈਂ (ਪ੍ਰੀਤਮ ਸਿੰਘ ਕਵੀ) ਪ੍ਰਬੰਧਕ ਨਾਲ ਗੱਲ ਕਰਾਂ। ਇਸ ਮੌਕੇ ਡਾ: ਡੋਲਮਾ ਦਾ ਖ਼ਾਵੰਦ ਵੀ ਆ ਗਿਆ। ਤਕੜਾ ਜੁਆਨ, ਸਰੀਰ ਖੁੱਲ੍ਹਾ ਡੁੱਲ੍ਹਾ। ਚੌੜਾ ਮੂੰਹ-ਮੱਥਾ, ਮੌਜੀ ਸੁਭਾਅ ਦਾ ਅਤੇ ਫਿਰ ਉਨ੍ਹਾਂ ਸ੍ਰੀ ਦੇਵਿੰਦਰ ਸਿੰਘ ਨਾਲ ਮੈਨੂੰ ਮਿਲਾਇਆ ਜੁ ਪ੍ਰੋਗਰਾਮ ਇਨਚਾਰਜ ਹੈ। ਮੈਂ ਦੂਜੇ ਕਮਰੇ ਵਿਚ ਗਿਆ ਜਿਥੇ ਡੋਲਮਾ ਪਤੀ ਤੇ ਦੇਵਿੰਦਰ ਸਿੰਘ ਬੈਠਾ ਹੈ। ਉਨ੍ਹਾਂ ਕਿਹਾ ਕਿ ਅਕਤੂਬਰ ਦੇ ਪਹਿਲੇ ਹਫ਼ਤੇ ਅਸੀਂ ਉਨ੍ਹਾਂ ਨੂੰ ਪੱਤਰ ਲਿਖੀਏ। ਹੁਣ ਡਾ: ਡੋਲਮਾ ਆਸਟਰੇਲੀਆ ਦੇ ਟੂਰ ਤੇ ਜਾ ਰਹੀ ਹੈ।

ਸਾਰੇ ਰੋਗੀਆਂ ਨੂੰ ਦਵਾਈ ਮਿਲ ਚੁੱਕੀ ਸੀ। ਅੱਜ ਦੀ ਸੰਖਿਆ 120 ਸੀ। ਅਸੀਂ 5 ਵਜੇ ਤਕ ਵਿਹਲੇ ਹੋ ਗਏ। ਸਾਰੇ ਮਰੀਜ਼ ਏਥੋਂ ਹੀ ਵਿਛੜ ਗਏ। ਸੰਤ ਪ੍ਰੀਤਮ ਸਿੰਘ ਗੁਰਦੇਵ ਸਿੰਘ ਮੰਡੀ ਨੂੰ, ਸ. ਜਾਗੀਰ ਸਿੰਘ ਦਿੱਲੀ ਨੂੰ, ਗੁਰਮੁਖ ਸਿੰਘ-ਰਾਣੋ, ਅਜਾਇਬ ਸਿੰਘ-ਪਿਆਰਾ ਸਿੰਘ ਚੰਡੀਗੜ੍ਹ ਨੂੰ ਭੈਣੀ ਸਾਹਿਬ ਜਾਣ ਲਈ। ਮੈਂ ਅਤੇ ਅਵਤਾਰ ਸਿੰਘ ਜੀ ਰਾਤੀਂ ਧਰਮਸਾਲਾ ਦੇ ਗੁਰਦੁਆਰੇ ਵਿਚ ਜਿਥੇ ਸਾਨੂੰ ਗ੍ਰੰਥੀ ਭਾਈ ਗੁਰਦਿਤ ਸਿੰਘ ਅਤੇ ਇਨ੍ਹਾਂ ਦੇ ਗੁਆਂਢੀ ਸ. ਤਿਰਲੋਕ ਸਿੰਘ ਨੇ ਸੇਵਾ ਵਿਚ ਲੈ ਕੇ ਸੁਖ-ਆਰਾਮ ਪਹੁੰਚਾਇਆ ਤੇ ਸਾਨੂੰ ਤਾਜ਼ਾ ਪਕਾ ਕੇ ਲੰਗਰ ਛਕਾਇਆ।

## 23 ਸਤੰਬਰ 1982, ਵੀਰਵਾਰ
## ਸ੍ਰੀ ਭੈਣੀ ਸਾਹਿਬ (ਚੰਡੀਗੜ੍ਹ)

ਅਸੀਂ ਸਮਾਂ ਬਚਾਂਦੇ ਬਚਾਂਦੇ ਮੀਂਹ ਪੈਂਦੇ ਵਿਚ 1.30 ਵਜੇ ਕਟਾਣੀ ਆਣ ਉਤਰੇ। ਰਿਕਸ਼ਾ ਲੈ ਕੇ ਭੈਣੀ ਸਾਹਿਬ ਪਹੁੰਚੇ। ਕਥਾ ਜਾਰੀ ਸੀ। ਸ੍ਰੀ ਸਤਿਗੁਰੂ

ਜੀ ਕਥਾ ਕਰ ਰਹੇ ਸਨ। ਅੱਜ ਗੁਰੂ ਰਾਮ ਸਿੰਘ ਜੀ ਦਾ ਅਰਧ-ਕੁੰਭੀ ਵੇਲੇ ਦੋ ਕੌਤਕਾਂ ਦਾ ਵਰਣਨ ਸੀ। ਸਤਿਗੁਰੂ ਜੀ ਇਕ ਘੰਟਾ ਨਿਰੰਤਰ ਪੜ੍ਹਦੇ ਹਨ। ਕਾਫ਼ੀ ਔਖਾ ਕੰਮ ਹੈ।

ਨਾਮ ਸਿਮਰਨ ਉਪਰੰਤ ਰਾਗੀਆਂ ਦਾ ਕੀਰਤਨ ਜਾਰੀ ਹੋਇਆ। ਸੱਚੇ ਪਾਤਸ਼ਾਹ ਜੀ ਨੇ ਝਬ ਤਾਲ ਵਿਖੇ ਗਾਏ ਜਾ ਰਹੇ ਸੋਰਠ ਰਾਗ ਦੇ ਸ਼ਬਦ 'ਚਰਨ ਕੰਵਲ ਸੰਗ ਲਾਗੀ ਡੋਰੀ' ਨੂੰ ਪਹਿਲੇ 10 ਮਾਤਰਾ ਵਿਚ ਅਤੇ ਤਿਹਾਈਆਂ, ਫਿਰ ਓਨੇ ਸ਼ਬਦਾਂ ਨੂੰ ਹੀ 9 ਮਾਤਰਾ, ਫਿਰ ਉਸ ਤੋਂ ਵੀ ਤੇਜ਼ ਪੜ੍ਹ ਕੇ 8 ਮਾਤਰਾ ਵਿਚ ਅਤੇ ਫਿਰ 6 ਮਾਤਰਾ ਵਿਚ ਤਿਹਾਈਆਂ ਲਿਆਂਦੀਆਂ। ਸ. ਅਵਤਾਰ ਸਿੰਘ ਅੰਮ੍ਰਿਤਸਰੀ ਸਮਝਣ ਵਾਲਾ, ਸੁਖਵਿੰਦਰ ਸਿੰਘ ਵਜਾਣ ਵਾਲਾ, ਗਾਉਣ ਵਾਲੇ ਸਤਿਗੁਰੂ ਜੀ, ਸੁਣਨ ਵਾਲੀ ਸਾਧ-ਸੰਗਤ। ਆਨੰਦ ਦੀ ਗੰਗਾ ਵਹਿ ਰਹੀ ਸੀ।

ਸਤਿਗੁਰੂ ਜੀ ਅੱਜਕਲ੍ਹ ਵੀਰਵਾਰ ਦਾ ਮੌਨ ਰਖਦੇ ਹਨ। ਦੀਵਾਨ ਦੀ ਅਰਦਾਸ ਹੋਈ ਤਾਂ ਸ. ਰਤਨ ਸਿੰਘ ਸੰਤ ਨਗਰ ਨੇ ਖੇਸ ਦੀ ਬੁੱਕਲ ਵਿਚ ਇਕ ਲੜਕਾ ਪੇਸ਼ ਕੀਤਾ। ਉਹਨਾਂ ਸੰਤ ਤਰਸੇਮ ਸਿੰਘ ਵਲ ਇਸ਼ਾਰਾ ਕੀਤਾ, ਕਿਸੇ ਕਾਰਨ ਇਹ ਵੀ ਬੇਬਸ ਸੀ। ਲੜਕੇ ਨੂੰ ਦਵਾਈ ਖਾਣ ਲਈ ਕਿਹਾ ਗਿਆ। ਲੜਕਾ ਬੁਖ਼ਾਰ ਵਿਚ ਮੁਬਤਲਾ ਸੀ। ਪਰ ਜੋ ਕੁਝ ਲੜਕੇ ਦੀ ਜਾਂ ਉਹਦੇ ਨਾਲਦਿਆਂ ਦੀ ਮਰਜ਼ੀ ਸੀ ਪੂਰੀ ਨਹੀਂ ਹੋਈ।

ਕਸ਼ਮੀਰ ਸਿੰਘ ਸੁਆਗਤਕਾਰੀ ਨੇ ਦੱਸਿਆ : ਜਦੋਂ ਤੁਸੀਂ (ਕਵੀ ਜੀ) ਆਏ ਹੋ ਸਾਓ, ਓਦੋਂ ਬੀਬੀ ਕੰਵਲਦੀਪ ਕੌਰ ਸੁਪਤਨੀ ਜਨਰਲ ਰਾਜੇਸ਼ਵਰ ਸਿੰਘ ਚੇਅਰਮੈਨ ਐਕਸ-ਸਰਵਿਸਮੈਨ ਕਾਰਪੋਰੇਸ਼ਨ ਇਕ ਦੋ ਹੋਰ ਸਹਾਇਕਾਂ ਨਾਲ ਭੈਣੀ ਸਾਹਿਬ ਦੀ ਯਾਤਰਾ ਲਈ ਆਈ ਸੀ। ਦਰਸ਼ਨ ਕਰਕੇ ਬੜੀ ਪ੍ਰਸੰਨ ਹੋਈ ਹੈ।

ਰਾਤੀਂ 7.00 ਵਜੇ ਮੈਂ ਲਭਦਾ ਲਭਾਂਦਾ ਸੰਤ ਤਰਸੇਮ ਸਿੰਘ ਹੁਰਾਂ ਨਾਲ ਡਾਕਟਰ ਡੋਲਮਾ ਦੀ ਗੱਲ ਕੀਤੀ, ਸਤਿਗੁਰੂ ਜੀ ਦੇ ਦਰਸ਼ਨ ਕੱਲ੍ਹ ਕਰਾਂਗਾ।

## 24 ਸਤੰਬਰ 1982, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ (ਚੰਡੀਗੜ੍ਹ)

ਕੁਛ ਚਿਰ ਆਪਣਾ ਕੰਮ ਕਰਕੇ 5.30 ਵਜੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਦੀਵਾਨ ਵਿਚ ਗਿਆ। ਬਹੁਤ ਸੁਰੀਲੇ ਅਤੇ ਨਵੇਲੀਆਂ ਰੀਤਾਂ ਵਾਲੇ ਸ਼ਬਦ ਗਾਏ ਜਾ ਰਹੇ ਸਨ। ਸਤਿਗੁਰੂ ਜੀ ਦੀ ਆਵਾਜ਼ ਅਜਿਹੇ ਸਮੇਂ ਸੁਭਾਵਕ ਤਕੜੀ ਹੋ ਜਾਂਦੀ ਹੈ।

ਅਰਦਾਸ ਹੋਣ ਤਕ ਸੰਤ ਦਿਆਲ ਸਿੰਘ ਫਗਵਾੜਾ ਨੂੰ ਭੇਜ ਕੇ ਸਤਿਗੁਰੂ ਜੀ ਨੇ ਹੁਣ ਤਕ ਹੋ ਚੁੱਕੇ ਚੰਡੀ ਦੀ ਵਾਰ ਦੇ ਪਾਠਾਂ ਦੀ ਗਿਣਤੀ ਮੰਗਵਾਈ। ਹੁਣ ਤਕ 12300 ਪਾਠ ਹੋਏ ਹਨ। ਹਿਸਾਬ ਅਨੁਸਾਰ ਇਹ ਥੋੜੇ ਸਨ ਪਰ ਸਤਿਗੁਰੂ ਜੀ ਨੂੰ ਆਸ ਹੈ ਕਿ ਹੌਲੀ ਹੌਲੀ ਸੰਗਤ ਅਤੇ ਪਾਠੀ ਵਧੀ ਜਾਣਗੇ। ਇਸ ਨਾਲ ਹੁਣ ਵਾਲੀ ਕਮੀ ਪੂਰੀ ਹੋ ਜਾਇਗੀ।

6.45 ਹੋਏ ਤਾਂ ਦੀਨ ਦਿਆਲ ਮਾਲਿਸ਼ ਲਈ ਤਿਆਰ ਹੋ ਗਏ। ਮੈਂ ਵੀ ਡਾ: ਡੋਲਮਾ ਬਾਰੇ ਰੀਪੋਰਟ ਦੇਣ ਲਈ ਹਾਜ਼ਰ ਹੋ ਗਿਆ। ਸਤਿਗੁਰੂ ਜੀ ਨੇ ਮੈਨੂੰ ਮਹਾਰਾਜ ਬੀਰ ਸਿੰਘ ਜੀ ਦਾ ਰੁੱਕਾ ਵਿਖਾਇਆ, ਜਿਸ ਦਾ ਆਸ਼ਾ ਇਹ ਸੀ ਕਿ ਆਸਾ ਦੀ ਵਾਰ ਸਮੇਂ ਪੜ੍ਹੇ ਗਏ ਬਿਲਾਵਲ ਦੇ ਸ਼ਬਦ ਵਿਚ ਨਿਸ਼ਾਧ ਅਰਥਾਤ ਨੀ ਕੋਮਲ ਚਾਹੀਦਾ ਸੀ। ਜੋ ਗੰਵਿਆਂ ਗਿਆ ਹੈ, ਇਹ ਬਿਲਾਵਲ ਨਹੀਂ। ਸਤਿਗੁਰੂ ਜੀ ਨੇ ਸਵਰੇ ਬਿਲਾਵਲ ਦਾ ਨਗਮਾ ਤੀਵਰ ਨਿਸ਼ਾਧ ਨਾਲ ਵਜਾਇਆ ਸੀ। ਆਪ ਨੇ ਤੁਰੰਤ ਸ਼ਾਸਤਰੀ ਰਾਗਾਂ ਦੀ ਜਾਣਕਾਰੀ ਦਿੰਦੀ 'ਮਾਰਫੁਨ ਨਗਮਾਤ' ਮੰਗਵਾਈ, ਤਸਦੀਕ ਕਰਕੇ, ਉਹ ਸਤਰਾਂ ਕੱਢ ਕੇ ਬਲਜੀਤ ਸਿੰਘ ਹੱਥੀਂ ਮਹਾਰਾਜ ਜੀ ਨੂੰ ਭਜਾਇਆ। ਸਤਿਗੁਰੂ ਜੀ ਨੇ ਦੱਸਿਆ : ਕੋਮਲ ਨਿਸ਼ਾਧ ਨਾਲ ਘਨੱਈਆ ਬਿਲਾਵਲ ਗੰਵਿਆਂ ਜਾਂਦਾ ਹੈ। ਅਸਾਂ ਸ਼ੁੱਧ ਬਿਲਾਵਲ ਵਜਾਇਆ ਸੀ।

ਮੇਰੀ ਰੀਪੋਰਟ ਦੇ ਸ਼ੁਰੂ ਹੋਇਆਂ ਅਜੇ ਪੰਜ ਮਿੰਟ ਹੀ ਹੋਏ ਸਨ ਕਿ ਮਹਾਰਾਜ ਜੀ ਬਲਜੀਤ ਸਿੰਘ ਨਾਲ ਏਸੇ ਕਮਰੇ ਵਿਚ ਆ ਗਏ। ਗੱਲ ਬਾਤ ਸ਼ੁਰੂ ਹੋਈ। ਸਤਿਗੁਰੂ ਜੀ ਨੇ ਮੂੰਧੇ ਪਿਆਂ ਹੀ ਗਉਂ ਕੇ ਦੋਹਾਂ ਬਿਲਾਵਲਾਂ ਦਾ ਫ਼ਰਕ ਸਪੱਸ਼ਟ ਕੀਤਾ। ਮਹਾਰਾਜ ਜੀ ਨੇ ਇਸ ਮਸਲੇ ਤੇ ਹੋਰ ਕੁਛ ਨਹੀਂ ਆਖਿਆ, ਪਰ ਪਰਵਾਨਗੀ ਵਿਚ ਕੰਜੂਸੀ ਹੀ ਰੱਖੀ।

ਮਹਾਰਾਜ ਜੀ ਰਾਤੀਂ ਚੰਡੀਗੜ੍ਹੋਂ ਹੋ ਕੇ ਆਏ ਸਨ ਹੁਣ ਵੀ ਚੰਡੀਗੜ੍ਹ ਨੂੰ ਹੀ ਤਿਆਰ ਸਨ। ਥੋੜ੍ਹੀਆ ਕੁ ਗੱਲਾ ਅਜਿਹੀਆਂ ਹੋਰ ਦੱਸ ਕੇ, ਜਿਨ੍ਹਾਂ ਵਿਚ ਸਤਿਗੁਰੂ ਜੀ ਨੇ ਪੂਰੀ ਦਿਲਚਸਪੀ ਲਈ। ਮਹਾਰਾਜ ਜੀ ਉਠ ਕੇ ਗਏ।

ਮੈਂ ਵੀ ਸਭ ਕੁਛ ਡਾ: ਡੋਲਮਾ ਬਾਰ ਦੱਸਿਆ।

7.45 ਹੋ ਗਏ ਸਨ। ਸਤਿਗੁਰੂ ਜੀ ਲੁਧਿਆਣੇ ਡਾਕਟਰ ਪਾਸ ਜਾਣ ਲਈ ਉਠ ਖਲੋਤੇ। ਫਿਰ ਕਥਾ ਸਮੇਂ ਆਪ ਜੀ ਦੇ ਦਰਸ਼ਨ ਕੀਤੇ। ਵਾਰਤਾ ਅਰਧ ਕੁੰਭੀ ਤੋਂ ਸਤਿਗੁਰੂ ਰਾਮ ਸਿੰਘ ਜੀ ਦੀ ਵਾਪਸੀ ਬਾਰੇ ਸੀ। ਕਥਾ ਆਪ ਨੇ ਖੜਕ ਕੇ ਪੜ੍ਹੀ ਪਰ ਆਪ ਜੀ ਦਾ ਘੜੀਮੁੜੀ ਘੜੀ ਵੇਖਣਾ ਦੱਸਦਾ ਪਿਆ ਸੀ ਕਿ ਥਕਾਵਟ ਨੇੜੇ ਤੇੜੇ ਈ ਹੈ। ਪੂਰਬਾ ਪਾਸੋਂ ਨਿੱਤਨੇਮ ਦੀ ਅਰਦਾਸ ਕਰਵਾ ਕੇ ਫਿਰ ਸਾਰਾ ਸਮਾਂ ਹੀ ਦੀਵਾਨ ਵਿਚ ਦਰਸ਼ਨ ਨਹੀਂ ਦਿੱਤੇ। ਰਾਗੀਆਂ ਨੇ ਦੋ ਸ਼ਬਦ ਪੜ੍ਹ ਕੇ ਸਾਚ ਰਖ ਦਿੱਤੇ। ਕੋਠੀ ਅੰਦਰੋਂ ਸਤਿਗੁਰੂ ਜੀ ਦਾ ਸੁਨੇਹਾ ਆਇਆ : 4.30 ਵਜੇ ਤਕ ਜ਼ਰੂਰ ਸ਼ਬਦ ਪੜ੍ਹੇ ਜਾਣ। ਹਰਬੰਸ ਸਿੰਘ ਘੁੱਲਾ ਨੇ ਸਿਰ ਦਰਦ ਦੀ ਤਕਲੀਫ਼ ਦੱਸੀ ਤਾਂ ਵੀ ਤੀਜਾ ਸ਼ਬਦ ਪੜ੍ਹਿਆ ਗਿਆ ਅਤੇ ਅਰਦਾਸ ਹੋ ਗਈ।

## ਹਾਦਸਾ ਪ੍ਰੀਤਮ ਸਿੰਘ ਬਾਲੀ ਨਗਰ ਨੂੰ

ਸਵੇਰ ਦੇ ਪ੍ਰੀਤਮ ਸਿੰਘ ਬਾਲੀ ਨਗਰ ਤੇ ਠੇਕੇਦਾਰ ਗੁਰਚਰਨ ਸਿੰਘ ਆਏ ਹੋਏ ਹਨ। ਸ਼ਾਮੀਂ ਮਿਲੇ ਤਾਂ ਸੰਤ ਪ੍ਰੀਤਮ ਸਿੰਘ ਦੇ ਚਿਹਰੇ ਤੇ ਕੁਛ ਨਿਸ਼ਾਨ ਵੇਖ ਮੈਂ ਕਾਰਨ ਪੁੱਛਿਆ। ਉਨ੍ਹਾਂ ਦੱਸਿਆ ਕਿ ਹਫ਼ਤਾ ਕੁ ਹੋ ਗਿਆ ਏ ਨਵੀਂ ਕਾਰ

ਨੂੰ ਟ੍ਰੱਕ ਨੇ ਆ ਟੱਕਰ ਮਾਰੀ। ਬਹੁਤ ਬੁਰੀ ਤਰ੍ਹਾਂ ਦਲਬੀਰ ਤੇ ਮੈਂ ਜ਼ਖ਼ਮੀ ਹੋ ਗਏ। ਸਿਰ ਨੂੰ ਚੋਟ ਆ ਗਈ। ਟ੍ਰੱਕ ਵਾਲੇ 'ਭਲੇਮਾਣਸ' ਲੈ ਕੇ ਲੜਨ ਨੂੰ ਵੀ ਆ ਗਏ। ਪਰ ਸਤਿਗੁਰਾਂ ਇੱਜ਼ਤ ਰਖ ਲਈ। ਦੋਹਾਂ ਪਿਉ ਪੁੱਤਰਾਂ 100 ਆਦਮੀ ਦਾ ਟਾਕਰਾ ਕੀਤਾ ਅਤੇ ਅੰਤ 'ਗੁਪਤਾ' ਜੀ ਦੀ ਸਲਾਹ ਨਾਲ ਸੁਲਹ-ਸਫ਼ਾਈ ਹੋ ਗਈ।

ਏਥੇ ਇਹਨਾਂ ਨੂੰ ਮਾਤਾ ਜੀ ਨੇ ਬੁਲਵਾਇਆ ਸੀ। ਏਥੇ ਪੱਥਰ ਦਾ ਨੁਕਸਾਨ ਹੋ ਰਿਹਾ ਸੀ। ਕਾਰੀਗਰਾਂ ਨੂੰ ਠੀਕ ਕਰਨ ਲਈ ਠੇਕੇਦਾਰ ਗੁਰਚਰਨ ਸਿੰਘ ਨੂੰ ਸੱਦਿਆ ਹੈ। ਹੋਰ ਕੰਮਾਂ ਲਈ ਪ੍ਰੀਤਮ ਸਿੰਘ। ਪੱਥਰ ਕੱਟਣ ਅਤੇ ਅੱਧੀਆਂ ਰਗੜਨ ਵਾਲੀ ਮਸ਼ੀਨ ਏਥੇ ਲਿਆ ਰਹੇ ਹਨ।

## 25 ਸਤੰਬਰ 1982, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ (ਚੰਡੀ ਧੌਗ)

### ਨਵਾਂ ਵਜੰਤਰੀ ਦਿਲਰੁਬਾ ਦਾ

ਕੱਲ੍ਹ ਲਉਢੇ ਪਹਿਰ ਦੇ ਦੀਵਾਨ ਵਿਚ ਠਾਕੁਰ ਦਲੀਪ ਸਿੰਘ ਜੀ ਦਿਲਰੁਬਾ ਲੈ ਕੇ ਰਾਗੀਆਂ ਵਾਲੇ ਪਾਸੇ ਬੈਠੇ ਸਨ, ਪ੍ਰੰਤੂ ਸਤਿਗੁਰੂ ਜੀ ਦੀ ਤਰਥਕਾਰੀ ਸਮੇਂ ਕੈਮਰਾ ਸਟੈਂਡ ਦੇ ਪਾਸ ਜਾ ਕੇ ਕੁਛ ਫੋਟੋ ਲਏ। ਤਦ ਮੈਨੂੰ ਠਾਕੁਰ ਜੀ ਦੇ ਸੰਗੀਤ ਦਾ ਪਤਾ ਨਹੀਂ ਸੀ ਲਗਿਆ ਪਰ ਅੱਜ ਆਸਾ ਦੀ ਵਾਰ ਦੇ ਕੀਰਤਨ ਸਮੇਂ ਮੈਨੂੰ ਓਪਰੀ ਓਪਰੀ ਆਵਾਜ਼ ਕੰਨੀਂ ਪਈ ਤਾਂ ਮੈਂ ਰਾਗੀਆਂ ਵਾਲੇ ਪਾਸੇ ਧਿਆਨ ਨਾਲ ਵੇਖਿਆ। ਠਾਕੁਰ ਦਲੀਪ ਸਿੰਘ ਜੀ ਦਿਲਰੁਬਾ ਵਜਾਂਦੇ, ਰਾਗੀ ਸਿੰਘਾਂ ਦੇ ਪਿੱਛੇ ਬੈਠ, ਵਾਰ ਦੇ ਸਲੋਕਾਂ ਵਿਚ ਭਾਗ ਲੈ ਰਹੇ ਸਨ। ਵਜਾਣਾ ਤਾਂ ਸ਼ੁਰੂ ਹੋ ਗਿਆ, ਗਾਣਾ ਬਾਕੀ ਰਹਿ ਗਿਆ।

### ਬੀਬੀ ਇੰਦਰ ਕੌਰ

ਇਕ ਦਿਨ ਦਰਜ਼ੀ ਅਨੰਤਾ ਸਿੰਘ (86) ਹੁਰਾਂ ਮੈਨੂੰ ਕਿਹਾ ਸੀ ਕਿ ਉਨ੍ਹਾਂ ਦਾ ਛੋਟਾ ਭਰਾ ਜਗਤ ਸਿੰਘ ਮੈਨੂੰ ਯਾਦ ਕਰਦਾ ਏ। ਅੱਜ ਮੈਂ ਉਨ੍ਹਾਂ ਵਲ ਗਿਆ। ਜਲ-ਪਾਣੀ ਦੀ ਸੇਵਾ ਉਨ੍ਹਾਂ ਪੁੱਛੀ, ਪਰ ਮੇਰੀ ਇਹ ਲੋੜ ਨਹੀਂ ਸੀ। ਉਨ੍ਹਾਂ ਦੀ 55 ਸਾਲਾ ਪੁੱਤਰੀ ਵੀ ਜਗਤ ਸਿੰਘ ਨਾਲ ਕਪੜੇ ਸਿਉਂ ਰਹੀ ਸੀ। ਬੀਬੀ ਇੰਦਰ ਕੌਰ ਨੇ ਜ਼ਿਕਰ ਕੀਤਾ : ਮੇਰੀਆਂ ਮੌਰਾਂ ਤੇ ਕਮਰ ਵਿਚ ਦਰਦਾਂ ਠਹਿਰੀਆਂ ਹੋਈਆਂ ਹਨ। ਗੋਡੇ ਵੀ ਪਰੇਸ਼ਾਨ ਕਰਦੇ ਹਨ। ਮੈਂ ਇਕ ਦਿਨ ਸਤਿਗੁਰੂ ਜੀ ਨੂੰ ਜਾ ਬੇਨਤੀ ਕੀਤੀ। ਸਤਿਗੁਰਾਂ ਬਚਨ ਕੀਤਾ : ਤੂੰ ਪਹਿਲਾਂ ਕਿਉਂ ਨ ਦੱਸਿਆ। ਗੁਰਚੈਨ ਸਿੰਘ ਨੈਰੋਬੀ ਤੋਂ ਆਇਆ ਹੋਇਆ ਸੀ; ਤੈਨੂੰ ਕੋਈ ਨ ਕੋਈ ਦਵਾ ਦਾਰੂ ਜਾਂ ਸਿਹਤ ਠੀਕ ਕਰਨ ਦੀ ਕੋਈ ਵਰਜ਼ਿਸ਼ ਹੀ ਪਤਾ ਕਰ ਦਿੰਦੇ। ਅਤੇ ਮੈਂ ਚੁੱਪ ਕੀਤੀ ਰਹਿ ਗਈ। ਉਹਨਾਂ ਕਿਰਪਾ ਨਹੀਂ ਕੀਤੀ।

## ਇੰਦਰ ਕੌਰ ਦਾ ਪਿਤਾ ਬੋਲਿਆ

ਤਦ ਇੰਦਰ ਕੌਰ ਦਾ ਪਿਤਾ ਸੰਤ ਜਗਤ ਸਿੰਘ ਬੋਲਿਆ : ਕਿਰਪਾ ਤਾਂ ਉਹਨਾਂ ਮੇਰੇ ਭਤੀਜੇ ਬੰਤਾ ਸਿੰਘ ਦੇ ਪੁੱਤਰ ਈਸ਼ਰ ਸਿੰਘ ਤੇ ਕੀਤੀ। ਉਸ ਨੂੰ ਸਾਰੇ ਪਿੰਡੇ ਦੀਆਂ ਪੀੜਾਂ ਨੇ ਲਾਇਲਾਜ ਕਰ ਛੱਡਿਆ ਸੀ। ਕਿਸੇ ਵੈਦ, ਹਕੀਮ, ਡਾਕਟਰ ਦੀ ਪੇਸ਼ ਨਹੀਂ ਗਈ ਸੀ। ਓਦੋਂ ਉਸ ਨੇ ਸੱਚੇ ਪਾਤਸ਼ਾਹ ਨੂੰ ਅਰਜ਼ ਨਹੀਂ ਕੀਤੀ। ਜਦੋਂ ਇਹਦੀ (ਇੰਦਰ ਕੌਰ) ਮਾਂ (ਸੰਤ ਕੌਰ) ਦਾ ਭੋਗ ਪਿਆ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਭੋਗ ਸਮੇਂ ਦਰਸ਼ਨ ਦਿੱਤੇ। ਈਸ਼ਰ ਸਿੰਘ ਦਹਿਲੀਜ਼ੋਂ ਬਾਹਰ ਬੈਠਾ ਸੀ। ਆਵਾਜ਼ ਮਾਰ ਕੇ ਕੋਲ ਸੱਦਿਆ । ਪਰਿਵਾਰਕ ਸੁਖਸਾਂਦ ਪੁੱਛ ਕ ਉਹਦੇ ਸਰੀਰ ਦਾ ਹਾਲਚਾਲ ਵੀ ਪੁੱਛਿਆ। ਉਹਨੇ ਸਰੀਰਕ ਪੀੜਾਂ ਦੀ ਅੱਤਿ ਬਾਰੇ ਦੱਸਿਆ। ਸਤਿਗੁਰੂ ਜੀ ਬਚਨ ਕੀਤਾ : ਇਕ ਮਾਲਾ ਭਜਨ ਦੀ ਨਿਤ ਇਸ਼ਨਾਨ ਕਰਕੇ ਕੀਤਾ ਕਰ। ਈਸ਼ਰ ਸਿੰਘ ਅਰਜ਼ ਕੀਤੀ : ਜੀ ਇਹ ਤਾਂ ਮੈਂ ਰੋਜ਼ ਕਰਦਾ ਹਾਂ। ਸਤਿਗੁਰੂ ਜੀ ਜ਼ੋਰ ਦਿੱਤਾ : ਮਾੜੀ ਗੱਲ ਨਹੀਂ, ਉਹ ਵੀ ਕਰ, ਪਰ ਇਕ ਮਾਲਾ ਮੇਰੇ ਆਖੇ ਲਗ ਕੇ ਹੋਰ ਕਰਿਆ ਕਰ, ਠੀਕ ਹੋ ਜਾਵੇਂਗਾ। ਮਹੀਨੇ ਮਗਰੋਂ ਜਦੋਂ ਉਹ ਸਾਨੂੰ ਮਿਲਣ ਆਇਆ ਨੌਂ ਬਰ ਨੌਂ ਸੀ। ਉਸ ਨੇ ਦੱਸਿਆ : ਸਤਿਗੁਰਾਂ ਦੇ ਬਚਨ ਨਾਲ ਹੀ ਪੀੜਾਂ ਉਡਪੁਡ ਗਈਆਂ ਹਨ।

## ਉਸਾਰੀ ਸਿਮ੍ਰਤੀ ਮੰਦਿਰ ਦੀ

ਫਿਰਦਾ ਤੁਰਦਾ ਮੈਂ ਸਿਮ੍ਰਤੀ ਮੰਦਿਰ ਵਲ ਜਾ ਨਿਕਲਿਆ। ਸਾਰੇ ਰਿਹਾਇਸ਼ੀ ਕਮਰਿਆਂ ਵਿਚ ਚੰਡੀ ਦੀ ਵਾਰ ਦਾ ਪਾਠ ਕਰਨ ਵਾਲਿਆਂ ਦਾ ਡੇਰਾ ਸੀ। ਕੁਛ ਕਮਰਿਆਂ ਵਿਚ ਹੋਰ ਸੱਜਣ ਵੀ ਸਨ। ਹੇਠਲੇ ਫਰਸ਼ ਵਲੋਂ ਤਾਂ ਮੰਦਰ ਮੁਕੰਮਲ ਹੋ ਗਿਆ ਹੈ। ਹੁਣ ਸਾਈਡਾਂ (ਪਾਸਿਆਂ) ਦੀ ਤਿਆਰੀ ਹੋ ਰਹੀ ਹੈ। ਸੰਤ ਬਲਵੰਤ ਸਿੰਘ ਲੁਹਾਰਾਂ ਉੱਤਰੀ ਅਤੇ ਦੱਖਣੀ ਬਾਹੀਆਂ, ਜਿਸਦੇ ਹੇਠਾਂ ਕਮਰੇ ਹਨ, ਉਹਨਾਂ ਨੂੰ ਇੱਟਾਂ ਲਾ ਕੇ ਜ਼ਰੂਰਤ ਮੁਤਾਬਕ ਬੰਦ ਕਰ ਰਹੇ ਹਨ। ਤਾਕਿ ਲਾਂਘਾ ਵੀ ਬਣਿਆ ਰਹੇ ਤੇ ਅੰਦਰ ਬੈਠਿਆਂ ਨੂੰ ਕੋਈ ਦਿੱਕਤ ਵੀ ਨਾ ਹੋਵੇ। ਇਹਨਾਂ ਇੱਟਾਂ ਉਤੇ ਸੰਗਮਰਮਰ ਦੀਆਂ ਸਲੈਟਾਂ ਲਗਣੀਆਂ ਹਨ। ਇਸ ਨਵੀਂ ਉਸਾਰੀ ਲਈ ਹੀ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਅਤੇ ਠੇਕੇਦਾਰ ਗੁਰਚਰਨ ਸਿੰਘ ਆਏ ਹੋਏ ਹਨ।

## ਵਿਚਾਰਾ ਗ਼ਰੀਬ ਸਕੱਤਰ

ਸੰਤ ਤਰਸੇਮ ਸਿੰਘ ਨੇ ਦੱਸਿਆ : ਕਸ਼ਮੀਰ ਸਿੰਘ ਸੁਆਗਤਕਾਰੀ ਨੂੰ ਕੱਲ੍ਹ ਦੀ ਪਰੇਸ਼ਾਨੀ ਹੋਈ ਹੈ। ਉਸ ਨੇ ਖਿਮਾ ਮੰਗੀ ਹੈ ਕਿ ਉਸਦੀ ਗ਼ਲਤੀ ਸੀ ਜੁ ਸਕੱਤਰ ਸਾਹਿਬ ਦੇ ਬੱਚਿਆਂ ਦੇ ਮੰਜੇ ਵੀ ਉਠਵਾ ਕੇ ਲੈ ਗਿਆ ਸੀ। ਸਕੱਤਰ ਨੇ ਕਿਹਾ : ਚੰਗਾ ਹੀ ਹੋਇਆ, ਨਹੀਂ ਤਾਂ ਉਸ ਬਾਰੇ ਮੈਨੂੰ ਦੋਹਾਂ ਤਰ੍ਹਾਂ ਦੀ ਚਿੰਤਾ ਸੀ। ਆਪ ਲਿਆਂਦੇ ਨੂੰ ਕਢਵਾ ਦਿੰਦਾ ਤੇ ਇਕ ਸੇਵਕ ਵਲੋਂ ਵੀ ਭੈਣੀ ਸਾਹਿਬ ਨੂੰ ਮਹਿਰੂਮ ਕਰਦਾ।

## ਸਤਿਗੁਰਾਂ ਦੀ ਬਹੁਤ ਵੱਡੀ ਪਹੁਚ

ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਦਿੱਲੀ ਨੇ ਮੇਰੇ ਕਮਰੇ ਵਿਚ ਪਿਆਂ, ਮੇਰੇ ਨਾਲ ਗੱਲ ਕੀਤੀ : ਮੈਂ ਤਾਂ ਹੈਰਾਨ ਹੁੰਦਾ ਹਾਂ ਕਿ ਸਤਿਗੁਰੂ ਜੀ ਕੱਲੇ ਕੱਲੇ ਸਿੱਖ ਦਾ ਫ਼ਿਕਰ ਕਿਵੇਂ ਰਖਦੇ ਨੇ, ਉਨ੍ਹਾਂ ਦਾ ਵੱਧ ਤੋਂ ਵੱਧ ਮਨੁੱਖਾਂ ਨਾਲ ਨਿੱਜੀ ਵਾਸਤਾ ਹੈ। ਕੱਲ੍ਹ ਸਵੇਰੇ ਜਦੋਂ ਸਤਿਗੁਰਾਂ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਆਸਾ ਦੀ ਵਾਰ ਉਪਰੰਤ ਇਲਾਇਚੀ ਦੇ ਬੀਜ ਕੱਢ ਕੇ (ਛੋਟੇ ਭਰਾ ਨੂੰ) ਫਕਣ ਲਈ ਦਿੱਤੇ ਤਾਂ ਮੈਨੂੰ ਪਤਾ ਲਗਾ ਕਿ ਆਪਣੇ ਛੋਟੇ ਭਰਾ ਵਲ ਵੀ ਸਤਿਗੁਰੂ ਜੀ ਦੀ ਕਿੰਨੀ ਧਿਆਨ ਭਰੀ ਪਹੁੰਚ ਹੈ। ਮੈਨੂੰ ਸਤਿਗੁਰੂ ਜੀ ਵਰਗਾ ਦੂਰਦਰਸ਼ੀ ਕੋਈ ਨਹੀਂ ਜਾਪਦਾ। ਬੰਦਾ ਮਨੋਂ ਨੇੜੇ ਹੋਵੇ ਤਾਂ ਹੀ ਇਹਨਾਂ ਦੀਆਂ ਬਾਰੀਕੀਆਂ ਦਾ ਪਤਾ ਲਗਦਾ ਹੈ।

ਦੁਪਹਿਰ ਦਾ ਇਕ ਵੱਜਾ ਤਾਂ ਕਿਸੇ ਮੈਨੂੰ ਬੰਦ ਬੂਹੇ ਥਾਣੀ ਆਵਾਜ਼ ਦਿੱਤੀ : ਸੱਚੇ ਪਾਤਸ਼ਾਹ ਯਾਦ ਕਰਦੇ ਹਨ। ਮੈਂ ਕੈਮਰਾ ਉਠਾ ਕੇ ਨਾਲ ਲੈ ਗਿਆ। ਸਤਿਗੁਰੂ ਜੀ ਆਪਣੇ ਕਮਰੇ ਦੇ ਬਾਹਰ ਡੱਠੇ ਬੈਂਚ ਉਪਰ ਬੈਠੇ, ਦੋ ਦੱਭ ਦੀਆਂ ਛੋਟੀਆਂ ਸਫ਼ਾਂ ਵਿਛੀਆਂ ਹੋਈਆਂ ਸਨ, ਉੱਤਰੀ ਨੁਕਰੇ ਬੈਠੇ, ਸ. ਗੁਰਦੇਵ ਸਿੰਘ ਸਪੁੱਤਰ ਸ. ਸੰਤਾ ਸਿੰਘ (ਢਾਡੀ) ਬੀੜ ਨਾਲ ਬਚਨ ਕਰ ਰਹੇ ਸਨ। ਮੈਂ ਕੋਲ ਜਾ ਕੇ ਨਮਸਕਾਰ ਕਰਨ ਦੀ ਗੁਸਤਾਖ਼ੀ ਕਰ ਲਈ। ਸਤਿਗੁਰਾਂ ਬਚਨ ਕੀਤਾ : ਤੁਹਾਨੂੰ ਇਕ ਆਦਮੀ ਵਖਾਣਾ ਹੈ। ਭਲਾ ਤੁਸੀਂ ਪਛਾਣਦੇ ਹੋ ਕਿ ਨਹੀਂ ? ਮੈਨੂੰ ਤੁਰਤ ਸੁਝੀ, ਇਹ ਬਚਪਨ ਵਿਚ ਪੜ੍ਹਦਾ ਰਿਹਾ ਬਲਵੰਤ ਸਿੰਘ ਹੋਵੇਗਾ ਕਿਉਂਕਿ ਉਸ ਗੁਰਦੇਵ ਸਿੰਘ ਨਾਲ ਸਤਿਗੁਰੂ ਜੀ ਬਚਨ ਕਰ ਰਹੇ ਸਨ। ਇਹ ਉਸਦਾ ਪਿਉਓਂ ਮਤੇਆ ਭਰਾ ਸੀ। ਸਤਿਗੁਰੂ ਜੀ ਗੁਰਦੇਵ ਸਿੰਘ ਨਾਲ ਬੀੜ ਦੇ ਮਸਲਿਆਂ ਤੇ ਗੱਲ ਬਾਤ ਕਰ ਰਹੇ ਸਨ। ਮੈਂ ਬਲਵੰਤ ਸਿੰਘ ਪਾਸ ਚਲਾ ਗਿਆ, ਜਿਸ ਨੂੰ ਸੱਚਮੁਚ ਮੈਂ ਕਦੇ ਪਛਾਣ ਨ ਸਕਦਾ। ਕਿਉਂਕਿ 32 ਸਾਲ ਦਾ ਅਰਸਾ ਉਹਨੂੰ ਅਤੇ ਮੈਨੂੰ ਬੇਪਛਾਣ ਕਰਨ ਵਿਚ ਸਹਾਇਕ ਸੀ। ਮੈਨੂੰ ਵੀ ਉਸਨੇ ਨਹੀਂ ਪਛਾਣਿਆ ਸੀ, ਜਦੋਂ ਮੈਂ ਉਸਦੀ ਫੋਟੋ ਲੈ ਰਿਹਾ ਸਾਂ।

ਧੱਬਲੀ ਬੰਨ੍ਹ ਸਰਦਾਰ ਨੂੰ, ਸਤਿਗੁਰੂ ਜੀ ਚਰਾ ਪੈਰਾਂ ਦੇ ਵਿੰਗ ਕਾਰਨ ਹੀ ਪਛਾਣਿਆ ਸੀ। ਫਿਰ ਉਹ ਸਤਿਗੁਰੂ ਜੀ ਨੂੰ ਮਥਾ ਟੇਕਣ ਆਇਆ ਤਾਂ ਮੈਂ ਸਾਰੇ ਗਰੁਪ ਦੀ ਫੋਟੋ ਲਈ। ਸਤਿਗੁਰੂ ਜੀ ਕਥਾ ਕਰਨ ਗਏ ਤਾਂ ਮੈਂ 15-20 ਮਿੰਟ ਉਸ ਨਾਲ ਕੱਲਿਆਂ ਗੁਜ਼ਾਰੇ। ਵਿਛੜੇ ਸੱਜਣ ਨੂੰ ਮਿਲ ਕੇ ਅਤਿਅੰਤ ਪ੍ਰਸੰਨਤਾ ਹੋਈ। ਸਤਿਗੁਰੂ ਜੀ ਨੇ ਮੈਨੂੰ ਬਾਲ ਸਖਾ ਨੂੰ ਮਿਲਣ ਲਈ ਹੀ ਬੁਲਾਇਆ ਸੀ।

## ਨਵੇਂ ਕਥਾਕਾਰ ਜੀਉਣ ਸਿੰਘ

ਪੂਰੇ ਦੋ ਵਜੇ ਮੈਂ ਵੀ ਕਥਾ ਵਿਚ ਪਹੁੰਚ ਗਿਆ। ਪਰ ਇਹ ਕਥਾ ਭਾਈ ਰਾਇ ਸਿੰਘ ਨਾਲ ਸੰਬੰਧਤ ਸੰਤ ਜੀਉਣ ਸਿੰਘ ਕਵੀਸ਼ਰ ਕਰ ਰਹੇ ਸਨ, ਬੜਾ ਠਰ੍ਹਾ ਠਰ੍ਹਾ ਕੇ, ਸ਼ਬਦਾ ਨੂੰ ਚਿੱਥ ਚਿੱਥ ਕੇ ਨਾਵਲਿਸਟਕ ਢੰਗ ਨਾਲ ਸੁਣਾ ਰਹੇ ਸਨ। ਏਨੀ ਜਾਣਕਾਰੀ ਨਾਲ ਜਿਵੇਂ ਉਹ ਖੁਦ ਭਾਈ ਰਾਇ ਸਿੰਘ ਨਾਲ ਸਫਰ ਵਿਚ ਪਏ ਹੋਣ। ਹਜ਼ੂਰ ਸਾਹਿਬ

ਜਾਣ ਲਈ। ਵਿਚ ਵਿਚ ਦੂਜੀਆਂ ਸਾਖੀਆਂ-ਕਹਾਣੀਆਂ ਦੀ ਵੀ ਸੋਹਣੀ ਜੜਤ ਸੀ। ਕਵੀਸ਼ਰ ਸਾਹਿਬ ਬਾਰੇ ਸਤਿਗੁਰੂ ਜੀ ਨੇ ਮੈਨੂੰ, ਸਾਹਵੇਂ 10 ਫੁਟ ਦੇ ਫਾਸਲੇ ਤੇ ਬੈਠੇ, ਲਿਖ ਕੇ ਦੱਸਿਆ, "ਸੁਹਣੀ ਕਹਾਣੀ ਬਣਾਈ।"

ਪੂਰੇ 2.45 ਤੇ ਪੂਰਬਾ ਨੇ ਨਿਤਨੇਮ ਦੀ ਅਰਦਾਸ ਕਰ ਦਿੱਤੀ। ਸ੍ਰੀ ਸਤਿਗੁਰੂ ਜੀ 5 ਕੁ ਮਿੰਟ ਬੈਠ ਕੇ, ਸਾਧ ਸੰਗਤ ਨੂੰ ਨਾਮ ਜਪਣ ਲਾ ਕੇ ਆਪ ਕੋਠੀ ਆ ਕੇ ਸਿਮਰਨ ਕਰਨ ਲਗੇ।

3.45 ਤੇ ਸਤਿਗੁਰੂ ਜੀ ਫਿਰ ਦੀਵਾਨ ਵਿਚ ਆਏ ਤਾਂ ਆਪ ਦੇ ਪਿਛੇ ਪਿਛੇ ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਤਰਸੇਮ ਸਿੰਘ, ਸੇਠ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਸ. ਸੁਰਿੰਦਰ ਸਿੰਘ ਲੁਧਿਆਣਾ ਸਨ। ਪੂਰਬਾ ਨੇ ਆਉਂਦਿਆਂ ਹੀ ਨਿਤਨੇਮ ਸਮਾਪਤੀ ਦੀ ਅਰਦਾਸ ਕਰ ਦਿੱਤੀ। ਸ਼ਬਦ ਕੀਰਤਨ ਜਾਰੀ ਹੋਇਆ ਤਾਂ ਸੂਬਾ ਧਰਮ ਸਿੰਘ ਜੀ ਮੁਕਤਾ ਨੇ ਸੰਤ ਨਗਰ ਦੇ ਪਿਆਰਾ ਸਿੰਘ ਨੂੰ ਲਿਆ ਕੇ ਪੇਸ਼ ਕੀਤਾ। ਸਤਿਗੁਰੂ ਜੀ ਨੇ ਦੋ ਹਰਫ਼ ਲਿਖ ਕੇ ਤਰਸੇਮ ਸਿੰਘ ਨੂੰ ਦਿੱਤੇ ਅਤੇ ਇਹਨਾਂ ਦੀ ਗੱਲ ਮੁਕ ਗਈ।

3.50 ਵਜੇ ਕੀਰਤਨ ਦੇ ਸ਼ੁਰੂ ਹੋਣ ਤੋਂ ਪਹਿਲੋਂ ਮੈਂ ਸਤਿਗੁਰੂ ਜੀ ਦੇ ਨਹਿਰ ਸ਼ਨਾਨ ਸਮੇਂ ਦੀਆਂ ਤਿੰਨ ਫੋਟੋ ਪੇਸ਼ ਕੀਤੀਆਂ। ਵੇਖ ਕੇ, ਪ੍ਰਸੰਨ ਹੁੰਦਿਆਂ ਮੈਨੂੰ ਸ਼ਬਦ 'ਕਹਾਣੀ' ਨਾਲ ਸੰਤ ਜੀਉਣ ਸਿੰਘ ਕਵੀਸ਼ਰ ਦੀ ਕਥਾ ਯਾਦ ਕਰਵਾਈ। ਮੈਂ ਤੁਰਤ ਕਿਹਾ : ਸੋਹਣੀ ! ਸਤਿਗੁਰੂ ਜੀ ਨੇ ਗੱਲ ਪਰਤੀ : ਫੋਟੋ ! ਹਾਕੀ ਦੇ ਗੇਂਦ ਵਾਂਗ ਸ਼ਬਦਾਂ ਦੀ ਖੋਹ ਮੋਹੀ ਕਰਨ ਵਾਲਾ ਸਤਿਗੁਰੂ ਜੀ ਦਾ ਕੌਣ ਸਾਨੀ ! ਸਤਿਗੁਰੂ ਜੀ ਨੇ ਮੇਰੇ ਖਿਚੇ ਫੋਟੋ ਸੇਠ ਜੀ, ਪੰਡਿਤ ਜੀ ਅਤੇ ਆਪਣੇ ਸਕੱਤਰ ਨੂੰ ਵਿਖਾਏ।

4.45 ਤੇ ਕੀਰਤਨ ਦੀ ਸਮਾਪਤੀ ਉਪਰੰਤ ਆਪ ਜੀ ਹੁਣੇ ਆਏ ਵਿਸ਼ੇਸ਼ ਵਿਅਕਤੀਆਂ ਨਾਲ ਸੇਠ ਜੀ ਦੇ ਮਕਾਨ ਦੀਆਂ ਪੂਰਬੀ ਪੌੜੀਆਂ ਚੜ੍ਹ ਕੇ ਸੰਤ ਵਿਜਿੰਦਰ ਸਿੰਘ ਸੇਠੀ ਦੀ ਖਬਰ ਲੈਣ ਪਧਾਰੇ। ਪਹਿਲਾਂ ਸਵੇਰੇ ਵੀ ਉਸਦੀ ਖ਼ਬਰ ਲੈ ਕੇ ਆਏ ਸੀ। ਸੇਠੀ ਜੀ ਨੂੰ ਕਮਜ਼ੋਰੀ ਸਿਖਰ ਦੀ ਹੈ ਅਤੇ ਖਾਧਾ ਪੀਤਾ ਵੀ ਕੁਛ ਨਹੀਂ ਜਾਂਦਾ। ਅੱਜ ਉਲਟੀ ਵੀ ਆਈ ਹੋਣ ਕਰ ਕੇ, ਪਹਿਲਾਂ ਸਵੇਰੇ 10 ਵਜੇ ਡਾ: ਡੋਲਮਾ ਨੂੰ ਮੈਕਲੋਡ ਗੰਜ ਤਰਸੇਮ ਸਿੰਘ ਦੁਆਰਾ ਇਨ੍ਹਾਂ ਦੀ ਸਥਿਤੀ ਹਿਤ ਫ਼ੋਨ ਕਰਵਾਇਆ। ਡਾ: ਡੋਲਮਾ ਨੇ ਨਿੰਬੂ ਪਾਣੀ ਦੇਣ ਨੂੰ ਕਿਹਾ ਅਤੇ ਸਵੇਰ ਦਾ ਪਿਸ਼ਾਬ ਭੇਜਣ ਲਈ ਆਖਿਆ।

ਹੁਣ ਸੱਚੇ ਪਾਤਸ਼ਾਹ ਜੋੜੇ ਦੀ ਖ਼ਬਰ ਲੈਣ ਆਏ ਸਨ। ਉਨ੍ਹਾਂ ਦੇ ਮੰਜੇ ਤੇ ਬੈਠ ਕੇ ਦਰਸ਼ਨ ਦਿੱਤੇ। ਦੋਵੇਂ ਜੀ ਭੁੰਜੇ ਬੈਠੇ ਆਪਣੀ ਸਥਿਤੀ ਬਾਰੇ ਚਾਨਣਾ ਪਾਉਂਦੇ ਰਹੇ। ਸੇਠੀ ਪਤਨੀ ਬੀਬੀ ਗੁਰਮੀਤ ਕੌਰ ਨੂੰ ਵੀ ਟਾਈਫਾਈਡ ਰਿਹਾ ਹੈ। ਉਸਨੇ ਆਪਣੀ ਵੇਦਨਾ ਦੱਸੀ। ਸਤਿਗੁਰੂ ਜੀ ਇਨ੍ਹਾਂ ਦੀ ਸਿਹਤ ਬਾਰੇ ਹਰ ਤਰ੍ਹਾਂ ਫ਼ਿਕਰਮੰਦ ਹਨ। 10 ਕੁ ਮਿੰਟ ਬੈਠ ਸਤਿਗੁਰੂ ਜੀ ਆਪਣੇ ਸੇਵਕਾਂ ਸਾਥੀਆਂ ਨਾਲ ਕੋਠੀ ਵਲ ਗਏ।

ਮੈਨੂੰ ਅਤੇ ਪਤਨੀ ਗੁਰਬਚਨ ਕੌਰ ਨੂੰ ਪਿੰਡ ਦੀ ਸੜਕੇ ਜਾਂਦਿਆਂ ਵੇਖ, ਲੰਗਰ ਵਲੋਂ ਆਉਂਦੇ ਸੰਤ ਗਿਆਨ ਸਿੰਘ ਮੰਡੀ ਰੁਕ ਗਏ। ਗੱਲ ਬਾਤ ਵਿਚ ਉਹਨਾਂ ਤੋਂ

ਪਤਾ ਲਗਾ ਕਿ ਉਹ ਲਗਾਤਾਰ 10 ਸਾਲ ਤੋਂ ਇਸ ਸਾਲਾਨਾ ਮੇਲੇ ਵਿਚ ਭਾਗ ਲੈਣ ਜ਼ਰੂਰ ਆਉਂਦੇ ਰਹੇ ਹਨ। ਅਤੇ ਆਪਣੇ ਨਿਤਨੇਮ ਤੋਂ ਇਲਾਵਾ ਪਰਯੋਗ ਵਿਚ ਸ਼ਾਮਲ ਹੁੰਦੇ ਰਹੇ ਹਨ। ਨਾਲ ਹੀ ਸਵੇਰੇ ਆਸਾ ਦੀ ਵਾਰ ਤੇ ਲਉਦੇ ਵੇਲੇ ਦੇ ਦੀਵਾਨ ਸਮੇਂ ਲਗਭਗ ਤਿੰਨ ਘੰਟੇ ਹਜ਼ੂਰੀ ਵਿਚ ਖਲੋ ਕੇ ਡਿਊਟੀ ਭੁਗਤਾਂਦੇ ਹਨ। ਡਿਊਟੀ ਭਾਵੇਂ ਕਠਿਨ ਹੈ, ਇਹ ਕਹਿੰਦੇ ਹਨ ਜੋ ਇਸ ਸੇਵਾ ਵਿਚ ਸੁਖ ਹੈ ਹੋਰ ਕਿਤੇ ਨਹੀਂ।

ਗਿਆਨ ਸਿੰਘ ਜੀ ਨੂੰ ਦਿਲ ਦੀ ਬੀਮਾਰੀ ਸੀ। ਇਨ੍ਹਾਂ ਨੇ ਸਰੀਰਕ ਕਸਰਤਾਂ ਅਤੇ ਸਾਦਾ ਖਾਣ ਪਹਿਨਣ ਨਾਲ ਹੀ ਇਸ ਤੇ ਕਾਬੂ ਪਾਇਆ ਹੈ। ਸਤਿਗੁਰੂ ਜੀ ਨੇ ਸੰਤ ਅਵਤਾਰ ਸਿੰਘ ਨੂੰ ਵੀ ਇਨ੍ਹਾਂ ਪਾਸ ਕਸਰਤਾਂ ਸਮਝਣ ਲਈ ਘੱਲਿਆ।

ਰਾਤੀਂ 8 ਵਜੇ ਵੈਦ ਗੁਰਦੇਵ ਸਿੰਘ ਮੈਨੂੰ ਮਿਲਣ ਆਇਆ। ਇਹਦੀ ਗੱਲ ਬਾਤ ਚੋਂ ਮੈਨੂੰ ਦੋ ਚੀਜ਼ਾਂ ਨੋਟ ਕਰਨ ਹਿਤ ਲਭੀਆਂ। (1) 21.9.82 ਨੂੰ ਸਤਿਗੁਰੂ ਜੀ ਵਲੋਂ ਹੁਕਮ ਦੇ ਨਾਲ ਖਜ਼ਾਨਚੀ ਪੂਰਥੇ ਵਲੋਂ ਇਸ ਨੂੰ 1600/- ਮਿਲ ਗਏ। ਇਹ ਮਸਤਾਨਾ ਹਰਦੇਵ ਸਿੰਘ ਨੂੰ ਨਾਲ ਲੈ ਕੇ ਮਨਾਲੀ (ਹਿ: ਪ੍ਰ:) ਜਾਵੇ ਅਤੇ 15-20 ਕਿਲੋਮੀਟਰ ਅਗੋਂ ਬ੍ਰਹਮੀ ਬੂਟੀ ਦੀ ਭਾਲ ਕਰ ਕੇ, ਉਹਦਾ ਪਾਣੀ ਕਢ ਕੇ ਲਿਆਵੇ ਅਤੇ ਏਥੇ ਆ ਕੇ ਬ੍ਰਹਮੀ ਘ੍ਰਿਤ ਤਿਆਰ ਕਰੇ। ਮਸਤਾਨੇ ਨੂੰ ਸਭ ਕੁਝ ਸਮਝਾ ਕੇ ਪਹਾੜ ਭੇਜ ਦਿੱਤਾ ਹੈ, ਦੋ ਦਿਨ ਤਕ ਉਹ ਬ੍ਰਹਮੀ ਦਾ ਪਾਣੀ ਲੈ ਕੇ ਆ ਜਾਵੇਗਾ।

(2) ਬਲਵਿੰਦਰ ਸਿੰਘ ਬਾਜਵਾ ਨਾਲ ਸਤਿਗੁਰੂ ਜੀ ਦੀ ਕਿਸੇ ਗਲੋਂ ਨਾਰਾਜ਼ਗੀ ਸੀ, ਉਹਦੀ ਉਸ ਨੇ ਖ਼ਿਮਾ ਮੰਗ ਲਈ ਹੈ। ਹੁਣ ਸੁਰਖਰੂ ਹੈ।

ਗੁਰਦੇਵ ਸਿੰਘ ਵੈਦ ਸ਼ਾਮੀਂ ਛੋਟੇ ਲੜਕੇ ਨਾਲ ਆ ਰਿਹਾ ਸੀ ਕਿ ਨਹਿਰ ਤੋਂ ਆਉਂਦੀਆਂ ਗੱਡੀਆਂ ਇਨ੍ਹਾਂ ਦੇ ਕੋਲ ਦੀ ਲੰਘ ਗਈਆਂ। ਪਰ ਜਾਂ ਲੜਕੇ ਨੇ ਪਿਛਾਂਹ ਵੇਖਿਆ ਤਾਂ ਸਤਿਗੁਰੂ ਜੀ ਤੇ ਸ. ਹੰਸਪਾਲ ਬਚਨ ਕਰਦੇ ਆ ਰਹੇ ਸਨ ਤੇ ਸੇਵਕ ਬਲਦੇਵ ਸਿੰਘ ਪਿਛੇ ਪਿਛੇ ਆ ਰਿਹਾ ਸੀ। ਗੁਰਦੇਵ ਸਿੰਘ ਸੰਤੁਸ਼ਟ ਹੈ, ਕਹਿੰਦਾ ਹੈ, ਬੋਲੇ ਭਾਵੇਂ ਨਹੀਂ ਪਰ ਅੱਖਾਂ ਹੀ ਅੱਖਾਂ ਨਾਲ ਸਾਡੇ ਤੇ ਖ਼ੁਸ਼ੀਆਂ ਦੀ ਬਖਸ਼ਸ਼ ਹੋ ਗਈ। ਛੋਟੇ ਮੁੰਡੇ ਤੇ ਖਾਸ ਪ੍ਰਸੰਨ ਸਨ।

## 26 ਸਤੰਬਰ 1982, ਐਤਵਾਰ
## ਸ਼੍ਰੀ ਭੈਣੀ ਸਾਹਿਬ (ਚੰਡੀ ਯੱਗ)

ਮੈਂ ਸਵੇਰੇ 5 ਵਜੇ ਆਸਾ ਦੀ ਵਾਰ ਦੇ ਦੀਵਾਨ ਵਿਚ ਗਿਆ ਤਾਂ ਅੱਜ ਭਾਈ ਭਜਨ ਸਿੰਘ, ਕੇਹਰ ਸਿੰਘ ਕੀਰਤਨ ਕਰ ਰਹੇ ਸਨ। ਸਤਿਗੁਰੂ ਜੀ ਦੀਵਾਨ ਵਿਚ 5.30 ਵਜੇ ਆਏ ਅਤੇ ਆਉਂਦਿਆਂ ਦੀਵਾਨ ਦੀ ਅਗਵਾਈ ਸੰਭਾਲ ਲਈ। ਭਾਈ ਕੇਹਰ ਸਿੰਘ ਦੇ ਤਬਲੇ ਤੋਂ ਸਤਿਗੁਰੂ ਜੀ ਨੂੰ ਤਸੱਲੀ ਨਹੀਂ ਸੀ। ਅਵਤਾਰ ਸਿੰਘ ਅੰਮ੍ਰਿਤਸਰੀ ਨੂੰ ਭੇਜ ਕੇ ਤਬਲਾ ਮੰਗਵਾਇਆ। ਫਿਰ ਬਲਜੀਤ ਤਾਰ ਸ਼ਹਿਨਾਈ ਵਾਲੇ ਵੀ ਸਾਥ ਦਿੱਤਾ। 6.30 ਵਜੇ ਅਰਦਾਸ ਹੋਈ, ਪਰ ਅਰਦਾਸ ਅੱਜ ਰਾਮ ਰਾਮ ਜੀ ਨੇ ਕੀਤੀ।

ਮੈਨੂੰ ਸੁਨੇਹਾ ਮਿਲਿਆ ਕਿ ਅੱਜ ਬਾਰਾਂ ਵਜੇ ਕੋਠੀ ਆਵਾਂ। ਉਠਦਿਆਂ ਹੀ

ਸਤਿਗੁਰੂ ਜੀ ਦਾ ਇਸ਼ਾਰਾ ਪਾ ਕੇ ਮੈਂ ਨਾਲ ਹੋ ਲਿਆ। ਸੰਤ ਤਰਸੇਮ ਸਿੰਘ ਅਤੇ ਪੰ: ਗੋਪਾਲ ਸਿੰਘ ਨੂੰ ਵੀ ਬੁਲਾਇਆ ਗਿਆ। ਪੁਰਾਣੀ ਕੋਠੀ ਦੇ ਪੂਰਬੀ ਘਾਹ ਕਿੱਤੇ ਵਿਚ ਖਲੋ ਖਲੋਤੇ ਹੀ ਬਚਨ ਕੀਤਾ। ਨਾਮਧਾਰੀ ਜਿਨਿੰਗ ਮਿੱਲ ਬਾਰੇ ਕਬਜ਼ੇ ਤੇ ਲਹਿਣੇਦਾਰੀ ਦੇਣਦਾਰੀ ਬਾਰੇ, ਜੀਵਨ ਨਗਰ ਬਾਰੇ ਅਤੇ ਕੁਛ ਵਿਅਕਤੀ ਚਰਿੱਤਰਾਂ ਬਾਰੇ।

## ਜਦੋਂ ਕਿਸੇ ਤੋਂ ਕੁਝ ਸਿਖਣ ਜਾਈਏ

ਜਦੋਂ ਦੀਨ ਦਿਆਲ ਸਾਥੋਂ ਵਿਹਲੇ ਹੋਏ ਤਾਂ ਆਪ ਜੀ ਨੇ ਮੈਨੂੰ ਬਲਜੀਤ ਸਿੰਘ ਨੂੰ ਜੱਫੀ ਵਿਚ ਲਿਆਂ ਵੇਖਿਆ। ਆਪ ਜੀ ਨੇ ਕੋਲ ਖਲੋਤੇ ਸਤਵਿੰਦਰ ਸਿੰਘ ਯੂ. ਕੇ. ਵਾਲੇ ਨੂੰ ਜੱਫੀ ਵਿਚ ਲੈ ਲਿਆ ਅਤੇ ਮੁਸਕਰਾਏ। ਜੋ ਕਵੀ ਹੁਰੀਂ ਬਲਜੀਤ ਸਿੰਘ ਨੂੰ ਜੱਫੀ ਵਿਚ ਲੈ ਸਕਦੇ ਹਨ ਤਾਂ ਕੀ ਮੈਂ ਸਤਵਿੰਦਰ ਨੂੰ ਜੱਫੀ ਨਹੀਂ ਪਾ ਸਕਦਾ? ਮੈਂ ਹੱਸਿਆ : ਆਪ ਜੀ ਦੀਆਂ ਰਮਜ਼ਾਂ ਨੂੰ ਅਸੀਂ ਕੀ ਜਾਣੀਏ, ਸਾਨੂੰ ਤਾਂ 6-6 ਮਹੀਨੇ ਬਾਅਦ ਪਤਾ ਲਗਦਾ ਹੈ। ਸਤਵਿੰਦਰ ਸਿੰਘ ਨੂੰ ਏਸੇ ਬਹਾਨੇ ਪਿਆਰ ਕਰਨਾ ਹੋਵੇਗਾ। ਆਪ ਜੀ ਨੇ ਫਿਰ ਇਕ ਬਚਨ ਰਮਜ਼ ਭਰਿਆ ਕੀਤਾ : ਸਾਬਣ ਵਿਚਦੀ ਤਾਰ ਫਿਰ ਜਾਏ ਤਾਂ ਪਤਾ ਨਹੀਂ ਲਗਦਾ ਟੁਕੜੇ ਦੋ ਹੋਏ ਹਨ ਕਿ ਨਹੀਂ ਪਰ ਜਦੋਂ ਚੁਕੋਗੇ ਤਾਂ ਟੁਕੜੇ ਦੋ ਹੋਣਗੇ। ਜਦੋਂ ਮੈਂ ਇਸ ਨੂੰ ਸਮਝਣ ਲਗਾ ਤਾਂ ਮੇਰੇ ਮਨ ਦੀ ਜਾਣ ਸੱਚੇ ਪਾਤਸ਼ਾਹ ਬੋਲੇ : ਬਸ ਬਸ ਤੂੰ ਪਹੁੰਚ ਗਿਆ ਥਾਂ ਸਿਰ।

ਬਲਜੀਤ ਸਿੰਘ ਬਾਰੇ ਦੀਨ ਦਿਆਲ ਜੀ ਨੇ ਮੇਰੇ ਨਾਲ ਬਚਨ ਕੀਤਾ : ਇਹ ਖਾਂ ਸਾਹਿਬ ਵਲਾਇਤ ਖਾਂ ਤੋਂ ਭੱਜ ਆਇਆ ਏ। ਕਿਸੇ ਕੋਲੋਂ ਕੁਝ ਸਿਖਣ ਜਾਈਏ ਓਦੋਂ ਗਲਾਣਤਾ ਘਰ ਹੀ ਛਡ ਕੇ ਜਾਣਾ ਚਾਹੀਦਾ ਹੈ। ਜੋ ਖਾਂਦੇ ਨੇ ਖਾਣ, ਜੋ ਪੀਂਦੇ ਨੇ ਪੀਣ, ਅਸਾਂ ਕੇਵਲ ਗੁਣ ਗ੍ਰਹਿਣ ਕਰਨਾ ਹੁੰਦਾ ਹੈ। ਉਹ ਜੇ ਥੋੜ੍ਹਾ ਵੀ ਦਸਣ ਤਾਂ ਵਧੇਰੇ ਸਮਝੋ। ਮੈਂ ਚਾਹੁੰਦਾ ਹਾਂ, ਉਹਨਾਂ ਦੀ ਖੁਸ਼ਬੂ ਇਸ ਵਿਚੋਂ ਆਏ। ਕਈ ਵਾਰ ਸਾਨੂੰ ਫੁੱਲ ਨਹੀਂ ਦਿਸਦਾ ਪਰ ਖੁਸ਼ਬੂ ਆ ਰਹੀ ਹੁੰਦੀ ਹੈ। ਇਹਦੇ ਰਾਹੀਂ ਮੈਂ ਖਾਂ ਸਾਹਿਬ ਦੀ ਸੁਗੰਧੀ ਚਾਹੁੰਦਾ ਹਾਂ, ਸਤਿਗੁਰਾਂ ਕਿਹਾ। ਬਲਜੀਤ ਲਾਈਟ ਮਿਊਜ਼ਿਕ ਤਾਂ ਬੜੀ ਖ਼ੂਬਸੂਰਤੀ ਨਾਲ ਵਜਾ ਰਿਹਾ ਹੈ ਪਰ ਕਲਾਸੀਕਲ ਦੀ ਗਹਿਰਾਈ ਵਿਚ ਜਾਣ ਲਈ ਇਸ ਨੂੰ ਹੋਰ ਮਿਹਨਤ ਕਰਨੀ ਪਏਗੀ।

ਕੋਈ 20 ਮਿੰਟ ਵਿਚ ਧੁੱਪ ਛਾਂ ਦੇ ਸਾਰੇ ਨਜ਼ਾਰੇ ਵਿਖਾ ਦਿੱਤੇ।

## ਲੰਗਰ ਬੂੰਦੀ ਦਾ

ਇਥੋਂ ਘਰ ਤਕ ਪਰਤਦਿਆਂ ਅੱਜ ਫਿਰ ਖੂਹੀ ਵਾਲੇ ਪਾਸੇ, ਇਸਤਰੀਆਂ ਅਤੇ ਬੱਚਿਆਂ ਦੀਆਂ ਕਤਾਰਾਂ ਲਗੀਆਂ ਹੋਈਆਂ ਸਨ। ਥੋੜ੍ਹੇ ਚਿਰ ਪਿਛੋਂ ਬੂੰਦੀ ਦੇ ਵਰਤਾਵੇ ਆ ਗਏ। ਸੰਤ ਪਿਆਰਾ ਸਿੰਘ ਨਾਥ ਨੇ ਦੱਸਿਆ ਕਿ ਅੱਜ ਦੀ ਸੰਗਤ (ਜੋ 1500 ਦੇ ਕਰੀਬ ਹੋਵੇਗੀ) ਵਾਸਤੇ ਸੰਤ ਸੰਤੋਖ ਸਿੰਘ ਮੰਡੀ ਵਾਲਿਆਂ ਨੇ ਬੂੰਦੀ ਦਾ ਲੰਗਰ ਕੀਤਾ ਹੈ। ਸੰਤ ਸੰਤੋਖ ਸਿੰਘ ਸਦਾ ਹੀ ਇਸ ਮੇਲੇ ਸਮੇਂ ਐਸਾ

ਆਯੋਜਨ ਕੀਤਾ ਕਰਦੇ ਹਨ।

## ਇਕ ਝਾਤ ਸਿਮ੍ਰਤੀ ਮੰਦਰ ਅਤੇ ਚੰਡੀ ਯੱਗ ਦੀ

ਫਿਰਦੇ ਤੁਰਦਿਆਂ ਸਿਮ੍ਰਤੀ ਮੰਦਰ ਵੱਲ ਚਲਾ ਗਿਆ। ਇਥੇ ਸੰਤ ਕੁਲਦੀਪ ਸਿੰਘ ਦੀ ਅਗਵਾਈ ਵਿਚ ਜਲੰਧਰ ਅਤੇ ਫਗਵਾੜੇ ਦੀ ਸੰਗਤ ਲੱਕੜਾਂ ਚੀਰਦੀ, ਰੰਦਦੀ ਅਤੇ ਜੋੜੀਆਂ ਤਿਆਰ ਕੀਤੀ ਜਾਂਦੀ ਸੀ। ਨੌਜਵਾਨ ਅਤੇ ਪ੍ਰੌਢ ਵਿਅਕਤੀ ਸਾਰਾ ਕੰਮ ਛੁਹਲਾ ਛੁਹਲਾ ਕਰ ਰਹੇ ਸਨ। ਏਧਰੋਂ ਪਰਤਦਿਆਂ ਮੈਂ ਚੰਡੀ ਦੀ ਵਾਰ ਦੇ ਯੱਗ ਮੰਡਪ ਵਲ ਹੋਇਆ। ਏਥੇ ਐਲਨਾਬਾਦ ਵਾਲੇ ਸੰਤ ਬਲਵੰਤ ਸਿੰਘ ਨੂੰ ਪੁੱਛਿਆ ਕਿ ਅੱਜ ਤਕ ਕਿੰਨੇ ਪਾਠ ਹੋ ਚੁੱਕੇ ਹਨ ? ਉਸ ਨੇ 17000 ਦੱਸੇ ਤੇ ਨਾਲ ਹੀ ਕਿਹਾ ਕਿ ਅੱਜ ਅੱਧੀ ਰਾਤ ਪਿਛੋਂ ਪਾਠਾਂ ਦੀ ਪ੍ਰਗਤੀ ਹੋਈ ਹੈ।

## ਇਸ ਪਿਕਚੋਰੀਅਲ ਪੁਸਤਕ ਵਾਲੇ

12 ਵਜਣ ਦੇ ਲਾਗੇ ਸਮਾਂ ਹੋਵੇਗਾ ਕਿ ਸੁਆਗਤਕਾਰੀ ਕਸ਼ਮੀਰ ਸਿੰਘ ਤੇ ਦੋ ਬੁਧੀਮਾਨ ਵਿਅਕਤੀ ਦਿੱਲੀ ਤੋਂ ਆ ਚੁਕੇ ਹੋਣ ਦੀ ਮੈਨੂੰ ਸੂਚਨਾ ਦਿੱਤੀ । ਇਹ ਮੇਰੇ ਕਮਰੇ ਵਿਚ ਆਏ ਤਾਂ ਪਤਾ ਲਗਾ ਦੋਵੇਂ ਗੁਰਸਿੱਖੀ ਉਤੇ ਪਿਕਚੋਰੀਅਲ ਪੁਸਤਕ ਤਿਆਰ ਕਰਨ ਨੂੰ ਫਿਰਦੇ ਹਨ। ਜਿਸ ਨੂੰ ਕੋਈ ਪਾਰਟੀ ਹਾਂਗਕਾਂਗ ਦੇ ਪ੍ਰੈੱਸ ਤੋਂ ਛਪਵਾ ਕੇ ਪ੍ਰਕਾਸ਼ਿਤ ਕਰੇਗੀ। ਇਹਦੀ ਤਿਆਰੀ ਲਈ ਲੇਖਕ ਦੇ ਤੌਰ ਤੇ ਡਾ: ਮਹਿੰਦਰ ਸਿੰਘ, ਡਾਇਰੈਕਟਰ ਗੁਰੂ ਨਾਨਕ ਰੀਸਰਚ ਫਾਊਂਡੇਸ਼ਨ ਦਿੱਲੀ ਕੰਮ ਕਰਨਗੇ। ਅਤੇ 'ਇੰਡੀਆ ਟੁਡੇ' ਪੇਪਰ ਦੇ ਫੋਟੋ ਸੰਪਾਦਕ ਸ਼੍ਰੀ ਰਘੁਰਾਇ ਇਸ ਵਿਚ ਫੋਟੋਗ੍ਰਾਫ਼ੀ ਕਰਨਗੇ। ਇਹ ਸਤਿਗੁਰੂ ਜੀ ਨੂੰ ਮਿਲਣ ਦੀ ਇੱਛਾ ਰਖਦੇ ਹਨ।

ਹੋਰ ਅੱਧੇ ਪੌਣੇ ਘੰਟੇ ਤਕ ਹਰਖੋਵਾਲ ਡੇਰੇ ਦੇ ਮੁਖੀ ਸੰਤ ਮਹਿੰਦਰ ਸਿੰਘ ਆ ਗਏ। ਇਹ ਰੇਸ਼ਮੀ ਲਿਬਾਸ ਵਿਚ ਸਜਦੇ, ਸੁਭਾਅ ਵਲੋਂ ਸਚਮੁਚ ਦੇ ਸੰਤ ਜਾਪਦੇ ਸਨ। ਨਾਲ ਇਕ ਸੇਵਕ ਸੀ।

ਇਕ ਵਜੇ ਮੈਂ ਕੋਠੀ ਗਿਆ ਤਾਂ ਸਤਿਗੁਰੂ ਜੀ, ਦੋ ਵਿਛੀਆਂ ਸਫਾਂ ਉਤੇ, ਆਪਣੇ ਆਸਣ ਵਾਲੀ ਸਫ਼ ਉਤੇ ਆ ਬੈਠੇ। ਸਫ਼ਾਂ ਪੱਛਮੀ ਘਾਹ ਕਿੜੇ ਵਿਚ ਸਨ। ਅਜੇ ਸ. ਮਹਿੰਦਰ ਸਿੰਘ ਅਤੇ ਸ਼੍ਰੀ ਰਘੁਰਾਇ ਨੂੰ ਆਇਆਂ 10 ਕੁ ਮਿੰਟ ਹੀ ਹੋਏ ਸਨ ਕਿ ਸੰਤ ਮਹਿੰਦਰ ਸਿੰਘ ਜੀ ਨੇ ਵੀ ਆ ਵਿਧੀਵਤ ਮੱਥਾ ਟੇਕਿਆ। ਸਤਿਗੁਰੂ ਜੀ ਨੇ ਹਾਰਦਿਕ ਆਦਰ ਦੇ ਸਾਹਵੇਂ ਬੈਠਾਇਆ। ਸੰਤ ਜੀ ਦੀ ਬੇਨਤੀ ਸੀ ਕਿ ਸੰਤ ਜੁਆਲਾ ਸਿੰਘ ਜੀ ਦੀ ਬਰਸੀ ਤੇ ਸਤਿਗੁਰੂ ਜੀ ਨੂੰ ਆਇਆਂ ਬਹੁਤ ਦੇਰ ਹੋ ਗਈ ਹੈ, ਇਸ ਵਾਰ ਆਪ ਜ਼ਰੂਰ ਪਧਾਰਨ। ਸਤਿਗੁਰੂ ਜੀ ਨੇ ਸਕੱਤਰ ਨੂੰ ਨੋਟ ਕਰਨ ਲਈ ਆਖਿਆ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਸੰਤ ਮਹਿੰਦਰ ਸਿੰਘ ਜੀ ਹੁਰਾਂ ਵਿਚ ਸਤਿਗੁਰੂ ਜੀ ਨੇ ਪ੍ਰੇਮ ਕੁਟ ਕੁਟ ਕੇ ਭਰਿਆ ਹੋਇਆ ਹੈ। ਜਦੋਂ ਵੀ ਮਿਲਣ ਇਹਨਾਂ ਦੇ ਪਿਆਰ ਦਾ ਨਿੱਘ ਅਨੁਭਵ ਹੁੰਦਾ ਹੈ।

ਫਿਰ ਪਹਿਲੇ ਗਰੁਪ ਨਾਲ ਗੱਲ ਬਾਤ ਜਾਰੀ ਹੋ ਗਈ। ਸ੍ਰੀ ਸਤਿਗੁਰੂ ਜੀ ਦਾ ਕਥਨ ਸੀ ਕਿ ਬੰਦਾ ਖਰੀਦਿਆ ਨ ਜਾ ਸਕੇ ਤਾਂ ਸਹੀ ਸਹੀ ਢੰਗ ਦੀ ਪੇਸ਼ਕਾਰੀ ਹੋ ਸਕਦੀ ਹੈ। ਨਹੀਂ ਤਾਂ ਤਰਫ਼ਦਾਰੀ ਦੀ ਸੰਭਾਵਨਾ ਬਣੀ ਹੀ ਰਹਿੰਦੀ ਹੈ। ਵਰਤਮਾਨ ਅਕਾਲੀ ਸਿਆਸਤ ਦੀ ਚਰਚਾ ਵੀ ਹੋਈ। ਸਾਡੇ ਵਿਆਹਾਂ ਬਾਰੇ, ਦੇਹਧਾਰੀ ਗੁਰੂ ਦੀ ਲੋੜ ਬਾਰੇ ਅਤੇ ਹਿੰਦੂ ਸਿੱਖਾਂ ਦੇ ਇਕੋ ਮੁਢ ਬਾਰੇ ਵੀ ਗੱਲ ਬਾਤ ਹੋਈ। ਇਹਨਾਂ ਦੋਹਾਂ ਨੂੰ ਦੋ ਕੁ ਵਾਰ ਮਿਲਣ ਦੇ ਕੰਟੈਕਟ ਕੀਤੇ ਗਏ।

ਇਹਨਾਂ ਸੱਜਣਾਂ ਦੀ ਮਿਲਣੀ ਸੁਆਦ, ਸਨੇਹ, ਸਤਿਕਾਰ ਅਤੇ ਸਰਗਰਮੀ ਭਰੀ ਸੀ।

ਐਤਵਾਰ ਹੋਣ ਕਰ ਕੇ ਲੁਧਿਆਣੇ ਦੀ ਸੰਗਤ ਵੀ ਭਰਪੂਰ ਮਾਤਰਾ ਵਿਚ ਆਈ, ਅੱਜ ਆਓ ਭਗਤ ਬਿਲਡਿੰਗ ਦੀ ਚੌਥੀ ਛੱਤ ਦੀ ਉਸਾਰੀ ਵਿਚ ਸਹਾਇਕ ਸੀ।

ਮੇਰਾ ਅਨੁਮਾਨ ਠੀਕ ਹੀ ਨਿਕਲਿਆ। ਕੱਲ ਕਥਾ ਸੰਤ ਜੀਊਣ ਸਿੰਘ ਤੋਂ ਕਰਵਾਈ। ਅੱਜ ਮੇਰੇ ਜਾਂਦਿਆਂ ਨੂੰ ਸੰਤ ਸੰਤੋਖ ਸਿੰਘ ਵਾਲੇ ਪੁਸਤਕ ਸਤਿਗੁਰੂ ਬਿਲਾਸ ਦੀ ਕਥਾ ਮਾ: ਨਿਹਾਲ ਸਿੰਘ ਜੀ ਕਰਦੇ ਰਹੇ ਫਿਰ ਪੰ: ਗੋਪਾਲ ਸਿੰਘ ਹੁਰਾਂ ਕਥਾ ਕੀਤੀ। ਸਤਿਗੁਰੂ ਜੀ ਨੇ ਕੇਵਲ ਦਰਸ਼ਨ ਦਿੱਤੇ।

2.45 ਤੋਂ ਨਾਮ ਸਿਮਰਨ ਦੀ ਅਰਦਾਸ ਹੋਈ। ਜਦੋਂ ਸਮਾਪਤੀ ਦੀ ਹੋਈ ਤਾਂ ਘੁੱਲੇ ਸੰਤ ਹਰਬੰਸ ਸਿੰਘ ਨੇ ਅਰਜ਼ ਕੀਤੀ : ਅੱਜ, ਮਾਰੂ ਜੀ ?

"ਦੂਜਾ ਸ਼ਬਦ ?"

"ਬਿਹਾਗ ਜੀ।"

ਅਤੇ ਮੰਗਲਾਚਰਣ ਕਰ ਕੇ ਘੁੱਲੇ ਨੇ ਉਸਤਾਦ ਪਿਆਰਾ ਸਿੰਘ ਤਾਰ ਸ਼ਹਿਨਾਈ ਤੋਂ ਸਿਖਿਆ ਹੋਇਆ ਸ਼ਬਦ : ਮੇਰੇ ਮਨ ਕਰਨ ਸੁਣਿ ਹਰਿ ਨਾਮ। ਇਸ ਦੀ ਸਮਾਪਤੀ ਹੋਈ ਤਾਂ ਬਿਹਾਗ ਦਾ ਸ਼ਬਦ ਪੜ੍ਹਿਆ ਜਾਣ ਲਗਾ : ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ। ਕੀਰਤਨ ਦਾ ਬੜਾ ਆਨੰਦ ਬਣਿਆ। ਸੰਤ ਖਜ਼ਾਨ ਸਿੰਘ ਵੀ ਨਾਭੇ 5 ਕੁ ਦਿਨ ਲਾ ਕੇ ਆ ਗਿਆ ਹੈ।

## ਮਾਈ ਬੈਂਗਲੋਰ ਵਾਲੀ

ਸੰਤ ਤਰਸੇਮ ਸਿੰਘ ਦਾ ਪਤਾ ਕਰਨ ਕੋਠੀ ਵਲ ਗਿਆ ਤਾਂ ਡਿਉਢੀ ਵਿਚ ਸਤਿਗੁਰੂ ਜੀ ਦੀ ਕਾਰ PJQ-1 ਤਿਆਰ ਖਲੋਤੀ ਸੀ। ਕੁਝ ਸਵਾਰੀਆਂ ਵਿਚ ਸਨ। ਬਹੁਤ ਸਾਰੇ ਦਰਸ਼ਨ ਪ੍ਰੇਮੀ ਇਸ ਮੌਕੇ ਝਲਕ ਪਾਉਣ ਲਈ ਉਤਸੁਕ ਸਨ। ਸਤਿਗੁਰੂ ਜੀ ਗੱਡੀ ਕੋਲ ਆਏ ਤਾਂ ਲੁਧਿਆਣੇ ਦੇ ਨੌਜਵਾਨ ਅਜੀਤ ਸਿੰਘ ਨੇ ਇਕ ਮਹਿੰਦੀ ਰੰਗੇ ਵਾਲਾਂ ਵਾਲੀ ਮਾਤਾ ਨੂੰ ਲਿਆ ਕੇ ਮੱਥਾ ਟਿਕਵਾਇਆ। ਅੱਜ ਕੱਲ੍ਹ ਆਪ ਜੀ ਚਰਨਾਂ ਨੂੰ ਇਸਤਰੀ ਹੱਥ ਨਹੀਂ ਲਗਣ ਦਿੰਦੇ। ਬੀਬੀ ਦੀ ਸੁਖ ਆਨੰਦ ਪੁੱਛੀ। ਉਸ ਦੱਸਿਆ : ਦੀਨ ਦਿਆਲ, ਆਪ ਜੀ ਦੇ ਚਰਸ਼ਨਾਂ ਨੂੰ ਮਨ ਤਾਂਘਦਾ ਰਹਿੰਦਾ ਹੈ ਪਰ ਏਨੀ ਵਾਰ ਕੌਣ ਦਰਸ਼ਨ ਕਰਵਾਵੇ। ਅਤੇ ਸਤਿਗੁਰੂ ਜੀ ਕਾਰ ਸਵਾਰ ਹੋ ਕੇ ਰੁਮਕ ਪਏ।

ਸੰਤ ਅਜੀਤ ਸਿੰਘ ਨੇ ਦੱਸਿਆ : ਇਹ ਬੈਂਗਲੌਰ ਵਾਲੇ ਅਮਰ ਸਿੰਘ ਦੀ ਮਾਤਾ ਹੈ। ਅਮਰ ਕੌਰ ਮਾਤਾ ਦਾ ਨਾਮ ਹੈ। ਮੇਰੀ ਸੱਸ ਲਗਦੀ ਹੈ। ਤੁਸੀਂ ਬੈਂਗਲੌਰ ਇਹਨਾਂ ਦੇ ਘਰ ਗਏ ਹੋਏ ਹੋ।

ਜਦੋਂ ਮੈਂ ਅਤੇ ਸ਼੍ਰੀਮਤੀ ਪ੍ਰਸ਼ਾਦ ਛਕਣ ਉਪਰੰਤ ਥੋੜਾ ਸੈਰ ਲਈ ਨਿਕਲੇ ਤਾਂ ਨਹਿਰ ਤੇ ਗਈਆਂ ਗੱਡੀਆਂ ਪਰਤ ਆਈਆਂ। ਸਤਿਗੁਰੂ ਜੀ ਦੇ ਕਟਾਣੀ ਵਾਲੀ ਸੜਕੇ ਆਉਂਦਿਆਂ ਦਰਸ਼ਨ ਹੋਏ। ਆਪ ਤੇਜ਼ ਤੇਜ਼ ਕਦਮੀਂ ਅਤੇ ਲੰਮੀ ਡਿੰਘੀਂ ਕੁਛ ਜਵਾਨਾਂ ਦੇ ਅਗੇ ਅਗੇ ਆਉਂਦੇ ਨਜ਼ਰ ਪਏ। ਆਪ ਜੀ ਦੇ ਪਿਛੇ ਪਿਛੇ ਸੰਤ ਪੂਰਬਾ, ਸੇਵਕ ਬਲਦੇਵ ਸਿੰਘ, ਮਨਜਿੰਦਰ ਸਿੰਘ ਨੌਲੜੀ, ਦਰਸ਼ਨ ਸਿੰਘ ਬਾਡੀਗਾਰਡ, ਹਰਦਿਆਲ ਸਿੰਘ ਬਾਡੀਗਾਰਡ ਆਦਿ 8-10 ਸਰੀਰ ਪਿਛੇ ਪਿਛੇ ਆ ਰਹੇ ਸਨ।

ਪਤਾ ਲਗਾ ਇਹ ਰੋਜ਼ਾਨਾ ਦੀ ਪ੍ਰਕਿਰਿਆ ਹੈ। ਨਹਿਰ ਤੋਂ ਮੁੜਦਿਆਂ ਸੜਕ ਤਾਈਂ ਆਉਣ ਤੇ ਗੱਡੀਆਂ 'ਚੋਂ ਨਿਕਲ ਬਹਿੰਦੇ ਹਨ ਤੇ ਆਪਣਾ ਆਪਣਾ ਨਿਤਨੇਮ ਕਰਦਿਆਂ ਭੈਣੀ ਸਾਹਿਬ ਪਹੁੰਚਿਆ ਜਾਂਦਾ ਹੈ।

## 27 ਸਤੰਬਰ 1982, ਐਤਵਾਰ
## ਸ਼੍ਰੀ ਭੈਣੀ ਸਾਹਿਬ (ਚੰਡੀ ਯੱਗ)

ਤਾਲਾਬ ਕਿਨਾਰੇ, ਸ਼ਾਮਿਆਨਿਆਂ ਹੇਠ ਲਗਦੇ ਆਸਾ ਦੀ ਵਾਰ ਦੇ ਦੀਵਾਨ ਵਿਚ ਨਵਾਂ ਵਾਧਾ ਅੱਜ ਇਹ ਸੀ ਕਿ ਸ੍ਰੀ ਸਤਿਗੁਰੂ ਜੀ ਵਾਸਤੇ ਦੋ ਫੁਟ ਉੱਚੇ ਮੰਚ ਉਤੇ ਸਿੰਘਾਸਣ ਸੀ ਜਿਸ ਤੇ ਸਤਿਗੁਰੂ ਜੀ ਨਾਲ ਇਕ ਇਕ ਸਿੰਘ ਦੀ ਕਤਾਰ ਬੈਠ ਸਕਦੀ ਹੈ ਅਤੇ ਕੀਰਤਨਕਾਰਾਂ ਦਾ ਮੰਚ ਵੀ ਅਜਿਹਾ ਸੀ ਕਿ ਤਿੰਨ ਜਣੇ ਸਾਹਵੇਂ ਅਤੇ ਤਿੰਨ ਜਣੇ ਪਿਛੇ ਬੈਠ ਸਕਦੇ ਸਨ। ਇਸ ਸਾਰੇ ਪ੍ਰਬੰਧ ਦੇ ਪ੍ਰੇਰਕ ਠਾਕੁਰ ਦਲੀਪ ਸਿੰਘ ਜੀ ਸਨ। ਕੀਰਤਨ ਸਮਾਪਤੀ ਦੀ ਅਰਦਾਸ ਸ੍ਰੀ ਰਾਮ ਰਾਮ ਨੇ 5.10 ਤੇ ਕਰ ਦਿੱਤੀ। ਅਰਦਾਸ ਵਿਚ ਬੀਬੀ ਤੇਜ ਕੌਰ ਅਤੇ ਬੀਬਾ ਸੋਨਾ ਦੀ ਦੇਹ ਅਰੋਗਤਾ ਦੀ ਬੇਨਤੀ ਕੀਤੀ ਗਈ।

ਅੱਜ ਸਤਿਗੁਰੂ ਜੀ ਉਠਣ ਨੂੰ ਕਾਹਲੇ ਨਹੀਂ ਸਨ, ਸਗੋਂ ਆਦਿ ਬੀੜ ਦੀ ਸੈਂਚੀ ਲੈ ਕੇ ਇਕੱਤਰ ਹੋਈ ਸੰਗਤ (ਗਿਣਤੀ 800) ਨੂੰ ਦਰਸ਼ਨ ਸੁਖ ਬਖਸ਼ਦੇ ਰਹੇ।

ਸੁਨਖਤਰਾ ਜੀ ਨੇ ਸੰਗਤ ਨੂੰ ਸੰਬੋਧਨ ਕੀਤਾ ਕਿ ਅੱਜ ਸਾਡੀਆਂ ਡਾਇਰੀਆਂ ਮੁਤਾਬਿਕ ਦੁਸਹਿਰਾ ਹੈ ਅਤੇ ਅੱਜ ਸੰਗਤ ਨੂੰ 1.30 ਤੋਂ 2.45 ਤਕ ਸੰਤ ਜੀਉਣ ਸਿੰਘ ਕਵੀਸ਼ਰ ਅਤੇ ਪੰ: ਗੋਪਾਲ ਸਿੰਘ ਇਸ ਸੰਦਰਭ ਵਿਚ ਤਕਰੀਰਾਂ ਕਰਨਗੇ।

7.00 ਵਜੇ ਮੈਂ ਕੋਠੀ ਗਿਆ। ਸਤਿਗੁਰੂ ਜੀ ਦੇ ਚਰਨਾਂ ਤੇ ਇਕ ਟੇਢੀ ਪੱਗ ਵਾਲਾ ਸਿੰਘ ਤੇ ਸੰਤ ਉਦੇ ਸਿੰਘ ਚੂੰਨੀ ਮਸਤਕ ਨਿਵਾ ਕੇ ਗਏ। ਪਿਛੋਂ ਇਹੋ ਸੱਜਣ ਕੁਛ ਜ਼ਰੂਰੀ ਕਾਗਜ਼ਾਂ ਦਾ ਅਵਿਲੋਕਨ ਕਰਦੇ ਰਹੇ। ਹੋ ਸਕਦਾ ਹੈ ਕੋਈ ਜ਼ਮੀਨੀ ਕਾਗਜ਼ ਹੋਣ। ਅੱਜ ਕੱਲ ਸ੍ਰੀ ਭੈਣੀ ਸਾਹਿਬ ਡੇਰੇ ਦੇ ਨਾਮ ਨਾਲ ਜ਼ਮੀਨ ਹੋਣੀ ਜ਼ਰੂਰੀ ਜਾਪਣ ਲਗ ਪਈ ਹੈ। ਸਤਿਗੁਰੂ ਜੀ ਆਪਣੇ ਅੰਦਰ ਚਲੇ ਗਏ ਤੇ ਜਾਂਦੇ ਹੋਏ ਸੰਤ ਤਰਸੇਮ ਸਿੰਘ ਅਤੇ ਸ. ਗੁਰਦੇਵ ਸਿੰਘ ਮਦਾਰ ਨੂੰ ਬੁਲਾ ਗਏ।

ਮੈਂ ਸੰਤ ਮਹਿੰਦਰ ਸਿੰਘ ਪੂਰਬਾ ਤੋਂ 320/- ਅਤੇ ਪਹਿਲਾਂ ਦੇ ਕੋਲ ਰਖੇ 180/- ਲੈ ਲਏ। ਪੂਰਾ ਪੰਜ ਸੌ ਰੁਪੈਆ ਭੈਣੀ ਸਾਹਿਬ ਦੇ ਵਾਸੀ ਰਾਇ ਪੂਰਨ ਸਿੰਘ ਕਵੀ ਰਾਜ ਨੂੰ ਦੇ ਦਿੱਤਾ।

ਪੰਜ ਕੁ ਦਿਨਾਂ ਦੇ ਵਕਫ਼ੇ ਪਿਛੋਂ ਬੀਬਾ ਜੀ ਦੇ ਸਹੁਰਾ ਸਾਹਿਬ ਸੰਤ ਮਹਿੰਦਰ ਸਿੰਘ ਨਜ਼ਰ ਪਏ। ਪੁੱਛਣ ਤੇ ਪਤਾ ਲਗਾ ਕਿ ਬੀਕਾਨੇਰ ਦੇ ਸੂਬਾ ਜਵੰਦ ਸਿੰਘ ਜੀ ਬਿਮਾਰ ਪਏ ਹੋਏ ਸਨ। ਸੱਚੇ ਪਾਤਸ਼ਾਹ ਜੀ ਨੇ ਪਤਾ ਲਗਣ ਤੇ ਆਪਣੇ ਵਲੋਂ ਸੰਤ ਮਹਿੰਦਰ ਸਿੰਘ ਨੂੰ ਭੇਜਿਆ ਸੀ ਜਿਥੋਂ ਉਹ ਬੀਤੀ ਰਾਤੀਂ ਹੀ ਆਏ ਹਨ।

ਮੈਂ ਅਤੇ ਸੰਤ ਅਵਤਾਰ ਸਿੰਘ, ਲੁਧਿਆਣੇ ਪਹੁੰਚ ਗਏ 9.00 ਵਜੇ। ਉਨ੍ਹਾਂ ਆਪਣੇ ਉਸਤਾਦ ਨੂੰ ਮਿਲਣਾ ਸੀ। ਮੈਂ ਲੋੜੀਂਦੀਆਂ ਵਸਤਾਂ ਪਸੰਦ ਕਰ ਕੇ ਲਿਆਉਣੀਆਂ ਸਨ। ਅਸੀਂ 1.30 ਤਕ ਵਾਪਸ ਆ ਗਏ।

## ਅੱਜ ਦੁਸਹਿਰਾ ਹੈ

ਦੀਵਾਨ ਵਿਚ ਜਾਂਦਿਆਂ ਨੂੰ ਸੰਤ ਜਿਉਣ ਸਿੰਘ ਕਵੀਸ਼ਰ ਮੰਚ ਉਤੇ ਖਲੋਤੇ ਉਪਸਥਿਤ ਸੰਗਤ ਨੂੰ ਦੁਸਹਿਰੇ ਦੇ ਉਪਲਕਸ਼ ਵਿਚ ਰਾਮ ਕਥਾ ਸੁਣਾ ਰਹੇ ਸਨ। 2.15 ਵਜੇ ਦੀਨ ਦਿਆਲ ਜੀ ਨੇ ਦਰਸ਼ਨ ਦਿੱਤੇ। ਚੇਤੇ ਰਹੇ ਕਿ ਜੈਕਾਰਾ ਗਜਾ ਕੇ ਸਤਿਗੁਰੂ ਜੀ ਦਾ ਸੁਆਗਤ ਹੁੰਦਾ ਹੈ ਤੇ ਫਿਰ ਲਾਈਨਾਂ ਬਣਾ ਕੇ ਸੰਗਤ ਮੱਥਾ ਟੇਕਦੀ ਹੈ। ਆਪ ਜੀ ਦੀ ਹਜ਼ੂਰੀ ਵਿਚ ਪੰ: ਗੋਪਾਲ ਸਿੰਘ ਹੁਰਾਂ ਦਸ ਹਰਾ ਗੰਗਾ ਦੀ ਸਾਖੀ ਸੁਣਾ ਕੇ 10 ਅਪਰਾਧਾਂ ਨੂੰ ਨਾਸ ਕਰਨ ਵਾਲੀ ਦੱਸਿਆ ਅਤੇ ਅੰਤ ਉਤੇ 'ਰਾਮ ਗਇਓ' ਅਰਥਾਤ ਜਦੋਂ ਰਾਮ ਮਨ ਵਿਚੋਂ ਨਿਕਲ ਗਿਆ ਤਾਂ 'ਰਾਵਣ ਗਇਓ', ਰਾਵਣ ਵੀ ਚਲਾ ਗਿਆ ਅਰਥਾਤ ਉਸ ਦਾ ਵੀ ਅੰਤ ਹੋ ਗਿਆ। ਜਾਣਕਾਰੀ ਭਰਪੂਰ ਵੱਥ ਦੇ ਕੇ 2.45 ਤੇ ਬੈਠ ਗਏ।

ਫਿਰ ਨਾਮ ਸਿਮਰਨ ਦੇ ਆਦਿ ਦੀ ਅਤੇ ਅੰਤ ਦੀ ਅਰਦਾਸ ਹੋ ਗਈ ਅਤੇ ਰਾਗੀ ਸਿੰਘਾਂ ਨੇ "ਘੋਰ ਬਾਜੇ ਬਜੇ" ਦੁਸਹਿਰੇ ਨਾਲ ਸੰਬੰਧ ਰਖਦੀ ਸ੍ਰੀ ਦਸ਼ਮੇਸ਼ ਜੀ ਦੀ ਰਚਨਾ ਗੰਵੀਂ। ਵਿਸ਼ਾਲ ਸੰਗਤ ਨੇ ਸਾਰੇ ਪ੍ਰੋਗਰਾਮ ਤੋਂ ਹੀ ਸੁਖ ਅਨੁਭਵ ਕੀਤਾ।

## ਇਕ ਰੁੱਕਾ ਮੇਰੇ ਵਲ

ਕੀਰਤਨ ਵਿਚਾਲੇ ਹੀ ਵਰਨਾ ਦੇ ਸੰਤ ਹਰਬੰਸ ਸਿੰਘ ਚੁਪ ਕਰੀਵਾਲਾ ਨੇ ਦੋ ਟੀਨ ਦੇਸੀ ਘਿਓ ਅਤੇ ਕੁਝ ਨਕਦ ਨਾਵਾਂ ਰਖ ਕੇ ਨਮਸਕਾਰ ਕੀਤੀ।

ਬਲਜੀਤ ਸਿੰਘ ਨੇ ਤਾਰ ਸ਼ਹਿਨਾਈ ਤੇ ਲਾਈਟ ਮਿਊਜ਼ਿਕ ਦੀ ਇਕ ਧੁਨ ਵਜਾ ਕੇ ਅਨੰਦਤ ਕੀਤਾ ਤਾਂ ਸ੍ਰੀ ਸਤਿਗੁਰੂ ਜੀ ਲਿਖਿਤ ਇਕ ਰੁਕਾ ਮੇਰੇ ਵਲ ਆਇਆ। ਸ਼ਬਦ ਸਨ:

"ਉਸਤਾਦ ਹਰਨਾਮ ਸਿੰਘ ਜੀ ਨੇ ਤਾਰਾ ਸਿੰਘ ਨੂੰ
ਗੌਣ ਵਜਾਣੋਂ ਰੋਕਿਆ ਸੀ, ਜਦੋਂ ਉਹ ਵਜਾਂਦਾ ਸੀ,
"ਬਾਵਰੀ ਮੈਂ ਰੋਈਆਂ ਤੇਰੇ ਪਿਛੇ"

ਸਤਿਗੁਰੂ ਜੀ ਨੇ ਬਲਜੀਤ ਸਿੰਘ ਨੂੰ ਤਾਂ ਰੋਕਣਾ ਹੀ ਸੀ, ਪਰ ਮੈਨੂੰ ਵੀ ਉਨ੍ਹਾਂ ਯਾਦ ਕਰਵਾਇਆ ਕਿ ਕੱਲ੍ਹ ਜੋ ਕੁਛ ਆਪ ਨੇ ਆਖਿਆ ਸੀ ਬਲਜੀਤ ਨੂੰ, ਉਹ ਕਿੰਨਾ ਸੱਚਾ ਸੀ।

ਇਕ ਮਹੀਨਾ ਕਾਨਪੁਰ ਲਾ ਕੇ ਅੱਜ ਗਿਆਨੀ ਮੋਹਰ ਸਿੰਘ ਕਾਨਪੁਰੀ ਸਮੇਤ ਸੁਪਤਨੀ ਬੀਬੀ ਪ੍ਰਕਾਸ਼ ਕੌਰ ਦੇ ਪ੍ਰਯੋਗ ਮੇਲੇ ਅਰਥਾਤ ਚੰਡੀ ਯੱਗ ਵਿਚ ਆ ਸ਼ਾਮਲ ਹੋਏ ਹਨ।

## ਇਕ ਪ੍ਰੇਮੀ ਨੰਗੇ ਪੈਰੀਂ ਯਾਤਰਾ ਕਰਨ ਵਾਲਾ

ਕੱਲ੍ਹ ਤਿਰਲੋਚਨ ਸਿੰਘ ਨਾਮੀ ਇਕ ਨੌਜਵਾਨ ਨੰਗੇ ਪੈਰੀਂ ਸਫ਼ਰ ਕਰ ਕੇ ਜਗਾਧਰੀ (ਹਰਿਆਣੇ) ਤੋਂ ਸ੍ਰੀ ਭੈਣੀ ਸਾਹਿਬ ਪਹੁੰਚਾ। ਭਾਵਨਾ ਸੀ ਤੀਰਥ ਯਾਤਰਾ ਪੈਦਲ ਚਲ ਕੇ ਕਰਨੀ ਹੈ। ਮੈਨੂੰ ਸ੍ਰੀ ਮਨਜਿੰਦਰ ਸਿੰਘ ਨੌਲੜੀ ਨੇ ਦੱਸਿਆ ਕਿ ਕੱਲ੍ਹ ਜਦੋਂ ਉਹ ਮੋਟਰਸਾਈਕਲ ਤੇ ਪਿੰਡੋਂ ਆ ਰਿਹਾ ਸੀ, ਉਸ ਨੇ ਤਿਰਲੋਚਨ ਸਿੰਘ ਨੂੰ ਨੰਗੇ ਪੈਰੀਂ ਚਲਦਿਆਂ ਵੇਖ, ਮੋਟਰਸਾਈਕਲ ਖਲਿਹਾਰ, ਆਪਣੇ ਨਾਲ ਬੈਠਣ ਲਈ ਆਖਿਆ ਪਰ ਸ੍ਰੀ ਤਿਰਲੋਚਨ ਸਿੰਘ ਨੇ ਹੱਥ ਜੋੜ, ਨਮਰਤਾ ਨਾਲ ਆਖਿਆ : ਸੰਤ ਜੀ ਤੁਸੀਂ ਚਲੋ। ਮੈਂ ਗੁਰੂ ਘਰ ਪੈਦਲ ਸਫ਼ਰ ਕਰ ਕੇ ਹੀ ਜਾਣਾ ਸੋਚਿਆ ਹੋਇਆ ਹੈ। ਤੁਸੀਂ ਚੱਲੋ, ਧੰਨਵਾਦ।

## ਹਰ ਚੀਜ਼ ਦਾ ਇਕ ਸਮਾਂ ਹੁੰਦਾ ਹੈ

ਲਉਢੇ ਪਹਿਰ ਦੇ ਦੀਵਾਨ ਦੀ ਸਮਾਪਤੀ 4.35 ਵਜੇ ਹੋਈ ਤਾਂ ਸਤਿਗੁਰੂ ਜੀ ਨੇ ਮੈਨੂੰ ਵੀ ਆਪਣੇ ਨਾਲ ਕੋਠੀ ਚਲਣ ਲਈ ਕਿਹਾ। ਪੰਡਿਤ ਜੀ ਅਤੇ ਸਕੱਤਰ ਸਾਹਿਬ ਵੀ ਪਿਛੇ ਪਿਛੇ ਆ ਗਏ। ਸਤਿਗੁਰੂ ਜੀ ਬਚਨ ਕੀਤਾ : ਕੱਲ੍ਹ ਨੂੰ ਗੁਰਦੇਵ-ਹਰਭਜਨ ਵੀ ਆ ਰਹੇ ਹਨ ਭੈਣੀ ਸਾਹਿਬ। ਮੋਹਣ-ਸੁਖਦੇਵ ਵੀ ਨਾਲ ਹੋਣਗੇ। ਸਤਿਗੁਰਾਂ ਬਚਨ ਕੀਤਾ : ਮੈਂ ਉਡੀਕ ਕਰਨੀ ਛੱਡ ਦਿੱਤੀ ਹੈ। ਜਦੋਂ ਕਿਸੇ ਦਾ ਜੀ ਕਰਦਾ ਹੈ ਆਵੇ। ਹਰ ਚੀਜ਼ ਦਾ ਇਕ ਸਮਾਂ ਹੀ ਹੁੰਦਾ ਹੈ।

ਅੱਜ ਜਦੋਂ ਦੀਵਾਨ ਵਿਚੋਂ ਉਠ ਕੇ ਆਪ ਨੇ ਮੈਨੂੰ ਨਾਲ ਲਿਆ, ਸੰਤ ਮੋਹਰ ਸਿੰਘ ਕਾਨਪੁਰੀ ਨੂੰ ਕਿਹਾ : ਚੰਗਾ ਕੀਤਾ, ਤੁਸੀਂ ਆ ਗਏ। ਜੀ ਤਾਂ ਮੇਰਾ ਵੀ ਨਹੀਂ ਸੀ ਲਗਦਾ ਪਿਆ, ਤੁਸਾਂ ਤਾਂ ਘਰ ਜਾਣਾ ਹੀ ਸੀ। ਤੁਹਾਡਾ ਵੀ ਘਰਦਿਆਂ ਬਿਨਾ ਜੀ ਨਹੀਂ ਲਗਦਾ ਹੋਣਾ।

ਭਲਾ ਕੌਣ ਨ ਸਦਕੇ ਜਾਏ ਏਨੀ ਕੋਮਲਤਾ ਦੇ!

## ਪ੍ਰੀਤਮ ਸਿੰਘ ਨਾਲ ਰਾਬਤਾ

ਮੇਰੇ ਪਾਸ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਝੁਰਿਆ : ਮੁਦਤਾਂ ਤੋਂ ਮੈਨੂੰ ਬੁਲਾਇਆ ਨਹੀਂ, ਨੇਤਰ ਭਰ ਕੇ ਤੱਕਿਆ ਨਹੀਂ। ਮੈਂ ਆਪਣੇ ਵਲੋਂ ਸੇਵਾ ਕਰਦਾ ਹਾਂ ਸਿਮ੍ਰਤੀ ਮੰਦਰ ਦੀ। ਉਹਨਾਂ ਇਹ ਦੁਖ ਪੰਡਿਤ ਗੋਪਾਲ ਸਿੰਘ ਜੀ ਨਾਲ ਵੀ ਸਾਂਝਾ ਕੀਤਾ :

ਉਹ ਸੇਵਾ ਕਰਦਾ, ਵਕਤ ਦਿੰਦਾ ਹੈ, ਮਾਤਾ ਜੀ ਜਿਥੇ ਆਖਣ ਜਾਂਦਾ ਆਉਂਦਾ ਹੈ। ਅਸਾਂ ਦੋਹਾਂ ਦੀਨ ਦਿਆਲ ਜੀ ਨੂੰ ਪ੍ਰੀਤਮ ਸਿੰਘ ਦਾ ਵਿਗੋਚਾ ਦੱਸਿਆ। ਸਤਿਗੁਰੂ ਜੀ ਬੋਲੇ : ਮੇਰੀ ਨਾਰਾਜ਼ਗੀ ਤਾਂ ਕਿਸੇ ਗੱਲੋਂ ਨਹੀਂ। ਉਂਜ ਹੀ ਉਹ ਦਿੱਲੀ ਵਿਚ ਖਿਲਾਰਾ ਪਾਈ ਰਖਦਾ ਹੈ। ਮੈਂ ਚੁਪ ਕਰ ਰਿਹਾ ਹਾਂ। ਪ੍ਰੀਤਮ ਸਿੰਘ ਦਿਲ ਦਾ ਕੋਹੜੀ ਨਹੀਂ। ਬਹਿਕਾਵੇ ਵਿਚ ਆ ਜਾਂਦਾ ਹੈ। ਸਤਿਗੁਰੂ ਜੀ ਨੇ ਬੁਲਾਣ ਦੀ ਤਕਨੀਕ ਬਾਰੇ ਦੱਸਿਆ : ਉਹਦੇ ਪਾਸ ਗੱਲ ਕਰਨ ਦੇ ਬਹੁਤ ਸਾਰੇ ਬਹਾਨੇ ਸਨ। ਉਹ ਕਹਿੰਦਾ : ਚਲੋ, ਮੰਦਰ ਵਿਚ ਇਕ ਵਾਰ ਤਾਂ ਚਲੋ। ਵੇਖੋ ਅਸੀਂ ਕੀ ਬਣਾ ਰਹੇ ਹਾਂ ਪਰ ਕਦੇ ਕਿਸੇ ਨਹੀਂ ਕਿਹਾ। ਵਰਨੀਆਂ ਵਾਲੇ ਆਨੀ ਬਹਾਨੀ ਮੈਨੂੰ ਬੁਲਾ ਲੈਂਦੇ ਹਨ।

ਅਤੇ ਸਤਿਗੁਰੂ ਜੀ ਬਚਨ ਕੀਤਾ : ਚਲੋ ਹੁਣ ਮੈਂ ਹੀ ਉਸ ਨਾਲ ਰਾਬਤਾ ਕਾਇਮ ਕਰਾਂਗਾ।

ਜਦੋਂ ਸਤਿਗੁਰੂ ਜੀ ਨੂੰ ਮੈਂ ਦੱਸਿਆ ਕਿ ਪ੍ਰੀਤਮ ਸਿੰਘ ਨੂੰ ਮੈਂ ਕਿਹਾ ਸੀ : ਤੈਨੂੰ ਗ਼ਲਤਫਹਿਮੀ ਹੈ। ਸਤਿਗੁਰੂ ਜੀ ਤੇਰੇ ਨਾਲ ਨਾਰਾਜ਼ ਨਹੀਂ। ਜੇ ਨਾਰਾਜ਼ ਹੋਣ ਤਾਂ ਸਤਿਗੁਰੂ ਜੀ ਦੇ ਸ਼੍ਰੀ ਮਹਿਲ ਤੇਰੇ ਨਾਲ ਗੱਲ ਹੀ ਕਿਉਂ ਕਰਦੇ। ਉਹ ਤਾਂ ਤੈਨੂੰ ਆਪਣੀ ਕੋਠੀ ਵਿਚ ਨਿਵਾਸ ਦਿੰਦੇ ਹਨ, ਖਾਣ ਪੀਣ ਦਾ ਧਿਆਨ ਰਖਦੇ ਹਨ, ਪਿਆਰ ਦਿੰਦੇ ਹਨ। ਜੇ ਨਾਰਾਜ਼ ਹੋਣ ਤਾਂ ਮਾਤਾ ਜੀ ਕਿਵੇਂ ਤੇਰੇ ਨਾਲ ਗੱਲ ਕਰਨ। ਸਤਿਗੁਰੂ ਜੀ ਮੇਰੀ ਗੱਲ ਸੁਣ ਕੇ ਮੁਸਕਰਾਏ : ਇਸ ਪੁਆਇੰਟ ਦਾ ਤਾਂ ਮੈਨੂੰ ਵੀ ਪਤਾ ਨਹੀਂ ਸੀ। ਤੇਰੀ ਗੱਲ ਵਧੀਆ ਹੈ।

ਅਤੇ ਏਨੇ ਚਿਰ ਨੂੰ ਸ. ਬਲਦੇਵ ਸਿੰਘ ਚਾਨਾ ਨਾਮਧਾਰੀ ਕਾਲੋਨੀ ਦਿੱਲੀ ਆਪਣੇ ਮਿੱਤਰ ਸ. ਹਰਦੇਵ ਸਿੰਘ ਗੌਂਡ ਠੇਕੇਦਾਰ ਖੰਨੇ ਵਾਲੇ ਨੂੰ ਲੈ ਕੇ ਹਾਜ਼ਰ ਹੋ ਗਿਆ। ਸਤਿਗੁਰੂ ਜੀ ਨੇ ਉਸ ਨੂੰ, ਗੁਰੂ ਗੋਬਿੰਦ ਸਿੰਘ ਜੀ ਦੀ ਫੋਟੋ ਦੇ ਸ. ਸੋਭਾ ਸਿੰਘ ਆਰਟਿਸਟ ਵਲੋਂ ਮਾਡਲ ਦੇ ਤੌਰ ਤੇ ਵਰਤਿਆ ਸੀ, ਏਸੇ ਗੱਲੋਂ ਯਾਦ ਕੀਤਾ ਸੀ। ਦੋਹਾਂ ਨੂੰ ਪਿਆਰ ਦਿੱਤਾ, ਜਦੋਂ ਮੈਂ ਫਿਰ ਉਸ ਵਲ ਤਕਿਆ ਪੁਰਖਾ ਉਸ ਨੂੰ ਭਜਨ ਦੇ ਰਿਹਾ ਸੀ ਅਤੇ ਪੰਡਿਤ ਜੀ ਕਰਨ ਦਾ ਤਰੀਕਾ ਸਮਝਾ ਰਹੇ ਸਨ।

## ਸੇਠੀ ਵਿਜਿੰਦਰ ਸਿੰਘ ਦਾ ਧਿਆਨ

ਸੱਚੇ ਪਾਤਸ਼ਾਹ ਜੀ ਨਿੱਤ ਹੀ ਦੀਵਾਨ ਪਿਛੋਂ ਉਠ ਕੇ ਯਾਦ ਨਾਲ ਸੰਤ ਵਿਜਿੰਦਰ ਸਿੰਘ ਸੇਠੀ ਅਤੇ ਉਸ ਦੀ ਪਤਨੀ ਬੀਬੀ ਗੁਰਮੀਤ ਕੌਰ ਦੀ ਖ਼ਬਰ ਲੈਣ ਜਾਂਦੇ ਹਨ। ਜਦੋਂ ਰਾਤੀਂ 8.35 ਵਜੇ ਮੈਂ ਅਤੇ ਮੇਰੀ ਪਤਨੀ ਚੁਬਾਰੇ ਉਤੇ ਉਨ੍ਹਾਂ ਨੂੰ ਮਿਲਣ ਗਏ ਤਾਂ ਬੀਬਾ ਜੀ ਆਪਣੀਆਂ 5-4 ਸਹੇਲੀਆਂ ਨਾਲ ਦੋਹਾਂ ਦੀ ਖ਼ਬਰ ਲੈਣ ਗਏ ਸਨ। ਮਾਤਾ ਜੀ ਦੀਆਂ ਸੇਵਕਾਵਾਂ ਵੀ ਬੀਬਾ ਜੀ ਨਾਲ ਸਨ। ਬੀਬੀ ਜੀ ਦੀ ਫ਼ਿਕਰਮੰਦੀ ਗਹਿਰੀ ਸੀ।

ਬੀਬੀ ਜੀ ਗੁਰਮੀਤ ਕੌਰ ਨੇ ਸਾਨੂੰ ਦੱਸਿਆ ਕਿ ਸੇਠੀ ਜੀ ਬੈਠ ਕੇ ਹੀ ਰਾਤ ਕੱਢਦੇ ਹਨ। ਲੰਮੇ ਪਿਆਂ ਹਿਚਕੀ ਫੜ ਪੈਂਦੀ ਹੈ। ਡਾ: ਡੋਲਮਾ ਨੇ ਹੋਰ ਦਵਾਈ ਦੇਣੀ ਸੀ। ਸੇਠੀ ਜੀ ਨੂੰ ਗੁਲੂਕੋਜ਼ ਵੀ ਚੜ੍ਹਦੀ ਹੈ। ਅੱਜ ਉਨ੍ਹਾਂ ਦਾ ਚਿਹਰਾ ਤਾਂ ਠੀਕ ਸੀ

ਪਰ ਕਮਜ਼ੋਰੀ ਅਜੇ ਵੀ ਬਹੁਤ ਹੈ।

## 28 ਸਤੰਬਰ 1982, ਮੰਗਲਵਾਰ
## ਸ਼੍ਰੀ ਭੈਣੀ ਸਾਹਿਬ (ਚੰਡੀ ਯੱਗ)

ਰਸ ਭਰਪੂਰ ਆਸਾ ਦੀ ਵਾਰ ਦੀ ਸਮਾਪਤੀ ਦੀ ਅਰਦਾਸ ਸੁਣ ਕੇ ਸਤਿਗੁਰੂ ਜੀ ਝਟਪਟ ਚੰਡੀ ਦੀ ਵਾਰ ਦਾ ਯੱਗ ਕਰਨ ਵਾਲੇ ਸਿੰਘਾਂ ਨੂੰ ਦਰਸ਼ਨ ਦੇਣ ਪਧਾਰੇ। ਹਵਨ ਯੱਗ ਅਤੇ ਚੰਡੀ ਦੀ ਵਾਰ ਦੇ ਪਾਠਾਂ ਦੀ ਗਿਣਤੀ ਦਾ ਪਤਾ ਕੀਤਾ, 7 ਵਜੇ ਦੇ ਕਰੀਬ ਮੈਂ ਭੀ ਦਰਸ਼ਨ ਕਰਨ ਗਿਆ। ਅੱਜ ਰਾਤ ਦੇ 75 ਸਿੰਘ ਇਸ ਯੱਗ ਵਿਚ ਸ਼ਾਮਲ ਹਨ ਅਤੇ ਪਾਠਾਂ ਦੀ ਗਿਣਤੀ 35,000 ਤਕ ਹੋ ਗਈ ਹੈ।

ਤੁਰੇ ਆਉਂਦਿਆਂ ਸ਼੍ਰੀ ਬਲਜੀਤ ਸਿੰਘ ਤਾਰ ਸ਼ਹਿਨਾਈ ਨੂੰ ਤਿੰਨ ਸਫ਼ਰੀ ਸਫ਼ਾਜੰਗ ਲਈ ਜਾਂਦੇ ਵੇਖਿਆ। ਪੁੱਛਣ ਤੇ ਪਤਾ ਲਗਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੰਦਾਂ ਵਾਲੇ ਡਾਕਟਰ ਵੋਹਰਾ ਕੋਲ ਪਧਾਰੇ ਹਨ, ਕਿਉਂਕਿ ਡਾਕਟਰ ਨੇ ਸ੍ਰੀ ਮੁਖ ਨੂੰ ਹੱਥ ਛੁਹਾਣ ਅਤੇ ਸ੍ਰੀ ਮੁਖ ਅੰਦਰ ਉਂਗਲਾਂ ਕਰਕੇ ਦੰਦਾਂ ਨੂੰ ਟੁਹਣਾ-ਛੁਹਣਾ ਹੈ, ਇਸ ਲਈ ਮੁੜ ਮਰਿਆਦਾਧਾਰੀ ਹੋਣ ਲਈ ਆਪ ਨੂੰ ਅੰਮ੍ਰਿਤ ਛਕਾਇਆ ਜਾਣਾ ਹੈ। ਸ੍ਰੀ ਸਤਿਗੁਰੂ ਜੀ ਪਹਿਲਾਂ ਲੁਧਿਆਣਾ, ਫਿਰ ਨਹਿਰ ਸਰਹੰਦ ਤੇ ਜਾਣਗੇ। ਆਪ ਜੀ ਨੂੰ ਨਹਿਰ ਤੇ ਹੀ ਇਸ਼ਨਾਨ ਕਰਵਾ ਕੇ ਅੰਮ੍ਰਿਤ ਛਕਾਇਆ ਜਾਵੇਗਾ।

ਠਾਕੁਰ ਦਲੀਪ ਸਿੰਘ ਜੀ ਨੇ ਸੰਤ ਬਸੰਤ ਸਿੰਘ ਬਾਜਵਾ ਹੱਥੀਂ ਮੇਰੇ ਲਈ ਫੋਟੋ-ਗ੍ਰਾਫ਼ੀ ਨਾਲ ਸੰਬੰਧਤ 'ਨੈਸ਼ਨਲ ਜਿਉਗ੍ਰਾਫ਼ਿਕ ਫੋਟੋਗ੍ਰਾਫ਼ਰਜ਼ ਫ਼ੀਲਡ ਗਾਈਡ' ਨਾਮੀ ਹੈਂਡ ਬੁਕ ਭੇਜੀ।

ਸੁਆਗਤਕਾਰੀ ਸੰਤ ਕਸ਼ਮੀਰ ਸਿੰਘ ਨੇ ਦੱਸਿਆ ਕਿ ਉਹ ਸੇਠੀ ਵਿਜਿੰਦਰ ਸਿੰਘ ਹੁਰਾਂ ਦੀ ਤਾਜ਼ਾ ਸਥਿਤੀ ਦੱਸਣ ਲਈ ਹੁਣੇ ਹੀ ਡਾ: ਡੋਲਮਾ ਕੋਲ ਮੈਕਲੋਡ ਗੰਜ (ਹਿ: ਪ੍ਰ:) ਜਾ ਰਿਹਾ ਹੈ।

ਸੱਚੇ ਪਾਤਸ਼ਾਹ ਜੀ ਨੇ ਆਪਣੇ ਪਿਆਰੇ ਸੰਗੀਤਕਾਰਾਂ ਨੂੰ ਵੀ ਅੰਮ੍ਰਿਤ ਛਕਾ ਕੇ ਚੰਡੀ ਦੀ ਵਾਰ ਦੇ ਪਾਠਾਂ ਵਿਚ ਲਾ ਲਿਆ ਹੈ, ਜਿਵੇਂ ਸ. ਸਤਪਾਲ ਸਿੰਘ ਜੰਮੂ ਬਾਂਸੁਰੀ, ਸ. ਅਵਤਾਰ ਸਿੰਘ ਅੰਮ੍ਰਿਤਸਰੀ ਤਬਲਾ ਜੋੜੀ, ਸ਼੍ਰੀ ਬਲਜੀਤ ਸਿੰਘ ਤਾਰ-ਸ਼ਹਿਨਾਈ ਅਤੇ ਸ਼੍ਰੀ ਸੁਰਜੀਤ ਸਿੰਘ ਦਿੱਲੀ ਸਾਰੰਗੀ ਵਾਦਕ ਨੂੰ।

### ਕੀ ਕਿਸੇ ਦਾ ਵਿਆਹ ਹੈ?

ਪਿੰਕੀ ਦੀ ਮਾਤਾ ਬੀਬੀ ਅਮਰਜੀਤ ਕੌਰ ਸੁਪਤਨੀ ਸੰਤ ਸੰਤੋਖ ਸਿੰਘ ਤੋਂ ਇਹ ਵੀ ਸੁਣਨ ਨੂੰ ਮਿਲਿਆ ਕਿ ਉਸ ਦੇ ਦੋਵੇਂ ਵੱਡੇ ਮੁੰਡੇ, ਸੁਖਵਿੰਦਰ ਸਿੰਘ ਪਿੰਕੀ ਅਤੇ ਵਡਾ ਸੁਖਦੇਵ ਸਿੰਘ ਦੇ ਵਿਆਹ ਦੀਆਂ ਅਵਾਈਆਂ ਉੱਡ ਰਹੀਆਂ ਹਨ।

### ਤਬਲਾ ਵਜਾਣ ਦਾ ਅਭਿਆਸ

ਮੈਂ ਕੁਛ ਅਕੇਵਾਂ ਜਿਹਾ ਮਹਿਸੂਸ ਕਰ ਆਪਣੇ ਕਮਰਿਓਂ ਉਠ ਪਿੰਕੀ ਦੇ ਘਰ, 11 ਵਜੇ ਚਲਾ ਗਿਆ। ਉਹ ਬੂਹਾ ਖੋਲ੍ਹੀ, ਸਤਿਗੁਰੂ ਜੀ ਦੀ ਫੋਟੋ ਵਲ ਮੂੰਹ ਕੀਤੀ, ਬੁਨਿਆਨ ਕਛਹਿਰੇ ਨਾਲ ਬੈਠਾ ਤਬਲੇ ਦੀ ਸਾਧਨਾ ਕਰ ਰਿਹਾ ਸੀ। ਉਸ ਦੇ ਹੱਥ ਪੁੱਠੇ ਪਾਸੇ ਤੇ ਬਿਜਲੀ ਵਾਂਗ ਖੜਕੀਂਦੇ ਵੱਖ ਵੱਖ ਸੁਰਾਂ ਕੱਢ ਰਹੇ ਸਨ। ਮੈਂ ਉਸ ਦੇ ਪਾਸ ਲੇਟਿਆ ਰਿਹਾ। 12 ਵਜੇ ਤਕ ਉਸ ਨੇ ਨਿਸ਼ਾ ਨਾਲ ਤਬਲਾ ਵਜਾਇਆ ਫਿਰ ਨਾਲ ਹੀ ਵਿਛੇ ਬੈੱਡ ਤੇ ਅੱਖੀਆਂ ਬੰਦ ਕਰਕੇ ਲੇਟ ਗਿਆ। ਤੁਰਤ ਗੂਹੜੀ ਨੀਂਦ ਸੌਂ ਗਿਆ।

### ਦੁਪਹਿਰ ਦੀ ਕਥਾ

ਸਾਧ ਸੰਗਤ ਭਾਵੇਂ ਪੌਣੇ 1 ਵਜੇ ਤੋਂ ਹੀ ਸ਼ਾਮਿਆਨਿਆਂ ਹੇਠ, ਸਫ਼ਾਂ ਉਤੇ ਬੈਠ ਗਈ ਸੀ ਪਰ ਕਥਾ 2 ਵਜੇ ਹੀ ਸ਼ੁਰੂ ਹੋਈ। ਪੰਡਿਤ ਗੋਪਾਲ ਸਿੰਘ ਕਥਾ ਪਾਠ ਕਰ ਰਹੇ ਸਨ। ਚਾਰ ਮਿੰਟ ਪਿਛੋਂ ਦੀਨ ਦਿਆਲ ਜੀ ਵੀ ਆ ਗਏ। ਅੱਜ ਭਾਈ ਸੰਤੋਖ ਸਿੰਘ ਵਲੋਂ ਲਿਖਿਆ ਸਤਿਗੁਰੂ ਬਾਲਕ ਸਿੰਘ ਜੀ ਦੇ ਜੋਤੀ ਜੋਤ ਸਮਾਣ ਦਾ ਪ੍ਰਸੰਗ ਸੀ।

ਸੰਤ ਪ੍ਰੀਤਮ ਸਿੰਘ ਬਾਲੀ ਨਗਰ ਨੇ ਆ ਕੇ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਉਸ ਵਲ ਨਜ਼ਰ ਭਰ ਕੇ ਤੱਕਿਆ ਅਤੇ ਨਾਲ ਹੀ ਰੁੱਕੇ ਤੇ ਕੁਝ ਲਿਖ ਕੇ ਤਰਸੇਮ ਸਿੰਘ ਵਲ ਕੀਤਾ। ਸਕੱਤਰ ਨੇ ਪ੍ਰੀਤਮ ਸਿੰਘ ਨੂੰ ਕੋਲ ਬੁਲਾ ਕੇ ਆਖਿਆ : ਹੁਕਮ ਹੋਇਆ ਹੈ ਦਲਬੀਰ ਸਿੰਘ (ਵੱਡਾ ਲੜਕਾ) ਨੂੰ ਚੰਡੀ ਦੀ ਵਾਰ ਦੇ ਪਾਠਾਂ ਵਿਚ ਲਗਣ ਹਿਤ ਭੇਜੋ। 'ਸਤਿਬਚਨ ਜੀ' ਕਹਿ ਕੇ ਉਹ ਕਥਾ ਸੁਣਨ ਲਈ ਬੈਠ ਗਿਆ।

ਨਾਮ ਸਿਮਰਨ ਦੇ 15 ਮਿੰਟ ਰਹਿੰਦਿਆਂ ਸ੍ਰੀ ਰਾਮ ਰਾਮ, ਸੰਤ ਨਿਧਾਨ ਸਿੰਘ ਧੂੜਕੋਟੀਏ ਅਤੇ ਸੰਤ ਰਛਪਾਲ ਸਿੰਘ ਨੇ ਦੋ ਪਾਠਾਂ ਦੇ ਭੋਗ ਪਾ ਕੇ ਸੰਤ ਬਲਕਾਰ ਸਿੰਘ ਸ਼ਾਬਕਾ ਸੇਵਕ ਨੇ ਅਰਦਾਸ ਕੀਤੀ। ਇਹ ਪਾਠ ਮਨੋਕਾਮਨਾ ਪੂਰਨ ਹਿਤ ਸੰਤ ਬਲਵਿੰਦਰ ਸਿੰਘ ਅਤੇ ਬੀਬੀ ਸਤਵਿੰਦਰ ਕੌਰ ਵਲੋਂ ਹੋਏ। ਅੱਜ ਦੇ ਦੀਵਾਨ ਦੇ ਸ਼ਬਦ ਸਨ ਰਾਗ ਖਮਾਜ ਤਾਲ ਝਬ ਵਿਚ, 'ਮਾਟੀ ਕੋ ਪੁਤਰਾ ਕੈਸੇ ਨਚਤ ਹੈ ;' ਅਤੇ ਦੂਜਾ ਸ਼ਬਦ 'ਰਾਮ ਸਿਮਰ ਰਾਮ ਸਿਮਰ ਇਹੀ ਤੇਰੋ ਕਾਜੁ ਰੇ ।'

ਡਾ: ਹਰਿਦਾਸ ਮੱਲ ਕਟਾਣੀ ਅੱਜ ਘੜੀਮੁੜੀ ਦੀਵਾਨ ਵਿਚ ਆ-ਜਾ ਰਿਹਾ ਸੀ। ਸੰਤ ਤਰਸੇਮ ਸਿੰਘ ਨਾਲ ਮੂੰਹ ਜੋੜ-ਜੋੜ ਗੱਲਾਂ ਕਰਨ ਤੋਂ ਜਾਪਦਾ ਸੀ ਜਿਵੇਂ ਕੋਈ ਪ੍ਰਾਣੀ ਕਾਫ਼ੀ ਔਖਿਆਈ ਵਿਚ ਹੋਵੇਗਾ। ਪਿਛੋਂ ਪਤਾ ਲਗਾ ਕਿ ਸੇਠੀ ਵਿਜਿੰਦਰ ਸਿੰਘ ਕਾਫ਼ੀ ਪਰੇਸ਼ਾਨੀ ਮਹਿਸੂਸ ਕਰ ਰਿਹਾ ਹੈ। ਡਾ: ਡੋਲਮਾਂ ਨਾਲ ਗੱਲ ਕਰਨ ਹਿਤ ਡਾਂ: ਹਰਿਦਾਸ ਮੱਲ ਨੂੰ ਬੁਲਾਇਆ ਗਿਆ ਸੀ। ਡਾਂ: ਹਰਿਦਾਸ ਮੱਲ ਦਿਨ ਦੇ ਦੋ ਚੱਕਰ ਭੈਣੀ ਸਾਹਿਬ ਦੇ ਮਰੀਜ਼ਾਂ ਨੂੰ ਵੇਖਣ ਲਈ ਮਾਰਦਾ ਹੈ।

ਬੰਬੇ ਤੇਜ ਕੌਰ, ਬੀਬੀ ਪੂਰੋ ਦੀ ਮਾਂ ਅਤੇ ਗੁਰੂ ਘਰ ਦੀ ਪੁਰਾਣੀ ਸੇਵਿਕਾ ਅੱਜ ਪਿਸ਼ਾਬ ਕਰਨ ਗਿਆਂ ਖੁਰੇ ਵਿਚ ਪੈਰ ਤਿਲਕਣ ਨਾਲ ਡਿੱਗ ਪਈ, ਜਿਸ ਨਾਲ ਉਸ ਦਾ ਚੂਕਣਾ ਉਤਰ ਗਿਆ। ਉਸ ਦਾ ਫ਼ਿਕਰ ਵੀ ਉਹਦੇ ਨਾਲ ਰਹਿਣ ਵਾਲੀਆਂ ਅਤੇ ਮਾਤਾ ਜੀ ਨੂੰ ਪੈ ਗਿਆ ਹੈ।

## ਮਾਤਾ ਜੀ ਦੀ ਦਿਲਚਸਪੀ

ਕੱਲ੍ਹ, ਮੇਰੇ ਘਰੋਂ, ਦੁੱਧ ਲੈਣ ਗਈ। ਭੈਣੀ ਸਾਹਿਬ ਦੀ ਪੁਰਾਣੀ ਦੁੱਧ ਸ਼ਾਲਾ ਵਿਚ ਸ੍ਰੀ ਮਾਤਾ ਚੰਦ ਕੌਰ ਜੀ ਅਤੇ ਬੀਬਾ ਸਾਹਿਬ ਕੌਰ ਜੀ ਦੁੱਧ ਵਰਤਾ ਰਹੇ ਸਨ। ਤਾਂ ਮਾਤਾ ਜੀ ਨੇ ਸ੍ਰੀਮਤੀ ਗੁਰਬਚਨ ਕੌਰ ਨੂੰ ਇਸ ਵਾਰੀ ਆਉਣ ਵਿਚ ਪਹਿਲੀ ਵਾਰ ਬੁਲਾਇਆ। ਬਾਲ ਬੱਚੇ ਦੀ ਸੁਖ ਸਾਂਦ ਪੁੱਛੀ ਅਤੇ ਅਜੇ ਇਕ ਮੁੰਡਾ ਅਣਵਿਆਹਿਆ ਸੁਣ ਕੇ ਉਹਨਾਂ ਮੇਰੀ ਸੁਪਤਨੀ ਨੂੰ ਕਿਹਾ : ਜਦੋਂ ਉਹ ਆਵੇ ਮੈਨੂੰ ਵਿਖਾਈਂ। ਭਾਵੇਂ ਮਾਤਾ ਜੀ ਦੇ ਧਿਆਨ ਵਿਚ ਕੋਈ ਕੁੜੀ ਹੈ, ਪਰ ਸਾਡੀ ਗੱਲ ਤਾਂ ਪਹਿਲਾਂ ਹੀ ਸਤਿਗੁਰੂ ਜੀ ਨਾਲ ਹੋ ਚੁੱਕੀ ਹੈ। ਸ੍ਰੀਮਤੀ ਜੀ ਨੇ 'ਸਤਿਬਚਨ ਜੀ' ਕਹਿ ਕੇ ਦੁੱਧ ਪੁਆ ਲਿਆ।

## ਸ੍ਰੀ ਭੈਣੀ ਸਾਹਿਬ ਵਿਖੇ ਦੁੱਧ ਦੀ ਲਾਗਤ

ਮੈਂ ਅੱਜ ਮਾਤਾ ਜੀ ਨੂੰ ਦੁੱਧ ਵੰਡਦਿਆਂ ਵੇਖਣ ਚਲਾ ਗਿਆ, ਸ਼ਾਮੀਂ 6.30 ਵਜੇ। ਮਾਤਾ ਜੀ ਜਿਥੇ ਬੈਠੇ ਸਨ ਕੋਲ ਇਕ ਪਿੱਤਲ ਦਾ ਦੇਗਾ ਉਬਾਲੇ ਪਿਆ ਹੋਇਆ ਸੀ। ਸੰਤ ਬਿਧੀ ਸਿੰਘ ਪੂਰਬਾ ਮਾਤਾ ਜੀ ਨੂੰ ਬਾਲਟੀ ਭਰ ਭਰ ਉਸ 'ਚੋਂ ਦੁੱਧ ਦੇ ਰਿਹਾ ਸੀ ਅਤੇ ਮਾਤਾ ਜੀ ਦਰਜਨਾਂ ਹੀ ਖਲੋਤੀਆਂ ਹੋਈਆਂ ਇਸਤਰੀਆਂ ਦੇ ਬਰਤਨਾਂ ਵਿਚ, ਉਨ੍ਹਾਂ ਦੀ ਲੋੜ ਅਨੁਸਾਰ ਉਲੱਦ ਰਹੇ ਸਨ। ਮੈਂ ਬਿਧੀ ਸਿੰਘ ਨੂੰ ਪੁੱਛਿਆ ਰੋਜ਼ਾਨਾ ਕਿੰਨਾ ਕੁ ਦੁੱਧ ਵੰਡਿਆ ਜਾ ਰਿਹਾ ਹੈ। ਉਸ ਨੇ ਦੱਸਿਆ : ਦੋ ਕੁਇੰਟਲ ਦੁੱਧ ਬੀੜ ਵਿਚੋਂ ਰੋਜ਼ਾਨਾ ਆ ਰਿਹਾ ਹੈ। ਡੇਢ ਕੁਇੰਟਲ ਡੇਰੇ ਦੀਆਂ ਗਊਆਂ ਮੱਝਾਂ ਦਾ, 60 ਕਿਲੋ ਪਿੰਡ ਭੈਣੀ ਸਾਹਿਬੋਂ ਆ ਜਾਂਦਾ ਹੈ, ਸੁ ਲੋੜੀਂਦੇ ਇਸਤਰੀ ਪੁਰਸ਼ਾਂ ਦਾ ਬੁੱਤਾ ਸਰੀ ਜਾ ਰਿਹਾ ਹੈ।

ਰਾਤੀਂ 7.30 ਵਜੇ ਸਾਡੇ ਸੈਰ ਕਰਨ ਨਿਕਲਦਿਆਂ ਅਸਾਂ ਵੇਖਿਆ ਚਿੱਟੀ ਝੰਡੀ ਵਾਲੀ ਕਾਰ ਕੋਲੋਂ ਦੀ ਲੰਘੀ, ਜਾਪਦਾ ਸੀ, ਸਤਿਗੁਰੂ ਜੀ ਕਿਸੇ ਦੀ ਖ਼ਬਰ ਲੈਣ ਗਏ ਹਨ। ਅਕਾਲ ਬੁੰਗੇ ਵਿਚ ਸੰਤ ਕਰਤਾਰ ਸਿੰਘ ਕਿਆਮ ਪੁਰੀ, ਰਾਣੀਆਂ (ਸਰਸਾ) ਵਾਲੇ, ਜੁ ਇਲਾਜ ਲਈ ਏਥੇ ਬੁਲਾਏ ਗਏ ਸਨ, ਉਨ੍ਹਾਂ ਦੀ ਅਚਾਨਕ ਕੋਈ ਤਕਲੀਫ਼ ਵਧ ਗਈ ਹੈ। ਪਹਿਲਾਂ ਸਵੇਰੇ ਸਕੱਤਰ ਤਰਸੇਮ ਸਿੰਘ ਉਸ ਦਾ ਪਤਾ ਕਰਨ ਗਿਆ ਸੀ, ਹੁਣ ਸਤਿਗੁਰੂ ਜੀ ਗਏ ਲਗਦੇ ਹਨ।

## ਇਕ ਸੰਪਾਦਕੀ ਵਿਚ ਜ਼ਿਕਰ

ਅੱਜ ਦੀ ਤਾਰੀਖ਼ ਦੇ ਰੋਜ਼ਾਨਾ ਅਖ਼ਬਾਰ 'ਜਗ ਬਾਣੀ' ਜਲੰਧਰ ਦੇ ਤੀਜੇ ਪੇਜ

ਵਿਚ, ਦੋ ਐਡੀਟੋਰੀਅਲਾਂ ਵਿਚੋਂ, ਹੇਠਲੇ ਵਿਚ, ਜਿਸ ਦਾ ਅਨੁਵਾਨ ਹੈ 'ਦਾਜ ਦੇ ਵਿਰੁੱਧ ਜਹਾਦ', ਇਸ ਵਿਚ ਸੰਪਾਦਕ ਸ਼੍ਰੀ ਰਮੇਸ਼ ਨੇ ਸੰਬੰਧਤ ਵਿਸ਼ੇ ਤੇ ਲਿਖਦੇ ਹੋਇਆਂ ਦੂਜੇ ਕਾਲਮ ਵਿਚ ਨਾਮਧਾਰੀਆਂ ਨੂੰ ਵੀ ਯਾਦ ਕੀਤਾ। ਸ਼੍ਰੀ ਰਮੇਸ਼ ਨੇ ਇਸ ਸੰਪਾਦਕੀ ਵਿਚ ਲਿਖਿਆ :

"ਜੇ ਇਸ ਤਰ੍ਹਾਂ ਹੋਣ ਵਾਲੀਆਂ ਸ਼ਾਦੀਆਂ ਦੀ ਹੌਸਲਾਅਫ਼ਜ਼ਾਈ ਕੀਤੀ ਜਾਵੇ ਜਿਸ ਤਰ੍ਹਾਂ ਕੇਵਲ ਸਵਾ ਰੁਪਿਆ ਖ਼ਰਚ ਕਰਕੇ ਨਾਮਧਾਰੀ ਸਮੁੱਚੇ ਤੌਰ ਤੇ ਵਿਆਹ ਕਰਦੇ ਹਨ ਤਾਂ ਇਸ ਮਸਲੇ ਤੇ ਕਾਬੂ ਪਾਉਣ 'ਚ ਬਹੁਤ ਹੱਦ ਤਕ ਸਹਾਇਤਾ ਮਿਲ ਸਕਦੀ ਹੈ। ਸਭ ਤੋਂ ਵੱਡੀ ਲੋੜ ਇਸ ਗੱਲ ਦੀ ਹੈ ਕਿ ਮੁੰਡੇ ਵਾਲੇ ਆਪ ਹੀ ਦਾਜ ਲੈਣ ਬਾਰੇ ਨਾ ਸੋਚਣ।"

## 29 ਸਤੰਬਰ 1982, ਬੁੱਧਵਾਰ
## ਸ਼੍ਰੀ ਭੈਣੀ ਸਾਹਿਬ (ਚੰਡੀ ਯੱਗ)

ਆਸਾ ਦੀ ਵਾਰ ਦਾ ਕੀਰਤਨ ਭਾਈ ਭਜਨ ਸਿੰਘ-ਕੇਹਰ ਸਿੰਘ ਨੇ ਕੀਤਾ। ਪਿੰਕੀ ਦਾ ਸਹਿਯੋਗ ਸੀ। ਜਿਉਂ ਹੀ ਸਤਿਗੁਰੂ ਜੀ ਦੀਵਾਨ ਵਿਚ ਆਏ ਫਿਰ ਅਗਵਾਈ ਉਨ੍ਹਾਂ ਨੇ ਸੰਭਾਲ ਲਈ। ਜਦੋਂ ਵਾਰ ਦਾ ਭੋਗ ਪਿਆ ਤਾਂ ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦੀ ਯੱਗਸ਼ਾਲਾ ਵਿਚ ਜਾਣਾ ਸੀ। ਸੇਵਕ ਪਊਏ ਲੈ ਕੇ ਮੰਚ ਦੇ ਸਾਹਵੇਂ ਆ ਖਲੋਤਾ ਪਰ ਸਤਿਗੁਰੂ ਜੀ ਤਾਂ ਮੰਚ ਦੇ ਪਿਛਵਾੜਿਓਂ ਉਤਰ ਅਹੁ ਗਏ ਅਹੁ ਗਏ ਹੋ ਗਏ। ਜਰਾਬਾਂ ਵਾਲੇ ਚਰਨਾਂ ਨਾਲ ਹੀ। ਬਲਦੇਵ ਸਿੰਘ ਮਸਾਂ ਹੀ ਕਿਤੇ ਪਊਏ ਲੈ ਕੇ ਹਾਜ਼ਰ ਹੋਇਆ।

### ਸਾਡੀ ਟੀਮ ਜਿੱਤ ਆਈ

ਮੈਂ ਆਪਣੇ ਕਮਰਿਓਂ ਨਿਕਲ ਜਾਂ ਚੌਂਕ ਵਲ ਗਿਆ ਤਾਂ ਸਤਿਗੁਰੂ ਜੀ 7.30 ਵਜੇ ਕੁਝ ਸਿੰਘਾਂ ਨਾਲ ਕੋਠੀਓਂ ਨਿਕਲੇ। ਮੈਨੂੰ ਗੁਰਮੁਖ ਸਿੰਘ ਦੀ ਗੈਰੇਜ ਪਾਸ ਆਇਆਂ "ਵਧਾਈ" ਦਿੱਤੀ। ਮੇਰੇ "ਕਾਹਦੀ ?" ਪੁੱਛਣ ਤੇ ਆਪ ਜੀ ਨੇ ਦੱਸਿਆ, "ਆਪਣੇ ਬੱਚੇ ਚੰਡੀਗੜ੍ਹ ਵਿਖੇ ਹਾਕੀ ਵਿਚ ਫ਼ਤਹ ਲੈ ਆਏ ਹਨ।" ਸਤਿਗੁਰੂ ਜੀ ਤਾਂ ਗੈਰੇਜ ਵਿਚ ਖਲੋਤੀ ਕਾਰ ਵਿਚ ਹੀ ਜਾ ਸਵਾਰ ਹੋਏ। ਮੈਂ ਠਾਕੁਰ ਜੀ ਦੀ ਢੂੰਡ ਵਿਚ ਨਿਕਲਿਆ।

ਠਾਕੁਰ ਜੀ ਪੁਰਾਣੀ ਕੋਠੀ ਵਿਚ ਮਿਲੇ। ਉਹਨਾਂ ਨਾਲ ਵਧਾਈ ਸਾਂਝੀ ਕੀਤੀ ਤਾਂ ਬੋਲੇ : ਸਤਿਗੁਰਾਂ ਕਿਰਪਾ ਕੀਤੀ ਹੈ। ਪਹਿਲੀ ਵਾਰ ਸੀਨੀਅਰ ਵਿਚ ਤੇ ਉਹ ਵੀ ਚੰਡੀਗੜ੍ਹ, ਅਤੇ ਏਥੇ ਵੀ ਸਾਡੀ ਟੀਮ ਪਹਿਲੀ ਵਾਰ ਖੇਡੀ ਹੈ। 12 ਗੋਲਾਂ ਨਾਲ ਸਦਾ ਜੇਤੂ ਟੀਮ ਨੂੰ ਹਰਾਇਆ ਹੈ। ਮੈਂ ਤਾਂ ਸੋਚਦਾ ਸਾਂ, ਮੈਨੂੰ ਆਪਣੀ ਹਾਰ ਹੀ ਸੁਣਨੀ ਪਵੇਗੀ ਪਰ ਸਤਿਗੁਰਾਂ ਤਾਂ ਫ਼ਤਹ ਹੀ ਸਾਨੂੰ ਦਿਵਾ ਦਿੱਤੀ ਹੈ। ਠਾਕੁਰ ਜੀ ਨੇ ਜ਼ਿਕਰ ਕੀਤਾ : ਧਰਮ ਸਿੰਘ ਆਪਣੇ ਇਕ ਪੁਰਾਣੇ ਹਾਕੀ ਖਿਡਾਰੀ ਹਨ। ਉਨ੍ਹਾਂ ਦੇ ਨਾਂ ਤੇ ਇਕ ਹਾਕੀ ਤਕਨੀਕ ਦਾ ਨਾਂ ਹੀ ਧਰਮ ਸਿੰਘ ਸਕੂਪ ਹੈ। ਕੱਲ੍ਹ ਉਹ

ਮਿਲੇ ਤਾਂ ਸਾਡੇ ਮੁੰਡਿਆਂ ਦੀ ਬੜੀ ਪ੍ਰਸੰਸਾ ਕੀਤੀ। ਕਹਿਣ ਲਗੇ : ਕਮਾਲ ਦੀ ਖੇਡ ਵਿਖਾਈ ਹੈ ਮੁੰਡਿਆਂ, ਬਹੁਤ ਵਡੀਆਂ ਸੰਭਾਵਨਾਵਾਂ ਹਨ । ਠਾਕੁਰ ਜੀ ਕਿਹਾ : ਹੋਰ ਵੀ ਬਹੁਤ ਸਾਰੇ ਲੋਕਾਂ ਨੇ ਪ੍ਰਸੰਸਾ ਭਰੇ ਸ਼ਬਦ ਆਖੇ । ਤੁਸਾਂ ਕੱਲ੍ਹ ਤੇ ਅੱਜ ਦੀਆਂ ਅਖ਼ਬਾਰਾਂ ਨਹੀਂ ਪੜ੍ਹੀਆਂ ? 'ਪੰਜਾਬੀ ਟ੍ਰਿਬਿਊਨ' (28.9.82) ਨੇ ਲੁਧਿਆਣੇ ਬਾਰੇ ਵੀ ਛਾਪਿਆ। ਅੰਗਰੇਜ਼ੀ 'ਟ੍ਰਿਬਿਊਨ' ਦੀ ਤੁਹਾਨੂੰ ਫੋਟੋ ਕਾਪੀ ਦਿੰਦਾ ਹਾਂ। ਅੱਜ ਦੇ ਅਖ਼ਬਾਰ ਵੀ ਵੇਖਣੇ। ਮੋਟੀਆਂ ਸੁਰਖ਼ੀਆਂ ਲਾ ਕੇ ਜਿੱਤ ਦੀ ਖਬਰ ਦਿੱਤੀ ਹੈ।

27.9.82 ਨੂੰ ਜ਼ਿਲ੍ਹਾ ਲੀਗ ਹਾਕੀ ਟੀਮ ਲੁਧਿਆਣਾ ਨੂੰ ਮੁਕਾਬਲਿਆਂ ਵਿਚ ਤੇ ਸਥਾਨਕ ਮਾਲਵਾ ਖਾਲਸਾ ਹਾਈ ਸਕੂਲ ਨੂੰ 12-0 ਦੇ ਵਡੇ ਫ਼ਰਕ ਨਾਲ ਹਰਾਇਆ। ਕੱਲ੍ਹ ਚੰਡੀਗੜ੍ਹ ਵਿਚ ਸੀਨੀਅਰ ਖਿਡਾਰੀਆਂ ਨਾਲ ਮੁਕਾਬਲੇ ਵਿਚ 6-0 ਤੇ ਜਿੱਤ ਹਾਸਲ ਕੀਤੀ ਹੈ।

## ਰੋਗੀਆਂ ਦੇ ਕਮਰੇ

ਕੋਠੀ ਦੇ ਚੌਕ ਵਿਚ ਖਲੋਤਿਆਂ ਪੁਰਾਣੀ ਵੱਸੋਂ ਵਾਲੇ ਕਮਰਿਆਂ 'ਚੋਂ ਦੋ ਅੱਖੀਆਂ ਨੇ ਬੜੇ ਜ਼ੋਰਦਾਰ ਢੰਗ ਨਾਲ ਮੇਰੇ ਵਲ ਝਾਕਿਆ। ਜਾਪਿਆ ਜਿਵੇਂ ਮਹਾਰਾਜ ਬੀਰ ਸਿੰਘ ਜੀ ਦਾ ਸੇਵਕ ਰਣਧੀਰ ਸਿੰਘ ਸੀ। ਉਸ ਵਲ ਗਿਆ। ਉਹ ਕਿਤੇ ਸਵੇਰੇ ਹੀ ਬੇਬੇ ਦਲੀਪ ਕੌਰ ਜੀ ਨਾਲ ਏਥੇ ਆਇਆ ਸੀ, ਸਮੇਤ ਪਤਨੀ। ਪਰ ਉਸ ਦੀ ਸਿਹਤ ਏਨੀ ਡਾਊਨ ਸੀ ਕਿ ਭੁੱਸੇ ਭੁੱਸੇ ਮੂੰਹ ਵਿਚੋਂ ਅੱਖੀਆਂ ਹੀ ਜ਼ੋਰਦਾਰ ਸਨ। ਏਥੇ ਹੀ ਨਾਲ ਦੇ ਕਮਰੇ ਵਿਚ ਬੇਬੇ ਤੇਜ ਕੌਰ ਚੁੱਪ ਅਤੇ ਅਡੋਲ ਪਈ ਸੀ। ਮਾਈ ਗੋਬਿੰਦਣੀ ਅਤੇ ਇਕ ਦੋ ਹੋਰ ਬੀਬੀਆਂ ਪਾਸ ਸਨ। ਮੈਨੂੰ ਬੇਬੇ ਤੇਜ ਕੌਰ ਨੇ ਹੱਥ ਜੋੜ ਕੇ ਆਪਣਾ ਪਿਆਰ ਦਿੱਤਾ। ਇਸ ਝਲਕ ਤੋਂ ਤਾਂ ਇਹੋ ਲਗਦਾ ਹੈ ਜਿਵੇਂ ਇਹ ਮਾਤਾ ਵੀ ਸਾਥੋਂ ਸਦੀਵੀ ਵਿਛੋੜਾ ਦੇਣ ਵਾਲੀ ਹੈ।

## ਪ੍ਰੋਗਰਾਮ ਹਾਕੀ ਟੀਮ ਦਾ

9 ਕੁ ਵਜੇ ਮੈਂ ਹਾਕੀ ਟੀਮ ਵਾਲਿਆਂ ਦੇ ਬੋਰਡਿੰਗ ਵਿਚ ਗਿਆ। ਇਹਨਾਂ ਦੀ ਮੁਸਤਕਿਲ ਰਿਹਾਇਸ਼ ਨਾਂਗੇ ਵਾਲਾ ਖੂਹ ਹੈ। ਇਸ ਦੁਆਲੇ ਵਲਗਣ, ਵਿਚ 3-4 ਕਮਰੇ। ਸਾਰੇ ਬੱਚੇ ਆਪਣੇ ਕੰਮੀਂ ਰੁੱਝੇ ਹੋਏ ਸਨ। ਸੰਤ ਗੁਰਮੁਖ ਸਿੰਘ ਰਹਿਬਰ ਮੈਨੇਜਰ ਨਾਮਧਾਰੀ ਹਾਕੀ ਟੀਮ ਨੇ ਮੈਨੂੰ ਦੱਸਿਆ : 26 ਸਤੰਬਰ ਤੋਂ 2 ਅਕਤੂਬਰ ਤਕ, ਏਨੇ ਪੀਚਵੇਂ ਪ੍ਰੋਗਰਾਮ ਬਣੇ ਪਏ ਹਨ, ਭਾਵੇਂ ਮੈਨੂੰ ਸਤਿਗੁਰੂ ਜੀ ਦਾ ਹੁਕਮ ਸੀ ਕਿ ਮੈਂ ਮੁਕਾਬਲਿਆਂ ਵਿਚ ਹਾਰ ਜਾਂ ਜਿੱਤ ਬਾਰੇ ਤੁਹਾਨੂੰ ਦੱਸਾਂ। ਪਰ ਮੈਂ ਤੁਹਾਨੂੰ ਵੇਖ ਤਕ ਨਹੀਂ ਸਕਿਆ। ਸਤਿਗੁਰੂ ਜੀ ਦੀ ਕਿਰਪਾ ਨਾਲ ਬੱਚਿਆਂ ਨੇ ਜੋ ਮਾਅਰਕਾ ਕੱਲ੍ਹ ਚੰਡੀਗੜ੍ਹ ਦੀ ਸੈਂਟਰਲ ਸੈਕ੍ਰੇਟੇਰੀਅਟ ਕਲੱਬ ਨਾਲ ਮੈਚ ਵਿਚ 6-0 ਨਾਲ ਮਾਰਿਆ ਹੈ। ਅਸੀਂ ਏਨੀ ਵੱਡੀ ਟੀਮ ਨਾਲ ਲੋਹਾ ਲੈਣੋਂ ਡਰਦੇ ਸਾਂ ਪਰ ਬੱਚਿਆਂ ਦੀ ਹਿੰਮਤ ਨੇ ਚਮਤਕਾਰ ਕਰ ਦਿੱਤਾ। ਪਰਸੋਂ ਖੇਤੀਬਾੜੀ ਯੂਨੀਵਰਸਿਟੀ

ਲੁਧਿਆਣਾ ਦੇ ਮੈਦਾਨ ਵਿਚ ਚਲਦੀਆਂ ਖੇਡਾਂ ਅੰਦਰ 7 ਟੀਮਾਂ ਦੇ ਪ੍ਰਬੰਧਕਾਂ ਨੇ ਸਾਨੂੰ ਕਹਿ ਦਿੱਤਾ, 'ਜੇ ਨਾਮਧਾਰੀ ਟੀਮ ਨੇ ਏਥੇ ਖੇਡਣਾ ਹੈ ਤਾਂ ਅਸੀਂ ਉੱਕਾ ਹੀ ਭਾਗ ਨਹੀਂ ਲਵਾਂਗੇ।' ਪਰ ਅਸਾਂ ਵੀ ਜਾ ਕਿਹਾ, ਸਾਡਾ ਵੀ ਹੱਲ ਲੱਭੋ। ਅਸੀਂ ਜੇ ਚੰਗਾ ਅਤੇ ਜ਼ੋਰਦਾਰ ਖੇਡਦੇ ਹਾਂ ਤਾਂ ਸਾਡਾ ਵੀ ਗੁਨਾਹ ਨਹੀਂ।

"ਹੁਣ ਗੱਲ ਏਥੇ ਮੁੱਕੀ ਹੈ ਕਿ ਫ਼ਾਈਨਲ ਵਿਚ, ਸਾਡੀਆਂ ਟੀਮਾਂ 'ਚੋਂ ਚੋਣਵੇਂ ਮੁੰਡੇ ਕੱਢ ਕੇ ਸਾਡੇ ਬੱਚਿਆਂ ਨਾਲ ਖਿਡਾਏ ਜਾਣਗੇ।" ਸੰਤ ਗੁਰਮੁਖ ਸਿੰਘ ਨੇ ਗੱਲ ਮੁਕਾਈ। ਪਰਸੋਂ ਜਿਸ ਗੁਰਮੇਜ ਸਿੰਘ ਨੇ 6-0 ਗੋਲ ਮਾਲਵਾ ਖਾਲਸਾ ਸਕੂਲ ਨੂੰ ਕੀਤੇ, ਮੈਂ ਉਹਦੀ ਫੋਟੋ ਲੈ ਕੇ ਵਾਪਸ ਆ ਗਿਆ।

ਆਉਂਦਿਆਂ ਹੀ, ਕੁਝ ਮਿੰਟਾਂ ਬਾਅਦ ਪੁਰਾਣੀ ਕੋਠੀ ਗਿਆ (ਅਸਲ ਵਿਚ ਮੈਂ ਇਹਨੂੰ ਅੱਗ ਤੋਂ ਕੋਠੀ ਹੀ ਕਿਹਾ ਕਰਾਂਗਾ ਅਤੇ ਨਵੇਂ ਵਸੇਬੇ ਨੂੰ 'ਨਿਵਾਸ' ਜਾਂ 'ਗੁਰੂ ਕਾ ਨਿਵਾਸ' ਲਿਖਾਂਗਾ) ਸਤਿਗੁਰੂ ਜੀ ਪੱਛਮੀ ਬਾਹੀ ਵਲ ਸਫ਼ਾਂ ਪਿੱਛੇ ਤਖ਼ਤ-ਪੋਸ਼ ਤੇ ਮੂਹਦੇ ਮੂੰਹ ਪਏ ਹੋਏ ਸਨ, ਹੇਠਾਂ ਸਫ਼ ਤੇ ਬੈਠਾ ਪ੍ਰਬੰਧਕ ਮਹਿੰਦਰ ਸਿੰਘ ਬੀਂਡਾ ਜੀਵਨ ਨਗਰ ਤੋਂ, ਉਸ ਦੇ ਕੰਮ ਦੀ ਰੀਪੋਰਟ ਸੁਣ ਰਹੇ ਸਨ। ਮੈਂ ਜ਼ਰਾ ਦੁਰਾਡਿਓਂ ਲੰਘ ਕੇ ਹਜ਼ੂਰ ਦੇ ਸਕੱਤਰ ਦੇ ਤੰਬੂ ਵਿਚ ਗਿਆ। ਮੈਂ ਅੱਜ ਦੇ ਅਖ਼ਬਾਰ ਵੇਖਣੇ ਸਨ। ਮੇਰੀ ਵਾਪਸੀ ਸਮੇਂ ਸਤਿਗੁਰੂ ਜੀ ਨੇ ਮੈਨੂੰ ਬੁਲਾ ਲਿਆ ਅਤੇ 'ਇੰਡੀਅਨ ਐਕਸਪ੍ਰੈਸ', 'ਪੰਜਾਬੀ ਟ੍ਰਿਬਿਊਨ', 'ਪੰਜਾਬ ਕੇਸਰੀ', 'ਜੱਗ ਬਾਣੀ' ਅਤੇ 'ਅੰਗਰੇਜ਼ੀ ਟ੍ਰਿਬਿਊਨ' ਦੇ ਕੱਲ੍ਹ ਦੇ ਮੈਚ ਬਾਰੇ ਕਟਿੰਗ ਦਿਖਲਾਏ। ਸਾਰੇ ਕਟਿੰਗ ਆਪਣੇ ਪਿਆਰੇ ਭਤੀਜੇ ਠਾਕੁਰ ਉਦੈ ਸਿੰਘ ਜੀ ਨੂੰ ਭੇਜਣੇ ਸਨ। ਸਤਿਗੁਰੂ ਜੀ ਨੂੰ ਉਹ ਦੂਰ ਬੈਠੇ ਵੀ ਇੰਜ ਲਗਦੇ ਹਨ ਜਿਵੇਂ ਉਹਨਾਂ ਨਾਲ ਸੰਬੰਧਿਤ ਗੱਲਾਂ ਹੁਣ ਵੀ ਉਹਨਾਂ ਨਾਲ ਕਰ ਰਹੇ ਹੋਣ। ਸੱਚੇ ਪਾਤਸ਼ਾਹ ਆਪਣੀ ਹਾਕੀ ਟੀਮ ਤੇ ਅਤਿਅੰਤ ਪ੍ਰਸੰਨ ਹਨ। ਕਹਿਣ ਲਗੇ: ਕਾਕਾ (ਵਡੇ ਠਾਕੁਰ ਜੀ) ਕਹਿੰਦਾ ਸੀ, ਮੈਂ ਇਹ ਮਨ ਲੈ ਕੇ ਚੰਡੀਗੜ੍ਹ ਗਿਆ ਸਾਂ ਕਿ ਘੱਟ ਤੋਂ ਘੱਟ ਗੋਲਾਂ ਨਾਲ ਬੱਚੇ ਹਾਰਨਗੇ।

ਇਸ ਤੋਂ ਪਿਛੋਂ ਇਸ਼ਨਾਨ ਪਾਣੀ ਲਈ ਸਤਿਗੁਰੂ ਜੀ ਉਠ ਬੈਠੇ।

ਦੁਪਹਿਰੇ ਕਥਾ ਸਮੇਂ ਜਥੇਦਾਰ ਸਵਰਨ ਸਿੰਘ ਝੱਲ; ਸ. ਅਪਾਰ ਸਿੰਘ ਬੀੜ ਵਾਲਾ ਦੀਵਾਨ ਵਿਚ ਆਏ, ਪੰਜ ਪੰਜ ਰੁਪਏ ਮੱਥਾ ਟੇਕਿਆ ਅਤੇ ਮੰਚ ਉਤੇ ਸਤਿਗੁਰੂ ਜੀ ਦੇ ਪਿੱਛੇ ਕਰਕੇ ਬੈਠ ਗਏ। ਪੰਡਿਤ ਜੀ ਨੇ ਦੀਨ ਦਿਆਲ ਜੀ ਨੂੰ ਅਰਜ਼ ਕੀਤੀ: ਬੜੀ ਕਿਰਪਾ ਕੀਤੀ ਜੇ। ਸਿੱਖਾਂ ਨੂੰ ਏਸੇ ਤਰ੍ਹਾਂ ਮਿਲਾਈ ਰੱਖਣਾ।

ਅੱਜ ਦੀਵਾਨ ਸੁਥਾਨ ਵਿਚ ਥਾਂ ਥਾਂ ਉਤੇ ਮਾਟੋ ਲਗੇ ਵੇਖੇ ਤਾਂ ਮੈਂ ਠਾਕੁਰ ਜੀ ਦੇ ਪ੍ਰਬੰਧ ਨੂੰ ਸਲ੍ਹਾਹਿਆ। ਉਨ੍ਹਾਂ ਸੰਤ ਬਲਵੰਤ ਸਿੰਘ ਏਲਨਾਬਾਦ ਦਾ ਨਾਮ ਲਿਆ। ਮੈਂ ਨਮੂਨੇ ਦੇ ਤੌਰ ਤੇ ਮਾਟੋਆਂ ਦੇ ਸ਼ਬਦ ਲਿਖਦਾ ਹਾਂ:

(1) ਹੋਦੈ ਪ੍ਰਤਖਿ ਗੁਰੂ ਜੋ ਵਿਛੁੜੇ
ਤਿਨ ਕਉ ਦਰਿ ਢੋਈ ਨਾਹੀ।
ਕੋਈ ਜਾਇ ਮਿਲੈ ਤਿਨ ਨਿੰਦਕਾ

ਮੂਹ ਫਿਕੇ ਥੁਕ ਥੁਕ ਮੁਹਿ ਪਾਈ ।

(ਆਦਿ ਸ੍ਰੀ ਗ੍ਰੰਥ ਸਾਹਿਬ, ਪੰਨਾ 308, ਮਹਲਾ 4)

(2) ਸਚੁ ਸਚਾ ਸਤਿਗੁਰੁ ਅਮਰੁ ਹੈ
ਜਿਸੁ ਅੰਦਰਿ ਹਰਿ ਉਰਿ ਧਾਰਿਆ
ਸਚੁ ਸਚਾ ਸਤਿਗੁਰੁ ਪੁਰਖੁ ਹੈ
ਜਿਨ ਕਾਮ ਕ੍ਰੋਧ ਬਿਖੁ ਮਾਰਿਆ ।

(ਆਦਿ ਸ੍ਰੀ ਗ੍ਰੰਥ ਸਾਹਿਬ, ਪੰਨਾ 310, ਮਹਲਾ 4)

(3) ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ
ਅਨਿਕ ਬਾਰ ਗੁਰ ਕਉ ਬਲਿ ਜਾਉ ।

(ਆਦਿ ਸ੍ਰੀ ਗ੍ਰੰਥ ਸਾਹਿਬ, ਪੰਨਾ 237, ਮਹਲਾ 4)

(4) ਕੋਈ ਓਢੇ ਨੀਲ (ਮੁਸਲਮਾਨ)
ਕੋਈ ਸਪੇਦ (ਹਿੰਦੂ) ।

(ਸੰਤ ਫਤਹਿ ਸਿੰਘ ਜੀ, ਗੁਰਦੁਆਰਾ ਗਜ਼ਟ)

(5) ਲਟਕੇ ਲਟਕੀਆਂ ਨੂੰ ਅੱਖਰ ਪੜ੍ਹਾ ਦੇਣੇ
ਸਭੇ ਸਿੰਘ ਰਾਤ ਨੂੰ ਇਕੱਠੇ ਹੋ ਕੇ ਬਾਣੀ ਕੰਠ
ਕੀਤਾ ਕਰੋ ਹਮੇਸ਼ਾ ਮਾਈ ਬੀਬੀ ਸਭ ਨੇ
ਬਾਣੀ ਕੰਠ ਜ਼ਰੂਰ ਕਰਨੀ ।

(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਤਸ਼ਾਹੀ 12ਵੀਂ)

(6) ਨੀਲ ਬਸਤਰ ਪਹਿਰਿ ਹੋਵਹਿ ਪਰਵਾਣੁ
ਮਲੇਛ ਧਨ ਲੇ ਪੂਜਹਿ ਪੁਰਾਣ । (ਆਸਾ ਜੀ ਦੀ ਵਾਰ)

(7) ਬਿਨੁ ਸਤਿਗੁਰੁ ਨਾਮੁ ਨ ਪਾਈਐ ਭਾਈ
ਬਿਨੁ ਨਾਮੈ ਭਰਮੁ ਨ ਜਾਇ । (ਸੋਰਠਿ ਮਹਲਾ 1)

(8) ਸਾਰੀਆ ਬਖਸਾ ਬੀ ਕਰਨ ਵਾਲਾ
ਨਾਮ ਈ ਹੈ । ਜਿਥੇ ਨਾਮ ਹੋਊ
ਓਥੇ ਸਾਰੇ ਸੁਕ੍ਰਿਤ ਇਕੱਠੇ ਹੋਣਗੇ ।

(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਤਸ਼ਾਹੀ 12ਵੀਂ)

(9) ਗੁਰ ਕੁੰਜੀ ਪਾਹੂ ਨਿਵਲੁ
ਮਨੁ ਕੋਠਾ ਤਨੁ ਛਤਿ ।
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ
ਅਵਰ ਨ ਕੁੰਜੀ ਹਥਿ । (ਸੋਰਠ ਮਹਲਾ 2)

(10) ਗੁਰਮੰਤ੍ਰ ਨਾ ਹੋਵੇ, ਰੀਤੀ ਗੁਰੂ ਘਰ ਕੀ ਨਾ ਹੋਵੇ
ਨਾਮਧਾਰੀਏ ਨੂੰ ਉਸ ਦੇ ਘਰ ਦਾ ਪ੍ਰਸ਼ਾਦ ਨਹੀਂ
ਛਕਣਾ ਚਾਹੀਦਾ ।

(ਹੁਕਮਨਾਮਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਤਸ਼ਾਹੀ 12ਵੀਂ)

(11) ਰਾਮ ਰਾਮ ਸਭ ਕੋ ਕਹੈ
ਕਹਿਐ ਰਾਮੁ ਨ ਹੋਇ ।
ਗੁਰਪਰਸਾਦੀ ਰਾਮੁ ਮਨਿ ਵਸੈ
ਤਾ ਫਲ ਪਾਵੈ ਕੋਇ । (ਗੂਜਰੀ ਮਹਲਾ 3)

**ਸਦਾ ਕਾਰਜਰਤ ਮਾਤਾ ਜੀ**

ਨਿਤਨੇਮ ਸਮੇਂ ਮੈਂ ਉਠ ਕੇ ਆਪਣੇ ਡੇਰੇ ਵਲ ਨੂੰ ਆ ਰਿਹਾ ਸਾਂ ਕਿ ਵੇਖਿਆ, ਹਰੀ ਮੰਦਰ ਨਜ਼ਦੀਕ ਦੱਖਣ ਦਿਸ਼ਾ ਵਲ, ਰੇਤ ਦੇ ਇਕ ਉੱਚੇ ਢੇਰ ਨੂੰ ਮਾਤਾ ਜੀ ਬੀਬੀਆਂ ਦੁਆਰਾ ਬਠਲਾਂ ਵਿਚ ਚੁਕਵਾ ਕੇ ਕਾਰੀਗਰਾਂ ਪਾਸ ਭੇਜ ਰਹੇ ਹਨ । ਮਾਤਾ ਜੀ ਆਪ ਹਸਤ ਕਵਲਾਂ ਨਾਲ ਰੇਤ ਦੇ ਬੁਕ ਭਰ ਭਰ ਬੱਠਲਾਂ ਵਿਚ ਪਾਉਂਦੇ, ਅਤੇ ਹੇਠੋਂ ਖੁਰਚ ਕੇ ਰੇਤੇ ਨੂੰ ਚਾਦਿਆ ਹੋਣੋਂ ਬਚਾਂਦੇ । ਅਬੋਲ ਮਾਈ ਭਾਈ ਬਠਲ ਚੁੱਕਦੇ, ਆਓ ਭਗਤ ਦੀ ਚੌਥੀ ਛੱਤ ਦੀ ਤਿਆਰੀ ਲਈ, ਪੌੜੀਆਂ ਚੜ੍ਹ ਕੇ ਜਿਥੇ ਲੋੜ ਹੁੰਦੀ, ਦਿੰਦੇ ।

ਜਾਂ ਮੁੜ ਕੇ ਆਇਆ ਤਾਂ ਏਸੇ ਸੇਵਾ ਜਥੇ ਦਾ ਕਾਰਜ ਬਦਲ ਗਿਆ । ਹੁਣ ਇੱਟਾਂ ਚੁਕ ਚੁਕ ਕੇ ਟ੍ਰਾਲੀਆਂ ਵਿਚ ਪਾਈਆਂ ਜਾ ਰਹੀਆਂ ਸਨ । ਮਾਤਾ ਜੀ ਦੇ ਉੱਦਮ ਦੀ ਰੀਸ ਨਹੀਂ । ਜੋ ਕਰਨਾ ਹੁੰਦਾ ਹੈ ਪਹਿਲਾਂ ਆਪ ਕਰਦੇ ਹਨ, ਪਿਛੋਂ ਸਾਧ ਸੰਗਤ ਆ ਲਗਦੀ ਹੈ ।

ਸਵੇਰੇ 7.30 ਵਜੇ ਮੈਂ ਦੁੱਧ ਵਰਤਾਣ ਵਾਲੀ ਥਾਂ ਗਿਆ ਸਾਂ ਓਥੇ ਵੀ ਦੁੱਧ-ਸੇਵਾ ਤੋਂ ਇਲਾਵਾ ਸੇਵਾਂ ਕਰਨ ਵਾਲੇ ਕਾਰੀਗਰਾਂ, ਰਾਜਾਂ, ਮਜ਼ਦੂਰਾਂ ਨੂੰ ਮਾਤਾ ਜੀ ਹੀ ਧਿਆਨ ਨਾਲ ਪ੍ਰਸ਼ਾਦ ਪਾਣੀ ਛਕਾਂਦੇ ਸਨ ।

**ਸੂਬਾ ਜਵੰਦ ਸਿੰਘ**

ਕੀਰਤਨ ਉਪਰੰਤ ਜਾਂ ਉਠ ਕੇ ਤੁਰਨ ਲਗਾ ਤਾਂ ਸੰਤ ਹਰਬੰਸ ਸਿੰਘ ਮੈਂਬਰ (ਸੰਤ ਨਗਰ ਵਾਲੇ) ਮਿਲ ਪਏ । ਇਹ ਪੰਜ ਮਹੀਨੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਬੇਂਗਲੋਰ ਫਾਰਮ ਵਿਚੋਂ ਹੋ ਕੇ ਆਏ ਹਨ । ਆਉਂਦਿਆਂ ਨੂੰ ਹੀ ਸਤਿਗੁਰ ਜੀ ਨੇ ਪਹਿਲਾਂ ਸੰਤ ਨਗਰ ਭੇਜਿਆ ਕਿ ਆਪਣੇ ਪਰਿਵਾਰ ਨੂੰ ਮਿਲ ਗਿਲ ਆਉਣ । ਜਾਂ ਏਧਰੋਂ ਹੋ ਕੇ ਭੈਣੀ ਸਾਹਿਬ ਆਏ ਤਾਂ ਦੀਨ ਦਿਆਲ ਜੀ ਨੇ ਸੰਤ ਮਹਿੰਦਰ ਸਿੰਘ ਹੁਰਾਂ ਨਾਲ ਸੂਬਾ ਜਵੰਦ ਸਿੰਘ ਨੂੰ 58 ਆਰ. ਬੀ., ਤਹਿਸੀਲ ਰਾਇਸਿੰਘ ਪੁਰ, ਜ਼ਿਲ੍ਹਾ ਬੀਕਾਨੇਰ ਭੇਜਿਆ ।

ਹਰਬੰਸ ਸਿੰਘ ਹੁਰਾਂ ਸੂਬਾ ਜਵੰਦ ਸਿੰਘ ਜੀ ਬਾਰੇ ਇਹ ਕੁਝ ਦੱਸਿਆ : ਸੂਬਾ ਜਵੰਦ ਸਿੰਘ ਜੀ ਜਿਨ੍ਹਾਂ ਦੇ ਉਦਮ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਦੇ ਸਾਲ ਪਹਿਲਾ ਹੋਲਾ 58 R. B. ਵਿਚ ਕਰਵਾਇਆ, ਉਹ ਪਿਛਲੇ 3-4 ਮਹੀਨੇ ਦੇ ਬੀਮਾਰ ਹਨ । ਉਹਨਾਂ ਦਾ ਹੇਠਲਾ ਧੜ ਮਾਰਿਆ ਗਿਆ ਏ । ਅਤੇ ਉਪਰਲੇ ਨੇ ਖਾਣਾ ਪੀਣਾ ਬੰਦ ਕਰ ਦਿੱਤਾ ਸੀ । ਬਹੁਤ ਸਾਰੇ ਡਾਕਟਰਾਂ ਨੇ ਵੰਨ-ਸੁਵੰਨੀਆਂ ਦਵਾਈਆਂ ਦਿੱਤੀਆਂ ਪਰ ਲਾਭ ਨ ਹੋਇਆ ਤਾਂ ਇਹਨਾਂ ਦੇ ਸਾਊ ਬੇਟਿਆਂ ਨੇ ਅੰਤਮ ਇਲਾਜ ਲਈ ਗੰਗਾ ਨਗਰ ਤੇ ਬੀਕਾਨੇਰ ਦੇ ਹਸਪਤਾਲਾਂ ਵਿਚ ਜਾ

ਦਾਖਲ ਕਰਵਾਇਆ। ਪਰ ਮਰਜ਼ ਬੜ੍ਹਤਾ ਗਇਆ ਜੂੰ ਜੂੰ ਦਵਾ ਕੀ। ਅੰਤ ਨੂੰ ਇਹ ਵੱਡੇ ਹਸਪਤਾਲਾਂ ਵਿਚੋਂ ਵੀ ਨਿਰਾਸ ਘਰ ਪਰਤੇ। ਘਰ ਵਾਲੇ ਵੀ ਅੱਜ ਭਲਕ ਦਾ ਪ੍ਰਾਹੁਣਾ ਸਮਝ ਕੇ ਅੰਤਮ ਸਵਾਸ ਗਿਣਨ ਲਗੇ। ਕਿ ਦੀਨ ਦਿਆਲ ਜੀ ਨੇ ਮੈਨੂੰ ਤੇ ਸੰਤ ਮਹਿੰਦਰ ਸਿੰਘ ਬੀਬਾ ਜੀ ਦੇ ਸਹੁਰਾ ਸਾਹਿਬ ਨੂੰ ਭੇਜਿਆ।

ਏਧਰੋਂ ਅਸੀਂ ਤੁਰੇ, ਓਧਰੋਂ ਜਿਸ ਬੈਂਕ ਵਿਚ ਸੂਬਾ ਜਵੰਦ ਸਿੰਘ ਜੀ ਦਾ ਹਿਸਾਬ ਕਿਤਾਬ ਸੀ, ਉਸਦਾ ਮੈਨੇਜਰ ਸਰਦਾਰ ਅਤੇ ਇਕ ਹੋਰ ਬੈਂਕ ਮੁਲਾਜ਼ਮ ਨਾਲ ਲੈ ਕੇ ਇਨ੍ਹਾਂ ਦੇ ਪਿੰਡ ਪੁੱਜਾ, ਇਹ ਸੋਚ ਕੇ ਕਿ ਅਗੇ ਤਾਂ ਕਦੇ ਸੂਬਾ ਜੀ ਨੇ ਚਾਰ ਮਹੀਨੇ ਪੌਣ ਨਹੀਂ ਸਨ ਦਿਤੇ, ਹੁਣ ਕੀ ਕਾਰਨ ਹੋਵੇ, ਜਾ ਕੇ ਪਤਾ ਕਰੀਏ। ਜਦੋਂ ਉਨ੍ਹਾਂ ਘਰ ਆ ਕੇ ਸੂਬਾ ਜੀ ਦੇ ਬੱਚਿਆਂ ਨੂੰ ਪੁੱਛਿਆ ਤਾਂ ਉਨ੍ਹਾਂ ਦੱਸਿਆ ਕਿ ਉਹਨਾਂ ਦਾ ਪਿਤਾ ਤਾਂ ਕਿਸੇ ਨੂੰ ਪਛਾਣਦਾ ਹੀ ਨਹੀਂ, ਬੱਸ ਦੋ ਚਾਰ ਦਿਨਾਂ ਦਾ ਪਰਾਹੁਣਾ ਹੈ। ਬੋਲਣ ਦੀ ਹਿੰਮਤ ਹੀ ਨਹੀਂ ਉਸ ਵਿਚ। ਪਰ ਸਿਆਣੇ ਮੈਨੇਜਰ ਨੇ ਜਾ ਕੇ ਮਿਲਣ ਲਈ ਇਸਰਾਰ ਕੀਤਾ। ਸੂਬਾ ਜੀ ਮਿਲਾਏ ਗਏ। ਉਸਨੇ ਉਨ੍ਹਾਂ ਦੀ ਮਰਨਾਊ ਹਾਲਤ ਵੇਖ ਕੇ ਵੀ ਆਖਿਆ : ਸੂਬਾ ਜੀ ਮਰਦੇ ਨਹੀਂ। ਮੈਂ ਦਵਾਈ ਦੱਸਦਾ ਹਾਂ, ਉਹ ਕਰੋ। ਮੈਂ ਇਕ ਅਜਿਹਾ ਮਰੀਜ਼ ਪਹਿਲਾਂ ਵੀ ਰਾਜ਼ੀ ਕੀਤਾ ਹੈ।

ਮੈਨੇਜਰ ਸਰਦਾਰ ਜੀ ਨੇ ਦਵਾਈ ਦੱਸੀ : ਇੱਕੀ ਪੱਤੇ ਤੁਲਸੀ ਦੇ ਲੈ ਕੇ ਉਹਨਾਂ ਦੀ ਬਿਨਾ ਨਮਕ ਮਸਾਲਿਓਂ ਚਟਣੀ ਬਣਾਓ। ਫਿਰ ਅੱਧ ਕਿਲੋ ਦਹੀਂ ਵਿਚ ਉਸ ਨੂੰ ਮਿਲਾਓ, ਰਿੜਕਣਾ ਨਹੀਂ। ਫਿਰ ਇਕ ਕਿਲੋ ਪਾਣੀ ਮਿਲਾ ਕੇ ਫੈਂਟੋ ਅਤੇ ਇਸ ਮਠੇ ਦਾ ਇਕ ਇਕ ਚਮਚ ਮੂੰਹ ਵਿਚ ਪਾਓ, ਜਿੰਨਾ ਜੀ ਕਰੇ ਓਨਾ ਪੀਣ।

ਜਾਂ ਇਹ ਤਿਆਰ ਕਰ ਕੇ ਛੋਟੇ ਲੜਕੇ ਨੇ ਸੂਬਾ ਜੀ ਦੇ ਮੂੰਹ ਵਿਚ ਪਾਇਆ ਤਾਂ ਉਹਨਾਂ ਹੋਰ ਵੀ ਪਾਣ ਦਾ ਇਸ਼ਾਰਾ ਕੀਤਾ। ਥੋੜ੍ਹਾ ਜਿਹਾ ਪੀਣ ਨਾਲ ਜ਼ਬਾਨ ਖੁਲ੍ਹੀ। ਸੂਬਾ ਜੀ ਦੱਸਿਆ : ਇਹ ਲੱਸੀ ਜਿਥੋਂ ਦੀ ਲੰਘਦੀ ਜਾਂਦੀ ਹੈ ਰਾਹ ਖੋਲ੍ਹਦੀ ਜਾਂਦੀ ਹੈ। ਪਹਿਲੀਆਂ ਦਵਾਈਆਂ ਤੇ ਅੰਨ ਜਲ ਮੈਨੂੰ ਦੁਖ ਦਿੰਦੇ ਸਨ। ਦੋ ਚਾਰ ਵਾਰ ਇਸ ਤਰ੍ਹਾਂ ਪੀਣ ਨਾਲ ਸੂਬਾ ਜੀ ਨੂੰ ਅਗਲੀ ਸਵੇਰੇ ਭੁੱਖ ਲਗ ਪਈ। ਉਹਨਾਂ ਪਰਿਵਾਰ ਤੋਂ ਚਾਵਲ ਜਾਂ ਮੂੰਗੀ ਦੀ ਦਾਲ ਖਾਣ ਨੂੰ ਮੰਗੇ। ਅਗਲੇ ਭਲਕ ਉਸੇ ਤਰ੍ਹਾਂ ਤੁਲਸੀ ਦੇ ਇੱਕੀ ਪੱਤੇ ਦੀ ਚਟਣੀ ਬਣਾ, ਦਹੀਂ ਵਿਚ ਮਿਲਾ, ਪਾਣੀ ਵਿਚ ਫੈਂਟ ਕੇ ਪਿਆਉਣ ਨਾਲ, ਸੂਬਾ ਜੀ ਨੇ ਹਿੰਮਤ ਫੜ ਲਈ। ਗੱਲ ਕੀ ਸਾਡੇ 58 R. B. ਜਾਣ ਤਕ ਸੂਬਾ ਜੀ ਵਾਹਵਾ ਹਿੰਮਤ ਵਾਲੇ ਹੋ ਗਏ। ਉਤਲੇ ਧੜ ਵਿਚ ਸਿਹਤ ਬਹਾਲ ਹੋ ਗਈ, ਹੇਠਲਾ ਧੜ ਭਾਵੇਂ ਅਜੇ ਸੁੰਨ ਹੀ ਸੀ।

ਸੂਬਾ ਜੀ ਨੂੰ ਅਸਾਂ ਦੋਹਾਂ ਜਣਿਆਂ ਨੂੰ ਵੇਖ ਚਾਅ ਚੜ੍ਹ ਗਿਆ। ਜਦੋਂ ਪਤਾ ਲਗਾ ਸਤਿਗੁਰੂ ਜੀ ਦਾ ਆਪਣੇ ਪ੍ਰਤੀ ਏਨਾ ਧਿਆਨ ਦੇਖ ਕੇ ਬਲਿਹਾਰ-ਬਲਿਹਾਰ ਹੋ ਗਏ। ਸੂਬਾ ਜੀ ਨੇ ਕਿਹਾ : ਤਾਂ ਫਿਰ ਮੈਨੂੰ ਦੁਬਾਰਾ ਜ਼ਿੰਦਗੀ ਸਤਿਗੁਰੂ ਜੀ ਹੀ ਬਖਸ਼ੀ ਹੈ। ਨਹੀਂ ਤਾਂ ਇੱਕੀ ਪੱਤੇ ਤੁਲਸੀ ਦੇ ਦਹੀਂ-ਪਾਣੀ ਮੇਰੇ ਗਏ ਗੁਜ਼ਰੇ ਵਾਸਤੇ ਅੰਮ੍ਰਿਤ ਕਿਵੇਂ ਬਣ ਜਾਂਦੇ। ਸਤਿਗੁਰਾਂ ਕਿਰਪਾ ਕਰਨੀ ਸੀ, ਬੈਂਕ ਦਾ ਮੈਨੇਜਰ ਦਵਾਈ ਦੇਣ ਆ ਗਿਆ। ਉਹਨੂੰ ਮੇਰੀ ਦੇਣੀ ਕੀ ਲੋੜ ਸੀ।

''ਅਸਾਂ ਵੇਖਿਆ, ਸੂਬਾ ਜੀ ਸਾਡੇ ਨਾਲ ਨਾਲ ਹੀ ਬੜਾ ਫ਼ਰਕ ਕਰ ਆਏ ਅਤੇ ਟੁਣਕਦੀ ਆਵਾਜ਼ ਨਾਲ ਸਾਡੇ ਨਾਲ ਗੱਲਬਾਤ ਕਰਨ ਲਗੇ। ਉਹਨਾਂ 'ਬਿਮਾਰ ਹੋਣੋਂ' ਪਹਿਲਾਂ ਦਾ ਇਹ ਦ੍ਰਿਸ਼ਟਾਂਤ ਸੁਣਾਇਆ :

''ਬਿਮਾਰ ਹੋਣੋਂ ਪਹਿਲਾਂ ਦੀ ਗੱਲ ਹੈ। ਇਕ ਦਿਨ ਮੈਂ ਭਜਨ ਕਰਨ ਲਈ ਬੈਠਾ ਹੋਇਆ ਸਾਂ ਕਿ ਮੇਰੀ ਸੁਰਤ, ਕਿਸੇ ਹੋਰ ਮੰਡਲ ਵਿਚ ਚਲੀ ਗਈ। ਮੈਨੂੰ ਜਾਪਿਆ ਮੈਂ ਸਰੀਰ ਤਿਆਗ ਗਿਆ ਹਾਂ ਅਤੇ ਗੰਧਰਬ ਨਗਰ ਵਿਚ ਪਹੁੰਚ ਗਿਆ ਹਾਂ। ਗੰਧਰਬ ਮੇਰੇ ਦੁਆਲੇ ਹੋ ਗਏ। ਉਹ ਕਹਿਣ ਮੇਰੇ ਸਰੀਰ ਵਿਚੋਂ ਬਦਬੋ ਆਉਂਦੀ ਹੈ। ਮੈਂ ਛੇਤੀ ਏਥੋਂ ਨਿਕਲ ਜਾਵਾਂ। ਮੈਨੂੰ ਉਨ੍ਹਾਂ ਪੁੱਛਿਆ, ਕਿਥੋਂ ਆਇਆ ਹੈਂ ? ਮੈਂ ਕਿਹਾ, ਮੈਂ ਮਾਤਲੋਕ ਦਾ ਵਾਸੀ ਹਾਂ, ਸੱਚਖੰਡ ਵਿਚ ਜਾਣਾ ਏਂ। ਮੈਨੂੰ ਸੱਚਖੰਡ ਵਿਚ ਭੇਜ ਦਿਓ। ਜੇ ਤੁਹਾਨੂੰ ਮੇਰੇ ਵਿਚੋਂ ਬੋ ਆਉਂਦੀ ਹੈ ਤਾਂ ਮੈਨੂੰ ਵੀ ਇਹ ਥਾਂ ਪਸੰਦ ਨਹੀਂ। ਉਨ੍ਹਾਂ ਕਿਹਾ, ਸੱਚਖੰਡ ਤਾਂ ਨਹੀਂ, ਪਰ ਇੰਦਰਪੁਰੀ ਵਿਚ ਛੱਡ ਆਉਂਦੇ ਹਾਂ। ਮੈਂ ਅੱਖਾਂ ਮੀਟ ਕੁਛ ਚਿਰ ਪਿਛੋਂ ਖੋਲ੍ਹੀਆਂ ਤਾਂ ਇੰਦਰ ਪੁਰੀ ਵਿਚ ਸਾਂ। ਸਾਰੇ ਇਸਤਰੀ ਪੁਰਸ਼ ਚਾਰ ਚਾਰ ਫੁਟ ਦੇ ਅਤੇ ਕੁਲ ਬਟਾ ਕੁਲ ਮੌਜਾਂ ਹੀ ਮੌਜਾਂ। ਔਰਤਾਂ ਦੇ ਪਰ ਲਗੇ ਹੋਏ ਪਰ ਬੰਦੇ ਬੇ-ਪਰ। ਇਹ ਉਹ ਲੋਕ ਸਨ ਜੋ ਪਉਣ ਦੇ ਆਸਰੇ ਹੀ ਜੀਉਂਦੇ ਸਨ। ਇਹਨਾਂ ਦਾ ਕਹਿਣਾ ਸੀ ਕਿ ਜਦੋਂ ਲੋੜ ਪੈਂਦੀ ਹੈ, ਇੱਛਾ ਅਨੁਸਾਰ ਹੀ ਆਹਾਰ ਮਿਲ ਜਾਂਦਾ ਹੈ। ਹੱਗਣ-ਮੂਤਣ ਉੱਕਾ ਈ ਨਹੀਂ। ਇਹ ਵੀ ਮੈਨੂੰ ਵੇਖ ਕੇ ਪਰੇਸ਼ਾਨ ਹੋਏ ਕਿ ਮੈਂ ਮਾਤਲੋਕ ਦਾ ਜੀਵ ਏਥੇ ਕਿਉਂ ਹਾਂ। ਜਦੋਂ ਮੈਂ ਸੱਚਖੰਡ ਜਾਣ ਦੀ ਇੱਛਾ ਦੱਸੀ ਤਾਂ ਇਹਨਾਂ ਵੀ ਨੇਤਰ ਬੰਦ ਕਰਨ ਲਈ ਕਿਹਾ ਅਤੇ ਮੈਂ ਸੱਚਖੰਡ ਪਹੁੰਚ ਗਿਆ।''

''ਸੂਬਾ ਜਵੰਦ ਸਿੰਘ ਜੀ ਅੱਗੇ ਬੋਲੇ : ਜਦ ਮੈਂ ਸੱਚਖੰਡ ਵਿਚ ਧਿਆਨ ਮਾਰਿਆ ਤਾਂ ਇਕ ਸਿੰਘਾਸਣ ਤੇ ਬੈਠ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ। ਉਨ੍ਹਾਂ ਦੇ ਦੁਆਲੇ ਹਜ਼ਾਰਾਂ ਦੀ ਤਾਦਾਦ ਵਿਚ ਮੈਨੂੰ ਨਾਮਧਾਰੀ ਸ਼ਕਲ ਸੂਰਤ ਦੀ ਸੰਗਤ ਨਜ਼ਰ ਆਈ। ਮੈਨੂੰ ਬੜੀ ਪ੍ਰਸੰਨਤਾ ਹੋਈ ਕਿ ਓੜਕਾਂ ਦੇ ਜਾਹੋ ਜਲਾਲ ਵਾਲੇ ਆਪਣੇ ਪਿਆਰੇ ਸਤਿਗੁਰੂ ਜੀ ਦੇ ਦਰਸ਼ਨ ਕਰ ਰਿਹਾ ਹਾਂ। ਮੈਨੂੰ ਪ੍ਰਤੀਤ ਹੋ ਰਿਹਾ ਸੀ ਕਿ ਮੈਂ ਸਚਮੁਚ ਹੀ ਸੱਚਖੰਡ ਵਿਚ ਪਹੁੰਚ ਗਿਆ ਹਾਂ। ਪਰ ਜਦ ਮੈਂ ਏਥੇ ਹੀ ਦੂਜੇ ਪਾਸੇ ਨਜ਼ਰ ਮਾਰੀ ਤਾਂ ਮੈਨੂੰ ਸ੍ਰੀ ਭੈਣੀ ਸਾਹਿਬ ਅਤੇ ਰਾਮ ਸਰੋਵਰ ਦੇ ਦਰਸ਼ਨ ਹੋਏ। ਨਾਲ ਹੀ ਉੱਚੇ ਛੱਪਰ, ਉਹੋ ਚੌੜੀ ਦੀ ਵਾਰ ਦਾ ਯੱਗ ਮੰਡਪ, ਮੈਂ ਤੁਰਤ ਜਾਣ ਗਿਆ ਕਿ ਮੈਂ ਕਿਥੇ ਖਲੋਤਾ ਸਾਂ। ਸੱਚਖੰਡ ਤੇ ਭੈਣੀ ਸਾਹਿਬ ਦਾ ਇਹ ਸੁਮੇਲ ਵੇਖ ਕੇ ਮੇਰਾ ਨਿਸ਼ਚਾ ਹੋਰ ਵੀ ਪੱਕਾ ਹੋ ਗਿਆ ਕਿ ਸ੍ਰੀ ਭੈਣੀ ਸਾਹਿਬ ਹੀ ਸੱਚਖੰਡ ਹੈ ਅਤੇ ਜਿਸ ਦਾ ਮਾਲਕ ਅਕਾਲ ਪੁਰਖ ਸਤਿਗੁਰੂ ਪ੍ਰਤਾਪ ਸਿੰਘ ਹੈ ਤੇ ਫਿਰ ਉਹਦੇ ਜਾਨਸ਼ੀਨ ਸਤਿਗੁਰੂ ਜਗਜੀਤ ਸਿੰਘ ਜੀ ਹਨ।

''ਸੂਬਾ ਜੀ ਨੇ ਅੱਗੇ ਦੱਸਿਆ : ਮੈਂ ਆਪਣੇ ਛੋਟੇ ਲੜਕੇ ਨੂੰ ਬਥੇਰਾ ਕਿਹਾ, ''ਜਾਹ, ਭੈਣੀ ਸਾਹਿਬ ਦੇ ਦਰਸ਼ਨ ਕਰ ਆ, ਇਹੋ ਬੈਕੁੰਠ ਹੈ। ਪਰ ਇਹਦੇ ਭਾਗਾਂ ਵਿਚ ਕਿਥੇ ਗੁਰੂ ਕੇ ਦਰਸ਼ਨ ਤੇ ਗੁਰੂ ਕੀ ਨਗਰੀ ਦੀ ਇੱਛਾ।''

ਏਨੀ ਵਾਰਤਾ ਸੁਣਾ ਕੇ ਸੰਤ ਹਰਬੰਸ ਸਿੰਘ ਨੇ ਦੱਸਿਆ : ਸੂਬਾ ਜੀ ਇੰਜ ਲਗੇ ਜਿਵੇਂ ਮਸਤੀ ਦੇ ਆਲਮ ਵਿਚ ਆ ਗਏ ਹੋਣ ਅਤੇ ਉਹਨਾਂ ਸਾਡੀ ਆਮਦ ਨੂੰ ਗੁਰੂ ਕੇ ਦਰਸ਼ਨ ਹੀ ਸਮਝਿਆ। ਸੱਚੇ ਪਾਤਸ਼ਾਹ ਜੀ ਦਾ ਸੂਬਾ ਜੀ ਨੂੰ ਇੰਜ ਯਾਦ ਕਰਨਾ ਹੀ ਉਹਨਾਂ ਨੂੰ ਜ਼ਿੰਦਗੀ ਬਖਸ਼ ਗਿਆ। ਜਦੋਂ ਅਸਾਂ ਵਾਪਸ ਆ ਕੇ ਸੂਬਾ ਜੀ ਦਾ ਹਾਲ ਸੁਣਾਇਆ ਤਾਂ ਸਤਿਗੁਰੂ ਜੀ ਨੇ ਇੱਛਾ ਪਰਗਟ ਕੀਤੀ ਕਿ ਕੋਈ ਵੱਡੀ ਗੱਡੀ ਭੇਜ ਕੇ ਉਨ੍ਹਾਂ ਨੂੰ ਏਥੇ ਬੁਲਾ ਲਈਏ। ਪਰ ਅਸਾਂ ਅਰਜ਼ ਕੀਤੀ ਕਿ ਗੱਡੀਆਂ ਤਾਂ ਉਨ੍ਹਾਂ ਦੇ ਪਾਸ ਵੀ ਹਨ, ਪਰ ਹੇਠਲੇ ਧੜ ਦੇ ਸੁੰਨ ਹੋ ਜਾਣ ਕਰਕੇ ਅਜੇ ਉਹ ਏਥੇ ਆਉਣ ਦੇ ਯੋਗ ਨਹੀਂ।"

ਸੰਤ ਹਰਬੰਸ ਸਿੰਘ ਜੀ ਦੀ ਮਨੌਤ ਸੀ ਕਿ ਉਹਨਾਂ ਨੂੰ ਏਸੇ ਲਈ ਸੱਚੇ ਪਾਤਸ਼ਾਹ ਜੀ ਨੇ ਭੇਜਿਆ ਸੀ ਕਿ ਸੂਬਾ ਜਵੰਦ ਸਿੰਘ ਜੀ ਦੀ ਜ਼ਿੰਦਗੀ ਦੀ ਬਹਾਲੀ ਦੀ ਤਸਦੀਕ ਕਰ ਆਉਣ।

ਅੱਜ ਸੰਗਤ ਹੋਰ ਵੀ ਵਧੇਰੀ ਗਿਣਤੀ ਵਿਚ ਆ ਗਈ। ਕੱਲ੍ਹ ਹੈਦਰਾਬਾਦ ਤੋਂ ਸਾਡੇ ਸਹਿਪਾਠੀ ਅਤੇ ਮਿੱਤਰ ਸੰਤੋਖ ਸਿੰਘ ਦੀ ਪਤਨੀ, ਉਹਦੀਆਂ ਸਹੇਲੀਆਂ, ਪਟਨੇ ਤੋਂ ਸ. ਦਰਸ਼ਨ ਸਿੰਘ ਤੇ ਹੋਰ ਅਤੇ ਥਾਈਲੈਂਡ ਦੇ ਸੇਠ ਪਿਆਰਾ ਸਿੰਘ ਅਤੇ ਸਿਠਾਣੀ ਪ੍ਰਕਾਸ਼ ਕੌਰ ਵੀ ਆ ਪਹੁੰਚੇ ਹਨ।

ਅੱਜ ਦੇ ਅਖ਼ਬਾਰਾਂ ਨੇ ਚੰਡੀਗੜ੍ਹ ਵਿਚ ਨਾਮਧਾਰੀ ਹਾਕੀ ਟੀਮ ਦੀ ਚੜ੍ਹਤ ਨੂੰ ਜ਼ੋਰਦਾਰ ਸ਼ਬਦਾਂ ਵਿਚ ਲਿਆ। ਅਖ਼ਬਾਰਾਂ ਦੀਆਂ ਸੁਰਖ਼ੀਆਂ ਵਿਚ ਜਿਵੇਂ ਅੱਜ ਦੇ 'ਪੰਜਾਬੀ ਟ੍ਰਿਬਿਊਨ' (29.9.82) ਦੀ ਮੈਨੂੰ ਇਕ ਕਾਪੀ ਮਿਲੀ, ਉਸ ਵਿਚ ਇਕ ਪੈਰਾ ਇੰਜ ਸੀ : "ਨਾਮਧਾਰੀਆਂ ਦੀ ਟੀਮ ਦੇ ਸਾਰੇ ਖਿਡਾਰੀਆਂ ਦੀ ਉਮਰ 18 ਸਾਲ ਤੋਂ ਘੱਟ ਸੀ ਪਰ ਉਨ੍ਹਾਂ ਦੀ ਖੇਡ ਏਨੀ ਵਧੀਆ ਸੀ ਕਿ ਕੇਂਦਰੀ ਸਕੱਤਰੇਤ, ਦਿੱਲੀ ਦੇ ਖਿਡਾਰੀਆਂ ਨੂੰ ਪਹਿਲੇ ਅੱਧ ਵਿਚ ਹੀ ਨਾਮਧਾਰੀਆਂ ਦੇ ਗੋਲ ਦੇ ਨੇੜੇ ਪਹੁੰਚਣ ਦਾ ਮੌਕਾ ਹੀ ਨਹੀਂ ਮਿਲਿਆ।

ਇਕ ਹੋਰ ਪੈਰਾ ਇੰਜ ਹੈ : ਏਥੇ ਸੈਕਟਰ 15 ਦੇ ਹਾਕੀ ਸਟੇਡੀਅਮ ਵਿਚ ਕੇਂਦਰੀ ਸਕੱਤਰੇਤ ਵਿਰੁੱਧ ਮੈਚ ਵਿਚ ਉਹਨਾਂ ਦੀ ਟੀਮ ਨਾਮਧਾਰੀ ਵਿੱਦਿਅਕ ਜਥੇ ਨੇ ਸਾਫ਼ ਅਤੇ ਵਧੀਆ ਹਾਕੀ ਦਾ ਪ੍ਰਦਰਸ਼ਨ ਕਰਦਿਆਂ ਹੋਇਆਂ ਮੈਚ 6-0 ਗੋਲਾਂ ਨਾਲ ਜਿੱਤਿਆ। ਅੱਧੇ ਸਮੇਂ ਤਕ ਜੇਤੂ ਟੀਮ 2-0 ਗੋਲਾਂ ਨਾਲ ਅੱਗੇ ਸੀ।"

## 30 ਸਤੰਬਰ 1982, ਵੀਰਵਾਰ
## ਸ੍ਰੀ ਭੈਣੀ ਸਾਹਿਬ (ਚੰਡੀ ਯੱਗ)

ਵੀਰਵਾਰ ਹੋਣ ਕਰਕੇ ਸ੍ਰੀ ਸਤਿਗੁਰੂ ਜੀ ਨੇ ਸਾਰਾ ਦਿਨ ਕਿਸੇ ਨਾਲ ਕੋਈ ਬਚਨ ਨਹੀਂ ਕਰਨਾ, ਮੌਨ ਰਹਿਣਗੇ। ਸਾਰੇ ਪ੍ਰੋਗਰਾਮ ਹੀ ਨਿਯਮ ਅਨੁਸਾਰ ਹੀ ਚੱਲ ਰਹੇ ਹਨ। ਆਸਾ ਦੀ ਵਾਰ ਸਮੇਂ ਦਰਸ਼ਨਾਂ ਉਪਰੰਤ ਮੈਂ 11 ਵਜੇ ਕੋਠੀ ਗਿਆ। ਸਾਰਾ ਖੇਤਰ ਗੰਭੀਰ ਰੂਪ ਵਿਚ ਚੁੱਪ ਦੀ ਆਗੋਸ਼ ਵਿਚ ਸੀ। ਮੈਂ ਤੱਕਿਆ ਸਤਿਗੁਰੂ ਜੀ ਕੋਠੀ

ਦੇ ਪੱਛਮੀ ਵਿਹੜੇ ਵਿਚ ਏਧਰੋਂ ਓਧਰ ਤੇ ਓਧਰੋਂ ਏਧਰ ਟਹਿਲ ਰਹੇ ਸਨ। ਜਿਵੇਂ ਉਹਨਾਂ ਅੱਜ ਬਿਰਾਜਣਾ ਨ ਹੋਵੇ। ਕਿਉਂਕਿ ਗਲ ਵਿਚ ਕੁਰਤਾ ਖੱਦਰ ਦਾ ਅਤੇ ਸਿਰ ਤੇ ਸੁੱਚੀ ਦਸਤਾਰ ਸੀ। ਇਹ ਟਹਿਲਣਾ ਪ੍ਰਸ਼ਾਦ ਛਕਣ ਉਪਰੰਤ ਸੀ।

ਸੰਤ ਤਰਸੇਮ ਸਿੰਘ ਦੇ ਰਿਹਾਇਸ਼ੀ ਕਮਰੇ ਨੂੰ ਅੱਜ ਬਦਲਿਆ ਜਾ ਰਿਹਾ ਹੈ। ਉਹ ਆਪਣੇ ਦਫ਼ਤਰ ਨਾਲ ਦੇ ਪੂਰਬੀ ਕਮਰੇ ਵਿਚ ਸਾਮਾਨ ਰਖਵਾਏਗਾ। ਉਸ ਨੂੰ ਤਾਂ ਵਿਹਲ ਨਹੀਂ ਮਿਲਣਾ ਪਰ ਉਹਦੀ ਪਤਨੀ ਕੁਛ ਸਹਾਇਕਾਂ ਨਾਲ ਘਰ ਬਦਲੀ ਕਰ ਰਹੀ ਹੈ।

ਅੱਜ ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਵਲੋਂ ਦੀਵਾਨ ਸਥਾਨ ਦੇ ਕੁਛ ਸ਼ਾਮਿਆਨੇ ਹੋਰ ਵਧਾ ਦਿੱਤੇ ਹਨ। ਸਤਿਗੁਰੂ ਜੀ ਦੇ ਬੈਠਣ ਦੀ ਥਾਂ ਉਤੇ ਝਾਲਰ-ਦਾਰ ਚਾਨਣੀ ਲਗ ਗਈ ਹੈ। ਇਹ ਸਥਾਨ ਵੀ ਤਾਲਾਬ ਦੀਆਂ ਪੌੜੀਆਂ ਦੇ ਉੱਤਰ-ਪੂਰਬ ਵਲ ਹੋ ਗਿਆ।

ਕਥਾ ਪੰ: ਗੋਪਾਲ ਸਿੰਘ ਹੁਰਾਂ ਕੀਤੀ। ਪ੍ਰਸੰਗ ਸੀ ਸਤਿਗੁਰੂ ਰਾਮ ਸਿੰਘ ਜੀ ਦਾ ਅਨੰਦਪੁਰ ਹੋਲੇ ਉਤੇ ਪਹੁੰਚਣਾ।

ਨਾਮਧਾਰੀ ਹਾਕੀ ਟੀਮ ਦੇ ਕਿਸ਼ੋਰ ਬੱਚੇ ਦੀਵਾਨ ਵਿਚ ਸਿੱਧੀਆਂ ਸਫ਼ੇਦ ਦਸਤਾਰਾਂ ਤੇ ਸਫ਼ੇਦ ਹੀ ਕੁਰਤੇ, ਆਸਣ, ਪਉਏ, ਗੜਵੇ ਤੇ ਮਾਲਾ ਨਾਲ ਸਜ ਕੇ ਆਉਂਦੇ ਹਨ। ਸ਼ੋਭਾ ਪਾਉਂਦੇ ਹਨ, ਹੀਏ ਹੁਲਸਾਉਂਦੇ ਹਨ। ਸਾਨੂੰ ਆਪਣਾ ਬਚਪਨ ਯਾਦ ਕਰਵਾਉਂਦੇ ਹਨ। ਅਸੀਂ ਵੀ 55-60 ਸਾਲ ਪਹਿਲਾਂ ਇਸੇ ਤਰ੍ਹਾਂ ਬਣ ਕੇ ਦੀਵਾਨ ਵਿਚ ਆਇਆ ਕਰਦੇ ਸਾਂ।

ਮੰਚ ਉਤੇ ਸਤਿਗੁਰੂ ਜੀ ਆਪਣੇ ਹਜ਼ੂਰੀ ਸਿੱਖਾਂ ਨਾਲ ਸਭ ਨੂੰ ਦਰਸ਼ਨ ਦਿੰਦੇ ਹਨ। ਪਿਛੇ ਚੰਡੀ ਯੱਗ ਅਤੇ ਪ੍ਰਯੋਗ ਵਿਚ ਲਗੇ ਸਿੰਘ ਨਚਰ ਪੌਂਦੇ ਹਨ। ਸਤਿਗੁਰੂ ਜੀ ਦੇ ਸੱਜੇ ਹੱਥ ਸੋਧੀ ਸਿੰਘ ਅਤੇ ਖੱਬੇ ਮਾਈਆਂ ਹੁੰਦੀਆਂ ਹਨ। ਐਨ ਸਾਹਵੇਂ ਰਾਗੀ ਸਿੰਘ ਅਤੇ ਪਿਛੇ ਆਮ ਨਾਮਧਾਰੀ ਸਿੰਘ ਹੁੰਦੇ ਹਨ। ਰਾਗੀਆਂ ਦੇ ਖੱਬੇ ਵਿਸ਼ੇਸ਼ ਵਿਅਕਤੀ ਅਤੇ ਗ਼ੈਰ ਨਾਮਧਾਰੀ ਬੈਠਦੇ ਹਨ। ਮਾਤਾਵਾਂ ਉੱਤਰੀ ਹਿੱਸੇ ਵਿਚ ਭਰਪੂਰ, ਇਹਨਾਂ ਤੋਂ ਅੱਗੇ ਗੁਰੂ ਪਰਿਵਾਰ। ਇਸੇ ਤਰੀਕੇ ਨਾਲ ਰੋਜ਼ ਦੀਵਾਨ ਵਿਚ ਬੈਠਿਆ ਜਾਂਦਾ ਹੈ।

## 1 ਅਕਤੂਬਰ 1982, ਸ਼ੁੱਕਰਵਾਰ
## ਸ਼੍ਰੀ ਭੈਣੀ ਸਾਹਿਬ (ਚੰਡੀ ਯੱਗ)

ਆਸਾ ਦੀ ਵਾਰ ਦਾ ਕੁਛ ਸਮੇਂ ਕੀਰਤਨ ਸੁਣ ਕੇ ਜਾਂ ਮੈਂ 5.45 ਵਜੇ ਸ੍ਰੀ ਸਤਿਗੁਰੂ ਜੀ ਨੂੰ ਦਿੱਲੀ ਜਾਣ ਵਾਸਤੇ ਨਮਸਕਾਰ ਕੀਤੀ ਤਾਂ ਜਿਵੇਂ ਮੇਰੇ ਫ਼ੈਸਲੇ ਤੇ ਹੈਰਾਨ ਰਹਿ ਗਏ। ਪ੍ਰਤੀਤ ਹੁੰਦਾ ਹੈ, ਜਿਵੇਂ ਸਕੱਤਰ ਸਾਹਿਬ ਨੇ ਅਜੇ ਤਕ ਮੇਰਾ ਜਾਣਾ ਆਪ ਜੀ ਨਾਲ ਸਾਂਝਾ ਨਹੀਂ ਕੀਤਾ। ਸਤਿਗੁਰੂ ਜੀ ਜਿਵੇਂ ਮੇਰੇ ਜਾਣ ਤੇ ਰਾਜ਼ੀ ਨਹੀਂ ਸਨ। ਆਪ ਜੀ ਨੇ ਇਸ਼ਾਰਾ ਕਰ ਕੇ ਮੇਰਾ ਆਉਣਾ ਪੁੱਛਿਆ। ਮੈਂ ਦੱਸਿਆ ਕਿ 5-7 ਦਿਨ ਤਕ ਆ ਜਾਵਾਂਗਾ। ਪਰ ਆਗਿਆ ਹੋ ਗਈ ਕਿਉਂਕਿ ਮੈਂ

ਪਰਿਵਾਰ ਨੂੰ ਸਾਰੇ ਮਹੀਨੇ ਦਾ ਰਾਸ਼ਨ ਖ਼ਰੀਦ ਕੇ ਦੇਣਾ ਸੀ।

ਸੰਤ ਤਰਸੇਮ ਸਿੰਘ ਹੁਰਾਂ ਮੇਰੀ ਮਦਦ ਕੀਤੀ ਅਤੇ ਸੰਤ ਗਿਆਨ ਸਿੰਘ ਘਨੂਪੁਰਾ ਨੇ ਮੋਟਰ ਸਾਈਕਲ ਤੇ ਬਹਾ ਮੈਨੂੰ ਸਮਰਾਲੇ ਅਪੜਾ ਦਿੱਤਾ, ਜਿਥੋਂ ਮੈਨੂੰ ਦਿੱਲੀ ਵਾਸਤੇ ਮਾਛੀਵਾੜਾ-ਦਿੱਲੀ ਬਸ ਮਿਲ ਜਾਣੀ ਸੀ। ਰੋਜ਼ਾਨਾ ਅਖ਼ਬਾਰ ਖ਼ਰੀਦੇ ਤਾਂ ਨਾਮਧਾਰੀ ਹਾਕੀ ਟੀਮ ਦੀਆਂ ਨਵੀਆਂ ਜਿੱਤਾਂ ਪੜ੍ਹਨ ਨੂੰ ਮਿਲੀਆਂ। ਮੈਂ 12.30 ਵਜੇ ਦਿੱਲੀ ਪਹੁੰਚ ਗਿਆ।

## ਜਿੱਤ ਸਾਡੀ ਟੀਮ ਦੀ

ਅੱਜ ਦੇ 'ਪੰਜਾਬੀ ਟ੍ਰਿਬਿਊਨ' ਦਾ ਇਕੋ ਪੈਰਾ ਨੋਟ ਕਰਦਾ ਹਾਂ : ਚੰਡੀਗੜ੍ਹ, 30 ਸਤੰਬਰ (ਖੇਤਰ ਪ੍ਰਤੀਨਿਧ) – ਨਾਮਧਾਰੀ ਵਿੱਦਿਅਕ ਜਥਾ, ਸਿਰਸਾ ਨੇ ਇਥੇ 12ਵੇਂ ਗੁਰਮੀਤ ਯਾਦਗਾਰੀ ਹਾਕੀ ਟੂਰਨਾਮੈਂਟ ਵਿਚ ਜਿੱਤਾਂ ਦੀ ਆਪਣੀ ਲੜੀ ਜਾਰੀ ਰਖਦਿਆਂ ਅੱਜ ਕੁਆਰਟਰ ਫ਼ਾਈਨਲ ਵਿਚ ਈ. ਐਮ. ਈ. ਜਲੰਧਰ ਨੂੰ 4–1 ਨਾਲ ਹਰਾ ਦਿੱਤਾ। ਈ. ਐਮ. ਈ. ਦੀ ਟੀਮ ਚੋਖੀ ਤਗੜੀ ਸਮਝੀ ਜਾਂਦੀ ਹੈ, ਪਰ ਵਿੱਦਿਅਕ ਜਥੇ ਦੇ ਯੁਵਾ ਖਿਡਾਰੀਆਂ ਮੂਹਰੇ ਉਸ ਦੀ ਇਕ ਨ ਚਲੀ।...

### 3 ਅਕਤੂਬਰ 1982, ਐਤਵਾਰ
### ਨਵੀਂ ਦਿੱਲੀ

## ਇਕ ਭਗਵਾ ਸੰਤ

ਆਪਣੀਆਂ ਇਕ ਦੋ ਘੜੀਆਂ ਦੀ ਦਰੁਸਤੀ ਕਰਵਾਣ ਹਿਤ ਮੈਂ ਸੰਤ ਸੰਤੋਖ ਸਿੰਘ ਸ਼ਕੂਰ ਬਸਤੀ ਵਾਲਿਆਂ ਨੂੰ ਜਾ ਮਿਲਿਆ। ਉਹਨਾਂ ਦੇ ਘਰ ਇਕ ਪ੍ਰੌਢ ਉਮਰ ਦਾ ਇਕ ਸੰਤ ਬੈਠਾ ਪ੍ਰਸ਼ਾਦ ਛਕ ਰਿਹਾ ਸੀ। ਕੁਛ ਚਿਰ ਉਸ ਨੇ ਅੱਖਾਂ ਮੀਟੀਆਂ ਫਿਰ ਕੁਛ ਗੱਲਾਂ ਛਿੜੀਆਂ ਤਾਂ ਸੰਤ ਸੰਤੋਖ ਸਿੰਘ ਨੇ ਦੱਸਿਆ : ਇਹ ਸੰਤ ਬਿੰਦਰਾਬਨ ਤੋਂ ਹਨ। ਬੜੇ ਵਿਦਵਾਨ ਪੁਰਸ਼ ਹਨ। ਅੱਜਕਲ੍ਹ ਸ਼ਕੂਰ ਬਸਤੀ ਵਿਚ ਕਥਾ ਕਰ ਰਹੇ ਹਨ। ਪਿਛਲੇ ਸਾਲ ਅੱਧੀ ਰਾਤੀਂ ਆਣ ਆਖਿਓ ਨੇ, "ਚਲੋ ਭੈਣੀ ਸਾਹਿਬ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨੇ ਹਨ।" ਮੈਂ ਹੈਰਾਨ ਰਹਿ ਗਿਆ ਇਹਨਾਂ ਦਾ ਦਰਸ਼ਨ ਪ੍ਰੇਮ ਵੇਖ ਕੇ। ਮੈਂ ਇਹਨਾਂ ਨੂੰ ਕਿਹਾ, ਕਿ ਜ਼ਰੂਰੀ ਨਹੀਂ ਕਿ ਸਤਿਗੁਰੂ ਜੀ ਸਾਨੂੰ ਭੈਣੀ ਸਾਹਿਬ ਮਿਲ ਸਕਣ। ਇਹ ਕਹਿਣ ਲਗੇ : ਲੱਭ ਲਵਾਂਗੇ, ਜਿਥੇ ਵੀ ਹੋਏ। "ਚੰਗਾ ਫਿਰ ਸਵੇਰੇ ਚਲਾਂਗੇ।" ਮੈਂ ਆਖਿਆ। ਸੰਤ ਕਹਿਣ : ਨਹੀਂ, ਹੁਣੇ ਚੱਲਣਾ ਹੈ। ਪਰ ਮੈਂ ਆਪਣੀ ਮਜਬੂਰੀ ਦੱਸੀ : ਮੇਰੀ ਨੌਕਰੀ ਦਾ ਮਾਮਲਾ ਹੈ, ਸਵੇਰੇ ਹਾਜ਼ਰੀ ਲਵਾ ਕੇ ਚੱਲ ਪਵਾਂਗੇ। ਇਹਨਾਂ ਰਾਤ ਸੀਸ ਗੰਜ ਜਾ ਕੱਟੀ।

"ਅਗਲੀ ਭਲਕ, ਮੈਂ ਰੇਲਵੇ ਗੋਦਾਮ ਵਿਚ ਹਾਜ਼ਰੀ ਲਵਾ ਕੇ 11 ਵਜਦੇ ਨੂੰ ਸੀਸ ਗੰਜ ਪਹੁੰਚਾ। ਅੱਗੋਂ ਇਹ ਮੇਰੀ ਇੰਤਜ਼ਾਰ ਪਏ ਕਰਦੇ ਸਨ। ਜੀਪ

ਇਹਨਾਂ ਦੀ ਆਪਣੀ ਸੀ। ਜਿਉਂ ਦੌੜਾਦੀ ਭੈਣੀ ਸਾਹਿਬ ਜਾ ਪਹੁੰਚੇ। ਸਭੱਥ ਚੰਗਾ ਲਗਾ, ਸਤਿਗੁਰੂ ਜੀ ਭੈਣੀ ਸਾਹਿਬ ਹੀ ਸਨ। ਸੰਤ ਸਤਿਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੋ ਗਏ। ਓਥੇ ਵਿਜ਼ਟਰ ਬੁਕ ਤੇ ਇਹਨਾਂ ਆਪਣੇ ਉਦਗਾਰ ਲਿਖੇ। ਸਤਿਗੁਰੂ ਜੀ ਨੇ 15-20 ਮਿੰਟ ਦਾ ਖੁੱਲ੍ਹਾ ਸਮਾਂ ਸੰਤਾਂ ਨੂੰ ਦਿੱਤਾ।

ਅਗਲੀ ਗੱਲ ਕਰਨ ਤੋਂ ਪਹਿਲਾਂ ਮੈਂ ਸੰਤ ਪ੍ਰਮਾਤਮਾ ਨੰਦ ਜੀ ਦੇ ਦੇਵਨਾਗਰੀ ਵਿਚ ਲਿਖੇ ਸ਼ਬਦ ਨੋਟ ਕਰਦਾ ਹਾਂ : 20/5/82 – ਹਮ ਸੋਚਤੇ ਥੇ ਕਿ ਇਸ ਆਪਾ-ਧਾਪੀ ਕੇ ਯੁਗ ਮੇਂ ਧਰਮ ਕੈਸੇ ਟਿਕਾ ਹੂਆ ਹੈ। ਸ਼ਾਂਤੀ ਕੀ ਠੰਢੀ ਠੰਢੀ ਵਾਯੂ ਇਸ ਨਕਾਰੇ ਯੁਗ ਮੇਂ ਕਹਾਂ ਸੇ ਆ ਰਹੀ ਹੈ ? ਆਜ ਸ਼੍ਰੀ ਭੈਣੀ ਸਾਹਿਬ ਮੇਂ ਆਕਰ ਯੁਗਪੁਰਸ਼, ਯੁਗਾਵਤਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਕੇ ਦਰਸ਼ਨੋਂ ਸੇ ਹਮਾਰੇ ਵਰਸ਼ੋਂ ਪੁਰਾਨੇ ਸਵਾਲੋਂ ਕਾ ਜਵਾਬ ਮਿਲ ਗਇਆ। ਸਤਿਗੁਰੂ ਜੀ ਕੇ ਚਰੰਨ ਪ੍ਰਤਾਪ ਸੇ ਜਗਤ ਮੇਂ ਧਰਮ ਕੀ ਰਕਸ਼ਾ ਹੋ ਰਹੀ ਹੈ। ਜੀਵ ਮਾਤ੍ਰ ਕੋ ਸੁਖ ਔਰ ਸ਼ਾਂਤੀ ਮਿਲ ਰਹੀ ਹੈ। ਜਗਤ ਕੇ ਆਧਾਰ, ਧਰਮ ਰਖਸ਼ਕ ਸਤਿਗੁਰੂ ਜਗਜੀਤ ਸਿੰਘ ਜੀ ਕੇ ਦਰਸ਼ਨ ਸਮੱਸਤ ਵਿਸ਼ਵ ਕੇ ਲੀਏ ਪ੍ਰੇਰਣਾਪ੍ਰਦ ਹੈਂ।

(ਅਚਾਰਯ) ਸਵਾਮੀ ਪ੍ਰਮਾਤਮਾ ਨੰਦ,<br>ਪ੍ਰਮਾਤਮਾ ਡੇਇਰ, ਮੋਤੀ ਝੀਲ,<br>ਵ੍ਰਿੰਦਾਵਨ (ਮਥੁਰਾ)

ਜਦੋਂ ਸੰਤ ਜੀ ਨੇ ਮੇਰੇ ਪਾਸੋਂ, ਆਪਣੇ ਲਿਖੇ ਸ਼ਬਦਾਂ ਦਾ ਭਾਵ ਸੁਣ ਲਿਆ ਤਾਂ ਬੜੇ ਪ੍ਰਸੰਨ ਹੋਏ ਤੇ ਅੱਖਾਂ ਖੋਲ੍ਹ ਕੇ ਮੇਰੇ ਨਾਲ ਗੱਲਬਾਤ ਸਾਂਝੀ ਕੀਤੀ। ਕਹਿਣ ਲਗੇ : ਜੇ ਸਮੁੱਚਾ ਸਿੱਖ ਜਗਤ ਸਤਿਗੁਰਾਂ ਦੇ ਚਰਨਾਂ ਦਾ ਆਸਰਾ ਲੈ ਲਵੇ ਤਾਂ ਸਾਰੀ ਅਸ਼ਾਂਤੀ ਖ਼ਤਮ ਹੋ ਜਾਵੇ। ਮੇਰਾ ਵਿਸ਼ਵਾਸ ਹੈ ਕਿ ਸਤਿਗੁਰੂ ਜਗਜੀਤ ਸਿੰਘ ਸਾਰੇ ਜਗਤ ਲਈ ਕਲਿਆਣਕਾਰੀ ਹਨ। ਮੈਂ ਆਪ ਚਾਹੁੰਦਾ ਹਾਂ ਬਿੰਦਾਬਨ ਜਾਂ ਹੋਰ ਕਿਤੇ ਇਕ ਸਰਬ ਧਰਮ ਸੰਮੇਲਨ ਦਾ ਆਯੋਜਨ ਕਰਕੇ ਸ੍ਰੀ ਸਤਿਗੁਰੂ ਜੀ ਨੂੰ ਨਿਮੰਤਰਤ ਕਰਾਂ ਅਤੇ ਉਸ ਦੀ ਪ੍ਰਧਾਨਗੀ ਸ੍ਰੀ ਜੀ ਆਪ ਕਰਨ।

ਗੱਲ ਕੀ ਸਾਹਮਣੇ ਦਿਸਦੀ ਸਤਿਗੁਰੂ ਜੀ ਦੀ ਤਸਵੀਰ ਸੰਤਾਂ ਦੀ ਭਾਵਭਿੰਨੀ ਵਾਰਤਾਲਾਪ, ਸਤਿਗੁਰੂ ਜੀ ਦਾ ਜ਼ਿਕਰ, ਸੰਤੋਖ ਸਿੰਘ ਪਰਿਵਾਰ ਦੀ ਸੇਵਾ, ਸ਼ੋਭਾ ਮਿਲ ਕੇ ਇਕ ਆਨੰਦ ਸਿਰਜ ਰਹੇ ਸਨ। ਸੰਤ 15 ਕੁ ਮਿੰਟ ਦੀ ਗੱਲਬਾਤ ਕਰਕੇ ਉਠ ਗਏ ਅਤੇ ਮੈਂ ਸੰਤ ਸਪੁੱਤਰ ਅਮਰਬੀਰ ਸਿੰਘ ਨੂੰ ਲੈ ਕੇ ਘੜੀਆਂ ਦੀ ਰੀਪੇਅਰਿੰਗ ਲਈ ਲੈ ਗਿਆ।

## ਗੁਰਦੇਵ ਸਰੋਦ ਵਲੈਤੋਂ ਪਰਤਿਆ

ਚਹੁੰ ਮਹੀਨਿਆਂ ਪਿਛੋਂ ਭਾਰਤ ਪਰਤਿਆ ਸ਼੍ਰੀ ਗੁਰਦੇਵ ਸਿੰਘ ਸਰੋਦ ਵੀ ਅੱਜ ਮਿਲ ਪਿਆ। ਸਤਿਗੁਰੂ ਜੀ ਦੀ ਕ੍ਰਿਪਾ ਦਾ ਬੜਾ ਕ੍ਰਿਤਗਯ ਸੀ। ਇਹ ਤੇ ਹਰਭਜਨ ਸਿੰਘ ਸਿਤਾਰ ਪਰਸੋਂ ਦੇ ਭੈਣੀ ਸਾਹਿਬ ਗਏ ਹੋਏ ਸਨ। ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਦੀ ਗੱਲ ਕਰਦਿਆਂ ਇਸ ਨੇ ਦੱਸਿਆ :- ਕਿ ਅੱਜ ਸਵੇਰੇ ਆਸਾ ਦੀ ਵਾਰ

ਵਿਚ ਠਾਕੁਰ ਦਲੀਪ ਸਿੰਘ ਜੀ ਨੇ ਵਿਸ਼ੇਸ਼ ਆਗਿਆ ਲੈ ਕੇ ਆਪਣੀ ਹਾਕੀ ਟੀਮ ਦੀਆਂ ਜਿੱਤਾਂ ਬਾਰੇ ਅਤੇ ਮੇਰੇ ਬਾਰੇ ਬਹੁਤ ਹੁਲਾਰਵੇਂ ਸ਼ਬਦਾਂ ਨਾਲ ਸੰਗਤ ਨੂੰ ਸੰਬੋਧਨ ਕੀਤਾ। ਠਾਕੁਰ ਜੀ ਨੇ ਦੱਸਿਆ : ਕਿ ਸਾਡੀ ਹਾਕੀ ਟੀਮ ਅਤੇ ਗੁਰਦੇਵ ਸਿੰਘ, ਨਾਮਧਾਰੀ ਜਗਤ ਦੀ ਪ੍ਰਤੀਨਿਧਤਾ ਕਰ ਰਹੇ ਹਨ। ਪਹਿਲਿਆਂ ਨੇ ਭਾਰਤ ਵਿਚ ਜਿੱਤਾਂ ਲੈ ਕੇ ਸਿੱਖਾਂ ਦੀ ਦਸਤਾਰ ਅਤੇ ਕਛਹਿਰੇ ਨੂੰ ਸਤਿਕਾਰ ਲੈ ਕੇ ਦਿੱਤਾ ਹੈ, ਦੂਜੇ ਨੇ ਦੁਨੀਆਂ ਭਰ ਦੇ ਟੂਰ ਵਿਚ ਸਰੋਦ ਵਜਾ ਕੇ ਨਾਮਧਾਰੀ ਪਹਿਰਾਵੇ ਨੂੰ ਸ਼ੋਭਾ ਲੈ ਕੇ ਦਿੱਤੀ ਹੈ ਅਤੇ ਨਾਮਧਾਰੀਆਂ ਦਾ ਸੰਗੀਤ ਕਲਾ ਪੱਖ ਉਜਾਗਰ ਕੀਤਾ ਹੈ।

ਗੁਰਦੇਵ ਸਿੰਘ ਨੇ ਦੱਸਿਆ : ਵਲਾਇਤ ਵਿਚ ਜੋ ਸਤਿਕਾਰ ਅਤੇ ਪਿਆਰ ਮੈਨੂੰ ਸੰਗਤਾਂ ਨੇ ਦਿੱਤਾ ਹੈ, ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਹੀ ਹੈ। ਸ. ਹ. ਸ. ਰੰਧਾਵਾ, ਸ਼੍ਰੀ ਕੇ. ਐਸ. ਭਮਰਾ, ਸ਼੍ਰੀ ਧਰਮਵੀਰ ਸਿੰਘ ਅਤੇ ਸ਼੍ਰੀ ਸੁਰਜੀਤ ਸਿੰਘ ਮੱਤੂ ਨੇ ਮੇਰੀ ਯੂ. ਕੇ. ਯਾਤਰਾ ਵਿਚ ਬੜਾ ਸਹਿਯੋਗ ਦਿੱਤਾ। ਯੂ. ਕੇ. ਦੇ ਨਾਮਧਾਰੀ ਵਿੱਦਿਅਕ ਜਥੇ ਨੇ ਇਕ ਚਾਂਦੀ ਚਮਕਦੀ ਟ੍ਰੇ ਮੈਨੂੰ ਸਿਰੋਪਾਉ ਵਜੋਂ ਦਿੱਤੀ। ਉਸਦਾ ਕਹਿਣ ਸੀ ਕਿ ਸਾਰੇ ਟੂਰ ਵਿਚੋਂ 60,000/- ਪ੍ਰਾਪਤ ਕੀਤਾ ਹੈ।

ਰਿਹਾਇਸ਼ ਦਾ ਬਹੁਤਾ ਸੁਖ ਇਸ ਨੇ ਆਪਣੇ ਪੁਰਾਣੇ ਸਾਥੀ ਸੁਰਜੀਤ ਸਿੰਘ ਮੱਤੂ ਅਤੇ ਇਹਦੀ ਪਤਨੀ ਰਾਣੀ ਤੋਂ ਪ੍ਰਾਪਤ ਕੀਤਾ।

ਇਸ ਨੇ ਇਕ ਸੂਟ ਅਤੇ ਇਕ ਪਾਰਕਰ ਪੈੱਨ ਸ. ਹਰਚਰਨ ਸਿੰਘ ਰੰਧਾਵਾ ਵਲੋਂ ਮੇਰੇ ਪਿਆਰ ਸਤਿਕਾਰ ਵਜੋਂ ਦਿੱਤਾ ਅਤੇ ਇਕ ਸੂਟ ਅਤੇ ਇਕ ਛੱਲਾ ਸ. ਖੜਕ ਸਿੰਘ ਭਮਰਾ ਵਲੋਂ ਮੇਰੇ ਆਦਰ ਵਿਚ ਦਿੱਤਾ। ਇਕ ਸੂਟ ਮੇਰੀ ਪੁੱਤਰੀ ਜਸਕਿਰਨ ਲਈ ਗੁਰਦੇਵ ਸਿੰਘ ਵਲੋਂ ਦਿੱਤਾ ਗਿਆ।

## 4 ਅਕਤੂਬਰ 1982, ਸੋਮਵਾਰ
## ਨਵੀਂ ਦਿੱਲੀ

### 11 ਪਿੰਡਾਂ ਤੇ 27 ਦਫ਼ਾ ਦੇ ਅਧਿਕਾਰ ਕਿਸ ਨੂੰ ?

ਅੱਜ ਦੇ 'ਪੰਜਾਬੀ ਟ੍ਰਿਬਿਊਨ' ਵਿਚ ਤੀਜੇ ਪੇਜ ਦੇ ਕਾਲਮ 3 ਤੋਂ 7 ਵਿਚ 'ਬੁਟਰ' ਨਾਮੀ ਪਿੰਡ ਦੀ ਚਰਚਾ ਸ. ਹਰੀ ਸਿੰਘ ਢੁਡੀਕੇ ਨੇ 1849 ਤੋਂ ਬਾਅਦ ਦੀਆਂ ਘਟਨਾਵਾਂ ਲਿਖਦਿਆਂ ਜ਼ਿਕਰ ਕੀਤਾ :[1]

''ਉਨ੍ਹਾਂ ਦਿਨਾਂ ਵਿਚ ਬਾਬਾ ਰਾਮ ਸਿੰਘ ਭੈਣੀ ਵਾਲੇ ਨੇ ਅੰਗਰੇਜ਼ਾਂ ਨੂੰ ਵਖਤ ਪਾ ਰਖਿਆ ਸੀ। ਸੋਢੀਆਂ ਦੇ ਹੀ ਇਕ ਥਾਣੇਦਾਰ ਮਾਨ ਸਿੰਘ ਨੇ ਬਾਬਾ ਰਾਮ ਸਿੰਘ ਨੂੰ ਗ੍ਰਿਫ਼ਤਾਰ ਕੀਤਾ ਸੀ। ਅੰਗਰੇਜ਼ਾਂ ਪ੍ਰਤੀ ਵਫ਼ਾਦਾਰੀ ਵਿਖਾਉਣ ਬਦਲੇ ਸੋਢੀ ਮਾਨ ਸਿੰਘ ਨੂੰ ਮੁਕਤਸਰ ਤਹਿਸੀਲ ਵਿਚ ਗਿਆਰ੍ਹਾਂ ਪਿੰਡ ਤੇ 27 ਦਫ਼ਾ ਦੀ ਅਦਾਲਤ ਲਾਉਣ ਦੇ ਅਧਿਕਾਰ ਮਿਲ ਗਏ।

## 6 ਅਕਤੂਬਰ 1982, ਬੁੱਧਵਾਰ
## ਨਵੀਂ ਦਿੱਲੀ

ਮੈਂ ਅੱਜ ਸ. ਹੰਸਪਾਲ ਨੂੰ ਜ਼ਰੂਰ ਮਿਲਣਾ ਸੀ। 7.30 ਵਜੇ ਉਨ੍ਹਾਂ ਦੇ ਪਾਸ ਗਿਆ। ਉਹ ਸੰਤ ਮਹਿੰਦਰ ਸਿੰਘ ਬਾਲੀ ਨਗਰ ਵਾਲੇ ਤੋਂ ਹਿਸਾਬ ਦੇ ਕਾਗ਼ਜ਼ਾਤ ਲੈ ਰਹੇ ਸਨ। ਇਹ ਕਾਗ਼ਜ਼ਾਤ ਉਨ੍ਹਾਂ ਸਿੰਘਾਂ ਦੀਆਂ ਰਕਮਾਂ ਬਾਰੇ ਸਨ ਜੋ ਹਰ ਮਹੀਨੇ 500/- ਜਾਂ ਘੱਟੋ ਘੱਟ 250/- ਦੇ ਰਹੇ ਸਨ। ਇਹ ਪੰਥਕ ਉਸਾਰੀ ਫੰਡ ਦੀ ਰਕਮ ਹੈ, ਜਿਸ ਬਾਰੇ ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਵਲੋਂ ਗੱਲਬਾਤ ਚਲ ਰਹੀ ਸੀ। ਮੇਰੇ ਪੁੱਛਣ ਤੇ ਮਹਿੰਦਰ ਸਿੰਘ ਹੁਰਾਂ ਦੱਸਿਆ, ਇਸ ਫੰਡ ਦੇ ਮੈਂਬਰ ਅਜੇ 35 ਕੁ ਸੱਜਣ ਹਨ।

### ਸੇਠੀ ਜੀ ਦੀ ਹਾਲਤ ਠੀਕ ਨਹੀਂ

ਜਦੋਂ ਮੈਨੂੰ ਹੰਸਪਾਲ ਐਮ. ਪੀ. ਮਿਲਿਆ ਉਹ ਪ੍ਰਾਈਮ ਮਨਿਸਟਰ ਦੇ ਦਫ਼ਤਰ ਵਲ ਜਾਣ ਨੂੰ ਤਿਆਰ ਸੀ। ਉਸ ਦੱਸਿਆ : 10 ਕੁ ਮਿੰਟ ਹੀ ਹੋਏ ਹਨ ਕਿ ਸ੍ਰੀ ਸਤਿਗੁਰੂ ਜੀ ਦਾ ਲੁਧਿਆਣੇ ਤੋਂ ਫੋਨ ਆਇਆ ਸੀ। ਆਪ ਜੀ ਨੇ ਦੱਸਿਆ ਹੈ ਕਿ ਸੰਤ ਵਿਜਿੰਦਰ ਸਿੰਘ ਸੇਠੀ ਦੀ ਹਾਲਤ ਬਹੁਤ ਖ਼ਰਾਬ ਹੈ ਅਤੇ ਉਸ ਨੂੰ ਲੁਧਿਆਣੇ ਹਸਪਤਾਲ ਵਿਚ ਦਾਖ਼ਲ ਕਰਵਾਇਆ ਗਿਆ ਹੈ, ਜ਼ਿੰਦਗੀ ਦੀ ਉਮੀਦ ਨਹੀਂ।

ਮੈਂ ਸ. ਹੰਸਪਾਲ ਨੂੰ 500/- ਵਾਪਸ ਕਰਨਾ ਸੀ, ਸੋ ਕੀਤਾ ਤੇ ਨਾਲ ਹੀ ਦੱਸਿਆ ਕਿ ਸ. ਕੁਲਦੀਪ ਸਿੰਘ ਸੱਗੂ ਦਾ ਕਹਿਣਾ ਹੈ ਕਿ ਮੇਰੇ ਮਕਾਨ ਦਾ ਨਕਸ਼ਾ ਸਰਕਾਰੀ ਤੌਰ ਤੇ ਪਾਸ ਨਹੀਂ ਹੋਵੇਗਾ। ਸਰਕਾਰ ਡੀਵੀਜ਼ਨ (ਵੰਡੇ ਹੋਏ) ਵਾਲਿਆਂ ਦੇ ਨਕਸ਼ੇ ਪਾਸ ਨਹੀਂ ਕਰਦੀ। ਕਿਸੇ ਹੋਰ ਤਰੀਕੇ ਨਾਲ ਹੀ ਤਿਆਰ ਕਰਵਾ ਲਓ।

ਸ. ਹੰਸਪਾਲ ਨੇ ਮੇਰੇ ਮਕਾਨ ਦੀ ਉਸਾਰੀ ਬਾਰੇ ਠੇਕੇਦਾਰ ਗੁਰਬਚਨ ਸਿੰਘ ਛਾਬੜੀ ਦਾ ਨਾਮ ਮੈਨੂੰ ਦਿੱਤਾ।

ਇਸ ਤੋਂ ਪਿਛੋਂ ਮੈਂ ਧਰਮਸਾਲਾ ਸਕੱਤਰ ਗੁਰਦੀਪ ਸਿੰਘ ਢੋਡਾ ਨੂੰ ਮਿਲਿਆ। ਉਸ ਮੈਨੂੰ ਆਪਣੀ ਨਵੀਂ ਖ਼ਰੀਦੀ ਐਂਬੈਸੇਡਰ ਕਾਰ ਦਿਖਾਈ ਜੋ ਉਸ ਨੇ 66000/- ਦੀ ਖ਼ਰੀਦੀ ਹੈ। ਕਿਸੇ ਵਕੀਲ ਨੇ ਨਵੀਂ ਲੈ ਕੇ ਅਜੇ 6 ਮਹੀਨੇ ਹੀ ਚਲਾਈ ਸੀ। ਸਤਿਗੁਰੂ ਜੀ ਦੇ ਚਰਨ ਪੁਆ ਕੇ ਅਜੇ ਪਰਸੋਂ ਹੀ ਆਇਆ ਹੈ।

## 7 ਅਕਤੂਬਰ 1982, ਵੀਰਵਾਰ
## ਸ੍ਰੀ ਭੈਣੀ ਸਾਹਿਬ (ਚੰਡੋ ਯੱਗ)

ਮੇਰੇ ਨਾਲ ਮੇਰੀ ਨੂੰਹ ਜੁਗਿੰਦਰ ਕੌਰ ਸੁਪਤਨੀ ਮਨਧੀਰ ਸਿੰਘ ਅਤੇ ਛੋਟੇ ਸਪੁੱਤਰ ਸੁਖਬੀਰ ਸਿੰਘ ਨੇ ਭੈਣੀ ਸਾਹਿਬ ਜਾਣਾ ਸੀ। ਪਰ ਨੂੰਹ ਤਾਂ ਦਿੱਲੀ ਵਿਚ ਫੈਲੇ ਹੋਏ ਡੇਂਗੂ ਬੁਖ਼ਾਰ ਨਾਲ ਪੈ ਗਈ। ਤੇ ਸੁਖਬੀਰ ਸਿੰਘ ਨੂੰ ਨਾਲ ਲੈ ਕੇ ਘਰੋਂ 6.30 ਵਜੇ

ਨਿਕਲ ਪਿਆ ਅਤੇ ਸਫਰ ਮੁਕਾ ਕੇ 2.45 ਵਜੇ ਬਾਅਦ ਦੁਪਹਿਰ ਭੈਣੀ ਸਾਹਿਬ ਅਪੜੇ ।

## ਸੇਠੀ ਸਵਰਗ ਸਿਧਾਰ ਹੀ ਗਏ

ਆਪਣੇ ਡੇਰੇ ਆ ਕੇ ਸ਼੍ਰੀਮਤੀ ਗੁਰਬਚਨ ਕੌਰ ਨੂੰ ਮਿਲਿਆ ਤਾਂ ਉਸ ਨੇ ਪਹਿਲੀ ਗੱਲ ਇਹ ਦੱਸੀ ਕਿ ਅੱਜ ਸਵੇਰੇ 3 ਵਜੇ ਲੁਧਿਆਣੇ ਹਸਪਤਾਲ ਵਿਚ ਸੰਤ ਵਿਜਿੰਦਰ ਸਿੰਘ ਸੇਠੀ ਦਾ ਦੇਹਾਂਤ ਹੋ ਗਿਆ । ਏਥੇ ਲਿਆ ਕੇ 2000 ਨਰ ਨਾਰ ਦੇ ਜਲੂਸ ਨਾਲ ਸੇਠੀ ਜੀ ਨੂੰ ਮਸਾਣਾਂ ਦੀ ਧਰਤੀ ਵਿਚ ਲਿਜਾਇਆ ਗਿਆ । ਸ੍ਰੀ ਸਤਿਗੁਰੂ ਜੀ ਪਊਏ ਪਹਿਰ ਅਤੇ ਸਾਰਾ ਗੁਰੂ ਪਰਿਵਾਰ ਨੰਗੇ ਚਰਨੀਂ ਨਾਲ ਗਿਆ । ਦਾਹ ਸੰਸਕਾਰ ਦੀ ਪੂਰੀ ਰਸਮ ਸਤਿਗੁਰੂ ਜੀ ਨੇ ਆਪਣੀ ਹਜ਼ੂਰੀ ਵਿਚ ਭੁਗਤਾਈ । ਸਿੱਖ ਦੇ ਸਰੀਰਕ ਇਲਾਜ ਲਈ ਸਤਿਗੁਰੂ ਜੀ ਵਲੋਂ ਸਾਰੇ ਜਤਨ ਕੀਤੇ ਗਏ, ਪਰ ਉਸ ਨੇ ਨਹੀਂ ਸੀ ਬਚਣਾ ਸੁ ਚੱਲ ਵਸਿਆ । ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਥਾਈਲੈਂਡ ਦੇ ਡਾਕਟਰ ਉਪਰੇਸ਼ਨ ਕਰਨਾ ਚਾਹੁੰਦੇ ਸਨ ਤੇ ਬਾਅਦ ਵਿਚ ਤਿੰਨ ਮਹੀਨੇ ਜਿਉਂਦੇ ਰਹਿਣ ਦਾ ਸਮਾਂ ਦਿੰਦੇ ਸਨ । ਏਥੇ ਸੇਠੀ ਜੀ ਬਿਨਾ ਉਪਰੇਸ਼ਨ ਤੋਂ 6 ਮਹੀਨੇ ਜੀਉ ਗਏ ਹਨ ।

ਸੇਠੀ ਜੀ ਨੇ ਸਿੱਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਬਾਹਿਆ । ਆਪ ਜੀ ਦੇ ਪਿਛੇ ਪਰਿਵਾਰ ਦੀ ਜ਼ਿੰਮੇਵਾਰੀ ਕਿਸ ਨੇ ਸਿਰ ਉਠਾਣੀ ਹੈ, ਅਜੇ ਪਤਾ ਨਹੀਂ । ਸਾਡੀ ਸਾਰੇ ਪਰਿਵਾਰ ਨਾਲ ਹਾਰਦਿਕ ਹਮਦਰਦੀ ਹੈ ।

## ਵਿਸ਼ੇਸ਼ ਖੇਤਰ ਵਿਚ ਬੈਠੇ

ਮੈਂ ਅਤੇ ਸੁਖਬੀਰ ਸਿੰਘ, ਅਸੀਂ 3.55 ਵਜੇ ਹੀ ਦੀਵਾਨ ਵਿਚ ਜਾ ਸਕੇ । ਵਿਸ਼ਾਲ ਸ਼ਾਮਿਆਨੇ ਹੇਠ 1500 ਸਰੀਰ ਦਾ ਇਕੱਠ । ਸ੍ਰੀ ਸਤਿਗੁਰੂ ਜੀ ਨੇ ਅਸਾਂ ਪਿਤਾ ਪੁੱਤਰ ਵਲ ਪ੍ਰਸੰਨ ਦ੍ਰਿਸ਼ਟੀ ਨਾਲ ਤੱਕਿਆ ਅਤੇ ਦਿਲਰੁਬਾ ਵਜਾਂਦਿਆਂ ਗਜ਼ ਨਾਲ ਇਸ਼ਾਰਾ ਕੀਤਾ ਕਿ ਅਸਾਂ ਕਿਥੇ ਬੈਠਣਾ ਹੈ । 'ਵਿਸ਼ੇਸ਼' ਖੇਤਰ ਵਿਚ ਸਾਹਮਣੇ ਹੀ ਬੈਠਾਇਆ । ਮੇਰੇ ਨਜ਼ਦੀਕ ਬੈਠੇ ਖਾਸ ਵਿਅਕਤੀ ਸਨ : ਸੰਤ ਤਰਸੇਮ ਸਿੰਘ ਲੰਡਨ ਤੋਂ, ਗਿਆਨੀ ਹਰਬੰਸ ਸਿੰਘ ਬੈਂਕੋਕ ਤੋਂ, ਸ. ਮੰਗਲ ਸਿੰਘ ਚੰਡੀਗੜ੍ਹ ਤੋਂ, ਸ. ਹਰੀ ਸਿੰਘ ਵਡਾਣੀਆਂ ਸਰਸਾ ਜ਼ਿਲ੍ਹੇ ਦੇ ਕਰੀਵਾਲਾ ਪੱਛਮੀ ਤੋਂ । ਸੇਠ ਜੈਮਲ ਸਿੰਘ ਮੰਡੀ ਆਦਿ ।

ਰਾਗੀ ਸਿੰਘ ਸ਼ਬਦ ਪੜ੍ਹ ਰਹੇ ਸਨ : ਸ਼ੇਖ ਹਯਾਤੀ ਜਗ ਨ ਕੋਈ ਥਿਰ ਰਹਿਆ । ਸ਼ਬਦ ਸੰਤ ਵਿਜਿੰਦਰ ਸਿੰਘ ਸੇਠੀ ਨਮਿਤ ਹੀ ਪੜ੍ਹਿਆ ਜਾ ਰਿਹਾ ਸੀ । ਗਿਆਨੀ ਹਰਬੰਸ ਸਿੰਘ ਬੈਂਕੋਕ ਆਪ ਜੀ ਦੇ ਭਣਵਈਆ ਹਨ । ਉਹ ਵੀ ਰਾਤ ਦੇ ਆਏ ਹੋਏ ਸਨ । ਅਤੇ ਸਾਰੀ ਸਸਕਾਰ ਕਾਰਵਾਈ ਵਿਚ ਸ਼ਾਮਲ ਸਨ । ਸੇਠੀ ਜੀ ਦੀਆਂ ਧੀਆਂ ਅਤੇ ਵੱਡਾ ਬੱਚਾ ਸ੍ਰੀ ਗੋਬਿੰਦ ਵੀ ਆ ਪਹੁੰਚੇ ਸਨ । ਦੀਵਾਨ ਦੀ ਅਰਦਾਸ ਪੰਡਿਤ ਗੋਪਾਲ ਸਿੰਘ ਨੇ ਕੀਤੀ ।

## ਹਾਕੀ ਟੀਮ ਦਾ ਮੁਕਾਬਲਾ ਰੋਪੜ ਪੁਲਿਸ ਨਾਲ

ਮੈਨੂੰ ਸੁਨੇਹਾ ਮਿਲਿਆ ਕਿ ਭੈਣੀ ਸਾਹਿਬ ਵਿਖੇ ਹਾਕੀ ਮੈਦਾਨ ਵਿਚ ਅੱਜ ਰੋਪੜ ਪੁਲਿਸ ਦੀ ਹਾਕੀ ਟੀਮ ਨਾਮਧਾਰੀ ਟੀਮ ਨਾਲ ਤਜਰਬਾਤੀ ਮੈਚ ਖੇਡ ਰਹੀ ਹੈ, ਜ਼ਰੂਰ ਵੇਖਣ ਜਾਵਾਂ। ਸੁਖਬੀਰ ਨੇ ਕੈਮਰਾ ਲੈ ਲਿਆ ਅਤੇ 'ਸੁਰੱਖਿਆ ਸੈਨਾ' ਦੇ ਅਧਿਕਾਰੀਆਂ ਨਾਲ ਜੀਪ ਤੇ ਬੈਠ ਕੇ ਮੈਦਾਨ ਵਿਚ ਪਹੁੰਚ ਗਏ। ਅੱਗੋਂ ਸਤਿਗੁਰੂ ਜੀ ਵਾਲੀ ਗੱਡੀ ਵਿਚ ਮੇਰਾ ਮਿੱਤਰ ਗਿਆਨੀ ਹਰਬੰਸ ਸਿੰਘ ਬੈਂਕੋਕ, ਸੇਠ ਜੈਮਲ ਸਿੰਘ ਮੰਡੀ ਅਤੇ ਸ. ਹਰੀ ਸਿੰਘ ਇਹ ਅੱਗੇ ਸਨ।

ਪਹਿਲਾਂ ਤਾਂ ਸਤਿਗੁਰੂ ਜੀ ਹਾਕੀ ਵਾਲਿਆਂ ਦੇ ਡੇਰੇ ਕਿਸੇ ਬੀਮਾਰ ਬੱਚੇ ਦੀ ਖ਼ਬਰ ਨੂੰ ਗਏ ਜਿਸ ਦੇ ਗੋਡੇ ਤੇ ਸੱਟ ਲੱਗੀ ਸੀ। ਫਿਰ ਆਪ ਖੇਡ ਦੇ ਮੈਦਾਨ ਵਿਚ ਜਾ ਕੇ, ਗੱਡੀ ਰੋਕ ਕੇ, ਵਿਚ ਬੈਠੇ ਹੀ ਖੇਡ ਦਾ ਆਨੰਦ ਮਾਣਦੇ ਰਹੇ। ਦਰਸ਼ਕ ਆਉਂਦੇ, ਮੱਥਾ ਟੇਕ ਕੇ ਪੱਛਮੀ ਬਾਹੀ ਵਲ ਜਾਂਦੇ ਰਹੇ, ਏਧਰ ਓਧਰ ਹੋ ਕੇ ਖਲੋ ਕੇ ਜਾਂ ਬੈਠ ਕੇ ਖੇਡ ਵੇਖਦੇ। ਵੀਡੀਓਗ੍ਰਾਫ਼ਰ ਗੁਰਮੁਖ ਸਿੰਘ ਲੁਹਾਰਾਂ ਸਾਰੀ ਖੇਡ ਨੂੰ ਰੀਕਾਰਡ ਕਰ ਰਿਹਾ ਸੀ।

ਠਾਕੁਰ ਦਲੀਪ ਸਿੰਘ ਜੀ, ਜੁ ਸ਼ਾਇਦ ਸਤਿਗੁਰੂ ਜੀ ਨਾਲ ਆਏ ਸਨ, ਸਾਨੂੰ ਦੱਸਿਆ : ਇਹ ਰੈਫ਼ਰੀ ਸ. ਮਨਮੋਹਨ ਸਿੰਘ ਬਹੁਤ ਉਤਮ ਕੋਚ ਹੈ। ਇਸ ਨੇ ਸਾਡੀ ਟੀਮ ਨੂੰ ਪਹਿਲ-ਪ੍ਰਥਮੇ ਕੋਚਿੰਗ ਦਿੱਤੀ ਸੀ, ਫਿਰ ਇਸ ਨੂੰ ਸਰਕਾਰੀ ਨੌਕਰੀ ਮਿਲ ਗਈ, ਪਰ ਸਾਡੇ ਵਲ ਇਸ ਦੀ ਪਹੁੰਚ ਪਹਿਲਾਂ ਵਾਂਗ ਹੀ ਸਰਗਰਮ ਹੈ, ਅਸੀਂ ਇਸ ਦੇ ਹਾਰਦਿਕ ਰਿਣੀ ਹਾਂ। ਇਹ ਅੱਜ ਕੱਲ ਰੋਪੜ ਵਿਚ ਹੈ ਤੇ ਸਾਡੇ ਮੁਕਾਬਲੇ ਵਿਚ ਖੇਡਣ ਵਾਲੀ ਟੀਮ ਨੂੰ ਕੋਚਿੰਗ ਦੇ ਰਿਹਾ ਹੈ। ਇਸ ਨੇ ਕਿਹਾ ਸੀ ਕਿ ਸਾਡੀ ਟੀਮ ਦਾ ਹੌਂਸਲਾ ਵਧਾਉਣਾ ਹੈ। ਇਹਨਾਂ ਨੂੰ ਹਰਾਉਣ ਦਾ ਖ਼ਿਆਲ ਨਹੀਂ ਕਰਨਾ। ਸੋ ਇਹ ਹੌਸਲਾ ਵਧਾਊ ਮੈਚ ਹੀ ਹੈ।

ਭੈਣੀ ਸਾਹਿਬੋਂ ਨੱਸ ਕੇ ਗਏ ਹੋਏ ਐਥਲੀਟ ਮੁੰਡਿਆਂ ਦੇ ਬਾਪ ਜਾਂ ਭਰਾ ਭਤੀਜੇ ਉਨ੍ਹਾਂ ਨੂੰ ਨਾਲ ਲੈ ਕੇ ਆਏ। ਜਿਵੇਂ ਸ਼੍ਰੀ ਸਵਰਨ ਸਿੰਘ ਹਾਰਨੀਆਂ ਤੇ ਸ. ਅਮਰ ਸਿੰਘ ਮਲੂਵਾਲ ਦਾ ਪੋਤਰਾ। ਸਤਿਗੁਰੂ ਜੀ ਨੇ ਸਾਰੇ ਬੱਚਿਆਂ ਨੂੰ ਪਿਆਰ ਨਾਲ ਪ੍ਰੇਰਨਾ ਦਿੱਤੀ ਕਿ ਖੇਡ ਵਿਚ ਨਾਮਣਾ ਪੈਦਾ ਕਰੋ, ਭਜਨ ਬਾਣੀ ਕਰਦਿਆਂ ਸਿੱਖੀ ਸਰੂਪ, ਮਰਿਯਾਦਾ ਵਿਚ ਰਹਿ ਕੇ।

ਖੇਡ ਜਾਰੀ ਕਰਨ ਤੋਂ ਪਹਿਲੋਂ ਦੋਵੇਂ ਟੀਮਾਂ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਹਿਤ ਗਈਆਂ। 40-50 ਸਰੀਰ ਤਾਂ ਸਤਿਗੁਰੂ ਜੀ ਵਾਲੇ ਪਾਸੇ ਵੀ ਬੈਠੇ-ਖਲੋਤੇ ਸਨ। ਸ਼ਾਮ ਦੇ 5.45 ਦਾ ਵਕਤ ਸੀ।

## ਬੱਚਿਆਂ ਨੂੰ ਪਿਆਰ ਕਰਨ ਵਾਲੇ, ਧੰਨ ਹੋ

ਖੇਡ ਵੇਖਣ ਆਉਣ ਤੋਂ ਪਹਿਲੋਂ ਕੋਠੀ ਵਿਚ ਸਤਿਗੁਰੂ ਜੀ ਨੇ ਮੇਰੇ ਛੋਟੇ ਲੜਕੇ ਸੁਖਬੀਰ ਨੂੰ ਅੰਦਰ ਬੁਲਾਇਆ ਅਤੇ ਇਕ ਪੈਕਟ ਜਿਹਾ ਉਸ ਦੀ ਜੇਬ ਵਿਚ ਪਾ

ਦਿੱਤਾ। ਜਾਂ ਸੁਖਬੀਰ ਨੇ ਖੋਲ੍ਹ ਕੇ ਵੇਖਿਆ ਤਾਂ ਇਕ ਵਧੀਆ ਪੈੱਨ-ਘੜੀ ਸੀ। ਬੱਚਿਆਂ ਨੂੰ ਕਿਵੇਂ ਕਾਬੂ ਕਰਨਾ ਹੈ, ਬੱਚਿਆਂ ਨਾਲ ਕਿਵੇਂ ਨਜਿੱਠਣਾ ਹੈ, ਇਹ ਜਾਦੂ ਸਤਿਗੁਰੂ ਜੀ ਨੂੰ ਆਉਂਦਾ ਹੈ। ਬੱਚੇ ਨੂੰ ਸਤਿਗੁਰੂ ਜੀ ਵਲੋਂ ਐਸਾ ਸਨੇਹ ਮਿਲਣ ਤੇ ਮਾਣ-ਮਾਣ ਮਹਿਸੂਸ ਹੋਇਆ।

## ਸੇਠੀ ਵਿਜਿੰਦਰ ਸਿੰਘ ਬਾਰੇ ਅਫ਼ਸੋਸ

6.15 ਵਜੇ ਮੈਂ ਤੇ ਮੇਰੀ ਪਤਨੀ ਗੁਰਬਚਨ ਕੌਰ, ਬੀਬੀ ਗੁਰਮੀਤ ਕੌਰ ਸੁਪਤਨੀ ਸੰਤ ਵਿਜਿੰਦਰ ਸਿੰਘ ਸੇਠੀ ਨੂੰ ਕੁਆਣ ਗਏ। ਉਪਰਲੀ ਛੱਤ ਦੇ ਕਮਰਿਆਂ ਤੇ। ਅੱਗੇ ਸੇਠ ਪਿਆਰਾ ਸਿੰਘ ਬੈਂਕੋਕ ਅਤੇ ਉਨ੍ਹਾਂ ਦੀ ਸੁਪਤਨੀ ਬੀਬੀ ਪਰਕਾਸ਼ ਕੌਰ ਅਤੇ ਕੁਛ ਹੋਰ ਸੱਜਣ ਵੀ ਬੀਬੀ ਨਾਲ ਦੁਖ-ਸੁਖ ਕਰ ਰਹੇ ਸਨ। ਭਾਣਾ ਮੰਨਣ ਦੀ ਗੱਲ ਹੀ ਮੁੱਖ ਵਿਸ਼ਾ ਸੀ। ਭਾਣਾ ਮੰਨਣ ਦੀ ਗੱਲ ਕਰਦਿਆਂ ਸੇਠ ਪਿਆਰਾ ਸਿੰਘ ਹੁਰਾਂ ਆਖਿਆ : ਸੇਠੀ ਹੁਰੀਂ ਮੇਰੇ ਸਾਂਢੂ ਸਨ। ਸਤਿਗੁਰੂ ਜੀ ਨੇ ਸੇਠੀ ਹੁਰਾਂ ਨੂੰ ਬੈਂਕੋਕ ਤੋਂ ਲਿਆਉਣ ਲੱਗਿਆਂ ਕਿਹਾ ਸੀ, ਤੁਸੀਂ ਭੈਣੀ ਸਾਹਿਬ ਚਲੋ, ਮੈਨੂੰ ਵੀ ਆਇਆ ਜਾਣੋ। ਅਤੇ ਜਦੋਂ ਸੇਠੀ ਸਾਹਿਬ ਭੈਣੀ ਸਾਹਿਬ ਆਏ। ਸਤਿਗੁਰੂ ਜੀ ਵੀ ਪਹੁੰਚ ਗਏ। ਫਿਰ ਕਿਤੇ ਨਹੀਂ ਗਏ। ਖਉਰੇ ਕੀਤਾ ਹੋਇਆ ਬਚਨ ਹੀ ਪੁਗਾਣਾ ਸੀ। ਬੀਬੀ ਦੀਆਂ ਦੋ ਧੀਆਂ ਅਤੇ ਛੋਟਾ ਲੜਕਾ ਅੱਜ ਹੀ ਬੈਂਕੋਕੋਂ ਆਏ ਹਨ।

## 8 ਅਕਤੂਬਰ 1982, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ (ਚੰਡੀ ਯੱਗ)

ਅੱਜ ਜਦੋਂ ਅਸੀਂ ਪਿਤਾ ਪੁੱਤਰ ਸਵੇਰੇ ਵਾਰ ਦੇ ਦੀਵਾਨ ਵਿਚ ਗਏ 5.30 ਹੋ ਚੁੱਕੇ ਸਨ। ਰਾਗੀਆਂ ਦਾ ਕੀਰਤਨ ਹੋਣ ਦੀ ਥਾਂ, ਸੰਤ ਦਲੀਪ ਸਿੰਘ ਸੰਤ ਨਗਰ ਦਾ ਜਥਾ ਸਿੱਧੀਆਂ ਸਾਦੀਆਂ ਧੁਨਾਂ ਵਿਚ ਕੀਰਤਨ ਕਰ ਰਿਹਾ ਸੀ। ਹਤਮੋਨੀਅਮ ਤੇ ਸੰਤ ਬਲੀ ਸਿੰਘ ਬੁੱਢੀਮਾੜੀ, ਢੋਲਕੀ ਤੇ ਸੰਤ ਗੁਰਮੁਖ ਸਿੰਘ ਖਾਰਾ ਅਤੇ ਪਉੜੀ ਦਾ ਪਾਠ ਕਰਨ ਵਾਲੇ ਸੂਬਾ ਧਰਮ ਸਿੰਘ ਜੀ ਮੁਕਤਾ ਸਨ। ਹੋਰ ਵੀ ਕਈ ਕੀਰਤਨ-ਪ੍ਰੇਮੀ ਨਾਲ ਬੈਠੇ ਹੋਏ ਸਨ।

ਮਹਾਰਾਜ ਜੀ ਵੀ ਆਏ ਹੋਏ ਸਨ। ਆਸਾ ਦੀ ਵਾਰ ਦਾ ਕੀਰਤਨ ਸੁਣ ਕੇ, ਸਾਧ ਸੰਗਤ ਨੂੰ ਦਰਸ਼ਨ ਦੇ ਸਤਿਗੁਰੂ ਜੀ ਕੋਠੀ ਆਏ। ਅੱਜ ਪੂਰਬਾ ਜੀ ਨੇ ਦੱਸਿਆ : ਅੱਜਕਲ੍ਹ ਸਤਿਗੁਰੂ ਜੀ ਦੀਵਾਨ ਵਿਚ ਸਵੇਰੇ ਦਰਸ਼ਨ ਦੇਣ ਤੋਂ ਪਹਿਲੋਂ ਤਾਲਾਬ ਦੇ ਉੱਤਰ ਵੱਲ ਚੰਡੀ ਦੀ ਵਾਰ ਦੇ ਯੱਗ ਵਿਚ ਇਕ ਘੰਟਾ ਪਾਠ ਕਰਕੇ ਆਉਂਦੇ ਹਨ ਤੇ ਉਨ੍ਹਾਂ ਦਾ ਨਿੱਤਨੇਮ ਵਿਚ ਚੰਡੀ ਦੀ ਵਾਰ ਦਾ ਪਾਠ ਵੱਖਰਾ ਕਰਦੇ ਹਨ। ਇਹ ਜੁ ਸੂਰਜ ਚੜ੍ਹਨ ਦੇ ਨਾਲ ਹੀ ਸਮਾਪਤ ਹੋ ਜਾਂਦਾ ਹੈ।

## ਸ਼੍ਰੀ ਸੇਠੀ ਵਿਜਿੰਦਰ ਸਿੰਘ ਬਾਰੇ ਹੋਰ

7.30 ਵਜੇ ਮੈਂ ਗੁਰੂ ਕੇ ਨਿਵਾਸ ਵਿਚ ਗਿਆ ਤਾਂ ਪਤਾ ਲੱਗਾ ਕਿ ਸੰਤ ਵਿਜਿੰਦਰ ਸਿੰਘ ਸੇਠੀ ਦਾ ਪਰਿਵਾਰ ਅਤੇ ਭੈਣੀ ਸਾਹਿਬ ਵਿਚ ਆਏ ਰਿਸ਼ਤੇਦਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸ ਦਰਸ਼ਨਾਂ ਨੂੰ ਗਏ ਹਨ। ਸੱਚੇ ਪਾਤਸ਼ਾਹ 69 ਨੰ: ਕਮਰੇ ਵਿਚ ਸਨ। ਮੈਂ ਤੱਕਿਆ ਕਿ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਬੀਬੀ ਗੁਰਮੀਤ ਕੌਰ ਵਿਧਵਾ ਸ੍ਰੀ ਸੇਠੀ ਜੀ, ਉਨ੍ਹਾਂ ਦੀਆਂ ਭੈਣਾਂ, ਪੁੱਤਰੀਆਂ ਅਤੇ ਬੱਚਾ, ਸੇਠ ਪਿਆਰਾ ਸਿੰਘ ਅਤੇ ਉਨ੍ਹਾਂ ਦੀ ਪਤਨੀ ਸੇਠਾਣੀ ਪ੍ਰਕਾਸ਼ ਕੌਰ ਬੈਠੇ ਹੋਏ ਸਨ। ਸੰਤ ਜਗਤਾਰ ਸਿੰਘ ਜੀ ਤੇ ਬੀਬਾ ਸਾਹਿਬ ਕੌਰ ਵੀ ਨਾਲ ਹੀ ਬੈਠੇ ਹੋਏ ਸਨ। ਸਤਿਗੁਰੂ ਜੀ ਪਰਿਵਾਰ ਨੂੰ ਦੱਸ ਰਹੇ ਸਨ : ਸੰਤ ਵਿਜਿੰਦਰ ਸਿੰਘ ਸੇਠੀ ਦੀ ਸਿਹਤ ਕਿਨ੍ਹਾਂ ਕਿਨ੍ਹਾਂ ਮਰਹਲਿਆਂ ਵਿਚੋਂ ਲੰਘੀ। ਪਰ ਉਨ੍ਹਾਂ ਨੇ ਸਦਾ ਹੀ ਨਾਮ, ਦਾਨ, ਪ੍ਰੇਮ, ਭਗਤੀ ਅਤੇ ਸਤਿਗੁਰੂ ਦੀ ਕਿਰਪਾ ਦੀ ਹੀ ਕਾਮਨਾ ਕੀਤੀ। ਕੋਈ ਵੀ ਦੁਨਿਆਵੀ ਮੰਗ ਉਨ੍ਹਾਂ ਨਹੀਂ ਕੀਤੀ। ਸਤਿਗੁਰੂ ਜੀ ਨੇ ਪਰਿਵਾਰ ਨੂੰ ਬਚਨ ਕੀਤਾ : ਮੇਰਾ ਫ਼ੈਸਲਾ ਸੀ ਕਿ ਜੇ ਮੇਲੇ ਦਾ ਭੋਗ ਪੈ ਗਿਆ ਤਾਂ ਜਿੰਨਾ ਚਿਰ ਸੇਠੀ ਜੀ ਦਾ ਜੀਵਨ ਹੈ, ਮੈਂ ਭੈਣੀ ਸਾਹਿਬ ਛੱਡ ਕੇ ਨਹੀਂ ਜਾਵਾਂਗਾ। ਇਹ ਤਾਂ ਅਕਾਲਪੁਰਖ ਵਲੋਂ ਹੀ ਐਸੀ ਬਿਧ ਬਣ ਗਈ, ਜਿਸ ਦੇ ਅੱਗੇ ਸਾਰੇ ਚਾਰੇ ਨਾਕਾਮ ਹੋ ਜਾਂਦੇ ਹਨ। ਸਤਿਗੁਰਾਂ ਕਿਰਪਾ ਕਰ ਦਿੱਤੀ, ਉਨ੍ਹਾਂ ਦਾ ਰੋਗੀ ਸਰੀਰ ਛੁੱਟ ਗਿਆ ਅਤੇ ਜਿਵੇਂ ਉਹ ਆਪਣੇ ਘਰ ਹੀ ਚਲੇ ਗਏ।

## ਦਰਸ਼ਨ ਦੇ ਕੇ ਨਿਵਾਜਣਾ

ਸਾਰੇ ਪਰਿਵਾਰ ਨੂੰ ਧੀਰਜ ਦੇ ਕੇ ਸਤਿਗੁਰੂ ਜੀ ਆਪਣੇ ਮਾਮਾ ਸੂਬਾ ਮੀਂਹਾਂ ਸਿੰਘ ਜੀ ਵਲ ਜਾਣ ਲੱਗੇ। ਸੰਤ ਸ਼ਿੰਗਾਰਾ ਸਿੰਘ ਜੀਦੇ ਬੱਗੇ ਵਾਲਿਆਂ ਦੇ ਨਿਚੋੜੇ ਹੋਏ ਸਰੀਰ ਵਾਲੇ ਲੜਕੇ ਅਜਾਇਬ ਸਿੰਘ ਤੇ ਵੀ ਕਿਰਪਾ ਕਰਨ ਗਏ। ਉਸ ਦੇ ਮੱਥੇ ਕੌਲ ਚਰਨ ਰਖ ਕੇ ਉਸ ਦੀ ਨਮਸਕਾਰ ਪਰਵਾਨ ਕੀਤੀ ਅਤੇ ਉਸ ਦੇ ਮੂੰਹ ਮੱਥੇ ਤੇ ਹੱਥ ਫੇਰ ਕੇ ਵੇਖਣ ਨੂੰ ਅਤਿਅੰਤ ਕੁਰੂਪ ਬੰਦੇ ਤੇ ਮਹਾ ਸਰੂਪਵਾਨ ਨੇ ਕਿਰਪਾ ਕੀਤੀ।

ਸਤਿਗੁਰੂ ਜੀ ਨੂੰ ਅਜਾਇਬ ਸਿੰਘ ਵਲ ਜਾਂਦਿਆਂ ਮੈਂ ਮਸਾਂ ਹੀ ਭੱਜ ਕੇ ਮਿਲਿਆ ਸਾਂ। ਮੈਂ ਵੇਖਿਆ, ਸੱਚੇ ਪਾਤਸ਼ਾਹ ਜੀ ਅਨੇਕਾਂ ਸਰੀਰਾਂ ਦੇ ਨਾਲ ਜਾਂਦਿਆਂ, ਰਾਹ ਵਿਚ ਖਿੱਲਰੇ ਪਏ ਕੇਲੇ ਦੇ ਛਿੱਲੜ ਆਪ ਉਠਾ ਉਠਾ ਕੇ ਲਈ ਜਾ ਰਹੇ ਸਨ। ਮੈਂ ਅਰਜ਼ ਕੀਤੀ : ਸਾਡੇ ਦੋ ਜਮਾਤਾਂ ਹਨ ਜੀ, ਇਕ ਕੂੜਾ ਖਲਾਰਨ ਵਾਲੀ ਦੂਜੀ ਕੂੜਾ ਉਠਾਣ ਵਾਲੀ। ਸਭ ਪਾਸੇ ਗੰਦ ਖਿਲਰਨ ਦਾ ਇਹ ਵੀ ਇਕ ਕਾਰਨ ਹੈ। ਸਤਿਗੁਰੂ ਜੀ ਮੁਸਕਰਾਏ : ਇਕ ਫੱਟਾ ਲਿਖ ਕੇ ਲਾ ਦਿਓ, ਕਿ ਕੇਲੇ ਖਾ ਕੇ ਛਿੱਲੜਾਂ ਏਥੇ ਖਲਾਰੋ।

## ਸੂਬਾ ਮੀਹਾਂ ਸਿੰਘ ਜੀ ਨੂੰ ਦਰਸ਼ਨ

ਸੂਬਾ ਮੀਹਾਂ ਸਿੰਘ, ਵਰਨੀਆਂ ਦੇ ਨਾਲ ਦਫ਼ਤਰ ਲਈ ਬਣਾਏ ਗਏ ਕਮਰੇ

ਵਿਚ ਮੱਛਰਦਾਨੀ ਲੱਗੇ ਮੰਜੇ ਉਤੇ ਪਏ ਹੋਏ ਸਨ। ਸੰਤ ਪੂਰਬਾ ਤਾਂ ਉਨ੍ਹਾਂ ਦੇ ਸੇਵਕ ਨੂੰ ਸੂਚਨਾ ਦੇ ਕੇ ਉਠਾਣ ਚਲੇ ਗਏ ਤੇ ਸੱਚੇ ਪਾਤਸ਼ਾਹ ਜੀ ਤਦ ਤਕ ਵਰਨੀਆਂ ਵਾਲੇ ਸਥਾਨ ਨੂੰ ਮਸਤਕ ਨਿਵਾ ਆਏ। ਸੂਬਾ ਜੀ ਕਾਫ਼ੀ ਬਿਧ ਹਨ। ਜਦੋਂ ਦੱਸਿਆ ਗਿਆ ਕਿ ਸਤਿਗੁਰੂ ਜੀ ਆਏ ਹਨ। ਤਾਂ ਬਹੁਤ ਮੁਸ਼ਕਲ ਨਾਲ ਉਠੇ। ਇਕ ਅੱਖ ਉਨ੍ਹਾਂ ਦੀ (ਖੱਬੀ) ਅਸਲੋਂ ਹੀ ਬੰਦ ਹੋ ਗਈ ਹੈ, ਦੂਜੀ ਵਿਚੋਂ ਵੀ ਝਾਉਲਾ ਹੀ ਪੈਂਦਾ ਹੈ। ਚੂੰਕਿ ਬਹੁਤ ਉੱਚਾ ਸੁਣਦੇ ਹਨ। ਇਸ ਲਈ ਸਤਿਗੁਰੂ ਜੀ ਬੋਲੇ ਨਹੀਂ। ਸੂਬਾ ਜੀ ਨੇ ਆਪਣੀ ਸ਼ੰਕਾ ਦੇ ਸਮਾਧਾਨ ਲਈ, ਆਪਣਾ ਹੱਥ ਸਤਿਗੁਰੂ ਜੀ ਵਲ ਉਂਗਲਾਂ ਖਿਲਾਰ ਹਿਲਾਇਆ। ਸ੍ਰੀ ਸਤਿਗੁਰੂ ਜੀ ਨੇ ਪਿਆਰ ਨਾਲ ਪਕੜ ਲਿਆ ਤਾਂ ਸੂਬਾ ਜੀ ਨੇ ਸ੍ਰੀ ਦਸਮੇਸ਼ ਜੀ ਦੀ ਰਚਨਾ, "ਖਗ ਖੰਡ ਬਿਹੰਡੰ, ਖਲਦਲ ਖੰਡੰ, ਅਤਿ ਰਣ ਮੰਡੰ..." ਕੜਕਵੀਂ ਆਵਾਜ਼ ਵਿਚ ਪੜ੍ਹਨੀ ਸ਼ੁਰੂ ਕੀਤੀ। ਦਸਮੇਸ਼ ਬਾਣੀ ਹੋਰ ਵੀ ਕਿੰਨੀ ਸਾਰੀ ਸੁਣਾਈ। ਸਤਿਗੁਰੂ ਜੀ ਸਾਹਮਣੇ ਪਈ ਕੁਰਸੀ ਨੂੰ ਖਿੱਚ ਕੇ ਪੂਰੀ ਤਸੱਲੀ ਨਾਲ 15 ਕੁ ਮਿੰਟ ਬੈਠੇ। ਸੂਬਾ ਜੀ ਬਾਣੀ ਪੜ੍ਹਦੇ ਰਹੇ ਅੰਤ ਉਤੇ ਕਹਿਣ ਲੱਗੇ : ਇਹ ਏਨਾ ਲੰਮਾ ਕਮਰਾ ਭਲਾ ਕਾਹਦੇ ਲਈ ਬਣਾਇਆ ਹੈ।

### ਚੰਡੀ ਦੀ ਵਾਰ ਦਾ ਮਹਾ ਯੱਗ

ਏਥੋਂ ਸਤਿਗੁਰੂ ਜੀ ਚੰਡੀ ਦੀ ਵਾਰ ਦੇ ਮਹਾ ਯੱਗ ਨੂੰ ਚੱਲੇ। ਸੇਵਕ ਅਤੇ ਹੋਰ ਸਿੱਖ ਆਪ ਜੀ ਦੇ ਪਿਛੇ ਪਿਛੇ ਆ ਰਹੇ ਸਨ। ਮੰਡਪ ਮਹਾ ਯੱਗ ਨੂੰ ਸਿਰ ਨਿਵਾ, ਪ੍ਰਬੰਧ ਬਾਰੇ ਜਾਣਕਾਰੀ ਲੈ ਕੋਠੀ ਨੂੰ ਪਧਾਰੇ। ਅੱਜ 10.10 ਵਜੇ ਤਕ 1,10,649 ਪਾਠ ਹੋ ਚੁੱਕੇ ਸਨ। ਅਤੇ ਅੱਜਕਲ੍ਹ ਰੋਜ਼ਾਨਾ 4 ਪੀਪੇ ਦੇਸੀ ਘਿਉ ਦੇ ਦਹਨ ਹੋ ਰਹੇ ਅਰਥਾਤ 4 ਪੀਪਿਆਂ ਦਾ ਹਵਨ ਹੋ ਰਿਹਾ ਹੈ। ਪੱਕੇ ਪਾਠੀ 50-50 ਇਕ ਸਮੇਂ ਬੈਠਦੇ ਹਨ। ਦਰਸ਼ਨ ਕਰਨ ਅਨੇਕਾਂ ਲੋਕ ਆਉਂਦੇ ਜਾਂਦੇ ਹਨ। ਪਾਠੀ ਸਿੰਘ ਸੁਚਮ ਦੀ ਮਰਿਆਦਾ ਪੂਰੀ ਕਰਕੇ ਹੀ ਪਾਠ ਕਰਦੇ ਹਨ।

### ਮਸਲਾ ਐਥਲੀਟਾਂ ਦਾ

ਸ. ਹਰੀ ਸਿੰਘ ਕਰੀਵਾਲਾ ਅਤੇ ਇਸ ਦਾ ਲੜਕਾ ਜਗੀਰ ਸਿੰਘ (36) ਸ੍ਰੀ ਸਤਿਗੁਰੂ ਜੀ ਪਾਸ ਸਨ। ਸਤਿਗੁਰੂ ਜੀ ਨੇ ਜਗੀਰ ਸਿੰਘ ਨੂੰ ਆਖਿਆ ਕਿ ਉਹ ਇਕ ਘੰਟੇ ਤਕ ਐਥਲੀਟ ਮੁੰਡੇ 'ਕੱਠੇ ਕਰਕੇ ਲਿਆਵੇ ਅਤੇ ਮੈਨੂੰ ਦੱਸਿਆ : ਜਗੀਰ ਸਿੰਘ ਨੂੰ ਐਥਲੀਟਾਂ ਉਤੇ ਮੈਨੇਜਰ ਲਾ ਦਿੱਤਾ ਹੈ। ਵੱਡੇ ਵੱਡੇ ਮੁੰਡੇ ਜੁ ਏਥੇ ਆ ਕੇ ਚਲੇ ਗਏ ਸਨ, ਉਨ੍ਹਾਂ ਦੇ ਪਿਤਾ ਜਾਂ ਭ੍ਰਾਤਾ ਲੈ ਕੇ ਆਏ ਹਨ।

ਸਤਿਗੁਰੂ ਜੀ ਨੇ ਪ੍ਰਸ਼ਾਦਾ ਛਕਣ ਉਪਰੰਤ 'ਕੱਠੇ ਹੋਏ ਬੱਚਿਆਂ ਨੂੰ ਸੰਬੋਧਨ ਕੀਤਾ : ਗ਼ਲਤੀ ਅਸਾਂ ਇਹ ਕੀਤੀ ਹੈ ਕਿ ਛੋਟੀ ਉਮਰ ਵਾਲੇ ਬੱਚਿਆਂ ਨੂੰ ਲੈਣ ਦੀ ਥਾਂ ਵੱਡੀ ਉਮਰ ਦੇ ਲੈ ਆਂਦੇ। ਇਹ ਕੁਛ ਖਸਲਤਾਂ ਵੀ ਨਾਲ ਲੈ ਕੇ ਆਏ। ਇਸੇ ਲਈ ਘਰਾਂ ਨੂੰ ਭੱਜ ਭੱਜ ਜਾਂਦੇ ਹਨ। ਮਿਹਨਤ ਕੀਤੀ ਹੈ। ਕੋਲ ਰਖੇ ਹਨ। ਇਹ ਮੁੰਡੇ ਮੁਕਾਬਲਿਆਂ ਵਿਚ ਇਨਾਮ ਜਿੱਤਦੇ ਹਨ। ਪਰ ਜਾ ਪਰਸਪਰ ਲੜਦੇ

ਹੈਨ ਜਾਂ ਘਰਾਂ ਨੂੰ ਨੱਸਦੇ ਹਨ। ਇਸ ਵੇਲੇ 8 ਕੁ ਜਣੇ ਹਨ। ਚਾਰ ਛੋਟੇ ਬੱਚੇ ਪਹਿਲਿਆਂ ਤੋਂ ਅੱਧੀ ਉਮਰ ਦੇ ਹਨ। ਸ. ਰਾਜਿੰਦਰ ਸਿੰਘ ਐਥਲੀਟ ਕੋਚ ਨੇ ਕਿਹਾ : ਜੀ ! ਜੇ ਵੱਡੇ ਬੱਚੇ ਨਹੀਂ ਤਾਂ ਅਸੀਂ ਛੋਟਿਆਂ ਨੂੰ ਤਿਆਰ ਕਰਾਂਗੇ। ਨਾਮਧਾਰੀ ਐਥਲੀਟ ਤਿਆਰ ਕਰਨੇ ਹੀ ਹਨ।

## ਗੱਲਾਂ ਵਿਨੋਦ ਦੀਆਂ

ਏਥੋਂ ਹੋ ਕੇ 'ਨਿਵਾਸ' ਨੂੰ ਪਰਤੇ ਤਾਂ ਦੁਆਰ ਪਾਸ ਸ. ਗੁਰਦਿਆਲ ਸਿੰਘ ਹਾਕੀ ਕੋਚ ਨੇ ਇਕ ਹੋਰ ਭਰਾ ਨਾਲ ਆ ਮੱਥਾ ਟੇਕਿਆ। ਸਤਿਗੁਰੂ ਜੀ ਵਲੋਂ ਸੁਆਗਤ ਦੇ ਸ਼ਬਦ ਸਨ : ਤੁਹਾਡਾ, ਪੁਰਾਣੇ ਰੁਪਏ ਦਾ ਟੁੱਕ ਸਿਕਸਟੀਨ ਮੁਬਾਰਕ। ਜ਼ਾਹਰ ਸੀ ਕਿ ਅਸੀਂ ਕੋਈ ਜਣਾ ਵੀ ਇਸ ਸੁਆਗਤੀ ਵਿਅੰਗ ਨੂੰ ਨਾ ਸਮਝ ਸਕੇ। ਸਤਿਗੁਰੂ ਜੀ ਨੇ ਮੈਨੂੰ ਪਰੇਸ਼ਾਨੀ ਵਿਚ ਪਿਆਂ ਵੇਖਿਆ ਤਾਂ ਦੱਸਿਆ : ਪੁਰਾਣੇ ਰੁਪਏ ਦਾ ਸੋਲ੍ਹਵਾਂ ਹਿੱਸਾ 'ਆਨਾ', ਤੁਹਾਡਾ ਆਨਾ ਮੁਬਾਰਕ ਕਿਹਾ ਸੀ। ਇਸ ਨਾਲ ਆਉਣ ਵਾਲੇ ਨੂੰ, ਸਾਨੂੰ, ਨਾਲਦਿਆਂ ਨੂੰ ਅਤੇ ਖ਼ੁਦ ਸ੍ਰੀ ਸਤਿਗੁਰੂ ਜੀ ਨੂੰ, ਸਭ ਨੂੰ ਆਨੰਦ ਆ ਗਿਆ।

ਅਤੇ ਸਤਿਗੁਰੂ ਜੀ ਥੋੜੇ ਸਮੇਂ ਦੇ ਆਰਾਮ ਕਰਨ ਲਈ ਚਲੇ ਗਏ।

ਫਿਰ 12.30 ਤੋਂ 1.30 ਦੁਪਹਿਰੇ ਬਾਹਰੋਂ ਆਈਆਂ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਵਾਜਿਆ। ਭੇਟਾਵਾਂ ਸਵੀਕਾਰ ਕੀਤੀਆਂ। ਇਹ ਤਾਂ ਹੁਣ ਤਕ ਪਤਾ ਲੱਗ ਹੀ ਗਿਆ ਹੋਵੇਗਾ ਕਿ ਸਤਿਗੁਰੂ ਜੀ ਮਾਇਆ ਨੂੰ ਹੱਥ ਨਹੀਂ ਲਾਉਂਦੇ। ਸਗੋਂ ਮਾਇਆ ਹੁਕਮ ਅਨੁਸਾਰ ਕੰਮ ਕਰਦੀ ਹੈ। ਸੇਵਕਾਂ ਦੁਆਰਾ ਹੀ ਸੰਭਾਲੀ ਵਰਤਾਈ ਜਾਂਦੀ ਹੈ।

## ਕੀਰਤਨਕਾਰ ਚੰਦ੍ਰਹਾਂਸ ਦੇ ਸ਼ਾਗਿਰਦ

ਜਦੋਂ ਲਉਦੇ ਵੇਲੇ ਦਾ ਦੀਵਾਨ ਸਜਿਆ, ਮੈਂ ਕੇਵਲ ਕੀਰਤਨ ਸਮੇਂ ਹੀ ਦਰਸ਼ਨ ਕਰਨ ਗਿਆ। ਕਥਾ ਅਤੇ ਨਾਮ ਸਿਮਰਨ ਪਹਿਲੋਂ ਹੋ ਚੁੱਕਾ ਸੀ। ਸੰਗਤ ਪੂਰੇ ਤੌਰ ਤੇ ਦੋ ਹਜ਼ਾਰ ਤੋਂ ਜ਼ਰਾ ਕੁ ਵੱਧ ਸੀ। ਇਕ ਹਜ਼ਾਰ ਸੇਵਕ ਬਾਹਰ ਡਿਉਟੀਆਂ ਤੇ ਹੋਣਗੇ।

ਕੀਰਤਨ ਦਾ ਆਰੰਭ ਸੰਤ ਹਜ਼ੂਰ ਸਿੰਘ ਚੰਦ੍ਰਹਾਂਸ ਦੇ ਸ਼ਾਗਿਰਦ, ਜੀਵਨ ਨਗਰ ਦੇ ਬੱਚਿਆਂ ਨੇ ਕੀਤਾ। ਸਿੱਧੀਆਂ ਸਾਦੀਆਂ ਸੁਰਾਂ ਵਿਚ : ਮਾਟੀ ਕਾ ਪੁਤਰਾ ਕੈਸੇ ਨਚਤ ਹੈ। ਇਹਨਾਂ ਬੱਚਿਆਂ ਨੇ ਦੂਜਾ ਸ਼ਬਦ ਗੰਵਿਆਂ : ਐਸੀ ਹੋਇ ਪਰੀ...ਫਿਰ ਸ੍ਰੀ ਸਤਿਗੁਰੂ ਜੀ ਦੇ ਰਾਗੀਆਂ ਦਾ ਮਹਾਰਾਜ ਜੀ ਦੀ ਤਬਲਾ ਸੰਗਤ ਨਾਲ ਹੋਇਆ। ਪਹਾੜੀ ਵਿਚ ! ਮਿਤਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ। ਪੰਡਿਤ ਜੀ ਦੁਆਰਾ ਅਰਦਾਸ ਸੁਣ ਕੇ ਸਤਿਗੁਰੂ ਜੀ ਨਿਜ ਸਥਾਨ ਪਧਾਰੇ।

ਅੱਜ ਬਹੁਤ ਸਾਰੀ ਸੰਗਤ ਮੰਡੀ ਵਿਚੋਂ, ਹੈਦਰਾਬਾਦ ਤੋਂ ਸੰਤ ਕਿਰਪਾਲ ਸਿੰਘ ਪਰਿਵਾਰ, ਥਾਈਲੈਂਡ ਵਿਚੋਂ ਸੰਤ ਨਰੈਣ ਸਿੰਘ ਨਰੂਲਾ, ਸ. ਜਵੰਦ ਸਿੰਘ, ਬਹੁਤ ਸਾਰੀਆਂ ਬੀਬੀਆਂ ਜਿਨ੍ਹਾਂ ਵਿਚੋਂ ਬੀਬੀ ਮਹਿੰਦਰ ਕੌਰ ਗਿਆਨਣ ਤੋਂ ਮੈਂ ਵੀ ਪੁਰਚਿਤ।

ਹਾਂ, ਸੰਤ ਹਰਭਜਨ ਸਿੰਘ ਠੇਕੇਦਾਰ ਲਖਨਊ, ਸ੍ਰੀ ਸੇਠੀ ਵਿਜਿੰਦਰ ਸਿੰਘ ਦੇ ਰਿਸ਼ਤੇਦਾਰ ਥਾਈਲੈਂਡ ਵਿਚੋਂ ਅਤੇ ਦੇਸ਼ ਵਿਚੋਂ ਆ ਰਹੇ ਹਨ, ਗਿਆਨੀ ਹਰਬੰਸ ਸਿੰਘ ਆਦਿ।

ਮੇਲੇ ਵਿਚ ਸਾਧ ਸੰਗਤ ਹਰ ਪਲ ਪਹੁੰਚ ਰਹੀ ਹੈ। ਹਰ ਪਾਸੇ ਨਾਮਧਾਰੀਆਂ ਦਾ ਬੋਲਬਾਲਾ ਹੈ। ਥਾਈਲੈਂਡ ਵਾਲਿਆਂ ਦੀ ਸਹੂਲਤ ਨੂੰ ਮੁਖ ਰਖ ਕੇ ਡੇਰੇ ਦਾ ਪ੍ਰਬੰਧ ਕੀਤਾ ਗਿਆ। ਅੱਜ ਮੇਰੀ ਲੜਕੀ ਕੁਲਵੰਤ ਆਪਣੇ ਬੱਚਿਆਂ ਨਾਲ ਮੇਲਾ ਵੇਖਣ ਹਿਤ ਭੁੰਤਰੋਂ (ਹਿ: ਪ੍ਰ:) ਆਈ।

## 9 ਅਕਤੂਬਰ 1982, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ (ਚੰਡੀ ਯੱਗ)

ਸਵੇਰੇ ਨਿੱਤ ਵਾਂਗ ਆਸਾ ਦੀ ਵਾਰ ਦਾ ਕੀਰਤਨ। ਸ੍ਰੀ ਸਤਿਗੁਰੂ ਜੀ ਦੇ ਪਤਿਤ ਪਾਵਨ ਦਰਸ਼ਨ। ਹਾਜ਼ਰੀ ਭਰਪੂਰ। ਸ੍ਰੀ ਸਤਿਗੁਰੂ ਜੀ ਵਾਰ ਦੀ ਅਰਦਾਸ ਉਪਰੰਤ, ਥੋੜਾ ਕੁ ਵਿਸ਼ਰਾਮ ਕਰਕੇ ਲੁਧਿਆਣਾ ਵਾਸਤੇ 300 D ਮਰਸੀਡੀਜ਼ PJQ-1, ਸੰਤ ਗੁਰਮੁਖ ਸਿੰਘ ਦੁਆਰਾ ਚਲਾਈ ਜਾਂਦੀ ਕਾਰ ਵਿਚ ਪਧਾਰੇ।

### ਪਸ਼ੂ ਪਰਦਰਸ਼ਨੀ

ਸਵੇਰ ਤੋਂ ਠਾਕੁਰ ਦਲੀਪ ਸਿੰਘ ਜੀ ਮਹਾਰਾਜ ਬੀਰ ਸਿੰਘ ਜੀ ਦੇ ਆਦੇਸ਼ ਤੇ ਪਸ਼ੂ ਪਰਦਰਸ਼ਨੀ ਦਾ ਪ੍ਰਬੰਧ ਕਰ ਰਹੇ ਸਨ। ਹਰੀਮੰਦਰ ਦੇ ਸਾਹਮਣੇ ਦੇ ਖੇਤਾਂ ਨੂੰ ਵਾਹ ਸਵਾਰ ਕੇ ਵਿਚਕਾਹੇ ਬੜਾ ਖੁੱਲ੍ਹਾ ਗੋਲ ਦਾਇਰਾ ਵਲ ਕੇ, ਬਾਲੇ ਗੱਡ, ਦੋ ਚੱਕਰ ਰੱਸਿਆਂ ਦੇ ਦੇ, ਇਕ ਚੱਕਰ ਹੋਰ ਵਲ ਕੇ ਰਸਤਾ ਬਣਾਇਆ ਗਿਆ ਹੈ। ਵਿਚਕਾਰਲੇ ਘੇਰੇ ਵਿਚ ਸ਼ਾਮਿਆਨਾ ਲਗਾ ਕੇ ਲਹਿੰਦੇ ਪਾਸੇ ਲੋਕਾਂ ਲਈ ਕੁਰਸੀਆਂ ਡਾਹੀਆਂ ਗਈਆਂ ਸਨ।

ਇਸ ਪਰਦਰਸ਼ਨੀ ਲਈ 10 ਦਿਨ ਪਹਿਲਾਂ ਤੋਂ ਇਲਾਕੇ ਵਿਚ ਇਸ਼ਤਿਹਾਰ ਲਗਾਏ ਗਏ ਹਨ। ਠਾਕੁਰ ਦਲੀਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਨੁਸਾਰ ਇਲਾਕੇ ਦੇ ਪਿੰਡ ਪਿੰਡ ਪਤਾ ਕੀਤਾ ਹੈ। ਗਊਆਂ ਦੇਸੀ ਹਰਿਆਣੇ ਜਾਂ ਸਾਹੀਵਾਲ ਕਿਤੇ ਰਹਿ ਹੀ ਨਹੀਂ ਗਈਆਂ। ਪੰਜਾਬ ਦੇ ਚਿੱਟੇ ਇਨਕਲਾਬ ਨੇ ਗਾਈਆਂ ਮੱਝਾਂ ਦੀ ਬਹੁਤਾਤ ਕਰ ਦਿੱਤੀ, ਦੇਸੀ ਨਸਲ ਦੀਆਂ ਗਊਆਂ ਨੂੰ ਖਦੇੜ ਦਿੱਤਾ ਹੈ। ਵਲੈਤੀ ਗਊਆਂ ਪਿੰਡਾਂ ਵਿਚ ਆ ਰਹੀਆਂ ਅਤੇ ਛਾ ਰਹੀਆਂ ਹਨ।

ਇਸ ਲਈ ਮਜਬੂਰ ਹੋ ਕੇ ਕੇਵਲ ਮੱਝਾਂ (ਮੁਰਹ ਤੇ ਨੀਲੀ ਰਾਵੀ) ਨਸਲਾਂ ਦੀ ਹੀ ਨੁਮਾਇਸ਼ ਲਈ ਇਸ਼ਤਿਹਾਰ ਕੱਢਿਆ ਗਿਆ। ਇਸ਼ਤਿਹਾਰ ਵਿਚ ਹੇਠ ਲਿਖੇ ਅਨੁਸਾਰ ਇਨਾਮੀ ਵੇਰਵਾ ਦਿੱਤਾ ਗਿਆ :

## ਸ਼ਰੇਣੀਆਂ ਦਾ ਵੇਰਵਾ

| | ਪਹਿਲਾ ਇਨਾਮ | ਦੂਸਰਾ ਇਨਾਮ | ਤੀਜਾ ਇਨਾਮ |
|---|---|---|---|
| 1. ਝੋਟੇ | 300/- | 200/- | 150/- |
| 2. ਲਵੇਰੀਆਂ ਮੱਝਾਂ | 250/- | 175/- | 125/- |
| 3. ਗੱਭਣਾਂ | 200/- | 150/- | 110/- |
| 4. ਝੋਟੀਆਂ (ਚਾਰ ਦੰਦ ਤੋਂ ਵੱਧ ਨ ਹੋਣ) | 175/- | 125/- | 100/- |
| 5. ਕੱਟੇ " " " | ... | 125/- | 100/- |
| 6. ਬੈਲਾਂ ਦੀਆਂ ਜੋੜੀਆਂ | 150/- | 75/- | 40/- |

9.30 ਵਜੇ ਨੁਮਾਇਸ਼ ਜਾਰੀ ਹੋ ਗਈ। ਪਸ਼ੂਆਂ ਵਾਲੇ ਇਕ ਪਾਸੇ ਪਸ਼ੂ ਲਈ ਖਲੋਤੇ ਸਨ। ਦਰਸ਼ਕ ਆਲੇ ਦੁਆਲੇ ਗੋਲਾਕਾਰ ਖਲੋਤੇ ਸਨ। ਅੰਦਰ ਸ਼ਾਮਿਆਨੇ ਹੇਠ ਕੈਮਰੇ, ਵੀਡੀਓ ਵਾਲੇ ਅਤੇ ਅਨਾਊਂਸਰ ਬੈਠੇ ਸਨ। ਬਾਕੀ ਦੇ ਸਾਰੇ ਖੇਤਰ ਵਿਚ ਚਾਨਣੀ ਹੇਠ ਪਸ਼ੂਆਂ ਦੇ ਮਾਲਕ ਆਪਣੇ ਪਸ਼ੂਆਂ ਨੂੰ ਐਲਾਨੇ ਤਰੀਕੇ ਅਨੁਸਾਰ ਨਿਰੀਖਿਅਣ ਲਈ ਆ ਰਹੇ ਸਨ।

ਜੱਜ ਸਾਹਿਬਾਨ ਸਨ : 1. ਸ੍ਰੀ ਮਹਾਰਾਜ ਬੀਰ ਸਿੰਘ ਜੀ
2. ਸ੍ਰ. ਕੇਹਰ ਸਿੰਘ, ਡਾਇਰੈਕਟਰ ਐਨੀਮਲ ਹਸਬੈਂਡਰੀ ਪੰਜਾਬ
3. ਸ੍ਰ. ਸਤਵੰਤ ਸਿੰਘ ਗਰੇਵਾਲ, ਡਿਪਟੀ ਡਾਇਰੈਕਟਰ (ਲੁਧਿਆਣਾ) ਪੰਜਾਬ

ਇਸ ਨੁਮਾਇਸ਼ ਦਾ ਸਕੱਤਰ : ਸੰਤ ਨਰਿੰਦਰ ਸਿੰਘ ਮੰਡੀ (ਹਿ: ਪ੍ਰ:)
ਅਨਾਊਂਸਰ : ਸੰਤ ਆਤਮਾ ਸਿੰਘ ਸਨਖਤਰਾ
ਵੀਡੀਓਗ੍ਰਾਫ਼ਰ : ਸੰਤ ਗੁਰਮੁਖ ਸਿੰਘ ਲੁਹਾਰਾਂ, ਸ. ਜਗਮੋਹਨ ਸਿੰਘ
ਕੈਮਰਾ : ਸੁਖਦੇਵ ਸਿੰਘ, ਸੁਖਬੀਰ ਸਿੰਘ।

ਸੰਤ ਸਨਖਤਰਾ ਦੇ ਐਲਾਨ ਤੋਂ ਪਤਾ ਲੱਗਾ ਕਿ ਵਡੇ ਇਲਾਕੇ ਨੇ ਨੁਮਾਇਸ਼ ਵਿਚ ਹਿੱਸਾ ਨਹੀਂ ਲਿਆ। ਬਹੁਤ ਕਰੀਬੀ ਪਿੰਡਾਂ ਵਾਲੇ ਲੋਕ ਹੀ ਆਏ।

ਜੱਜ ਸਾਹਿਬ ਪਸ਼ੂਆਂ ਦੀ ਘੋਖ ਕਰਦੇ ਪਹਿਲੇ ਨੰ: ਨੂੰ ਸਫੇਦ ਫੁੱਲ, ਦੂਜੇ ਨੂੰ ਪੀਲਾ ਤੇ ਤੀਜੇ ਨੰ: ਵਾਲੇ ਨੂੰ ਲਾਲ ਫੁੱਲ ਦੇ ਰਹੇ ਹਨ। ਪਸ਼ੂਆਂ ਦਾ ਰੰਭਣਾ ਲਗਾਤਾਰ ਸੁਣ ਰਿਹਾ ਹੈ, ਕਿਉਂਕਿ ਸਾਏ ਤੋਂ ਬਾਹਰ ਕਾਫ਼ੀ ਗਰਮੀ ਹੈ। ਝੋਟਾ ਇਕੋ ਹੀ ਨੁਮਾਇਸ਼ ਵਿਚ ਆਇਆ ਹੈ। ਸੁਖਬੀਰ ਸਿੰਘ, ਮੇਰੇ ਬੇਟੇ ਨੂੰ, ਠਾਕੁਰ ਦਲੀਪ ਸਿੰਘ ਜੀ ਨੇ ਅੱਜ ਉਚੇਚਿਆਂ ਫੋਟੋਗ੍ਰਾਫ਼ੀ ਲਈ ਬੁਲਾਇਆ। ਸਮਾਜਿਕ ਜ਼ਿੰਮੇਵਾਰੀ ਲਈ ਉਹਦਾ ਪਹਿਲਾ ਦਿਨ ਹੈ।

### ਗੱਲ ਬੀਬੀ ਬਿਸ਼ਨੀ ਦੀ

ਨੁਮਾਇਸ਼ ਵਲੋਂ ਹੋ ਕੇ ਜੇ ਮੈਂ ਕੋਠੀ ਦੇ ਚੌਕ ਵਿਚ ਆਇਆ ਤਾਂ ਸ. ਗੁਰਮੇਲ

ਸਿੰਘ ਭੈਣੀ ਸਾਹਿਬੀਆ ਅਤੇ ਸੰਤ ਉਦੈ ਸਿੰਘ ਚੁੰਨ੍ਹੀ ਮਿਲੇ। ਸੰਤ ਉਦੈ ਸਿੰਘ ਜੀ ਨੂੰ ਇਕ ਪੁਰਾਣੀ ਘਟਨਾ ਯਾਦ ਆ ਗਈ। ਉਸ ਨੇ ਮੈਨੂੰ ਦੱਸਿਆ ਕਿ ਮਾਈ ਬਿਸ਼ਨੀ ਨੇ ਇਹ ਗੱਲ ਆਪ ਸੁਣਾਈ ਹੈ ਕਿ ਉਹ ਦਮਕਸ਼ੀ (ਦਮਾ) ਦੀ ਤਕਲੀਫ਼ ਨਾਲ ਡਾਢੀ ਨਿਢਾਲ ਰਹਿੰਦੀ ਸੀ। ਭੈਣੀ ਸਾਹਿਬ ਦੀ ਅਜ਼ਮਤ ਤਾਂ ਉਹ ਵੀ ਸੁਣਦੀ ਰਹਿੰਦੀ ਸੀ ਪਰ ਉਸ ਦੀ ਮਹਾਨਤਾ ਨੂੰ ਏਨਾ ਸਮਝ ਨਹੀਂ ਸੀ ਸਕੀ। ਏਥੇ ਇਕ ਬਾਬਾ ਬਦਨ ਸਿੰਘ ਜੀ ਰਹਿੰਦੇ ਹੁੰਦੇ ਸਨ, ਉਹ ਗੁਰੂ ਰਾਮ ਸਿੰਘ-ਗੁਰੂ ਹਰੀ ਸਿੰਘ ਜੀ ਦੇ ਬੜੇ ਸਿਦਕੀ ਸਿੱਖ ਸਨ। ਆਪ ਜੀ ਭਜਨ ਬੰਦਗੀ ਕਰਨ ਵਾਲੇ ਸਾਧੂ ਪੁਰਸ਼ ਸੁੱਚ, ਸੰਜਮ ਤੇ ਸਫ਼ਾਈ ਦੇ ਸ਼ੌਕੀਨ। ਉਹਨਾਂ ਕੋਲ ਲੋਕ ਦਵਾ ਦਾਰੂ ਲਈ ਵੀ ਆਉਂਦੇ, ਹਾਲਾਂਕਿ ਉਨ੍ਹਾਂ ਪਾਸ ਸ਼ੀਸ਼ੀਆਂ ਨਹੀਂ ਸਨ ਹੁੰਦੀਆਂ। ਇਕ ਦਿਨ ਮਾਈ ਬਿਸ਼ਨੀ ਵੀ ਬਾਬੇ ਬਦਨ ਸਿੰਘ ਪਾਸ ਪਹੁੰਚ ਗਈ। ਬਾਬਾ ਜੀ ਨੂੰ ਦਮੇ ਦੀ ਤਕਲੀਫ਼ ਦੱਸ ਕੇ ਬੇਨਤੀ ਕੀਤੀਓ ਸੂ: ਮੇਰੇ ਤੇ ਵੀ ਕਿਰਪਾ ਕਰੋ। ਦਮਕਸ਼ੀ ਦੀ ਤਕਲੀਫ਼ ਚੈਨ ਨਹੀਂ ਲੈਣ ਦਿੰਦੀ। ਸੰਤ ਬਦਨ ਸਿੰਘ ਹੁਰੀਂ ਮਿਹਰ ਦੇ ਘਰ ਆਏ, ਗੁਰੂ ਹਰੀ ਸਿੰਘ ਜੀ ਵਾਲੇ ਚੁਬਾਰੇ ਨੂੰ ਚੜ੍ਹਦੀਆਂ ਪਉੜੀਆਂ ਵਿਚੋਂ ਸਭ ਤੋਂ ਹੇਠਲੀ ਪੌੜੀ ਉਤੋਂ ਸਤਿਗੁਰੂ ਜੀ ਅਤੇ ਸੰਗਤ ਦੀ ਚਰਨ ਰਜ ਦੀਆਂ, ਅੰਗੂਠਾ ਅਤੇ ਨਾਲ ਦੀਆਂ ਦੋ ਉਂਗਲਾਂ ਭਰ ਕੇ ਸੋਲਾਂ ਪੁੜੀਆਂ ਬੰਨ੍ਹ ਦਿੱਤੀਆਂ। ਜਲ ਨਾਲ ਇਕ ਪੁੜੀ ਨਿਰਨੇ ਕਾਲਜੇ ਖਾਣੀ ਸੀ। ਇਸ ਤਰ੍ਹਾਂ ਕਰਨ ਨਾਲ ਮਾਈ ਨੂੰ ਆਰਾਮ ਹੋ ਗਿਆ।

ਇਹ ਗੱਲ ਮਾਈ ਬਿਸ਼ਨੀ ਨੇ ਤਦ ਦੱਸੀ ਜਿਸ ਦਿਨ ਉਦੇ ਸਿੰਘ ਨੂੰ ਪਿੰਡ ਤੱਖਰਾਂ ਵਲੋਂ ਆਉਂਦਿਆਂ ਵੇਖ ਕੇ, ਆਵਾਜ਼ ਮਾਰਨ ਦੀ ਥਾਂ ਬੱਸ ਭੱਜ ਹੀ ਉਠੀ ਅੜੇ ਟਿੱਬੀਆਂ ਉਤਰਦੀ ਦੌੜਦੀ ਉਸ ਦੇ ਪਾਸ ਹੀ ਪਹੁੰਚ ਗਈ। ਧੌਂਕਣੀ ਚੜ੍ਹੀ ਹੋਈ ਸੀ ਉਸ ਨੂੰ ਪਰ ਇਹ 'ਸਾਹ' ਨਾਲ ਸੰਬੰਧਤ ਨਹੀਂ ਸੀ, ਇਹ ਸੀ ਭੱਜ ਕੇ ਆਉਣ ਵਾਲੇ ਸਾਹ ਦੀ।

## ਅੱਗੇ ਸਾਖੀ ਹੋਰ ਚੱਲੀ

'ਇੰਡੀਅਨ ਐਕਸਪ੍ਰੈਸ' ਰੋਜ਼ਾਨਾ ਅੰਗਰੇਜ਼ੀ ਅਖ਼ਬਾਰ ਦਾ ਪ੍ਰਤੀਨਿਧ ਸ. ਰਘੁਬੀਰ ਸਿੰਘ ਆਪਣੀ ਸੁਪਤਨੀ ਨਾਲ ਚੰਡੀਗੜ੍ਹੋਂ ਭੈਣੀ ਸਾਹਿਬ ਦੀ ਯਾਤਰਾ ਦੀ ਗ਼ਰਜ਼ ਨਾਲ ਆਇਆ ਹੋਇਆ ਸੀ। ਠਾਕੁਰ ਦਲੀਪ ਸਿੰਘ ਜੀ ਨੇ ਮੈਨੂੰ ਆਖਿਆ: ਜੇ ਕੋਈ ਹਰਜ ਨ ਹੁੰਦਾ ਹੋਵੇ ਤਾਂ ਉਨ੍ਹਾਂ ਨੂੰ ਸ੍ਰੀ ਭੈਣੀ ਸਾਹਿਬ ਦੇ ਸਾਰੇ ਸਥਾਨਾਂ ਦੀ ਜਾਣਕਾਰੀ ਕਰਵਾਵਾਂ। ਸ. ਰਘੁਬੀਰ ਸਿੰਘ ਦੀ ਪਤਨੀ ਕਮਜ਼ੋਰ ਅਤੇ ਰੋਗ ਗ੍ਰਸਤ ਜਾਪਦੀ ਸੀ। ਇਸ ਲਈ ਸ. ਹਰਵਿੰਦਰ ਸਿੰਘ ਹੰਸਪਾਲ ਦੀ ਮਰਸੀਡੀਜ਼ ਗੱਡੀ ਲੈ ਕੇ ਉਹਦਾ ਡਰਾਈਵਰ 'ਛੈਨੀ' ਆ ਹਾਜ਼ਰ ਹੋਇਆ। ਯਾਤਰਾ ਅਸਾਂ ਸਿਮ੍ਰਤੀ ਮੰਦਰ ਵਲੋਂ ਸ਼ੁਰੂ ਕੀਤੀ ਸੀ। ਏਥੋਂ ਯੱਗ ਮੰਡਪ ਪਾਸ ਆਏ ਤਾਂ ਸ. ਰਘੁਬੀਰ ਸਿੰਘ ਨੇ ਯੱਗਾਂ ਨਾਲ ਆਪਣੀ ਸਹਿਮਤੀ ਦਰਸਾਈ। ਬੀਬੀ ਤਾਲਬ ਕੌਰ ਨੇ ਭਾਵਨਾ ਨਾਲ ਉਤਰ ਕੇ, ਕਿਸੇ ਸਿੱਖ ਨੂੰ ਅਰਜ਼ ਕਰ ਕੇ ਕੁੰਡ 'ਚੋਂ ਜਲ ਲੈ ਦੋ ਚੁਲੀਆਂ ਆਪਣੇ ਉਤੇ ਸੁੱਟੀਆਂ, ਦੋਹਾਂ ਨਾਲ ਮੂੰਹ ਮੱਥਾ ਧੋਤਾ ਤੇ ਦੋ ਚੁਲੀਆਂ ਅੰਦਰ ਪੀਤੀਆਂ।

ਹਰੀ ਮੰਦਰ, ਨਿਵਾਸ, ਬਿਰਧਸ਼ਾਲਾ, ਲੰਗਰ ਅਤੇ ਪਰ੍ਹਾਂ ਅਕਾਲ ਬੁੰਗੇ ਤਕ ਹੋ ਕੇ ਆਏ। ਹੁਣ ਸਤਿਗੁਰੂ ਜੀ ਦੇ ਦਰਸ਼ਨ ਕਰਨੇ ਸਨ।

### ਸੰਤ ਸਰਵਣ ਦਾਸ ਜੀ ਰਾਮਪੁਰੀਏ

ਕੋਠੀ ਦੇ ਚੌਂਕ ਪਾਸ ਜਾਂ ਗੱਡੀਓਂ ਉਤਰ ਕੇ ਮੈਂ ਡਾਂਟੇ ਦੀ ਵਾੜ ਵਿਚਦੀ ਲੰਘ ਅੱਗੇ ਹੋਇਆ ਤਾਂ ਵੇਖਿਆ 50-60 ਸਰੀਰ, ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਪੱਛਮੀ ਘਾਹ ਕਿਤੇ ਵਿਚ ਬੈਠੇ ਹੋਏ ਹਨ ਅਤੇ ਉਨ੍ਹਾਂ ਦੇ ਅੱਗੇ ਵਿਛੀਆਂ ਚਟਾਈਆਂ ਉਤੇ ਸੰਧੂਰੀ ਵਸਤਰਾਂ ਵਾਲੇ ਸਾਧੂ ਬੈਠੇ ਹੋਏ ਹਨ। ਗਿਣਤੀ ਦੇ 7 ਜਣੇ। ਇਹਨਾਂ ਦੇ ਮੁਖੀ ਸਨ ਸੰਤ ਸਰਵਣ ਦਾਸ, ਗੋਰੇ-ਗੋਰੇ, ਕਰੜ-ਬਰੜੀ ਦਰਮਿਆਨੀ ਦਾਹੜੀ ਵਾਲੇ। ਇਹਨਾਂ ਦਾ ਡੇਰਾ ਹੈ ਭੈਣੀ ਸਾਹਿਬੋਂ 6-7 ਕਿਲੋਮੀਟਰ ਦੇ ਫ਼ਾਸਲੇ ਤੇ, ਰਾਮਪੁਰ।

ਸ੍ਰੀ ਸਤਿਗੁਰੂ ਜੀ ਆਰਾਮ ਕਮਰੇ 'ਚੋਂ ਨਿਕਲ ਕੇ ਆਏ। ਸਫੇਦ ਬੁਣਤੀ ਦੀ ਕੁਰਸੀ, ਸੰਗਤ ਤੋਂ ਬਿਨਾ, ਇੰਤਜ਼ਾਰ ਵਿਚ ਸੀ। ਬੈਠੇ ਤਾਂ, ਸਭ ਤੋਂ ਪਹਿਲਾਂ ਸੰਤ ਉਦਾਸੀਆਂ ਦਾ ਗਰੁੱਪ ਹੱਥਾਂ ਵਿਚ ਪੁਸ਼ਪ ਪੱਤੀਆਂ ਲੈ ਕੇ ਅੱਗੇ ਆਇਆ। ਸਤਿਗੁਰੂ ਜੀ ਨੇ ਇਨ੍ਹਾਂ ਸੰਤਾਂ ਨੂੰ ਆਪਣੀ ਗੱਡੀ ਭੇਜ ਕੇ ਮੰਗਵਾਇਆ ਸੀ। ਇਨ੍ਹਾਂ ਦੀ ਪ੍ਰਸ਼ੰਸਾ ਕਰਦਿਆਂ ਸਤਿਗੁਰੂ ਜੀ ਨੇ ਬਚਨ ਕੀਤਾ: ਸੰਤ ਸਰਵਣ ਦਾਸ ਜੀ ਬੜੇ ਮਹਾਪੁਰਸ਼ ਹਨ। ਕਦੇ ਕਦੇ ਦਰਸ਼ਨ ਦੇਣ ਦੀ ਆਪ ਹੀ ਕਿਰਪਾ ਕਰਦੇ ਹਨ। ਪ੍ਰੇਮ ਕਰਨ ਵਾਲੇ ਜੀਉੜੇ ਹਨ। ਅੱਜ ਤਾਂ ਮੇਰਾ ਹੀ ਬੜਾ ਜੀ ਕਰਦਾ ਸੀ ਸੰਤਾਂ ਨੂੰ ਮਿਲਣ ਵਾਸਤੇ।

ਸੰਤ ਜੀ ਨੇ ਉੱਚੇ ਨੇਤ੍ਰ ਕਰਕੇ ਮੈਨੂੰ ਆਖਿਆ: ਇਹਨਾਂ ਨਾਲ ਮੁੱਢ ਤੋਂ ਹੀ ਪ੍ਰੇਮ ਹੈ। ਇਹਨਾਂ ਦੇ ਗੱਦੀਨਸ਼ੀਨੀ ਦਿਵਸ ਸਮੇਂ ਮੈਂ ਆਪਣੇ ਡੇਰੇ ਵਲੋਂ ਤੇ ਸਮੁੱਚੇ ਪਿੰਡ ਰਾਮਪੁਰ ਵਲੋਂ ਸਨਮਾਨ ਲੈ ਕੇ ਹਾਜ਼ਰ ਹੋਇਆ ਸਾਂ।

ਸਤਿਗੁਰੂ ਜੀ ਨੇ ਸੰਤਾਂ ਦੇ ਡੇਰੇ ਦੇ ਇਕ ਖ਼ਾਸ ਕਿਸਮ ਦੇ ਕੇਲੇ ਨੂੰ ਚੇਤੇ ਕੀਤਾ। ਸੰਤਾਂ ਨੂੰ ਪੁੱਛਿਆ: ਉਹ ਜਾਂ ਉਹਦੀ ਨਸਲ ਦਾ ਬੂਟਾ ਕੋਈ ਹੈ? ਸੰਤਾਂ ਦਾ ਉੱਤਰ ਮੈਂ ਸੁਣ ਸਮਝ ਨਹੀਂ ਸਕਿਆ। 10 ਕੁ ਮਿੰਟ ਸੁਖਸਾਂਦ ਜਾਣ, ਬਚਨ ਬਿਲਾਸ ਕਰ ਸੰਤਾਂ ਨੂੰ ਜਾਣ ਦੀ ਆਗਿਆ ਮਿਲੀ। ਤਾਂ ਸਤਿਗੁਰੂ ਜੀ ਸੰਤਾਂ ਦੇ ਮਾਣ ਵਿਚ ਉਠੇ। ਸੰਤ ਜੀ ਦੇ ਇਕ ਦੂਜੇ ਸੇਵਕ ਨੇ ਰਣਸਿੰਙਾ ਚੁੱਕ ਕੇ ਮੂੰਹ ਨੂੰ ਲਾਇਆ ਸਤਿਗੁਰੂ ਜੀ ਦੀ ਜੈ ਜੈ ਕਾਰ ਕੀਤੀ। 1.30 ਹੋ ਚੁੱਕੇ ਸਨ ਦੁਪਹਿਰੇ ਦੇ।

ਫਿਰ ਦੂਸਰੇ ਸਿੰਘਾਂ ਤੋਂ ਚਰਨੀਂ ਹੱਥ ਲੁਆ ਛੇਤੀ ਰੁਖ਼ਸਤ ਲੈ ਲਈ, ਤਾਂ ਵੀ ਇਕ ਦੋ ਗੱਲਾਂ ਖ਼ਾਸ ਹੋ ਹੀ ਗਈਆਂ।

### ਇਕ ਬੱਚੇ ਦੀ ਪੱਗ ਬਦਲੀ

ਇਕ ਮਾੜਚੂ ਜਿਹੇ, ਉੱਚੇ ਉੱਚੇ ਦਿਸਦੇ- ਬੱਚੇ ਦੀ ਪਹਿਲੀ ਰੰਗਦਾਰ ਪੱਗ ਲੁਹਾ ਕੇ ਉਸ ਦੇ ਸਿਰ ਤੇ ਦੀਨ ਦਿਆਲ ਜੀ ਨੇ ਆਪੇ ਸਫ਼ੇਦ ਦਸਤਾਰ ਸਜਾਣ ਦੀ

ਕਿਰਪਾ ਕੀਤੀ ਅਤੇ ਨਾਲ ਹੀ ਬਚਨ ਕੀਤਾ : ਇਹ ਪਰਸੋਂ ਦਾ ਹੌਲੀ ਹੌਲੀ ਸ਼ਕਲਾਂ ਤਬਦੀਲ ਕਰ ਰਿਹਾ ਸੀ। ਹੁਣ ਪਜਾਮਾ ਕੁਰਤਾ ਤੇ ਠੀਕ ਨਾਮਧਾਰੀਆਂ ਵਰਗੇ ਹੋ ਗਏ ਸਨ ਪਰ ਦਸਤਾਰ ਦੀ ਕਸਰ ਸੀ। ਦਸਤਾਰ ਬੰਨ੍ਹਦਿਆਂ ਉਸ ਨੂੰ ਇਸੇ ਤਰ੍ਹਾਂ ਬਣੇ ਰਹਿਣ ਦੀ ਪ੍ਰੇਰਨਾ ਦਿੱਤੀ। ਮੈਨੂੰ ਦੱਸਿਆ : ਇਹ ਚੌਧਰੀ ਮੰਗਲ ਸਿੰਘ ਦਾ ਲੜਕਾ ਹੈ। ਰਣਜੀਤ ਸਿੰਘ ਨਾਮ ਹੈ।

## ਜਿਨ੍ਹਾਂ ਨੂੰ ਕੁਝ ਚੰਬੜਿਆ ਹੋਵੇ

ਏਨੇ ਚਿਰ ਨੂੰ ਖਾਜਾ ਖੇੜਾ, ਸਰਸਾ ਦੇ ਨੇੜੇ ਦੇ, ਦੋ ਸੱਜਣ ਆਣ ਉਪਸਥਿਤ ਹੋਏ, ਉਨ੍ਹਾਂ 'ਚੋਂ ਇਕ ਦੇ ਘਰ ਦੀ ਨੂੰ 'ਕੁਛ ਚੰਬੜਿਆ ਹੋਇਆ ਦੱਸਿਆ ਗਿਆ ਸੀ।' ਉਸ ਨੇ ਕਿਹਾ ਕਿ ਅਖੰਡ ਪਾਠ ਤਾਂ ਉਨ੍ਹਾਂ ਕਰਵਾਇਆ ਹੈ, ਪਰ ਉਸ ਸੱਜਣ ਨੇ ਬੜੀ ਕੋਸ਼ਿਸ਼ ਕੀਤੀ ਕਿ ਇਹ ਨ ਹੋਵੇ, ਚੰਬੜਿਆ ਲੱਥ ਜਾਵੇ। ਅੱਧਾ ਘੰਟਾ ਕਿਸੇ ਨੂੰ ਅੰਦਰ ਵੀ ਨ ਵੜਨ ਦਿੱਤਾ। ਇਹ ਉਸਦੀਆਂ ਖ਼ੌਫਨਾਕੀ ਦੀਆਂ ਗੱਲਾਂ ਕਰਦੇ ਸਨ। ਸਤਿਗੁਰੂ ਜੀ ਅਤੇ ਉਨ੍ਹਾਂ ਦਾ ਸਕੱਤਰ ਤਰਸੇਮ ਸਿੰਘ ਸਮਝਾ ਰਹੇ ਸਨ ਕਿ ਜੋ ਕੁਝ ਵੀ ਹੈ ਉਹ ਬੀਬੀ ਦੀ ਮਨੋ-ਦਸ਼ਾ ਹੈ। ਮਨੁੱਖ ਤੋਂ ਉੱਤਮ ਹੋਰ ਕੋਈ 'ਸ਼ੈ' ਨਹੀਂ। ਮਨੁੱਖ ਸਭਨਾਂ 'ਸ਼ੈਆਂ' ਤੇ ਭਾਰੂ ਹੈ। ਵਹਿਮ ਹੋ ਗਿਆ ਜਾਂ ਭਰਮ ਪੈ ਗਿਆ ਤਾਂ ਲੈ ਗਿਆ। ਕਈ ਵਾਰ ਕਿਸੇ ਨ ਕਿਸੇ ਕਾਰਨ ਬੀਬੀਆਂ ਨੂੰ ਪਾਖੰਡ ਦਾ ਆਸਰਾ ਵੀ ਲੈਣਾ ਪੈਂਦਾ ਹੈ। ਉਸ ਨੂੰ ਮਹੀਨਾ ਭਰ ਭੈਣੀ ਸਾਹਿਬ ਲੈ ਆਓ, ਠੀਕ ਹੋ ਜਾਵੇਗੀ।

## ਰਸੀਲੀ ਕਥਾ, ਵਧੀਆ ਕੀਰਤਨ

ਪਿਛਲੇ ਕੁਝ ਦਿਨਾਂ ਤੋਂ ਸੰਤ ਸੰਤੋਖ ਸਿੰਘ ਜੀ ਦੀ ਪੁਸਤਕ 'ਸਤਿਗੁਰੂ ਬਿਲਾਸ' ਦੀ ਕਥਾ ਮਾ: ਦਰਸ਼ਨ ਸਿੰਘ ਸੰਤ ਨਗਰ (ਸਰਸਾ) ਕਰ ਰਹੇ ਸਨ। ਬੀਬੀਆਂ ਦੀ ਰਾਇ ਹੈ ਕਿ ਉਹ ਵਧੇਰੇ ਸਮਝ ਆਉਣ ਵਾਲੇ ਤਰੀਕੇ ਨਾਲ ਪੜ੍ਹਦੇ ਹਨ। ਅੱਜ ਦੇ ਦੀਵਾਨ ਦਾ ਆਰੰਭ ਵੀ ਉਹਨਾਂ ਦੁਆਰਾ ਕੀਤੇ ਗਏ ਕਥਾ-ਪਾਠ ਨਾਲ ਹੋਇਆ। ਜਾਂ ਨਾਮ ਸਿਮਰਨ ਦੇ ਘੰਟੇ ਉਪਰੰਤ ਕੀਰਤਨ ਦੀ ਵਾਰੀ ਆਈ ਤਾਂ ਸ਼੍ਰੀ ਸੁਰਿੰਦਰ ਸਿੰਘ ਸਪੁੱਤਰ ਸੰਤ ਸੰਤੋਖ ਸਿੰਘ ਨੇ ਤਿੰਨ ਤਾਲ ਕੇਦਾਰ ਵਿਚ ਗੰਵਿਆਂ : ਸਰਨੀ ਆਇਓ ਨਾਥ ਨਿਧਾਨ। ਉਪਰੰਤ ਮਿਸ਼ਰਾ ਬੰਧੂਆਂ ਦੇ ਸ਼ਾਗਿਰਦ, ਸ਼੍ਰੀ ਮੋਹਣ ਸਿੰਘ-ਸੁਖਦੇਵ ਸਿੰਘ ਦੀ ਵਾਰੀ ਆਈ। ਇਹਨਾਂ ਸਰਗਮਾਂ, ਤਾਨ੍ਹਾਂ ਅਤੇ ਲੈਅ ਦੇ ਵੱਖ ਵੱਖ ਭੇਦਾਂ ਨਾਲ ਸ਼ਬਦ ਗੰਵਿਆਂ : ਰਾਜਨ, ਕਉਨ ਤੁਮਾਰੇ ਆਵੈ। ਜੋਗ ਰਾਗ ਤਾਲ ਤਿੰਨ ਵਿਚ ਗੰਵਿਆਂ। ਇਹ ਸ਼ਬਦ ਵਾਤਾਵਰਣ ਵਿਚ ਛਾ ਗਿਆ।

## ਇਨਾਮ ਵੰਡ ਸ੍ਰੀ ਸਤਿਗੁਰੂ ਜੀ ਵਲੋਂ

ਮੰਚ ਨੂੰ ਅੱਜ ਵਿਸ਼ੇਸ਼ ਕਰ ਕੇ ਚੰਗਾ ਕੀਤਾ ਗਿਆ ਸੀ। ਭੈਣੀ ਸਾਹਿਬ ਦੇ ਪ੍ਰਬੰਧਕਾਂ ਨੇ ਪੰਜਾਬ ਦੇ ਇਕ ਮੰਤਰੀ ਸ਼੍ਰੀ ਕਾਸ਼ੀ ਰਾਮ (ਸ਼ਾਂਇਦ ਸਿੰਜਾਈ ਮੰਤਰੀ) ਹਥੋਂ

ਸਵੇਰ ਦੇ ਜੇਤੂਆਂ ਨੂੰ ਇਨਾਮ ਦਿਵਾਣੇ ਸਨ । ਵਜ਼ੀਰ ਦੇ ਸੁਆਗਤ ਲਈ ਯੋਗ ਤਿਆਰੀ ਕਰ ਲਈ ਗਈ ਸੀ । ਲੋਕਾਂ ਨੂੰ 4 ਵਜੇ ਇਨਾਮ ਲੈਣ ਲਈ ਬੁਲਾਇਆ ਗਿਆ ਸੀ ਪਰ ਉਹ ਸਾਹਿਬ ਤਾਂ ਪੌਣੇ ਛੇ ਵਜੇ ਤਕ ਵੀ ਨ ਆਏ । ਲੋਕਾਂ ਦੀ ਪਰੇਸ਼ਾਨੀ ਨੂੰ ਮੁਖ ਰਖ, ਪਹਿਲਾਂ ਰਾਗੀਆਂ ਪਾਸੋਂ ਦੋ ਸ਼ਬਦ ਸੁਣੇ ਫਿਰ ਇਨਾਮ ਆਪ ਹੀ ਸ੍ਰੀ ਹਸਤ ਕਮਲਾਂ ਨਾਲ ਤਕਸੀਮ ਕਰ ਦਿੱਤੇ । ਹੇਠ ਲਿਖੇ ਸਰੀਰਾਂ ਨੂੰ ਇਨਾਮ ਪ੍ਰਾਪਤ ਹੋਏ :

(ਸੰਤ ਲਹਿਣਾ ਸਿੰਘ ਪਰਿਵਾਰ ਵਿਚੋਂ)

| | | | |
|---|---|---|---|
| ਝੋਟਾ, ਨਸਲ ਨੀਲੀ ਰਾਵੀ | I | ਸ. ਚਰਨ ਸਿੰਘ ਭੈਣੀ ਸਾਹਿਬ | 300/- |
| ਝੋਟਾ, ਨਸਲ ਮੁਰਹ | III | ,, ,, | 150/- |
| ਲਵੇਰੀਆਂ ਮੱਝਾਂ, ਨੀਲੀ ਰਾਵੀ | I | ਸ. ਹਰਬੰਸ ਸਿੰਘ | 250/- |
| ,, ,, | II | ਸ. ਟਹਿਲ ਸਿੰਘ ਕਟਾਣੀ ਕਲਾਂ | 175/- |
| ,, ,, | III | ਸ. ਅਜਮੇਰ ਸਿੰਘ ਰਾਈਆਂ | 125/- |
| | ਉਤਸਾਹਵਰਧਕ | ਸ. ਗੁਰਬਚਨ ਸਿੰਘ ਭੈਣੀ ਸਾਹਿਬ | 40/- |
| | ,, | ਸ. ਸਰਦਾਰਾ ਸਿੰਘ ,, | 40/- |
| ,, ਨਸਲ ਮੁਰਹ | I | ਸ. ਚਰਨ ਸਿੰਘ ,, | 250/- |
| ,, ,, | II | ਸ੍ਰੀ ਮੋਹਣ ਲਾਲ ਰਾਈਆਂ | 175/- |
| ,, ,, | III | ਸ. ਚਰਨ ਸਿੰਘ ਭੈ: ਸਾ: | 125/- |
| ਗੱਭਣਾਂ ਨਸਲ ਨੀਲੀ ਰਾਵੀ | I | ਸ. ਗੁਰਮੇਲ ਸਿੰਘ ਭੈਣੀ ਸਾਹਿਬ | 200/- |
| ,, ,, | II | ਸ. ਕੁਲਦੀਪ ਸਿੰਘ ,, | 150/- |
| ,, ,, | III | ਸ. ਸੰਤ ਸਿੰਘ ,, | 110/- |
| ,, ,, ਮੁਰਹ | I | ਸ. ਸ਼ਿੰਗਾਰਾ ਸਿੰਘ ,, | 200/- |
| ,, ,, ,, | II | ਸ. ਅਮਰੀਕ ਸਿੰਘ ,, | 150/- |
| ,, ,, ,, | III | ਸ. ਸੁਖਦੇਵ ਸਿੰਘ ਪ੍ਰਤਾਪਗੜ੍ਹ | 110/- |
| ਝੋਟੀਆਂ ,, ਨੀਲੀ ਰਾਵੀ | I | ਸ. ਮਿੱਤ ਸਿੰਘ ਭੈਣੀ ਸਾਹਿਬ | 175/- |
| ,, ,, | II | ਸ. ਗੁਰਦਿਆਲ ਸਿੰਘ ,, | 125/- |
| ,, ,, | III | ਸ. ਲਾਭ ਸਿੰਘ ਕਟਾਣੀ | 100/- |
| ,, ,, ਮੁਰਹ | I | ਸ. ਦਲੀਪ ਸਿੰਘ ਰਾਈਆਂ | 175/- |
| ,, ,, ,, | II | ਸ. ਸੁਰਜੀਤ ਸਿੰਘ ਭੈ: ਸਾ: | 125/- |
| ,, ,, ,, | III | ਸ੍ਰੀ ਮਾਲੂ ਰਾਮ ਕਟਾਣੀ ਖੁਰਦ | 110/- |
| ਉਤਸਾਹ ਵਰਧਕ ਇਨਾਮ | | 40/- 40/- | 220/- |
| ਝੋਟੇ ਨਸਲ ਨੀਲੀ ਰਾਵੀ | ਉਤਸਾਹਵਰਧਕ | ਸ. ਰਤਨ ਸਿੰਘ ਭੈਣੀ ਸਾਹਿਬ | 40/- |
| ,, ਮੁਰਹ | II | ਸ. ਪ੍ਰੇਮ ਸਿੰਘ ਪ੍ਰਤਾਪਗੜ੍ਹ | 125/- |
| ,, ,, | III | ਸ. ਫਤਹ ਸਿੰਘ ਕੁਮਕਲਾਂ | 100/- |

| | | | |
|---|---|---|---|
| ਬੈਲਾਂ ਦੀਆਂ ਜੋੜੀਆਂ | I | ਸ. ਅਵਤਾਰ ਸਿੰਘ ਭੈਣੀ ਸਾਹਿਬ | 300/- |
| ,, ,, | II | ਸ. ਛਿੰਦਰ ਸਿੰਘ ਭੈਣੀ ਸਾਹਿਬ | 175/- |
| ,, ,, | III | ਸਾਧ ਦਲੀਪ ਸਿੰਘ ਕੋਟ ਗੰਗੂ ਰਾਇ | 125/- |
| ਦੇਸੀ ਗਊ | | ਸ. ਕਰਨੈਲ ਸਿੰਘ ਭੈਣੀ ਸਾਹਿਬ | 40/- |

ਕੁਲ ਇਨਾਮ 4395/- ਤਕਸੀਮ ਕੀਤੇ ਗਏ ।

## ਮਹਾਰਾਜ ਬੀਰ ਸਿੰਘ ਜੀ ਕਿਹਾ

ਪੁਰਸਕਾਰ ਵਿਤਰਣ ਤੋਂ ਪਹਿਲੋਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਸੰਖੇਪ ਪਰ ਤੱਥ ਭਰਪੂਰ ਤਕਰੀਰ ਕੀਤੀ ਜਿਸ ਦਾ ਭਾਵ ਇਹ ਸੀ ਕਿ ਸਰਕਾਰਾਂ ਦਾ ਰੱਦੋ ਬਦਲ, ਪੰਜਾਬ ਸਰਕਾਰ ਦੀ ਗਊਆਂ ਵਲ ਪਹੁੰਚ ਕਾਰਨ, ਪਿਛਲੇ ਕੁਝ ਅਰਸੇ ਤੋਂ ਪਸ਼ੂਆਂ ਦੀ ਨੁਮਾਇਸ਼ ਨਹੀਂ ਹੋ ਸਕੀ । ਹੁਣ ਕੇਵਲ ਮੱਝਾਂ ਦੀ ਨੁਮਾਇਸ਼ ਕੀਤੀ ਹੈ । ਸਬੱਬ ਨਾਲ ਭੈਣੀ ਸਾਹਿਬ ਦੇ ਹੀ ਪਸ਼ੂ ਵਧੇਰੇ ਇਨਾਮ ਲੈ ਗਏ ਹਨ । ਅਤੇ ਚੰਗੀ ਗੱਲ ਇਹ ਕਿ ਦੋ ਜੱਜ ਸਰਕਾਰੀ ਸਨ ਜਿਨ੍ਹਾਂ ਕਾਰਣ ਕਿਸੇ ਰਿਆਇਤ ਦਾ ਲਾਂਛਣ ਨਹੀਂ ਲੱਗ ਸਕਦਾ । ਮਹਾਰਾਜ ਨੇ ਕਿਸਾਨਾਂ ਤੇ ਪਸ਼ੂਆਂ ਨੂੰ ਸੰਭਾਲਣ ਵਾਲਿਆਂ ਨੂੰ ਇਹ ਵੀ ਕਿਹਾ ਕਿ ਅਗੋਂ ਤੋਂ ਕਿਸਾਨ ਦੇਸੀ ਨਸਲ ਦੀਆਂ ਗਊਆਂ ਪਾਲਣ, ਨੁਮਾਇਸ਼ ਉਨ੍ਹਾਂ ਦੀ ਹੋਵੇਗੀ ।

## ਸ੍ਰੀ ਸਤਿਗੁਰੂ ਜੀ ਦਾ ਕਥਨ

ਇਨਾਮ ਵੰਡ ਤੋਂ ਪਿਛੋਂ ਸ੍ਰੀ ਸਤਿਗੁਰੂ ਜੀ 3-4 ਮਿੰਟ ਲਈ ਹਾਜ਼ਰ ਸੰਗਤ ਨੂੰ ਸੰਬੋਧਨ ਕੀਤਾ । ਆਪ ਜੀ ਦਾ ਫ਼ੁਰਮਾਨ ਸੀ : ਨਾਮਧਾਰੀ ਹਿੰਦੁਸਤਾਨੀ ਸਭਿਆਚਾਰ ਦਾ ਬੀਜ ਮਾਤਰ ਹਨ । ਕਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹ ਸ਼ਬਦ ਕਹੇ ਸਨ । ਜੇ ਬੀਜ ਹੋਵੇਗਾ ਤਾਂ ਹੀ ਖੇਤੀ ਵਿਚ ਪਾਇਆ ਜਾ ਸਕਦਾ ਹੈ । ਤਿਆਰ ਕਰੋ, ਆਪਣੇ ਆਪ ਨੂੰ ਵਧਾਓ । ਗਊਆਂ ਪਾਲੋ, ਦੁੱਧ ਘਿਉ ਖਾਓ, ਪੀਓ । ਫਿਰ ਆਪਣੀ ਸਿਹਤ ਦਾ ਨਜ਼ਾਰਾ ਵੇਖੋ । ਇਹ ਸਾਡਾ ਕਰਤਵਯ ਹੈ ਕਿ ਅਸੀਂ ਬੀਜ ਰੂਪ ਵਿਚ ਵਧੀਆ ਤਰੀਕੇ ਨਾਲ ਤਿਆਰ ਰਹੀਏ । ਨੁਮਾਇਸ਼ ਵਿਚ ਦਿਲਚਸਪੀ ਰਖਣ ਵਾਲਿਆਂ ਨੂੰ ਚਾਹੀਦਾ ਹੈ ਕਿ ਉਹ ਸਾਹੀਵਾਲ ਅਤੇ ਹਰਿਆਣਵੀ ਨਸਲਾਂ ਜਾਂ ਭਾਰਤੀ ਨਸਲਾਂ ਦੀਆਂ ਗਊਆਂ ਲੱਭ ਕੇ ਪਾਲਣ ਤੇ ਅਗਲੀ ਵਾਰ ਦੀ ਨੁਮਾਇਸ਼ ਵਿਚ ਮੁਕਾਬਲੇ ਵਿਚ ਭਾਗ ਲੈਣ ।

## ਸਕੱਤਰ ਦੀ ਰਿਹਾਇਸ਼

ਸਤਿਗੁਰੂ ਜੀ ਦੇ ਆਪਣੇ ਸਕੱਤਰ ਦੀ ਜਗਹ ਬਹੁਤ ਤੰਗ ਸੀ । ਰਿਹਾਇਸ਼ ਅਤੇ ਦਫ਼ਤਰ ਇਕੱਠੇ ਹੀ ਸਨ । ਦੋ ਬੱਚੇ ਤੇ ਇਕ ਪਤਨੀ ਵੀ ਨਾਲ ਸੀ । ਸਤਿਗੁਰੂ ਜੀ ਨੇ ਬਹੁਤ ਵਾਰ ਚਾਹਿਆ ਕਿ ਉਨ੍ਹਾਂ ਦੇ ਸਕੱਤਰ ਦੀ ਜਗਹ ਮੁਨਾਸਬ ਹੋਵੇ । ਹੁਣ ਜਦੋਂ ਉਹਦੀ ਪਹਿਲੀ ਜਗਹ ਵੀ ਖਾਲੀ ਕਰਵਾ ਲਈ ਗਈ ਤਾਂ ਸਤਿਗੁਰੂ ਜੀ ਨੇ ਵਿਸ਼ੇਸ਼ ਧਿਆਨ ਦੇ ਕੇ, ਕੋਠੀ ਦੀ ਡਿਉਢੀ ਦੇ ਨਾਲ ਦੇ ਕਮਰਿਆਂ 'ਚੋਂ ਪੂਰਬੀ ਪਾਸੇ ਦੇ ਦੋ

ਕਮਰੇ, ਪਿਛੇ ਟੱਟੀ, ਗੁਸਲਖਾਨਾ ਤੇ ਸਟੋਰ ਬਣਾ ਕੇ ਨਾਲ ਰਸੋਈ ਦਾ ਪ੍ਰਬੰਧ ਕਰ ਕੇ ਦਿੱਤਾ। ਉਮੀਦ ਹੈ ਮੇਲੇ ਤਕ ਸਭ ਕੁਝ ਬਣ ਕੇ ਤਿਆਰ ਹੋ ਜਾਵੇਗਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਦਸਮ ਗ੍ਰੰਥ ਦਾ ਟੀਕਾ ਸਵਾਮੀ ਹਰਨਾਮ ਦਾਸ ਸਵਰਗਵਾਸੀ ਤੋਂ ਖਰੀਦਿਆ ਸੀ, ਉਸ ਨੂੰ ਵੇਖਣ ਦੀ ਜ਼ਿੰਮੇਵਾਰੀ ਮਹੰਤ ਆਤਮਾ ਸਿੰਘ ਸਨਖਤਰਾ, ਮਾ: ਦਰਸ਼ਨ ਸਿੰਘ ਸੰਤ ਨਗਰ, ਗਿਆਨੀ ਮੇਹਰ ਸਿੰਘ ਕਾਨਪੁਰੀ ਅਤੇ ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਵਲੋਂ ਜਾਰੀ ਹੈ। ਇਸ ਦਾ ਪਾਠ 24.9.82 ਤੋਂ ਸ਼ੁਰੂ ਹੈ।

## 10 ਅਕਤੂਬਰ 1982, ਐਤਵਾਰ
## ਸ੍ਰੀ ਭੈਣੀ ਸਾਹਿਬ (ਪ੍ਰਯੋਗ ਮੇਲਾ)

### ਜਪ ਪ੍ਰਯੋਗ ਦੀ ਸਮਾਪਤੀ

ਅੱਜ ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਦੀ ਸਮਾਪਤੀ ਹੋਣੀ ਹੈ। ਇਸ ਲਈ ਆਸਾ ਦੀ ਵਾਰ ਦਾ ਕੀਰਤਨ ਯੱਗ ਸ਼ਾਲਾ ਦੇ ਪੂਰਬ ਵੰਨੀਂ ਹੋਇਆ। ਜਾਮਣ ਅੰਬਾਂ ਅਤੇ ਨਿੰਮ ਬਿਰਛਾਂ ਦੇ ਝੁਰਮਟ ਹੇਠ ਹੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਰਾਗੀ ਸੰਤ ਦਰਸ਼ਨ ਸਿੰਘ, ਸੰਤ ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ ਅਤੇ ਹੋਰ ਸੰਗੀਤਕਾਰ ਬੱਚਿਆਂ ਨੇ ਆਪਣੇ ਤੰਤੂ ਸਾਜ਼ਾਂ ਦੁਆਰਾ ਇਸ ਕੀਰਤਨ ਨੂੰ ਹੋਰ ਵੀ ਰਸ ਭਰਿਆ ਕਰ ਦਿੱਤਾ। ਸਾਹਮਣੇ ਦਿਸਦੀ ਯੱਗ ਸ਼ਾਲਾ, ਉਸ ਦੁਆਲੇ ਚੰਡੀ ਦੀ ਵਾਰ ਦੇ ਪਾਠੀ, ਨਾਲ ਵਾਰ ਉਰਲੇ ਪਾਸੇ ਸ੍ਰੀ ਸਤਿਗੁਰੂ ਜੀ ਅਤੇ ਪਿਛੇ ਹਜ਼ਾਰਾਂ ਦੀ ਤਾਦਾਦ ਵਿਚ ਸੰਗਤ, ਸੱਜੇ ਪਾਸੇ ਰਾਗੀ ਸਿੰਘ ਅਤੇ ਹੋਰ ਸਰੋਤੇ ਅਤੇ ਇਹਨਾਂ ਦੇ ਲਹਿੰਦੇ ਪਾਸੇ ਹਜ਼ਾਰਾਂ ਦੀ ਤਾਦਾਦ ਵਿਚ ਬੀਬੀਆਂ ਅਤੇ ਫਿਰ ਖੂਹੀ ਵਾਲਾ ਇਲਾਕਾ ਵੀ ਸੰਗਤ ਨਾਲ ਭਰਪੂਰ। ਜਾਪਦਾ ਸੀ ਅਸੀਂ ਜੁਗਾਂ ਪਿਛੇ ਦਾ ਨਜ਼ਾਰਾ ਵੇਖ ਰਹੇ ਹਾਂ। ਕਿਸੇ ਵਿਸ਼ਵਾਮਿੱਤਰ ਰਿਸ਼ੀ ਦੇ ਆਸ਼ਰਮ ਵਿਚ ਸਾਰਾ ਸੰਸਾਰ ਢੁਕਿਆ ਹੋਇਆ ਜਾਂ ਰਾਜੇ ਜਨਕ ਦਾ ਕਰਵਾਇਆ ਕੋਈ ਮਹਾ ਯੱਗ। ਰਾਤੋ ਰਾਤ ਪਟਨਾ, ਡਾਲਟਨ ਗੰਜ, ਬਨਾਰਸ, ਗਵਾਲੀਅਰ, ਆਗਰਾ, ਔਰੰਗਾਬਾਦ, ਹੈਦਰਾਬਾਦ, ਦਿੱਲੀ, ਜਗਾਧਰੀ, ਲੁਧਿਆਣਾ, ਫਗਵਾੜਾ, ਜਲੰਧਰ, ਅੰਮ੍ਰਿਤਸਰ, ਗੁਰਦਾਸਪੁਰ, ਪਠਾਨਕੋਟ, ਜੰਮੂ, ਮੰਡੀ ਹਿਮਾਚਲ ਸ੍ਰੀ ਨਗਰ ਇਲਾਕੇ ਆਦਿ ਸੰਗਤ ਦੀ ਬਹੁਤਾਤ ਹਰ ਪਾਸੇ ਵਿਆਪਕ ਸੀ। ਜਿਉਂ ਜਿਉਂ ਦਿਨ ਚੜ੍ਹਦਾ ਗਿਆ ਤਿਉਂ ਤਿਉਂ, ਚੰਡੀਗੜ੍ਹ, ਲੁਧਿਆਣਾ ਦੇ ਲੋਕ-ਜੁਟ ਵੀ ਤੀਰਥ ਦੇ ਦਰਸ਼ਨਾਂ ਨੂੰ ਚੱਲ ਪਏ।

ਕੰਠ ਕੀਰਤਨ ਤੋਂ ਬਿਨਾ ਦਿਲਰੁਬਾ, ਸਰੋਦ, ਤਾਰ ਸ਼ਹਿਨਾਈ, ਸਾਰੰਗੀ, ਬਾਂਸੁਰੀ, ਸਿਤਾਰ, ਤਬਲੇ ਦੀਆਂ ਜੋੜੀਆਂ ਅਤੇ ਹਰਮੋਨੀਅਮ ਦੀ ਸੁਰੀਲੀ ਘਨਘੋਰ ਵਿਚ ਚੰਡੀ ਦੀ ਵਾਰ ਦੇ ਪਾਠੀਆਂ ਦੀ ਧੁਨ ਵੀ ਵਾਤਾਵਰਣ ਵਿਚ ਸੁਖਾਵੀਂ ਵਿਵਸਥਾ ਅਨੁਸਾਰ ਸੀ।

ਕੇਵਲ ਪਿਛਲੇ 8 ਪਹਿਰਾਂ ਵਿਚ 60 ਪੀਪੇ ਦੇਸੀ ਘਿਉ, ਹਵਨ ਕੁੰਡ ਵਿਚ

ਸਵੈ-ਚਾਲਿਤ ਯੰਤਰਾਂ ਦੁਆਰਾ ਆਹੂਤਿਆ ਗਿਆ ਹੈ ਅਤੇ 15 ਕਨਸਤਰ ਘਿਉ ਕੜਾਹ ਪ੍ਰਸ਼ਾਦ ਹਿਤ ਵਰਤਿਆ ਗਿਆ। ਚੰਡੀ ਦੀ ਵਾਰ ਦੇ ਯੱਗ ਦੀ ਸਮਾਪਤੀ ਦਾ ਅਰਦਾਸਾ ਪੰ: ਗੋਪਾਲ ਸਿੰਘ ਦੁਆਰਾ ਸਵੇਰੇ 7 ਵਜੇ ਤਕ ਕਰ ਦਿੱਤਾ ਗਿਆ। ਆਸਾ ਦੀ ਵਾਰ ਦਾ ਕੀਰਤਨ ਦਾ ਵੀ ਇਹਦੇ ਨਾਲ ਹੀ ਭੋਗ ਪੈ ਗਿਆ। ਅਰਦਾਸ ਹੋਣ ਬਾਅਦ ਸਾਰੇ ਹੀ ਪਾਠੀ ਸਹਿਜ ਅਵਸਥਾ ਵਿਚ ਆ ਗਏ।

ਚੰਡੀ ਦੀ ਵਾਰ ਦੇ ਕੁਲ ਪਾਠ 11 ਲੱਖ 35 ਹਜ਼ਾਰ ਹੋਏ। ਇਹਨਾਂ 20 ਦਿਨਾਂ ਵਿਚ ਹਵਨ ਕੁੰਡ ਦੁਆਰਾ 150 ਪੀਪੇ (ਪ੍ਰਤੀ ਪੀਪਾ 17 ਕਿਲੋ) ਦੇਸੀ ਘਿਉ ਦੇ ਆਹੂਤ ਹੋਏ।

## 'ਵਰਿਆਮ' ਦੀ ਚਿੱਠੀ

ਸ. ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਦੀ ਇਕ ਚਿੱਠੀ ਮੈਨੂੰ ਕੱਲ੍ਹ ਹੀ ਮਿਲੀ। ਲਿਖਿਆ ਸੀ : ਬੇਨਤੀ ਹੈ ਕਿ ਬਾਬਾ ਬੰਨੋਆਣਾ (ਸਤਿਕਾਰ) ਸਮਾਗਮ 10 ਅਕਤੂਬਰ ਨੂੰ 3 ਵਜੇ ਲਾਜਪਤ ਨਗਰ ਜਲੰਧਰ ਵਿਚ ਲਾਇਨਜ਼ ਕਲੱਬ ਵਿਚ ਹੋ ਰਿਹਾ ਹੈ। ਬਾਬਾ ਤੁਹਾਨੂੰ ਬਹੁਤ ਯਾਦ ਕਰਦਾ ਹੈ, ਤੁਸੀਂ ਹੋ ਸਕੇ ਤਾਂ ਚਿੱਠੀ ਮਿਲਦੇ ਸਾਰ ਆ ਜਾਓ।...

''ਆਪ ਜੀ ਨੂੰ ਤਰਸੇਮ ਸਿੰਘ (ਸਕੱਤਰ) ਤੋਂ ਇਕ ਹਜ਼ਾਰ (ਰੁਪੈਆ) ਲਿਆਉਣ ਅਤੇ ਬਲਜੀਤ-ਪਿੰਕੀ (ਸੰਗੀਤ ਕਲਾਕਾਰ) ਦੀ ਜੋੜੀ ਨੂੰ ਤਾਰ ਸ਼ਹਿਨਾਈ ਤਬਲਾ ਵਾਦਨ ਵਾਸਤੇ ਵੀ ਏਥੇ ਲਿਆਉਣ ਲਈ ਬੇਨਤੀ ਕੀਤੀ ਸੀ। ਜੇ ਇਹ ਚਿੱਠੀ ਤੁਹਾਨੂੰ ਵੇਲੇ ਸਿਰ ਪੁਜ ਜਾਵੇ ਤਾਂ ਇਹਨਾਂ ਦੋਹਾਂ ਗੱਲਾਂ ਦਾ ਵੀ ਪ੍ਰਬੰਧ ਕਰ ਲਿਆਉਣਾ।

''ਮੇਰਾ ਏਥੇ ਬਹੁਤ ਰੁਝੇ ਹੋਣ ਕਾਰਨ ਸ੍ਰੀ ਭੈਣੀ ਸਾਹਿਬ ਮੇਲੇ ਦੀ ਮੁਜਰਮਾਨਾ ਗ਼ੈਰ ਹਾਜ਼ਰੀ ਹੋ ਰਹੀ ਹੈ... ਉਂਜ ਤਾਂ ਸਤਿਗੁਰੂ ਜੀ ਜਾਣੀ ਜਾਣ ਅਤੇ ਬਖਸ਼ਣਹਾਰ ਹਨ ਪਰ ਮੇਰੀ ਗ਼ੈਰਹਾਜ਼ਰੀ ਮੈਨੂੰ ਬਹੁਤ ਖਟਕਦੀ ਹੈ।...''

ਮੈਨੂੰ ਹਰ ਤਰ੍ਹਾਂ ਚਿੱਠੀ ਪਹੁੰਚਾਣ ਦੀ ਗਰਜ਼ ਨਾਲ ਇਕ ਚਿੱਠੀ ਦਿੱਲੀ ਭੇਜੀ, ਦੂਜੀ ਭੈਣੀ ਸਾਹਿਬ। ਮੈਂ ਕੱਲ ਹੀ ਸ੍ਰੀ ਸਤਿਗੁਰੂ ਜੀ ਦੇ ਨੋਟਿਸ ਵਿਚ ਲਿਆ ਕੇ ਰਕਮ ਅਤੇ ਬਲਜੀਤ-ਪਿੰਕੀ ਬਾਰੇ ਆਗਿਆ ਲੈ ਲਈ ਸੀ। ਅੱਜ ਵਾਰ ਦੀ ਸਮਾਪਤੀ ਦੇ ਨਾਲ ਹੀ ਬੱਸ ਦੁਆਰਾ ਜਲੰਧਰ ਪੁਜ ਗਿਆ। ਬੱਚਿਆਂ ਨੂੰ ਕਾਰ ਦੁਆਰਾ ਸ. ਸੁਰਿੰਦਰ ਸਿੰਘ ਸਪੁੱਤਰ ਸ. ਅਵਤਾਰ ਸਿੰਘ ਰਮੇਸ਼ ਨਗਰ, ਦਿੱਲੀ ਨੇ ਲਿਆਉਣਾ ਸੀ।

10 ਵਜੇ ਤਕ ਮੈਂ ਜਗਦੀਸ਼ ਸਿੰਘ ਨੂੰ ਜਲੰਧਰ ਜਾ ਮਿਲਿਆ ਤੇ ਫਿਰ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਨੂੰ। ਸੁਭਾਵਕ ਸੀ ਸਾਨੂੰ ਪਰਸਪਰ ਮਿਲ ਕੇ ਚਾਅ ਚੜ੍ਹਦਾ ਤੇ ਖ਼ੁਸ਼ੀ ਹੁੰਦੀ। ਇਕ ਵਜਦੇ ਨੂੰ ਸੰਗੀਤ ਸਿਖਦੇ ਬੱਚੇ ਵੀ ਆ ਗਏ। ਸੁਖਦੇਵ ਸਿੰਘ-ਮੋਹਣ ਸਿੰਘ ਵੀ ਸੁਰਜੀਤ ਸਿੰਘ ਅਤੇ ਉਹਦਾ ਭਰਾ ਵੀ ਨਾਲ ਸਨ।

ਕੁਝ ਸਮਾਗਮ-ਪ੍ਰਬੰਧਕਾਂ ਦੇ ਉੱਦਮ ਨਾਲ ਅਤੇ ਕੁਝ ਬਾਬੇ ਬੰਨੂਆਣੀਏ ਦੇ

ਆਪਣੇ ਪੁੰਨ-ਪ੍ਰਤਾਪ ਨਾਲ ਸਮਾਗਮ ਬਹੁਤ ਕਾਮਯਾਬੀ ਨਾਲ ਹੋ ਗਿਆ। ਇਕ ਵੈਸਪਾ ਸਕੂਟਰ ਅਤੇ 4000/- ਨਕਦ ਬਾਬਾ ਜੀ ਦੀ ਭੇਟ ਹੋ ਗਿਆ। ਬਲਜੀਤ-ਪਿੰਕੀ ਦੇ ਤਾਰ ਸ਼ਹਿਨਾਈ ਅਤੇ ਤਬਲੇ ਨੇ ਦਰਸ਼ਕਾਂ ਤੇ ਸਰੋਤਿਆਂ ਦਾ ਮਨ ਮੋਹ ਲਿਆ। 10 ਕੁ ਦੀ ਗਿਣਤੀ ਵਿਚ ਸਫੈਦ ਬਸਤਰਧਾਰੀ ਨਾਮਧਾਰੀਆਂ ਦਾ ਜਿਵੇਂ ਪ੍ਰਭਾਵ ਛਾਇਆ ਰਿਹਾ। ਫਿਰ ਸਟੇਜ ਸਕੱਤਰ ਵੀ ਜਗਦੀਸ਼ ਸਿੰਘ ਸੀ।

ਛਕਣ ਛਕਾਣ ਦੀ ਵੀ ਤਿਆਰੀ ਸੀ। ਇਸ ਮੌਕੇ ਮੈਨੂੰ "ਬੀਤੇ ਦੀਆਂ ਪੈੜਾਂ" ਦੇ ਪ੍ਰਸ਼ੰਸਕ ਵੀ ਮਿਲ ਗਏ। ਸ. ਬੇਅੰਤ ਸਿੰਘ ਸਰਹਦੀ, ਸ. ਮੋਹਣ ਸਿੰਘ ਮੈਂਬਰ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਜੰਗ ਬਹਾਦਰ ਸਿੰਘ ਘਈ ਆਦਿ ਨੇ ਮੇਰੀ ਲਿਖਤ ਦੀ ਪ੍ਰਸੰਸਾ ਕੀਤੀ। ਉਹਨਾਂ ਕਿਹਾ ਕਿ ਉਹ "ਬੀਤੇ ਦੀਆਂ ਪੈੜਾਂ" ਦੇ ਨਿਰੰਤਰ ਪਾਠਕ ਹਨ। ਸ. ਜਗਦੀਸ਼ ਸਿੰਘ, ਸ. ਰਾਜਿੰਦਰ ਸਿੰਘ ਰਾਣਾ ਤੇ ਸ. ਜੰਗ ਬਹਾਦਰ ਸਿੰਘ ਘਈ ਹੀ ਅੱਜ ਦੇ ਸਮਾਗਮ ਦੇ ਕਰਤਾ ਧਰਤਾ ਹਨ।

ਰਾਤ ਮੈਂ ਜਗਦੀਸ਼ ਸਿੰਘ-ਬਖਸ਼ੀਸ਼ ਕੌਰ ਹੋਰਾਂ ਕੋਲ ਹੀ ਰਿਹਾ।

## 11 ਅਕਤੂਬਰ 1982, ਸੋਮਵਾਰ
## ਸ੍ਰੀ ਭੈਣੀ ਸਾਹਿਬ (ਪ੍ਰਯੋਗ ਮੇਲਾ)

### ਬੇਟ ਦੇ ਨਾਮਧਾਰੀ

ਕੋਟ ਬਾਦਲ ਖਾਂ ਵਾਲੀ ਮੇਰੀ ਚੌਥੀ ਲੜਕੀ ਇੰਦੂ (ਸੁਰਿੰਦਰ ਕੌਰ) ਦੀ ਸੱਸ ਪਿਛਲੇ ਮਹੀਨੇ ਬੇਵਕਤੀ ਹੀ ਗੁਜ਼ਰ ਗਈ ਸੀ, ਉਸ ਬਾਰੇ ਉਹਦੇ ਪੁੱਤਰਾਂ ਨੂੰਹਾਂ ਨੂੰ ਮਿਲਣ ਗਿਆ ਸਾਂ। ਇਕ ਘੰਟਾ ਮਿਲ ਕੇ ਜਦੋਂ ਵਾਪਸ ਬੱਸ ਦੀ ਉਡੀਕ ਵਿਚ ਅੱਡੇ ਤੇ ਆਇਆ ਤਾਂ ਕੋਟ ਬਾਦਲ ਖਾਂ ਵਲੋਂ ਸਿੱਧਾ ਸਾਦਾ ਨਾਮਧਾਰੀ ਸਿੰਘ ਆਉਂਦਾ ਦਿੱਸਿਆ। ਕੋਲ ਆਉਣ ਤੇ ਪੁੱਛਿਆ ਤਾਂ ਪਤਾ ਲਗਾ ਕਿ ਇਹ ਸੰਤ ਲਾਭ ਸਿੰਘ ਗੋਰਸੀਆਂ (ਰਾਜੋਵਾਲ) ਦਾ ਇਕ ਮੁਖੀ ਵਿਅਕਤੀ ਹੈ। ਇਸ ਨੇ ਦੱਸਿਆ ਕਿ ਸਤਿਲੁਜ ਦੀ ਇਸ ਇਲਾਕੇ ਦੀ ਬੇਟ ਵਿਚ ਕਾਫ਼ੀ ਨਾਮਧਾਰੀ ਹਨ। ਕੋਟ ਬਾਦਲ ਖਾਂ ਵਿਚ ਰਾਮਗੜ੍ਹੀਆਂ ਦੇ ਕਾਫ਼ੀ ਘਰ ਨਾਮਧਾਰੀ ਹਨ। ਏਥੇ ਨਾਮਧਾਰੀ ਧਰਮਸਾਲਾ ਵੀ ਹੈ। ਮਿ: ਊਧਮ ਸਿੰਘ, ਮਿ: ਉਜਾਗਰ ਸਿੰਘ ਆਦਿ ਆਗੂ ਨਾਮਧਾਰੀ ਹਨ। ਲਾਇਲਪੁਰ ਜ਼ਿਲ੍ਹੇ ਦੇ ਸੂਬਾ ਕੇਹਰ ਸਿੰਘ ਜ਼ਮੀਦਾਰ ਦਾ ਪੁੱਤਰ ਸ. ਚਰਨ ਸਿੰਘ ਨੰਬਰਦਾਰ ਅਤੇ ਉਹਦੇ ਸਾਰੇ ਭਰਾ ਭਤੀਜੇ ਨਾਮਧਾਰੀ ਹਨ। ਮਹਿਤਪੁਰ ਵਿਚ ਸੂਬਾ ਅਮਰੀਕ ਸਿੰਘ ਤੋਂ ਪਿੱਛੋਂ ਹੁਣ ਸ. ਪਿਆਰਾ ਸਿੰਘ ਪਰਧਾਨ ਹੈ। ਸਤਿਗੁਰੂ ਜੀ ਕਿਤੇ ਆ ਜਾਣ ਤਾਂ ਸਾਰੀ ਬੇਟ ਵਿਚ ਜਿਵੇਂ ਚੰਦ ਹੀ ਚੜ੍ਹ ਜਾਂਦਾ ਹੈ।

ਸੰਤ ਲਾਭ ਸਿੰਘ ਕੱਲ੍ਹ ਮੇਲੇ ਤੇ ਪਹੁੰਚਣ ਬਾਰੇ ਕਹਿੰਦਿਆਂ 10.15 ਵਜੇ ਮੇਰੇ ਨਾਲ ਹੀ ਫਲੋਰ ਵਾਸਤੇ ਪੰਧੋ ਪੈ ਗਿਆ। ਉਸ ਨੂੰ ਕੋਈ ਕੰਮ ਸੀ।

11.30 ਵਜੇ ਮੈਂ ਸਮਰਾਲੇ ਚੌਕ ਵਿਚ ਲੁਧਿਆਣੇ ਉਤਰਿਆ ਤਾਂ ਏਥੇ ਖਲੋਤੇ

ਇਕ ਪ੍ਰਭਾਵਸ਼ਾਲੀ ਵਿਅਕਤੀ ਨੇ ਜਿਸ ਦੀ ਸਫੇਦ ਟੇਢੀ ਪੱਗ ਅਤੇ ਤੇੜ ਧੱਬਲੀ (ਚੱਦਰ) ਸੀ, "ਕਵੀ ਜੀ ਸਤਿ ਸ੍ਰੀ ਅਕਾਲ" ਆਖੀ ਤਾਂ ਮੈਂ ਜਾ ਕੇ ਮਿਲਿਆ। ਮਾਲੂਮ ਹੋਇਆ ਕਿ ਇਸ ਪ੍ਰੌਢ ਆਦਮੀ ਸ. ਸਵਰਨ ਸਿੰਘ ਦੇ ਮੇਰੇ ਸਹੁਰੇ ਪਿੰਡ ਪੈੜਾ ਤਹਿਸੀਲ ਟੋਭਾ ਟੇਕ ਸਿੰਘ ਵਿਚ ਨਾਨਕੇ ਹਨ। ਪੈੜੇ ਦੇ ਪ੍ਰਸਿੱਧ ਨਾਮਧਾਰੀ ਨੰਬਰਦਾਰ ਨਾਰਾਇਣ ਸਿੰਘ ਦਾ ਇਹ ਦੂਹਤਾ ਹੈ। ਹੁਣ ਇਹ ਨਕੋਦਰ ਕੋਲ ਖੇਤੀ ਬਾੜੀ ਕਰਦਾ ਹੈ। ਸਤਿਗੁਰੂ ਜੀ ਦਾ ਬੜਾ ਪ੍ਰੇਮੀ ਹੈ ਤੇ ਦਰਸ਼ਨਾਂ ਦੀ ਗਰਜ਼ ਨਾਲ ਹੀ ਉਠ ਤੁਰਿਆ ਹੈ। ਏਨੇ ਕੁ ਸਫ਼ਰ ਵਿਚ ਸਾਡਾ ਗੂੜ੍ਹ ਹੋ ਗਿਆ।

## ਟ੍ਰੈਕਟਰ ਟ੍ਰਾਲੀ ਅਤੇ ਬੱਚੇ ਗੁੰਮ ਗਏ

ਕਟਾਣੀ ਪਹੁੰਚੇ ਤਾਂ ਪਤਾ ਲਗਾ ਕਿ ਇਕ ਸਿੰਘ ਨਵੇਂ ਟ੍ਰੈਕਟਰ ਤੇ ਟ੍ਰਾਲੀ ਨਾਲ ਗੁਰੂ ਘਰ ਵਿਚ ਸੇਵਾ ਕਰਨ ਆਇਆ ਸੀ। ਉਸ ਦਾ ਬੱਚਾ ਬੜਾ ਢਿੱਲਾ ਸੀ। ਹੋਰ ਵੀ ਆਪਣੇ ਬੱਚਿਆਂ ਨੂੰ ਟ੍ਰਾਲੀ ਤੇ ਬਿਠਾਅ ਕਟਾਣੀ ਡਾ: ਹਰਿਦਾਸ ਕੋਲ ਆਇਆ ਕਿ ਕੋਈ ਜਣਾ ਚੁੱਪ ਕਰ ਕੇ ਉਹਦਾ ਟਰੈਕਟਰ ਸਣੇ ਬੱਚਿਆਂ ਅਤੇ ਟਾਲੀ ਦੇ ਭਜਾ ਕੇ ਲੈ ਗਿਆ। ਵਾਪਸ ਆ ਕੇ ਮਾਲਕ ਨੇ ਵੇਖਿਆ ਤਾਂ ਬੱਚੇ ਅਤੇ ਟੈਕਟਰ ਨਾ ਵੇਖ ਕੇ ਹੱਥਾਂ ਪੈਰਾਂ ਦੀ ਪੈ ਗਈ। ਟ੍ਰੈਕਟਰ ਵੀ ਗਿਆ, ਬੱਚੇ ਵੀ ਗਏ। ਕੀ ਪਤਾ ਬੱਚਿਆਂ ਨੂੰ ਸੁੱਟ ਮਾਰ ਕੋਈ ਟ੍ਰੈਕਟਰ ਅਗਾਂਹ ਵੇਚ ਦੇਵੇ ਜਾਂ ਕਬਾੜੀਆਂ ਨੂੰ ਹੀ ਦੇ ਆਵੇ। ਤੁਰੰਤ ਮੋਟਰ ਸਾਈਕਲ ਦੌੜੇ, ਕੋਈ ਸੱਜੇ, ਕੋਈ ਖੱਬੇ, ਕੋਈ ਅਗੇ, ਕੋਈ ਪਿੱਛੇ। ਫਿਰ ਏਥੇ ਹੀ ਸੁਣਨ ਨੂੰ ਮਿਲ ਗਿਆ ਕਿ ਟ੍ਰੈਕਟਰ ਕਾਬੂ ਆ ਗਿਆ ਹੈ ਤੇ ਟ੍ਰੈਕਟਰ ਚੋਰ ਵੀ। ਸ਼ੁਕਰ ਕੀਤਾ ਸੇਵਾ ਕਰਨ ਆਇਆ ਸਿੰਘ ਨੁਕਸਾਨੋਂ ਬਚ ਗਿਆ।

ਜਾਂ ਮੈਂ ਸ. ਸਵਰਨ ਸਿੰਘ ਨਕੋਦਰ ਨਾਲ ਘਰ ਪੁੱਜਾ ਤਾਂ ਮੇਰਾ ਕਮਰਾ ਭਰਪੂਰ ਸੀ। ਮੇਰੀ ਵੱਡੀ ਧੀ ਉਪਦੇਸ਼ ਕੌਰ ਰਾਣੀਆਂ ਵਾਲੀ ਤੇ ਬੀਬੀ ਪ੍ਰੀਤਮ ਕੌਰ ਗੋਰੇ ਨੰਗਲਨੀ ਨਾਲ ਆਈ ਹੋਈ ਸੀ। ਸੁਪਤਨੀ ਗੁਰਬਚਨ ਕੌਰ ਨੇ ਸਵਰਨ ਸਿੰਘ ਨੂੰ ਪਹਿਚਾਣ ਲਿਆ। ਪਹਾੜ (ਭੂਤਰ) ਵਾਲੀ ਧੀ ਕੁਲਵੰਤ ਕੌਰ ਕੂਕੂ ਵੀ ਬਾਲ ਬੱਚੇ ਸਮੇਤ ਪਹੁੰਚੀ ਹੋਈ ਸਾਂ। ਉਂਜ ਤਾਂ ਮੇਲਾ ਸੀ ਹੀ, ਪਰ ਮੇਰਾ ਪਰਵਾਰਕ ਮੇਲਾ ਵੀ ਬਣ ਗਿਆ।

## ਸੰਤ ਪ੍ਰੀਤਮ ਸਿੰਘ ਪੱਦੀ ਨੇ ਦੁਨੀਆਂ ਹਿਲਾ ਦਿੱਤੀ

ਗੁਰਬਚਨ ਕੌਰ ਨੇ ਦੱਸਿਆ ਕਿ ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੰਤ ਪ੍ਰੀਤਮ ਸਿੰਘ ਪੱਦੀ (ਫਗਵਾੜੇ) ਨੇ ਵੀ ਸੰਤ ਨਗਰ ਅਤੇ ਦੁਆਬਾ ਜਥੇ ਨਾਲ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਸਮੇਂ ਦੇ ਵਾਰ ਕੀਰਤਨੀਏ ਦੀ ਆਵਾਜ਼ ਅਜੇ ਵੀ ਅਸਮਾਨ ਛੁੰਹਦੀ ਸੀ। ਭਾਵੇਂ ਉਹ ਅਧਰੰਗ ਦੇ ਚੋਖੇ ਚਿਰ ਤੋਂ ਸ਼ਿਕਾਰ ਹਨ। ਸਤਿਗੁਰੂ ਜੀ ਨੇ ਪ੍ਰੀਤਮ ਸਿੰਘ ਜੀ ਨੂੰ ਸੁਖ ਦੇਣ ਲਈ ਆਪਣੀ ਕਾਰ ਫਗਵਾੜੇ ਭੇਜੀ ਸੀ ਤੇ ਉਸੇ ਤੇ ਹੁਣੇ ਵਾਪਸ ਜਾਣਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ

ਪਿਆਰ ਵਿਛੋੜੇ ਦੇ ਘਾਇਲ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗਲ ਲਗ ਕੇ ਭੁੱਬਾਂ ਮਾਰੀਆਂ ਅਤੇ ਪੁਰਾਣੇ ਨਾਮਧਾਰੀਆਂ ਨੂੰ ਉਹ ਵਿਛੜੀਆਂ ਸੁਹੇਲੀਆਂ ਵਾਂਗ ਗਲੇ ਮਿਲ ਰਿਹਾ ਸੀ। ਮੇਰੀ ਪਤਨੀ ਦੇ ਦੱਸਣ ਮੁਤਾਬਕ ਸਵੇਰ ਦਾ ਸਾਰਾ ਸਮਾਂ ਸੰਤ ਪ੍ਰੀਤਮ ਸਿੰਘ ਨੇ ਵੈਰਾਗਵਾਨ ਕਰ ਰਖਿਆ ਸੀ।

## ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼

ਸੰਤ ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦਿੱਲੀ ਵਾਲਿਆਂ ਨੇ ਕੱਲ੍ਹ ਦਾ ਸਿਮ੍ਰਤੀ ਮੰਦਰ ਨੂੰ ਪੂਰੀ ਤਰ੍ਹਾਂ ਸ਼ਾਮਿਆਨਿਆਂ ਨਾਲ ਅੰਦਰੋਂ ਢੱਕ ਦਿੱਤਾ ਸੀ, ਅਰਥਾਤ ਹਾਲ ਨੂੰ ਚਾਨਣੀਆਂ ਨਾਲ ਸਜਾ ਦਿੱਤਾ ਸੀ। ਚਿੱਟੀਆਂ ਲਿਸ਼ਲਿਸ਼ ਕਰਦੀਆਂ ਝਾਲਰਾਂ ਵਾਲੀਆਂ ਚਾਨਣੀਆਂ ਨਾਲ ਛੱਤ ਫੱਬੀ ਹੋਈ ਸੀ ਅਤੇ ਦੁਆਲੇ ਕਨਾਤਾਂ ਪਰਦਿਆਂ ਨਾਲ ਖੂਬਸੂਰਤੀ ਹੋਰ ਵੀ ਸਿਰਜੀ ਹੋਈ ਸੀ। ਜਿੰਨਾ ਵੀ ਏਥੇ ਚਾਨਣੀਆਂ ਕਨਾਤਾਂ ਦਾ ਸਿਲਸਿਲਾ ਹੈ ਇਹ ਸ. ਸੇਵਾ ਸਿੰਘ ਦੀ ਉਦਾਰਤਾ ਅਤੇ ਭਾਵਨਾ ਦਾ ਸਿੱਟਾ ਹੈ। ਕੱਲ੍ਹ ਇਕ ਪਾਰਟੀ ਦੋ ਤਿੰਨ ਟ੍ਰਕ ਭਰ ਕੇ ਸ਼ਾਮਿਆਨਿਆਂ ਦੇ ਲਿਆਈ ਸੀ, ਸ. ਸੇਵਾ ਸਿੰਘ ਨੇ ਪ੍ਰਸ਼ਾਦ ਪਾਣੀ ਛਕਾ ਅਤੇ ਕਿਰਾਇਆ ਆਦਿ ਦੇ ਕੇ ਵਿਦਾ ਕਰ ਦਿੱਤਾ। ਪਹਿਲਾਂ ਕਦੇ ਇਹੋ ਸੇਵਾ ਸ. ਰਾਜਾ ਸਿੰਘ ਟੈਂਟ ਹਾਊਸ ਵਾਲੇ ਤੇ ਉਨ੍ਹਾਂ ਦਾ ਛੋਟਾ ਭਾਈ ਸ. ਦਇਆ ਸਿੰਘ ਕੀਤਾ ਕਰਦੇ ਸਨ। ਅੱਜ ਸ. ਸੇਵਾ ਸਿੰਘ ਨੇ ਬਹੁਤ ਸਾਰੇ ਤੰਬੂ ਤੰਬੂਟੀਆਂ ਵੀ ਇਸ ਮੰਦਰ ਦੇ ਸਾਹਮਣੇ ਲਾਏ ਹੋਏ ਹਨ। ਸਤਿਗੁਰੂ ਜੀ ਨੇ ਸ਼੍ਰੀ ਭੈਣੀ ਸਾਹਿਬ ਮਕਾਨ ਅਤੇ ਵੱਸੋਂ ਲਈ ਕਮਰੇ ਤਾਂ ਬਹੁਤ ਬਣਾ ਰਖੇ ਹਨ, ਅਜੋਕੀਆਂ ਸਹੂਲਤਾਂ ਵਾਲੇ, ਤਾਂ ਵੀ ਇੰਜ ਮੇਲਿਆਂ ਮੁਸਾਹਬਿਆਂ ਤੇ ਆਈ ਸੰਗਤ ਨੂੰ ਪਿੰਡ ਦੇ ਲੋਕਾਂ ਤੋਂ ਮਕਾਨ ਲੈ ਕੇ ਅਤੇ ਤੰਬੂ ਤੰਬੋਟੀਆਂ ਲਾ ਕੇ ਬੁਤਾ ਸਾਰਿਆ ਜਾਂਦਾ ਹੈ। ਸੰਗਤ ਦਾ ਘਣੱਤਵ ਏਨਾ ਹੈ ਕਿ ਖੂਹੀਆਂ 'ਚੋਂ ਪਾਣੀ ਮੁਕ ਮੁਕ ਜਾਂਦਾ ਹੈ।

## ਸਿਮ੍ਰਤੀ ਮੰਦਰ ਦੀ ਸ਼ੋਭਾ

ਪਰ ਅਸੀਂ ਸਿਮ੍ਰਤੀ ਹਾਲ ਦੀ ਗੱਲ ਕਰ ਰਹੇ ਹਾਂ। ਸਾਰਾ ਮੰਡਪ ਸੁੰਦਰ ਤੇ ਆਕ੍ਰਸ਼ਕ ਹੈ। ਮੇਨ ਗੇਟ ਵਲੋਂ ਆਇਆਂ ਇਕ ਮੰਚ ਉਤੇ ਪਹਿਲਾਂ ਕਥਾ ਕੀਰਤਨ ਅਤੇ ਨਾਮ ਸਿਮਰਨ ਅਤੇ ਫਿਰ 4 ਵਜੇ ਤੋਂ ਕੀਰਤਨ ਆਰੰਭ ਹੋ ਗਿਆ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਹਿਤ ਦੋਹਾਂ ਪਾਸਿਆਂ ਤੋਂ ਦੋ ਦੋ ਇਸਤਰੀ ਪੁਰਸ਼ਾਂ ਦੀਆਂ ਕਤਾਰਾਂ ਜਾਰੀ ਹਨ। ਮੈਂ ਵੀ 3.15 ਦਾ ਮੰਦਰ ਵਿਚ ਪਹੁੰਚ ਗਿਆ ਹਾਂ। ਸਤਿਗੁਰੂ ਜੀ ਸੁੰਦਰ ਸੁੰਦਰ ਲਗਦੇ ਹਰੇਕ ਦਰਸ਼ਕ ਦੇ ਹਿਰਦੇ ਅੰਦਰ ਉਤਰਦੇ ਜਾਂਦੇ ਹਨ। ਕੋਈ ਮੰਚ ਤੋਂ ਥੱਲੇ ਦਾ ਆਦਮੀ ਨਹੀਂ ਸੀ ਚਾਹੁੰਦਾ ਕਿ ਪ੍ਰਬੰਧਕ ਵੀ ਫਿਰਦੇ ਤੁਰਦੇ ਹੋਣ, ਜਿਹੜੇ ਉਹਦੇ ਅਤੇ ਸਤਿਗੁਰਾਂ ਦੇ ਦਰਮਿਆਨ ਵਿਅਵਧਾਨ ਪਾਉਣ। ਗੱਲ ਕੁਝ ਇੰਜ ਦੀ ਸੀ ਜਿਵੇਂ ਹਜ਼ਾਰਾਂ ਚਕੋਰਾਂ ਇਕ ਸੰਪੂਰਨ ਚੰਨ ਨੂੰ ਆਪਣੇ ਨੇਤਰਾਂ ਦੁਆਰਾ ਅੰਦਰ ਪਾ ਲੈਣਾ ਚਾਹੁੰਦੀਆਂ ਹੋਣ! ਸਤਿਗੁਰੂ ਜੀ ਜੈਸਾ ਹੋਰ ਹੈ ਵੀ ਕੌਣ? ਉਹ ਸਿੱਧੇ ਤਣ ਕੇ, ਚੌਂਕੜਾ ਲਾ ਕੇ, ਦੋਹਾਂ ਗੋਡਿਆਂ ਤੇ ਹੱਥ ਧਰੀ, ਮਾਲਾ ਦੇ ਮਣਕੇ ਫੇਰਦੇ ਹੋਏ

ਸਾਡੇ ਵਿਚ ਬੈਠੇ ਹੋਏ ਵੀ ਨਹੀਂ ਬੈਠੇ ਹੋਏ, ਕਿਸੇ ਦੂਰ ਦੇਸ਼ ਦੇ ਵਾਸੀ ਜਾਪਦੇ ਹਨ।

## ਗੁ: ਸੱਚਖੰਡ ਦੇ ਸੰਤ ਮੋਨੀ ਜੀ

ਅਜਿਹੇ ਵਿਚ ਇਕ ਹੋਰ ਵਿਸ਼ੇਸ਼ ਵਿਅਕਤੀ, ਸੰਤ ਜੁਗਿੰਦਰ ਸਿੰਘ ਮੋਨੀ ਹੈੱਡ ਪੁਜਾਰੀ ਗੁਰਦੁਆਰਾ ਸੱਚਖੰਡ, ਨੰਦੇੜ ਬੈਠੇ ਹੋਏ ਹਨ। ਸਿਰ ਤੇ ਸੰਧੂਰੀ ਦਸਤਾਰ ਸਜਾਈ, ਖੁਲ੍ਹੀ ਛੋਟੀ ਦਾੜ੍ਹੀ, ਦਰਮਿਆਨਾ ਸਰੀਰ, ਬਾਕੀ ਕਪੜੇ ਸਫ਼ੇਦ। ਇਨ੍ਹਾਂ ਦੇ ਨਾਲ ਰਲੇ ਹਨ ਦਿੱਲੀਓਂ ਸ. ਹਰਵਿੰਦਰ ਸਿੰਘ ਹੰਸਪਾਲ, ਐਮ. ਪੀ., ਜਥੇਦਾਰ ਸੁਖਮਨੀ ਸਾਹਿਬ ਜਥਾ ਸ. ਰਤਨ ਸਿੰਘ ਨੰਦੇੜ, ਪੈਨਸ਼ਨਰ ਗ੍ਰਾਮ ਸੇਵਕ ਅਤੇ ਇਹਨਾਂ ਸਭਨਾਂ ਦੀ ਸੇਵਕਾ ਬੀਬੀ ਕਮਲਾ ਦੇਵੀ। ਪਿਛਲੇ ਸਾਲ ਜਦੋਂ (ਸ਼ਾਇਦ) ਦਸੰਬਰ ਵਿਚ ਸ੍ਰੀ ਸਤਿਗੁਰੂ ਜੀ ਗੁ: ਸੱਚਖੰਡ ਦਰਸ਼ਨਾਂ ਲਈ ਪਧਾਰੇ ਤਦੋਂ ਸੰਤ ਜੁਗਿੰਦਰ ਸਿੰਘ ਮੋਨੀ ਨੂੰ ਸ੍ਰੀ ਸਤਿਗੁਰੂ ਜੀ ਨੇ ਬਹੁਤ ਪ੍ਰੇਮ ਕੀਤਾ ਸੀ। ਅੱਜ ਸੰਤ ਮੋਨੀ ਜੀ ਸਾਥੀਆਂ ਨਾਲ ਵਿਸ਼ੇਸ਼ ਪ੍ਰਾਹੁਣਿਆਂ ਵਾਲੇ ਸਥਾਨ ਤੇ ਬੈਠੇ ਭਜਨ ਕਰਦੇ ਰਹੇ ਅਤੇ ਨਾਮ ਸਿਮਰਨ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਵੀ ਸਰਵਣ ਕਰਦੇ ਰਹੇ।

ਕੀਰਤਨ ਦੇ ਆਰੰਭ ਵਿਚ ਏਸੇ ਮੰਚ ਦਾ ਹੋਰ ਵਾਧਾ ਕਰ ਸੰਤ ਜੁਗਿੰਦਰ ਸਿੰਘ ਮੋਨੀ ਅਤੇ ਸਾਥੀਆਂ ਨੂੰ ਮੰਚ ਉਪਰ ਬੈਠਾਇਆ ਗਿਆ। ਸਤਿਗੁਰੂ ਜੀ ਨੇ ਔਰੰਗਾਬਾਦ ਦੇ ਆਪਣੇ ਸੇਵਕਾਂ ਸੰਤ ਹਰਭਜਨ ਸਿੰਘ ਠੇਕੇਦਾਰ ਅਤੇ ਸ. ਬਲਵਿੰਦਰ ਸਿੰਘ ਦੋਸ਼ੀ ਨੂੰ ਸ੍ਰੀ ਮੋਨੀ ਨੂੰ ਭੈਣੀ ਸਾਹਿਬ ਲਿਆਉਣ ਦੀ ਆਗਿਆ ਕੀਤੀ ਸੀ। ਸਤਿਗੁਰੂ ਜੀ ਦੇ ਇਹ ਪ੍ਰੇਮੀ 6 ਹਵਾਈ ਟਿਕਟਾਂ ਖਰੀਦ ਕੇ ਔਰੰਗਾਬਾਦ ਤੋਂ ਦਿੱਲੀ ਤਕ ਏਥੋਂ ਟੈਕਸੀ ਕਰ ਕੇ ਭੈਣੀ ਸਾਹਿਬ ਲਿਆਏ, ਇਹ ਅੱਜ ਹੀ ਰਾਤੀਂ ਬਲਵਿੰਦਰ ਸਿੰਘ ਨਾਲ ਦਿੱਲੀ ਨੂੰ ਜਾਣਗੇ।

ਸਿਮ੍ਰਤੀ ਮੰਦਰ ਅੰਦਰ ਸਿਰਾਂ ਦਾ ਸਮੁੰਦਰ ਨਜ਼ਰ ਪੈਂਦਾ ਹੈ। ਆਮ ਕਰ ਕੇ ਸਫ਼ੇਦ ਰੰਗ ਹੀ ਪ੍ਰਧਾਨ ਹੈ। ਕਿਤੇ ਕਿਤੇ ਕੋਈ ਰੰਗਦਾਰ ਪੱਗੜੀ ਜਾਂ ਦੁਪੱਟਾ ਨਜ਼ਰ ਪੈਂਦਾ ਹੈ।

## ਵਿਸ਼ੇਸ਼ ਪ੍ਰਾਹੁਣੇ

ਏਧਰ ਵਿਸ਼ੇਸ਼ ਪ੍ਰਾਹੁਣਿਆਂ ਵਿਚ ਸੇਠ ਵਿਜਿੰਦਰ ਸਿੰਘ ਨਾਲ ਸੇਠ ਰਛਪਾਲ ਸਿੰਘ ਦੇ ਸਪੁੱਤਰ ਸੇਠ ਗਜਿੰਦਰ ਸਿੰਘ ਅਤੇ ਸੇਠ ਜਗਦੀਸ਼ ਸਿੰਘ ਬੈਠੇ ਹੋਏ ਹਨ। ਨੈਰੋਬੀ ਤੋਂ ਸੂਬਾ ਸਤਨਾਮ ਸਿੰਘ ਕੀਨੀਆ, ਸੰਤ ਹਰਭਜਨ ਸਿੰਘ ਚਾਨਾ ਨੈਰੋਬੀ, ਸ. ਇੰਦਰਦਮਨ ਸਿੰਘ ਤੇ ਇਸ ਦਾ ਸ਼ਾਦੀ ਕਰਵਾਣ ਆਇਆ ਇਕ ਲੜਕਾ ਵੀ ਹੈ। ਸੰਤ ਹਰਬੰਸ ਸਿੰਘ ਦਰਜੀ ਦਾ ਲੜਕਾ ਸੰਤ ਸਤਪਾਲ ਸਿੰਘ ਆਦਿ ਕੁਛ ਹੋਰ ਸੱਜਣ ਵੀ ਵਿਦੇਸ਼ਾਂ ਤੋਂ ਆਏ ਹੋਏ ਹਨ। ਇਕ ਦਰਜਨ ਥਾਈਲੈਂਡ ਦੀਆਂ ਬੀਬੀਆਂ ਵੀ ਆਈਆਂ ਹੋਈਆਂ ਹਨ।

ਕੀਰਤਨ ਦਾ ਆਰੰਭ ਸਵਰਗਵਾਸੀ ਸੰਤ ਪਿਆਰਾ ਸਿੰਘ ਸਚਦੇਵ ਬੈਂਕੋਕ ਵਾਲਿਆਂ ਦੇ ਛੋਟੇ ਲੜਕੇ ਸ. ਜਸਪਾਲ ਸਿੰਘ ਨੇ 'ਬਿਸਰ ਗਈ ਸਭ ਤਾਤ ਪਰਾਈ'

ਗੌਵਿਆਂ। ਫਿਰ ਪਿੰਕੀ ਦੇ ਛੋਟੇ ਭਾਈ ਸ਼੍ਰੀ ਸੁਰਿੰਦਰ ਸਿੰਘ ਨੇ 'ਕਵਨ ਗੁਣ ਪ੍ਰਾਣਪਤਿ ਮਿਲਉ ਮੇਰੀ ਮਾਈ' ਸੁਣਾਇਆ। ਉਪ੍ਰੰਤ ਰਾਗੀ ਜਥੇ ਦੀ ਵਾਰੀ ਆਈ। ਇਹਨਾਂ ਦੇ ਸ਼ਬਦ ਸਨ : 'ਸਾਤਿ ਪਾਈ ਗੁਰ ਸਤਿਗੁਰ ਪੂਰੇ।' ਅਤੇ ਦੂਜਾ ਸ਼ਬਦ 'ਮੈ ਪਰਦੇਸਣ ਦੂਰ ਤੇ ਆਈ।'

## ਮੋਨੀ ਜੀ ਨੂੰ ਸਿਰੋਪਾਉ ਨਾਲ ਨਿਵਾਜਣਾ

ਕੀਰਤਨ ਦਰਮਿਆਨ ਮੈਨੂੰ ਇਸ਼ਾਰਾ ਕੀਤਾ ਗਿਆ ਕਿ ਸੇਠ ਜਗਦੀਸ਼ ਸਿੰਘ ਨੂੰ ਜਾ ਕੇ ਆਖਾਂ : ਤੁਹਾਨੂੰ ਨਾਮਧਾਰੀ ਪਹਿਰਾਵਾ ਕਿੰਨਾ ਸੁਹਣਾ ਲਗਦਾ ਹੈ। ਇਹ ਸਤਿਗੁਰੂ ਜੀ ਦਾ ਪਿਆਰ ਭੇਜਣ ਦਾ ਤਰੀਕਾ ਹੈ, ਜਿਸ ਦਾ ਹਿਰਦਾ ਸ਼ੁੱਧ ਹੈ ਉਸ ਲਈ ਤਾਂ ਏਨਾ ਕਹਿਣਾ ਵੀ ਗ਼ਨੀਮਤ ਹੈ। ਕੀਰਤਨ ਪਿਛੋਂ ਸਿਰੋਪਾਉ ਦਾ ਸਿਲਸਿਲਾ ਜਾਰੀ ਹੋਇਆ। ਪੰ: ਗੋਪਾਲ ਸਿੰਘ ਮੰਚ ਉਪਰ ਮਾਈਕ ਸਾਹਮਣੇ ਆਏ ਅਤੇ ਸੰਤ ਜੁਗਿੰਦਰ ਸਿੰਘ ਮੋਨੀ ਬਾਰੇ ਸੰਖੇਪ ਜਾਣਕਾਰੀ ਦੇ ਕੇ ਐਲਾਨ ਕੀਤਾ ਕਿ ਸ਼੍ਰੀ ਮੋਨੀ ਜੀ ਨੂੰ ਸ੍ਰੀ ਸਤਿਗੁਰੂ ਜੀ ਵਲੋਂ ਇਕ ਨਾਮਧਾਰੀ ਨਿਤਨੇਮ ਦਾ ਗੁਟਕਾ, ਮਾਲਾ, ਨਾਮਧਾਰੀ ਡਾਇਰੀ 'ਸਤਿਗੁਰ ਤਿਸਕਾ ਨਾਉ', ਪਊਏ, ਗੜਵਾ ਸਟੀਲ ਦਾ, ਦੋ ਨਾਮਧਾਰੀ ਸੂਟ, ਇਕ ਟੀਨ ਦੇਸੀ ਘਿਉ ਦਾ ਅਤੇ 1100/- ਨਕਦ ਬਖਸ਼ਸ਼ ਕੀਤੇ ਅਤੇ ਬੀਬੀ ਕਮਲ ਦੇਵੀ ਨੂੰ ਮਾਲਾ, ਦੁਪੱਟਾ ਤੇ 200/- ਨਕਦ ਦੇ ਕੇ ਨਿਵਾਜਿਆ।

ਮੈਨੂੰ ਪਤਾ ਨਹੀਂ ਲੱਗਾ ਕਿ ਕਿਹੜੇ ਵੇਲੇ ਆਏ ਪਰ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਖੇ ਪੰਜਾਬ ਦੇ ਪੀ. ਡਬਲਿਊ. ਡੀ. ਮਹਿਕਮੇ ਦੇ ਮੰਤਰੀ ਬੈਠੇ ਹੋਏ ਸਨ। ਆਪ ਜੀ ਨੂੰ ਵੀ ਦੀਨ ਦਿਆਲ ਨੇ ਇਕ ਮਾਲਾ ਅਤੇ ਨਾਮਧਾਰੀ ਡਾਇਰੀ ਦੇ ਕੇ ਕਿਰਤਾਰਥ ਕੀਤਾ। ਹੁਣ 5.15 ਹੋ ਗਏ ਸਨ।

## ਸ਼੍ਰੀ ਮੋਨੀ ਨੇ ਕਿਹਾ

ਸੰਤ ਜੁਗਿੰਦਰ ਸਿੰਘ ਜੀ ਮੋਨੀ ਮਾਈਕ ਸਾਹਵੇਂ ਆ ਗਏ। ਉਨ੍ਹਾਂ ਬੜੀ ਨਮਰਤਾ, ਸ਼ਰਧਾ ਅਤੇ ਭਾਵਪੂਰਤ ਬੋਲਦਿਆਂ ਦੱਸਿਆ ਕਿ ਪਿਛਲੇ ਸਾਲ ਮਹਾਰਾਜ ਬਾਬਾ ਜੀ ਨੇ ਦਰਸ਼ਨ ਨੰਦੇੜ ਵਿਖੇ ਦਿੱਤੇ ਸਨ ਅਤੇ ਹੁਣ ਮੈਨੂੰ ਦਰਸ਼ਨ ਕਰਨ ਦਾ ਅਵਸਰ ਬਖ਼ਸ਼ਿਆ ਹੈ। ਇੰਦਰ ਦੀ ਦੇਵ ਸਭਾ ਨੂੰ ਸ੍ਰੇਸ਼ਠਤਮ ਗਿਣਦੇ ਹਨ, ਪਰ ਸੱਚੀ ਗੱਲ ਹੈ ਕਿ ਮੈਨੂੰ ਉਸ ਤੋਂ ਵੱਧ ਇਸ ਦੀਵਾਨ ਦਾ ਆਨੰਦ ਆਇਆ ਹੈ। ਜਿਵੇਂ ਮਹਾਰਾਜ (ਸਤਿਗੁਰੂ) ਜੀ ਦੇਵ ਸਭਾ ਵਿਚ ਸੁਭਾਇਮਾਨ ਹਨ, ਇੰਜ ਹੀ ਦਸਮੇਸ਼ ਪਾਤਸ਼ਾਹ ਸੰਗਤ ਵਿਚ ਵਿਦਵਾਨ ਕਵੀਆਂ, ਰਾਗੀਆਂ, ਗੁਣੀਆਂ ਨੂੰ ਇਨਾਮ ਅਤੇ ਸਤਿਕਾਰ ਦੇ ਕੇ ਨਿਵਾਜਿਆ ਕਰਦੇ ਸਨ।

ਅਤੇ ਫਿਰ ਮੋਨੀ ਜੀ ਨੇ ਪੂਰੀ ਡੀਟੇਲ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਸਚਖੰਡ ਨੰਦੇੜ ਕੌਤਕ ਦੀ ਕਥਾ ਸੁਣਾਈ। ਇਹ ਉਸੇ ਤਰੀਕੇ ਦੀ ਸੀ ਜਿਵੇਂ ਸਭ ਤੋਂ ਪੁਰਾਤਨ ਇਤਿਹਾਸਕ ਗ੍ਰੰਥਾਂ ਵਿਚ ਮਿਲਦੀ ਹੈ। ਜਿਵੇਂ ਗੁਰੂ ਸਾਹਿਬ ਨੇ ਚਿਤਾ ਤਿਆਰ ਕਰਵਾਈ, ਘੋੜੇ ਤੇ ਸਵਾਰੀ ਕੀਤੀ, ਸੰਗਤ ਨੂੰ ਫਤਹਿ ਗਜਾਈ। ਚਿਤਾ ਨੂੰ

ਅਗਨੀ ਲਗਾਉਣ ਤੋਂ ਪਹਿਲਾਂ ਆਦੇਸ਼ ਦਿੱਤਾ ਕਿ 'ਹਮਰਾ ਫੇਲਿਓ ਨਾਹਿ ਅੰਗੀਠਾ।' — ਸੰਗਤ ਵੈਰਾਗਵਾਨ ਹੋਈ । ਇਕ ਸਾਧੂ ਆਇਆ, ਜਿਸ ਨੇ ਦੱਸਿਆ : ਕਿਉਂ ਗ਼ਮਗੀਨ ਬੈਠੇ ਓ ? ਗੁਰੂ ਜੀ ਤਾਂ ਮੈਨੂੰ ਘੋੜੇ ਸਮੇਤ ਜਾਂਦੇ ਮਿਲੇ ਹਨ ਅਤੇ ਤੁਹਾਡੇ ਲਈ ਹੁਕਮ ਹੈ ਕਿ ਤੁਸੀਂ ਸੋਗਵਾਨ ਨ ਹੋ ਕੇ ਬੈਠੋ । ਫੇਰ ਗੁਰੂ ਜੀ ਦਾ ਭਾਦਰੋ ਦੇ ਰਾਜਪੂਤਾਂ ਨੂੰ ਦਰਸ਼ਨ ਦੇਣਾ ਅਤੇ ਇਸ ਤੋਂ ਪਹਿਲਾਂ ਬੰਦੇ ਨੂੰ ਪੰਜਾਬ ਭੇਜਣਾ ਆਦਿ ।

5000 ਤੋਂ ਵੱਧ ਦੀ ਗਿਣਤੀ ਵਿਚ ਬੈਠੀ ਸੰਗਤ ਪੂਰੀ ਸ਼ਾਂਤ ਸੀ ਅਤੇ ਸੰਜੀਦਗੀ ਨਾਲ ਮੋਨੀ ਜੀ ਦੇ ਵਿਖਿਆਨ ਨੂੰ ਸੁਣਦੀ ਰਹੀ । ਪੰ: ਗੋਪਾਲ ਸਿੰਘ ਹੋਰਾਂ ਵਿਆਖਿਆ ਦੀ ਤਸਦੀਕ ਕੀਤੀ ਤੇ ਕਿਹਾ ਕਿ ਅਲੋਪ ਹੋਣਾ, ਸਵਰਗਵਾਸ ਹੋਣਾ ਨਹੀਂ । ਮੋਨੀ ਜੀ 'ਓਥੋਂ ਅਲੋਪ ਹੋ ਗਏ' ਆਦਿ ਸ਼ਬਦ ਵਰਤ ਰਹੇ ਸਨ ।

ਤਕਰੀਰ ਸਮਾਪਤੀ ਤੇ ਸਤਿਗੁਰੂ ਜੀ ਨੇ ਮੋਨੀ ਜੀ ਦੀ ਸੰਧੂਰੀ ਦਸਤਾਰ ਤੇ ਆਪ ਸਫ਼ੈਦ ਦਸਤਾਰ ਸਜਾਣ ਦੀ ਕਿਰਪਾ ਕੀਤੀ । ਸੰਗਤ ਵਿਚ ਉਤਸ਼ਾਹ ਦੀਆਂ ਤਰੰਗਾਂ ਆ ਜਾ ਰਹੀਆਂ ਸਨ ।

ਸ. ਬੇਅੰਤ ਸਿੰਘ ਮੰਤਰੀ ਪੀ. ਡਬਲਿਊ. ਡੀ. ਪੰਜਾਬ ਨੇ ਉਠ ਕੇ 5-7 ਮਿੰਟ ਸਤਿਗੁਰੂ ਜੀ ਨਾਲ ਆਪਣੇ ਸਨੇਹ ਨੂੰ ਪਰਦਰਸ਼ਤ ਕੀਤਾ ।

ਰਾਤ ਦੇ ਆਰੰਭ ਦਾ ਵੇਲਾ ਹੋ ਗਿਆ । 6 ਵਜ ਗਏ । ਅੰਤ ਉਤੇ ਸ੍ਰੀ ਸਤਿਗੁਰੂ ਜੀ ਨੇ ਆਸ਼ੀਰਵਾਦ ਬਖਸ਼ਸ਼ ਕੀਤੀ । ਸਾਰੇ ਵਿਸ਼ੇਸ਼ ਪ੍ਰਾਹੁਣਿਆਂ ਦਾ ਨਾਮ ਲੈ ਕੇ ਸਤਿਕਾਰ ਦਿੱਤਾ । ਮੋਨੀ ਜੀ ਦੇ ਸੁਹਣੇ ਕਥਨ ਦੀ ਤਾਰੀਫ਼, ਸ. ਬੇਅੰਤ ਸਿੰਘ ਦੇ ਵਿਚਾਰਾਂ ਦੀ ਪੁਸ਼ਟੀ ਕੀਤੀ । ਮੋਨੀ ਜੀ ਨੇ, ਸਤਿਗੁਰੂ ਜੀ ਨੇ ਆਖਿਆ, ਨਾਮਧਾਰੀ ਸੰਗਤ ਦੀ ਮਾਨਤਾ ਦੀ ਹਾਮੀ ਭਰੀ ਹੈ । ਸਭ ਦਾ ਧੰਨਵਾਦ ਕਰਦਿਆਂ ਸ. ਬੇਅੰਤ ਸਿੰਘ ਬਾਰੇ ਕਿਹਾ, ਉਹ ਗੁਰੂ ਘਰ ਵਿਚ ਵਜ਼ੀਰ ਬਣ ਕੇ ਨਹੀਂ ਆਉਂਦੇ, ਸਗੋਂ ਸੰਗਤ ਦਾ ਦਾਸ ਬਣ ਕੇ ਆਉਂਦੇ ਹਨ ।

ਉਪਰੰਤ ਮੋਨੀ ਜੀ ਬਾਰੇ ਉਨ੍ਹਾਂ ਦੇ ਨਾਲ ਆਇਆਂ ਨੇ ਬਾਕਾਇਦਾ ਮੱਥਾ ਟੇਕ ਕੇ ਜਾਣ ਦੀ ਆਗਿਆ ਮੰਗੀ ਅਤੇ ਦੀਵਾਨ ਦੀ ਸਮਾਪਤੀ ਹੋ ਗਈ । ਫੇਰ 7.30 ਵਜੇ ਸਤਿਗੁਰੂ ਦੀ ਨੇ ਸਪ੍ਰੇਮ ਦਿੱਲੀ ਨੂੰ ਵਿਦਾ ਕੀਤਾ । ਮੋਨੀ ਜੀ ਨੇ ਦਿੱਲੀ ਰਹਿ ਕੇ ਇਲਾਜ ਕਰਵਾਣਾ ਹੈ ।

## ਸ. ਰਾਜਿੰਦਰ ਸਿੰਘ ਸਹਿਪਾਠੀ

ਸਾਡੇ ਸਹਿਪਾਠੀ ਸ. ਰਾਜਿੰਦਰ ਸਿੰਘ ਆਪਣੀ ਸੁਪਤਨੀ ਅਤੇ ਸਪੁੱਤਰ ਲਕਸ਼ਮਣ ਸਿੰਘ ਅਤੇ ਦੋ ਨੂੰਹਾਂ ਨਾਲ ਮੇਲੇ ਵਿਚ ਭਾਗ ਲੈਣ ਹਿਤ ਆਏ । ਸਤਿਗੁਰੂ ਜੀ ਨੇ ਵਿਸ਼ੇਸ਼ ਤੌਰ ਤੇ ਬੁਲਾ ਕੇ, ਮਾਮੇ ਦੇ ਪੁੱਤ ਭਰਾ ਅਤੇ ਸਹਿਪਾਠੀ ਰਾਜਿੰਦਰ ਸਿੰਘ ਦੇ ਪਰਿਵਾਰ ਨੂੰ ਨਿਵਾਜਿਆ । ਸੰਤ ਹਜ਼ਾਰਾ ਸਿੰਘ ਆਪਣੀ ਉਮਰ ਦੇ ਆਖ਼ਰੀ ਸਾਲਾਂ ਵਿਚ ਵੀ ਇਹ ਮੇਲਾ ਵੇਖਣ ਆਏ ।

ਸਤਿਗੁਰੂ ਜੀ ਰਾਤੀਂ 8 ਵਜੇ ਸੰਗੀਤ ਮਹਿਫ਼ਲ ਸਜਾ ਲੈਂਦੇ ਹਨ । ਇਹ ਨਵੇਂ

ਨਿਵਾਸ ਦੇ ਕਮਰਾ ਨੰ: 69 ਵਿਚ ਲਗਦੀ ਹੈ। ਸੰਗੀਤ ਪ੍ਰੇਮੀਆਂ ਲਈ ਇਹ ਤੁਹਫ਼ਾ ਹੁੰਦੀ ਹੈ। ਕੱਲ੍ਹ ਇਸ ਵਿਚ ਸੰਤ ਮਹਿੰਦਰ ਸਿੰਘ ਬਾਲੀ ਨਗਰ ਦੇ ਛੋਟੇ ਲੜਕੇ ਦਾ ਕਥਾਕਲੀ ਨ੍ਰਿਤ ਸੀ। ਇਹ ਪੰ: ਦੁਰਗਾ ਲਾਲ ਜੀ ਦਾ ਚੇਲਾ ਹੈ। ਅੱਜ ਦਾ ਨ੍ਰਿਤਕਾਰ ਸ੍ਰੀ ਅਮਰ ਸਿੰਘ (ਅੰਬੋ ਮਹਾਰਾਜ) ਪੰ: ਬਿਰਜੂ ਮਹਾਰਾਜ ਦਾ ਚੇਲਾ ਹੈ। ਪੌਣੇ ਘੰਟੇ ਦੇ ਇਸ ਪ੍ਰੋਗਰਾਮ ਨੂੰ ਸੰਗੀਤ ਕਲਾਕਾਰਾਂ ਅਤੇ ਹੋਰ ਵਿਰਲੇ ਦਰਸ਼ਕਾਂ ਵੀ ਮਾਣਿਆ ਅਤੇ ਸਲਾਹਿਆ। ਗੁਰਦੇਵ ਸਿੰਘ ਸਰੋਦ ਤੇ ਹਰਭਜਨ ਸਿੰਘ ਦਾ ਕਹਿਣਾ ਸੀ ਕਿ ਅੰਬਾ ਪਹਿਲਾਂ ਤੋਂ ਕਾਫ਼ੀ ਦੂਰ ਨਿਕਲ ਆਇਆ ਹੈ। ਉਹਨਾਂ ਨੂੰ ਅੱਜ ਦੀ ਕਲਾ ਪਰਦਰਸ਼ਨੀ ਤੋਂ ਤਸੱਲੀ ਸੀ।

### ਕਵੀ ਦਰਬਾਰ ਦਾ ਪ੍ਰੋਗਰਾਮ

8 ਵਜੇ ਰਾਤੀਂ ਸਿਮ੍ਰਤੀ ਮੰਦਰ ਵਿਚ, ਪ੍ਰੀਤਮ ਸਿੰਘ ਕਵੀ ਦੀ ਪ੍ਰਧਾਨਗੀ ਹੇਠ ਸੰਤ ਜੀਵਣ ਸਿੰਘ ਕਵੀਸ਼ਰ (ਸਰਸਾ) ਦੀ ਸਟੇਜ ਸਕੱਤਰੀ ਨਾਲ ਵੱਧ ਤੋਂ ਵੱਧ ਸੰਗਤ ਦੀ ਹਾਜ਼ਰੀ ਵਿਚ 11.30 ਵਜੇ ਰਾਤ ਤਕ ਕਵੀ ਦਰਬਾਰ ਹੋਇਆ, ਜਿਸ ਵਿਚ ਲੰਮੀਆਂ ਕਵਿਤਾਵਾਂ ਤੇ ਲੰਮੇ ਹੀ ਗੀਤ ਗੰਵੇਂ ਗਏ। ਕਵੀ ਜਨਾਂ ਨੂੰ ਸਤਿਕਾਰ ਵੀ ਜਨ ਸਾਧਾਰਣ ਨੇ ਦਿੱਤਾ, ਨਾਮਧਾਰੀ ਧਨਾਢਾਂ ਨੂੰ ਜਿਵੇਂ ਖ਼ਬਰ ਹੀ ਨ ਕੀਤੀ ਗਈ। ਇਹਨਾਂ 'ਚੋਂ ਕੋਈ ਨਜ਼ਰ ਨਹੀਂ ਪਿਆ। ਸਭ ਕਵੀਆਂ ਨੂੰ ਭਰਪੂਰ ਮਾਇਆ ਪ੍ਰਾਪਤ ਹੋਈ। ਹੇਠ ਲਿਖੇ ਸੱਜਣ ਕਵੀਜਨ ਸਨ :

1. ਸ਼੍ਰੀ ਜੁਗਿੰਦਰ ਪਾਲ ਸੇਵਕ, ਅੰਮ੍ਰਿਤਸਰ
2. ਸ. ਈਸ਼ਰ ਸਿੰਘ ਅਰਸ਼ੀ, ਅਹੀਆਪੁਰ
3. ਸ. ਵਿਧਾਤਾ ਸਿੰਘ ਕਮਾਲ, ਅੰਮ੍ਰਿਤਸਰ
4. ਸੰਤ ਗੁਰਬਖ਼ਸ਼ ਸਿੰਘ ਰਾਮਪੁਰੀ
5. ਸੰਤ ਜੁਗਿੰਦਰ ਸਿੰਘ ਮੁਕਤਾ, ਸੰਤ ਨਗਰ
6. ਸੰਤ ਹਰਬੰਸ ਸਿੰਘ ਘੁੱਲਾ, ਭੈਣੀ ਸਾਹਿਬ
7. ਸ਼੍ਰੀ ਗੁਰਦੇਵ ਸਿੰਘ ਕੋਇਲ, ਦਿੱਲੀ
8. ਸ਼੍ਰੀ ਸੰਤੋਖ ਸਿੰਘ ਸਾਜਨ, ਮੁਹਾਲੀ
9. ਸੰਤ ਪ੍ਰੀਤਮ ਸਿੰਘ ਸ਼ਾਦੀਪੁਰ, ਦਿੱਲੀ
10. ਡਾ: ਬਲਵੰਤ ਸਿੰਘ ਰਮੇਸ਼ ਨਗਰ, ਦਿੱਲੀ।

### ਪਟਨੇ ਦੇ ਨੁਮਾਇੰਦੇ

ਇਸ ਮੇਲੇ ਵਿਚ ਪਟਨੇ ਦੀ ਸੰਗਤ ਦੀ ਨੁਮਾਇੰਦਗੀ ਹੇਠ ਲਿਖੇ ਸਰੀਰਾਂ ਕੀਤੀ : ਸੰਤ ਬਲਵੰਤ ਸਿੰਘ, ਸੰਤ ਸੁੱਚਾ ਸਿੰਘ, ਸੰਤ ਗੁਰਬਖ਼ਸ਼ ਸਿੰਘ, ਸੂਬਾ ਸੇਵਾ ਸਿੰਘ ਜੀ ਦਾ ਸਪੁੱਤਰ ਸੰਤ ਬਲਵੰਤ ਸਿੰਘ, ਪੋਤਰਾ ਸਤਪਾਲ ਸਿੰਘ। ਸ਼੍ਰੀ ਗੁਰਦੀਪ ਸਿੰਘ, ਇਸ ਦਾ ਪਰਸੋਂ ਆਨੰਦ ਕਾਰਜ ਵੀ ਹੋਣਾ ਹੈ ਬੀਬੀ ਰਣਜੀਤ ਕੌਰ ਸਪੁੱਤਰੀ ਸੰਤ ਬਲਵੰਤ ਸਿੰਘ ਨਾਲ। ਬਹੁਤ ਸਾਰੇ ਇਸਤਰੀ ਮੈਂਬਰ ਵੀ।

## 12 ਅਕਤੂਬਰ 1982, ਮੰਗਲਵਾਰ
## ਸ੍ਰੀ ਭੈਣੀ ਸਾਹਿਬ (ਮੇਲੇ ਦਾ ਦੂਜਾ ਦਿਨ)

ਅੰਮ੍ਰਿਤ ਵੇਲੇ 4 ਵਜੇ ਤੋਂ ਆਸਾ ਦੀ ਵਾਰ ਦਾ ਕੀਰਤਨ ਸਿਮ੍ਰਤੀ ਹਾਲ ਵਿਚ ਜਾਰੀ। ਗਾਇਕ ਸੁਖਦੇਵ ਸਿੰਘ, ਮੋਹਣ ਸਿੰਘ, ਬਲਦੇਵ ਸਿੰਘ, ਤਬਲਾ ਸੁਖਵਿੰਦਰ ਸਿੰਘ ਪਿੰਕੀ, ਸ੍ਰੀ ਸਤਿਗੁਰੂ ਜੀ ਵਾਲੇ ਮੰਚ ਤੋਂ ਕੀਰਤਨ ਵਿਚ ਭਾਗ ਲੈਣ ਵਾਲੇ ਸ੍ਰੀ ਮਹਾਰਾਜ ਬੀਰ ਸਿੰਘ ਜੀ, ਸੰਤ ਹਜੂਰ ਸਿੰਘ ਚੰਦ੍ਰਹਾਂਸ, ਸੰਤ ਹਰਭਜਨ ਸਿੰਘ ਸਿਤਾਰ, ਸਰੋਦ ਗੁਰਦੇਵ ਸਿੰਘ, ਸ੍ਰੀ ਬਲਜੀਤ ਸਿੰਘ, ਸ. ਚਰਨ ਸਿੰਘ ਚੰਨੀ ਜੰਮੂ, ਤਬਲਾ ਮਾਸਟਰ ਅਵਤਾਰ ਸਿੰਘ, ਸਤਿਗੁਰੂ ਜੀ ਆਪ ਦਿਲਰੁਬਾ ਨਾਲ ਅਗਵਾਈ ਦਿੰਦੇ ਰਹੇ।

5 ਵਜੇ ਤੋਂ ਗੁਰੂ ਦਰਸ਼ਨਾਂ ਦੀ ਆਗਿਆ ਬੰਦ ਹੋ ਗਈ। 7 ਵਜੇ ਉਠ ਕੇ ਮੈਂ ਝਾਤ ਮਾਰੀ, ਸਾਰਾ ਹਾਲ ਸੰਗਤ ਨਾਲ ਭਰਪੂਰ ਸੀ। ਭੋਗ ਪਿਆ ਤਾਂ ਸਨਖਤਰਾ ਦੁਆਰਾ ਐਲਾਨ : ਅੱਜ ਦੀਵਾਨ ਹੱਲੇ ਦੇ ਜਥੇਦਾਰ ਇੰਦਰ ਸਿੰਘ, ਜਥੇਦਾਰ ਗੁਰਦੀਪ ਸਿੰਘ ਦਿੱਲੀ, ਜਥੇਦਾਰ ਪ੍ਰੀਤਮ ਸਿੰਘ ਪੱਧਰੀ ਵਾਲੇ, ਪੰ: ਗੋਪਾਲ ਸਿੰਘ ਲੈਣਗੇ।

### ਮੀਟਿੰਗਾਂ ਦੇ ਸਮਾਚਾਰ

ਸਾਰਾ ਦਿਨ ਜਿਥੇ ਸੰਗਤਾਂ ਦੇ ਵੱਖ ਵੱਖ ਗਰੁੱਪ ਪਰਿਵਾਰਕ ਸੰਬੰਧਾਂ ਵਾਲਿਆਂ ਨੂੰ ਮਿਲ ਮਿਲਾ ਰਹੇ ਸਨ, ਉਥੇ ਹਰੀਮੰਦਰ ਵਿਚ 9 ਤੋਂ 11 ਤਕ ਨਾਮਧਾਰੀ ਦਰਬਾਰ ਦੀ ਇਕੱਤਰਤਾ ਹੋਈ ਜਿਸ ਵਿਚ ਕੱਲ੍ਹ ਪੇਸ਼ ਹੋਣ ਵਾਲੇ ਮਤਿਆਂ ਨੂੰ ਪਰਵਾਨਗੀ ਦਿੱਤੀ ਗਈ।

11 ਵਜੇ ਸਰਬ ਹਿੰਦ ਨਾਮਧਾਰੀ ਵਿੱਦਿਅਕ ਜਥੇ ਦੀ ਮੀਟਿੰਗ ਜਿਸ ਨੂੰ ਪ੍ਰਧਾਨ ਦਲੀਪ ਸਿੰਘ ਨਿਰੀਖਿਅਕ ਅਤੇ ਸ੍ਰੀ ਅਜੀਤ ਸਿੰਘ ਲੁਧਿਆਣਾ ਚਲਾ ਰਹੇ ਸਨ ਬੜੀ ਕਾਮਯਾਬ ਰਹੀ, ਲਗਭਗ 100 ਜਵਾਨ ਭਾਗ ਲੈ ਰਹੇ ਸਨ। ਨੈਰੋਬੀ ਦੇ ਸੂਬਾ ਸਤਨਾਮ ਸਿੰਘ ਜੀ ਸਪੁੱਤਰ ਸੂਬਾ ਦਰਸ਼ਨ ਸਿੰਘ ਜੀ ਅਤੇ ਸੰਤ ਤਾਰਾ ਸਿੰਘ ਬਰਮਿੰਘਮ (ਯੂ. ਕੇ.) ਅਤੇ ਸ੍ਰੀ ਨਰਿੰਦਰ ਸਿੰਘ ਆਦਿ ਹੋਰ ਵੀ ਕਈ ਜ਼ਿਕਰ-ਯੋਗ ਵਿਅਕਤੀ ਸਨ। ਸਾਬਕਾ ਪ੍ਰਧਾਨ ਸ੍ਰੀ ਜਗਦੀਸ਼ ਸਿੰਘ 'ਵਰਿਆਮ' ਅਤੇ ਕੁਛ ਵਿਅਕਤੀ ਥਾਈਲੈਂਡ ਵਿਚੋਂ ਵੀ ਹਾਜ਼ਰ ਸਨ। ਮੈਨੂੰ ਵੀ ਛੋਟੀ ਜਿੰਨੀ ਤਕਰੀਰ ਦਾ ਅਵਸਰ ਦਿੱਤਾ ਗਿਆ। ਮੈਂ ਤਾਂ ਲੁਧਿਆਣਾ ਵਿੱਦਿਅਕ ਜਥੇ ਦੀਆਂ ਸਰਗਰਮੀਆਂ, ਉਤਸ਼ਾਹ, ਉਦਾਰਤਾ, ਏਕਤਾ ਅਤੇ ਪਰਸਪਰ ਸਨੇਹ ਦੀਆਂ ਗੱਲਾਂ ਹੀ ਕੀਤੀਆਂ। ਕਾਰਜਕਰਨੀ ਵਿੱਦਿਅਕ ਜਥੇ ਦੀਆਂ ਲੋੜਾਂ ਥੋੜਾਂ ਤੇ ਚਰਚਾ ਕਰਦੀ ਹੋਈ ਮੀਟਿੰਗ ਚਲਾਂਦੀ ਰਹੀ।

ਇਸ ਤੋਂ ਬਾਅਦ ਮੈਂ ਕੋਠੀ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪੂਰਬੀ ਲਾਨ ਵਿਚ ਇਕ ਪੌਦੇ ਦੇ ਨਜ਼ੀਕ ਸਫ਼ੈਦ ਉੱਚੀ ਕੁਰਸੀ ਤੇ ਸੁਸ਼ੋਭਤ ਵੇਖੇ। 60-70 ਵਿਅਕਤੀ ਪੱਛਮੀ ਲਾਨ ਵਿਚ ਆਪਣੀ ਵਾਰੀ ਉਡੀਕਦੇ ਜਾਂ ਕੇਵਲ ਦਰਸ਼ਨਾਂ ਖਾਤਰ

ਬੈਠੇ ਹੋਏ ਸਨ । 10 ਕੁ ਸਿੰਘ ਸਤਿਗੁਰੂ ਜੀ ਪਾਸ ਵੀ ਸਨ । ਅਜਿਹੇ ਸਮੇਂ ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੁਰਬਾ ਪਾਸ ਹੋਣੇ ਲਗਭਗ ਜ਼ਰੂਰੀ ਹੁੰਦੇ ਹਨ ।

## ਹਾਲਤ ਟਰੈਕਟਰ ਉਡਾਣ ਵਾਲੇ ਬੰਦੇ ਦੀ

ਜਦੋਂ ਮੈਂ ਗਿਆਂ, ਜਿਸ ਸੱਜਣ ਨੇ ਕੱਲ੍ਹ ਟਰੈਕਟਰ ਤੇ ਟ੍ਰਾਲੀ ਸਮੇਤ ਬੱਚਿਆਂ ਨੂੰ ਭਜਾਇਆ ਸੀ ਜਾਂ (ਲੈ ਗਿਆ ਸੀ), ਅੰਦਰ ਬੱਧਾ ਹੋਇਆ ਸੀ । ਵਿਚੋਂ ਗੱਲ ਇਹ ਨਿਕਲੀ ਕਿ ਉਹਦੇ ਦਿਮਾਗ਼ ਦਾ ਕੋਈ ਪੁਰਜ਼ਾ ਢਿੱਲਾ ਸੀ । ਇਹ ਲੜਕਾ ਦਿਮਾਗ਼ੀ ਖਰਾਬੀ ਕਾਰਨ ਹੀ ਟਰੈਕਟਰ ਭਜਾ ਕੇ ਦੂਰ ਤਕ ਲੈ ਆਇਆ ਸੀ । ਉਸ ਦੀ ਮਾਂ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕਰ ਰਹੀ ਸੀ । ਆਪ ਜੀ ਕਿਰਪਾ ਕਰੋ, ਇਸ ਨੂੰ ਸੁਮੱਤ ਬਖ਼ਸ਼ੋ । ਉਹ ਆਪਣੇ ਬੇਟੇ ਨੂੰ ਸੰਗਲ ਬੱਧਾ ਨਹੀਂ ਸੀ ਵੇਖ ਸਕਦੀ । ਪਰ ਸਕੱਤਰ ਤਰਸੇਮ ਸਿੰਘ ਸਮਝਾ ਰਿਹਾ ਸੀ ਕਿ ਇਸ ਦੀ ਦਸ਼ਾ ਸੰਗਲ ਤੋਂ ਬਿਨਾ ਕਿਸੇ ਨੂੰ ਵੀ ਦੁਖਦਾਈ ਹਾਲਤ ਵਿਚ ਸੁੱਟਣ ਵਾਲੀ ਹੋ ਸਕਦੀ ਸੀ । ਪਿਤਾ ਸ੍ਰੀ ਸਤਿਗੁਰੂ ਜੀ ਦੀ ਰਜ਼ਾ ਵਿਚ ਰਾਜ਼ੀ ਸੀ । ਅੰਤ ਨੂੰ ਮਾਂ ਵੀ ਮੰਨ ਗਈ ।

## ਸ. ਜੱਸੋਵਾਲ ਦੀ ਬੇਨਤੀ

ਮੈਨੂੰ ਸ. ਜੱਸੋਵਾਲ ਤੋਂ ਜਾਣੂੰ ਕਰਵਾਇਆ ਗਿਆ । ਉਹ ਚੇਅਰਮੈਨ ਹਨ । ਸ਼ਾਇਦ ਪੰਜਾਬ ਦੀ ਕਲਚਰਲ ਜਥੇਬੰਦੀ ਦੇ । ਉਹਨਾਂ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਉਹ 19 ਅਤੇ 20 ਅਕਤੂਬਰ 1982 ਨੂੰ ਲੁਧਿਆਣੇ ਵਿਚ ਇਕ ਕਲਚਰਲ (ਸਭਿਆਚਾਰਕ) ਮੇਲਾ ਕਰਨਾ ਚਾਹ ਰਹੇ ਹਨ । ਇਕ ਤਾਂ ਉਸ ਦੀ ਵੀਡੀਓ ਰੀਕਾਰਡਿੰਗ ਜ਼ਰੂਰ ਹੋਵੇ ਦੂਜੇ ਨਾਮਧਾਰੀ ਪ੍ਰਤੀਨਿਧ ਵੀ ਉਸ ਵਿਚ ਦਰਸ਼ਨ ਦੇਣ । ਸ੍ਰੀ ਸਤਿਗੁਰੂ ਜੀ ਨੇ ਬੇਨਤੀ ਪਰਵਾਨ ਕੀਤੀ ਅਤੇ ਸ੍ਰੀ ਜਗਦੀਸ਼ ਸਿੰਘ 'ਵਰਿਆਮ' ਅਤੇ ਮੈਨੂੰ ਨਾਮਧਾਰੀਆਂ ਦੀ ਪ੍ਰਤੀਨਿਧਤਾ ਕਰਨ ਦੀ ਆਗਿਆ ਕੀਤੀ । ਸਾਧ ਸੰਗਤ ਦੀ ਹਾਜ਼ਰੀ ਹੋਰ ਵੀ ਵਧ ਗਈ । ਸਤਿਗੁਰੂ ਜੀ ਨੂੰ ਸਭ ਨੂੰ ਖਲੇ ਖਲੋਤਿਆਂ ਦਰਸ਼ਨ ਦੇ ਕੇ ਦੀਵਾਨ ਵਿਚ ਜਾਣ ਲਈ ਇਕਾਂਤ ਲਈ । 1.45 ਹੋ ਚੁੱਕੇ ਸਨ ।

## ਸੇਠੀ ਵਿਜਿੰਦਰ ਸਿੰਘ ਦਾ ਭੋਗ

3.30 ਵਜੇ ਮੈਂ ਦੀਵਾਨ ਵਿਚ ਗਿਆ । ਸਤਿਗੁਰੂ ਜੀ ਆਪਣੇ ਸਤਿਕਾਰੇ ਵਿਅਕਤੀਆਂ ਨਾਲ ਮੰਚ ਉਤੇ ਉਪਸਥਿਤ ਸਨ । ਇਕ ਪਾਸਿਓਂ ਇਸਤਰੀਆਂ ਦੂਜੇ ਪਾਸਿਓਂ ਪੁਰਸ਼ਾਂ ਦੀਆਂ ਕਤਾਰਾਂ ਸ੍ਰੀ ਸਤਿਗੁਰੂ ਜੀ ਵਲ ਇੰਜ ਵਧੀ ਆ ਰਹੀਆਂ ਸਨ ਜਿਵੇਂ ਨਦੀਆਂ ਸਮੁੰਦਰ ਵਲ ਉਮੜਦੀਆਂ ਹਨ । ਸਤਿਗੁਰੂ ਜੀ ਦੇ ਸਨਮੁਖ ਮੰਚ ਉਤੇ ਆਦਿ ਗ੍ਰੰਥ ਜੀ ਦੇ ਭੋਗ ਪੈ ਰਹੇ ਸਨ । ਵਿਸ਼ੇਸ਼ ਪ੍ਰਾਹੁਣਿਆਂ ਵਾਲਾ ਖੇਤਰ ਅਤੇ ਬੀਬੀਆਂ ਵਾਲੇ ਪਾਸੇ ਚੋਖੇ ਵਿਅਕਤੀ ਬਾਈਲੈਂਡ ਵਾਲੇ ਬੈਠੇ ਸਨ । ਇਹ ਭੋਗ ਸਤਿਗੁਰੂ ਜੀ ਦੇ ਪਿਆਰੇ ਸਿਦਕੀ ਸਿੱਖ ਸੰਤ ਵਿਜਿੰਦਰ ਸਿੰਘ ਸੇਠੀ ਨਮਿਤ ਪੈ ਰਿਹਾ ਸੀ ।

ਸਲੋਕ ਪੜ੍ਹੇ ਜਾਂਦਿਆਂ ਹੀ ਬੀਬੀ ਗੁਰਮੀਤ ਕੌਰ ਅਤੇ ਨਜ਼ਦੀਕੀ ਰਿਸ਼ਤੇਦਾਰਾਂ ਨੇ ਮਾਇਆ, ਬਸਤਰ, ਬਰਤਨ, ਬਿਸਤਰ ਭੇਟ ਕੀਤੇ। ਬੈਂਕੋਕ ਤੋਂ ਬਹੁਤ ਸਾਰੇ ਰਿਸ਼ਤੇਦਾਰਾਂ ਦੇ ਨਾਲ ਹੀ ਸੇਠੀ ਜੀ ਦੇ ਦੋ ਲੜਕੇ ਛੋਟੀ ਉਮਰ ਦੇ, 4 ਪੁੱਤਰੀਆਂ, ਇਕ ਦਾਮਾਦ, ਦੋ ਭਣਵਈਏ ਅਤੇ ਇਕ ਸਾਂਢੂ ਆਇਆ ਹੋਇਆ ਸੀ। ਅਰਦਾਸ ਹੋਈ ਤਾਂ ਪੰਡਿਤ ਗੋਪਾਲ ਸਿੰਘ ਹੋਰਾਂ ਦੇ ਕਹਿਣ ਅਨੁਸਾਰ ਇਹ ਭੋਗ ਵੀ ਸੇਠੀ ਜੀ ਦੇ ਨਮਿਤ ਪਾਏ ਗਏ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ, ਇਕ ਭੋਗ ਸੇਠੀ ਜੀ ਨਮਿਤ ਸੇਠ ਤਰਲੋਕ ਸਿੰਘ ਹੁਰਾਂ ਵਲੋਂ ਪਾਇਆ ਗਿਆ।

ਸ੍ਰੀ ਸਤਿਗੁਰੂ ਜੀ ਨੇ ਨਿਮਰਤਾ ਪੂਰਬਕ ਸੇਠੀ ਵਿਜਿੰਦਰ ਸਿੰਘ ਦੇ ਵੱਡੇ ਲੜਕੇ ਸ੍ਰੀ ਗੋਬਿੰਦ ਵਰਿਆਮ ਸਿੰਘ (16) ਨੂੰ ਆਪ ਦਸਤਾਰ ਸਜਾ ਕੇ ਨਿਵਾਜਿਆ, ਛੋਟਾ ਲੜਕਾ ਜਸਪਾਲ ਸਿੰਘ (14) ਵੀ ਕੋਲ ਹੀ ਬੈਠਾ ਸੀ। ਸਤਿਗੁਰੂ ਜੀ ਨੇ ਸ੍ਰੀ ਸੇਠੀ ਦੇ ਸਿੱਖੀ ਸਿਦਕ, ਭਾਣੇ ਦੀ ਹਰ ਘੜੀ ਦੀ ਪਰਵਾਨਗੀ ਅਤੇ ਗੁਰੂ ਚਰਨਾਂ ਨਾਲ ਸਨੇਹ ਬਾਰੇ ਦੋ-ਚਾਰ ਮਿੰਟ ਉਪਦੇਸ਼ਿਆ। 3.50 ਲੌਢੇ ਵੇਲੇ ਤਕ ਭੋਗ ਪੈ ਗਿਆ। ਪਹਿਲਾ ਸ਼ਬਦ ਸ੍ਰੀ ਸੁਰਿੰਦਰ ਸਿੰਘ 'ਸੁਮਨ' (ਅਜਕਲ੍ਹ ਬੰਬਈ) ਨੇ ਭੇਟ ਕੀਤਾ, ਰਾਗ ਮਾਲੀ ਗੌੜਾ ਵਿਚ, 'ਐਸੋ ਸਹਾਈ ਹਰਿ ਕਾ ਨਾਮੁ।'

ਜਦੋਂ ਰਾਗੀਆਂ ਦੇ ਕੀਰਤਨ ਦੀ ਵਾਰੀ ਆਈ ਤਾਂ ਸਤਿਗੁਰੂ ਜੀ ਨੇ ਸ਼ਬਦ ਸ਼ੁਰੂ ਕੀਤਾ : ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤ੍ਰਧਾਰੀ, ਛਤ੍ਰ ਹੀ ਕੀ ਛਾਇਆ ਕਈ ਕੋਸ ਲਉ ਚਲਤੁ ਹੈ। ਇਕ ਹੋਰ ਸ਼ਬਦ ਉਪਰੰਤ ਕੀਰਤਨ ਦੀ ਅਰਦਾਸ ਹੋਈ।

## ਸ. ਦਲੀਪ ਸਿੰਘ ਪੀ. ਸੀ. ਐਸ.

ਸ. ਦਲੀਪ ਸਿੰਘ ਪੀ. ਸੀ. ਐਸ. (ਰਾਜਾ ਜੰਗ ਜਿ: ਲਾਹੌਰ) ਨੇ ਅੱਖੀਂ ਡਿੱਠੇ ਚੰਡੀਗੜ੍ਹ ਵਿਚ ਨਾਮਧਾਰੀ ਟੀਮ ਦੇ ਪੰਜਾਬ ਪੁਲਿਸ ਨਾਲ ਹਾਕੀ ਮੈਚ ਦੇ ਹਾਲ ਸੁਣਾਏ। ਉਹਨਾਂ ਕਿਹਾ ਕਿ ਸਤਿਗੁਰੂ ਜੀ ਦੀ ਕਿਰਪਾ ਅਤੇ ਠਾਕੁਰ ਦਲੀਪ ਸਿੰਘ ਦਾ ਇਹਨਾਂ ਬੱਚਿਆਂ ਵਲ ਧਿਆਨ, ਨਾਮਧਾਰੀ ਹਾਕੀ ਟੀਮ ਨੂੰ ਦੁਨੀਆਂ ਦੀ ਸਿਖਰ ਤੇ ਪੁਚਾ ਸਕਦਾ ਹੈ।

## ਰਿਸ਼ਤੇਦਾਰਾਂ ਦੀ ਪੱਗ ਪਰਵਾਨ ਨਹੀਂ

ਹਾਂ ਸੇਠੀ ਸਾਹਿਬ ਬਾਰੇ ਇਕ ਗੱਲ ਹੋਰ ਦੱਸਣੀ ਰਹਿ ਗਈ। ਸ੍ਰੀ ਸਤਿਗੁਰੂ ਜੀ ਨੇ ਸ੍ਰੀ ਗੋਬਿੰਦ ਨੂੰ ਨਾਮਧਾਰੀ ਸੰਗਤ ਵਲੋਂ ਆਪ ਦਸਤਾਰ ਲੈ ਕੇ ਸਜਾਈ। ਪਹਿਲੀ ਦਸਤਾਰ ਦਾ ਇਕ ਇਕ ਪੇਚ ਬੜੇ ਪਿਆਰ ਨਾਲ ਲਾਹ ਕੇ, ਸਾਧ ਸੰਗਤ ਵਲੋਂ ਦੂਜੀ ਦਸਤਾਰ ਨੂੰ ਆਪਣੇ ਕਰਕਮਲਾਂ ਨਾਲ ਸਜਾਇਆਂ।

## ਸਾਸ਼ਟਾਂਗ ਪ੍ਰਣਾਮਾਂ ਨਾਲ

ਇਸ ਮੌਕੇ ਤੇ ਦਿੱਲੀ ਦੇ ਸ. ਕਰਤਾਰ ਸਿੰਘ ਸੋਖੀ ਐਕਸ-ਐਮ. ਐਲ. ਏ. ਦੇ

ਭਾਈ ਸੰਤ ਬਲਵੰਤ ਸਿੰਘ ਸੋਖੀ ਨੇ ਸ੍ਰੀ ਭੈਣੀ ਸਾਹਿਬ ਦੀ ਜੂਹ ਵਿਚ ਦਾਖ਼ਲ ਹੁੰਦਿਆਂ ਹੀ ਸਾਸ਼ਟਾਂਗ ਡੰਡਉਤਾਂ ਕਰਕੇ, ਦੀਵਾਨ ਵਿਚ 6.30 ਘੰਟੇ ਦੇ ਸਮੇਂ ਵਿਚ ਪੁੱਜੇ। ਗੁਰੂ ਘਰ ਤੇ ਇਹਨਾਂ ਦੀ ਅਸੀਮ ਸ਼ਰਧਾ ਹੈ। ਇਹਨਾਂ ਸਤਿਗੁਰੂ ਜੀ ਦੀ ਸੇਵਾ ਵਿਚ ਬਿਨੈ ਕੀਤੀ ਕਿ ਆਪ ਜੀ ਜਦੋਂ ਚਾਹੁਣ ਇਹਨਾਂ ਦੇ ਭਰਾ ਸੋਖੀ ਨਮਿਤ ਭੋਗ ਪਾਉਣ। ਪਰ ਭੋਗ ਦਿੱਲੀ ਵਿਚ ਆਪ ਜੀ ਦੀ ਹਜ਼ੂਰੀ ਵਿਚ ਹੀ ਪਵੇਗਾ।

ਸੰਤ ਦਲੀਪ ਸਿੰਘ ਨਿਰੀਖਿਅਕ ਨੇ ਨਾਮਧਾਰੀ ਵਿੱਦਿਅਕ ਜਥੇ ਦੀਆਂ ਸਰਗਰਮੀਆਂ ਵਿਸ਼ੇਸ਼ ਕਰਕੇ ਸ. ਦਲੀਪ ਸਿੰਘ ਪੀ. ਸੀ. ਐਸ. ਨੂੰ ਸੁਣਾਂਦਿਆਂ ਤਕਰੀਰ ਕੀਤੀ। ਅਤੇ ਅਗਲੇ ਪ੍ਰੋਗਰਾਮ ਦੱਸੇ।

ਇਸ ਤਕਰੀਰ ਤੋਂ ਪਿਛੋਂ, ਸ੍ਰੀ ਸਤਿਗੁਰੂ ਜੀ ਤੋਂ ਆਗਿਆ ਲੈ ਕੇ, ਮਲੇਰਕੋਟਲੇ ਤੋਂ ਆਏ ਨਵਾਬਾਂ ਨੇ ਆਪ ਜੀ ਨੂੰ ਮੁਖ਼ਾਤਬ ਹੋ ਕੇ ਸੂਫੀਆਨਾ ਕਲਾਮ ਨਾਲ ਸਾਧ ਸੰਗਤ ਨੂੰ ਆਨੰਦਤ ਕੀਤਾ। ਇਹ ਗਾਇਨ 6.30 ਤਕ ਚੱਲਿਆ।

## ਕਾਰ ਸਕਾਰਥ ਕੀਤੀ ਗੋਪਾਲ ਸਿੰਘ ਦੀ

ਏਸੇ ਦੌਰਾਨ ਸ੍ਰੀ ਸਤਿਗੁਰੂ ਜੀ ਦੀਵਾਨ ਸਥਾਨ ਤੋਂ ਬਾਹਰ ਆਏ। ਇਕ ਸਲੇਟੀ ਰੰਗ ਦੀ ਕਾਰ ਆਪ ਜੀ ਦੇ ਚਰਨ ਕੰਵਲਾਂ ਦੀ ਇੰਤਜ਼ਾਰ ਵਿਚ ਸੀ। ਪਿਛੋਂ ਸਾਡੇ ਇਲਾਕੇ ਜ਼ਿਲ੍ਹੇ ਲਾਹੌਰ ਦੇ ਸੰਤ ਗੋਪਾਲ ਸਿੰਘ ਇਹ ਕਾਰ ਲੈ ਕੇ ਆਏ ਸਨ ਅਤੇ ਇਹ ਸਭ ਸਤਿਗੁਰੂ ਜੀ ਦੀ ਕਿਰਪਾ ਹੀ ਸੀ। ਸਤਿਗੁਰੂ ਜੀ ਆਏ, ਬਾਰੀ ਖੋਲ੍ਹੀ, ਸੀਟ ਉਤੇ ਬੈਠ, ਸਟੇਅਰਿੰਗ ਨੂੰ ਛੁਹ ਫਿਰ ਗੀਤਕਾਰਾਂ ਨੂੰ ਦਰਸ਼ਨ ਦੇਣ ਲਈ ਚਲੇ ਗਏ।

ਮੈਂ ਹੈਰਾਨ ਸਾਂ ਕਿ ਸੰਤ ਗੋਪਾਲ ਸਿੰਘ (65) ਪਿੰਡ ਢੋਲਣ ਜ਼ਿਲ੍ਹਾ ਲਾਹੌਰ ਦਾ ਵਾਸੀ ਅੱਜਕਲ੍ਹ ਮਲੋਟ ਪਾਠ ਕਰ ਕਰ ਕੇ ਕਿਰਤ ਦੀ ਗੱਡੀ ਚਲਾਉਣ ਵਾਲਾ ਬੰਦਾ ਹੁਣ ਲੋਹੇ ਦੀ ਗੱਡੀ ਚਲਾਉਣ ਵਾਲਾ ਕਿਵੇਂ ਬਣ ਗਿਆ? ਇਸ ਨੇ ਆਪਣੀ ਪ੍ਰਾਪਤੀ ਦੀ ਗਾਥਾ ਇੰਜ ਸੁਣਾਈ: ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਸਾਧਾਰਨ ਸਿੱਖ ਹਾਂ। ਕੰਮ ਧੰਦਾ ਕਰਨਾ ਮੈਨੂੰ ਆਉਂਦਾ ਨਹੀਂ ਸੀ। ਪਾਕਿਸਤਾਨ ਵਿਚ ਵੀ ਪਾਠ ਕਰਕੇ ਗੁਜ਼ਾਰਾ ਕਰਦਾ ਸਾਂ। ਏਧਰ ਆ ਕੇ ਵੀ ਮੈਂ ਇਹੋ ਕਾਰ ਕਰਨ ਲੱਗਾ। ਨਾਮਧਾਰੀਆਂ ਦੇ ਘੱਟ ਅਤੇ ਦੂਜੇ ਲੋਕਾਂ ਦੇ ਬਹੁਤੇ ਪਾਠ ਕਰਦਾ ਸਾਂ। ਪਿਛਲੇ ਤਿੰਨ ਕੁ ਸਾਲਾਂ ਦੀ ਗੱਲ ਹੈ। ਮੈਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਮਲੋਟ ਵਿਚੋਂ ਲੰਘ ਰਹੇ ਹਨ। ਮੈਂ ਰੇਲਵੇ ਫਾਟਕ ਕੋਲ ਜਾ ਖਲੋਤਾ। ਮੇਰੀ 'ਦਰਸ਼ਨ ਪਿਆਸ ਬਹੁਤ ਮਨ ਮੇਰੇ' ਵਾਲੀ ਹਾਲਤ ਸੀ। ਹਿਸਾਬ ਨਾਲ ਸਤਿਗੁਰਾਂ ਨੇ ਮੁਕਤਸਰ ਵੱਲੋਂ ਆਉਣਾ ਸੀ। ਪਰ ਇਹ ਕੀ? ਚਿੱਟੀ ਝੰਡੀ ਵਾਲੀ ਕਾਰ ਤਾਂ ਦੱਬਵਾਲੀ ਵਾਲੇ ਪਾਸਿਓਂ ਆ ਕੇ ਮੇਰੇ ਪਾਸ ਰੁਕ ਗਈ। ਮੈਂ ਗਦਗਦ ਹੋਏ ਨੇ ਤਿਲਫੁਲ ਰੱਖ ਸ੍ਰੀ ਚਰਨਾਂ ਤੇ ਮੱਥਾ ਟੇਕਿਆ। ਸਤਿਗੁਰਾਂ ਮੈਨੂੰ ਕਾਰੋਬਾਰ ਬਾਰੇ ਪੁੱਛਿਆ। ਹੋਰ ਪਰਿਵਾਰ ਦੀ ਸੁਖਸਾਂਦ ਜਾਣੀ। ਮੈਂ ਅਰਜ਼ ਕੀਤੀ ਕਿ ਲੋਕਾਂ ਦੇ ਘਰੀਂ ਪਾਠ ਕਰਕੇ ਰੁਜ਼ਗਾਰ ਕਰਦਾ ਹਾਂ। ਸਤਿਗੁਰਾਂ ਬਚਨ ਕੀਤਾ: ਖੁੱਲ੍ਹਿਆਂ ਵੱਲ ਪਾਠ ਅਸਲੋਂ ਨਹੀਂ ਕਰੇਂਗਾ। ਮੈਂ 'ਸਤਿਬਚਨ' ਕਹਿ ਛੱਡਿਆ। ਪਾਠ ਕਰਨੇ ਹੀ ਬੰਦ ਕਰ ਦਿੱਤੇ। ਘਰ ਵਾਲੇ ਪਰੇਸ਼ਾਨ

ਹੋਣ ਲੱਗੇ। ਮੈਂ ਕਹਾਂ, ਹੁਕਮ ਹੈ ਤੇ ਮੈਂ ਇਨਕਾਰ ਕਰ ਆਇਆ ਹਾਂ। ਘਰ ਵਾਲਿਆਂ ਕਿਹਾ : ਨਾਮਧਾਰੀਆਂ ਦੇ ਘਰਾਂ ਵਿਚ ਤਾਂ ਪਾਠ ਹੋ ਸਕਦੇ ਹਨ।

"ਜਿਵੇਂ ਕਿਵੇਂ ਮੈਂ ਦੋ ਸਾਲ ਪੂਰੇ ਕੀਤੇ। ਇਕ ਮੁੰਡੇ ਨੂੰ ਡਰਾਇਵਰੀ ਸਿਖਾਈ। ਸਤਿਗੁਰੂ ਜੀ ਕਿਸੇ ਬਾਣੀਏ ਦੇ ਹਿਰਦੇ ਵਿਚ ਬੈਠੇ, ਉਸ ਦਾ ਦਿਲ ਪਰੇਰਿਆ। ਉਸ ਨੇ ਮੇਰੇ ਨਾਲ ਗੱਲ ਕੀਤੀ ਕਿ ਪੈਸੇ ਉਹਦੇ ਤੋਂ ਲੈ ਕੇ ਕਾਰ ਲੈ ਆਵਾਂ। ਟੈਕਸੀ ਦਾ ਬਹੁਤ ਕੰਮ ਹੈ। ਅਤੇ ਉਸ ਨੇ ਇਹ ਗੱਡੀ ਲੈ ਕੇ ਦਿੱਤੀ ਹੈ। ਇਹ ਸਤਿਗੁਰੂ ਜੀ ਦੀ ਹੀ ਬਖਸ਼ਸ਼ ਹੈ, 'ਨਹੀਂ ਮੋਸੋ ਗਰੀਬ ਕਰੋਰ ਪਰੇ।' ਵਾਲੀ ਗੱਲ ਸੀ। ਅਸੀਂ ਤਾਂ ਕਾਰ ਬਾਰੇ ਕਦੇ ਸੋਚਿਆ ਹੀ ਨਹੀਂ ਸੀ।

"ਸੋ ਮੈਂ ਮੁੰਡਿਆਂ ਨੂੰ ਆਖਿਆ : ਕਾਰ ਦਾਤਾ ਸਤਿਗੁਰੂ ਹੀ ਹੈ। ਉਸੇ ਕੋਲ ਚੱਲੀਏ। ਆਸ਼ੀਰਵਾਦ ਲਈਏ। ਅਤੇ ਅੱਜ ਸੱਚੇ ਪਾਤਸ਼ਾਹ ਨੇ ਕਾਰ ਪਵਿੱਤਰ ਕਰ ਦਿੱਤੀ ਹੈ, ਮੇਰੇ ਬੱਚਿਆਂ ਨੂੰ ਸਿੱਖੀ ਲਈ ਪਰੇਰਿਆ ਹੈ। ਨਹੀਂ ਤਾਂ ਇਹ ਸਿਰ ਮੁਨਾਈ ਫਿਰਦੇ ਸਨ। ਮੇਰਾ ਬਚਨ ਮੰਨਣਾ ਇਹਨਾਂ ਦੇ ਵੀ ਰਾਸ ਆ ਗਿਆ।"

ਮੈਂ ਆਖਿਆ : ਗੋਪਾਲ ਸਿੰਘ, ਇਹ ਤੇਰਾ ਅਨੁਮਾਨ ਹੀ ਹੈ ਕਿ ਸਤਿਗੁਰੂ ਨੇ ਸਾਰੇ ਕਾਰਜ ਰਾਸ ਕਰ ਦਿੱਤੇ ਹਨ, ਕਿਵੇਂ ਪਤਾ ਲੱਗੇ ਕਿ ਕਿਰਪਾ ਸਤਿਗੁਰਾਂ ਹੀ ਕੀਤੀ ਏ। ਗੋਪਾਲ ਸਿੰਘ ਰਉਂ ਵਿਚ ਆ ਗਿਆ। ਕਹਿਣ ਲੱਗਾ। ਕਵੀ ਜੀ, ਤੁਸੀਂ ਘੁੰਤਰਬਾਜ਼ ਹੋ, ਪਤਾ ਨਹੀਂ ਤੁਸੀਂ ਕਿਵੇਂ ਨਾਲ ਰਲੇ ਚਲੇ ਆਉਂਦੇ ਓ? ਸੱਚ ਪੁੱਛੋ, ਤਾਂ ਸਤਿਗੁਰੂ ਦੇ ਘਰ ਤੁਹਾਡੇ ਵਰਗਿਆਂ ਲਈ ਥਾਂ ਨਹੀਂ! ਮੈਨੂੰ ਤਾਂ ਪੱਕਾ ਨਿਸਚਾ ਏ ਆਪਣੇ ਸਤਿਗੁਰਾਂ ਤੇ। ਤੁਸਾਂ ਸ਼ਾਇਦ ਸੁਣਿਆਂ ਨਹੀਂ। ਮੈਂ ਦੋ ਸਾਲਾਂ ਬਾਅਦ ਫਿਰ ਸਤਿਗੁਰਾਂ ਦੇ ਦਰਸ਼ਨ ਜਾ ਕੀਤੇ ਅਤੇ ਆਪਣੀਆਂ ਤੰਗੀਆਂ-ਤੁਰਸ਼ੀਆਂ ਦਾ ਜ਼ਿਕਰ ਕਰਕੇ ਅਰਜ਼ ਕੀਤੀ : ਗ਼ਰੀਬ ਨਿਵਾਜ਼ ਹੁਣ ਕਿਰਪਾ ਕਰੋ। ਹੁਣ ਤਾਂ ਤੁਸੀਂ ਸੂਈ ਦੇ ਨੱਕੇ ਵਿਚੋਂ ਲੰਘਾ ਲਿਆ ਏ। ਆਪ ਨੇ ਫ਼ਰਮਾਇਆ : ਜਾਹ ਕਰ ਦਿੱਤੀ। ਅਤੇ ਇਹ ਕਿਰਪਾ ਹੀ ਸੀ ਕਿ ਬਿਨਾ ਕਿਸੇ ਖ਼ਰਚੇ ਤੋਂ ਸਾਨੂੰ ਕਾਰ ਮਿਲ ਗਈ।"

ਇਹ ਸੁਣ ਮੈਂ ਆਪਣੇ ਰਾਹੇ ਪੈ ਗਿਆ।

## 13 ਅਕਤੂਬਰ 1982, ਬੁੱਧਵਾਰ
## ਸ਼੍ਰੀ ਭੈਣੀ ਸਾਹਿਬ (ਮੇਲੇ ਦਾ ਅੰਤਮ ਦਿਨ)

ਅੱਜ ਦੇ ਦੀਵਾਨ ਵਾਸਤੇ ਪੰਡਾਲ ਦੀ ਨਵੀਂ ਵਿਉਂਤ ਸੀ। ਸਿਮ੍ਰਤੀ ਮੰਦਰ ਦੀ ਪੱਛਮੀ ਬਾਹੀ ਵਲ ਨਾਲ ਲਗਦੇ ਦੋ ਖੇਤ ਵਾਹ ਸਵਾਰ ਕੇ ਨਵਾਂ ਪੰਡਾਲ ਉਸਾਰਿਆ ਗਿਆ। ਇਸ ਵਿਚ ਪੰਜ ਫੁਟ ਉੱਚਾ ਮੰਚ ਤਾਮੀਰ ਕੀਤਾ ਗਿਆ। 3.30 ਤੋਂ ਹੀ ਏਥੇ ਰਾਗੀ ਸਿੰਘ ਅਤੇ ਸੰਗੀਤ ਸਿਖਦੇ ਜਵਾਨ ਕੀਰਤਨ ਕਰ ਰਹੇ ਸਨ।

ਖੁੱਲ੍ਹੇ ਆਕਾਸ਼ ਤੇ ਪਲੋ ਪਲ ਵਧਦੇ ਪ੍ਰਕਾਸ਼ ਵਿਚ, ਸੰਗਤਾਂ ਇਸ਼ਨਾਨ ਪਾਣੀ ਕਰਕੇ ਪੰਡਾਲ ਵਿਚ 5 ਵਜੇ ਤਕ ਨਿਸਚਿਤ ਸਥਾਨਾਂ ਤੇ ਬੈਠਦੀਆਂ ਜਾ ਰਹੀਆਂ ਸਨ। 10 ਹਜ਼ਾਰ ਤੋਂ ਵੱਧ ਠੋਸ ਇਕੱਠ ਦੇ ਦਰਮਿਆਨ ਅਨੰਦ ਕਾਰਜਾਂ ਲਈ ਹਵਨ ਹੋ

ਚੁੱਕਾ ਸੀ 5.30 ਵਜਦੇ ਨੂੰ। ਅਨੰਦ ਪ੍ਰਬੰਧਕ ਲੜਕੇ ਲੜਕੀਆਂ ਨੂੰ ਥਾਓਂ ਥਾਈਂ ਬਹਾ ਰਹੇ ਸਨ।

ਪੰਜਾਬ ਦੇ ਮੁਖ ਮੰਤਰੀ ਸ. ਦਰਬਾਰਾ ਸਿੰਘ ਦਾ ਆਉਣਾ ਵੀ ਨਿਸਚਿਤ ਸੀ ਕਿਉਂਕਿ ਸਵੇਰ ਦੇ ਪੁਲਿਸ ਅਧਿਕਾਰੀ, ਸੀ. ਆਈ. ਡੀ. ਤੇ ਹੋਰ ਉੱਚੇ ਅਫ਼ਸਰ ਸਕਿਉਰਿਟੀ ਪ੍ਰਬੰਧ ਕਰ ਕਰਾ ਰਹੇ ਸਨ। ਏਧਰ ਵਿਆਹ ਲਈ ਪਰਵਾਨਤ ਜੋੜੇ ਬੈਠਾਏ ਜਾ ਰਹੇ ਸਨ ਪਰ ਮੰਚ ਤੋਂ ਹੀ ਮਾਲੂਮ ਹੋਇਆ ਕਿ 7 ਜੋੜੇ ਵਿਆਹਾਂ ਵਿਚ ਤਾਂ ਹੀ ਸ਼ਾਮਲ ਹੋ ਸਕਣਗੇ ਜੇ ਉਨ੍ਹਾਂ ਦੇ ਮਾਪੇ ਗ਼ਲਤ ਕੀਤੀਆਂ ਗੱਲਾਂ ਦੀ ਸਜ਼ਾ ਪਰਵਾਨ ਕਰਕੇ ਡੰਨ ਲੁਆਣਗੇ। ਅਰਦਾਸ ਨ ਸੁਨਾਉਣ, ਭਰਵੱਟੇ ਮੁੰਨੇ ਹੋਣ, ਦਾੜ੍ਹੀ ਕਟਵਾਉਣ ਆਦਿ ਹੀ ਗ਼ਲਤ ਗੱਲਾਂ ਸਨ। ਵਿਆਹ ਕਰਨ ਵਾਲੇ ਸਮੇਂ ਸ਼ਾਇਦ ਹੀ ਕੋਈ ਜੋੜੀ ਅਜੋੜ ਰਹਿ ਗਈ ਹੋਵੇ। ਠਾਕੁਰ ਦਲੀਪ ਸਿੰਘ ਜੀ ਨੇ ਹੀ ਸਾਰੇ ਜੋੜੇ ਪਰਵਾਨ ਕਰਨੇ ਸਨ।

ਨਾਮਧਾਰੀ ਸਿੰਘਾਂ ਵਿਚ ਵੀ ਟੇਪ ਰੀਕਾਰਡ ਕਰਨ ਦਾ ਰਿਵਾਜ ਵਧ ਰਿਹਾ ਹੈ। ਸ਼ਬਦ ਕੀਰਤਨ ਅਤੇ ਖ਼ਾਸ ਤਕਰੀਰਾਂ ਨੋਟ ਕਰਨ ਲਈ ਦੋ ਦਰਜਨ ਵਿਅਕਤੀਆਂ ਇਕ ਪਾਸੇ ਬੈਠੀਆਂ ਸਨ। ਉਨ੍ਹਾਂ ਲਈ ਦੋ ਫੁਟਾ ਇਕ ਮੰਚ ਤਿਆਰ ਕੀਤਾ ਗਿਆ ਸੀ। ਇਸੇ ਤਰ੍ਹਾਂ ਕੈਮਰਾਮੈਨਾਂ ਦੀ ਇਕ ਹੇੜ੍ਹ ਵੀ ਜਿਵੇਂ ਕੋਈ ਪਲ ਬਿਰਥਾ ਨਹੀਂ ਸੀ ਜਾਣ ਦੇ ਰਹੀ।

## ਮੰਤਰੀ ਹਿਮਾਚਲ ਪਰਦੇਸ਼ ਦੇ ਆਏ

7.00 ਵਜੇ ਸਵੇਰ ਦੇ ਤਾਂ ਮੇਰਾ ਦਾਮਾਦ ਸ. ਕੇਹਰ ਸਿੰਘ ਹਮਰਾਹੀ, ਸ. ਸੁਤਪਾਲ ਸਿੰਘ ਸਨੇਹੀ, ਸ. ਹਰਚਰਨ ਸਿੰਘ ਚੰਨੀ ਤੇ ਸਭ ਤੋਂ ਉਪਰ ਦੀ ਸੂਬਾ ਜੈਮਲ ਸਿੰਘ ਜੀ ਮੰਡੀ ਦੇ, ਅਤੇ ਹਿਮਾਚਲ ਦੇ ਪੀ. ਡਬਲਿਊ. ਡੀ. ਮੰਤਰੀ ਸ਼੍ਰੀ ਸੁਖਰਾਮ ਜੀ (ਮੰਡੀ) ਮੰਚ ਦੇ ਪਾਸ ਆਏ ਅਤੇ ਸ੍ਰੀ ਸਤਿਗੁਰੂ ਜੀ ਦੇ ਚਰਨ ਕੰਵਲਾਂ ਵਿਚ ਨਮਸਕਾਰ ਕਰ, ਇਸ਼ਾਰਾ ਪਾ ਕੇ, ਮੰਚ ਉਪਰ ਸ੍ਰੀ ਸਤਿਗੁਰੂ ਜੀ ਦੇ ਆਸਣ ਦੇ ਨਾਲ ਆ ਕੇ ਬੈਠ ਗਏ। ਸੁਖਰਾਮ ਜੀ ਦੀ ਸਫ਼ਲਤਾ ਵਿਚ ਮੰਡੀ ਦੇ ਨਾਮਧਾਰੀਆਂ ਦਾ ਬਹੁਤ ਹਿੱਸਾ ਹੈ। ਅਤੇ ਇਹ ਬੜੇ ਲੰਮੇ ਚਿਰ ਤੋਂ ਇੱਛਾ ਦੱਸ ਰਹੇ ਸਨ ਸਤਿਗੁਰੂ ਜੀ ਦੇ ਦਰਸ਼ਨ ਕਰਨ ਹਿਤ ਸ੍ਰੀ ਭੈਣੀ ਸਾਹਿਬ ਜਾਣ ਲਈ।

ਮੰਚ ਉਤੇ ਜਦੋਂ ਸੁਖਰਾਮ ਜੀ ਸਤਿਗੁਰੂ ਜੀ ਪਾਸ ਪਹੁੰਚੇ, ਸਤਿਗੁਰੂ ਜੀ ਨੇ ਵਿਸ਼ੇਸ਼ਕਰ ਕੇਹਰ ਸਿੰਘ ਹਮਰਾਹੀ ਨੂੰ ਕੋਲ ਬੁਲਾ ਕੇ ਉਸ ਬਾਰੇ ਸੁਖਰਾਮ ਜੀ ਨੂੰ ਦੱਸਿਆ ਕਿ ਇਹ ਸਾਡਾ ਪ੍ਰਤੀਨਿਧ ਹੈ ਹਿਮਾਚਲ ਵਾਸਤੇ। ਸਤਿਗੁਰੂ ਜੀ ਨੇ ਇਹ ਮਾਣ ਹਮਰਾਹੀ ਨੂੰ ਹੀ ਬਖਸ਼ਿਆ।

## ਪੰ: ਗੋਪਾਲ ਸਿੰਘ ਜੀ ਦੀ ਹਲੂਣਵੀਂ ਤਕਰੀਰ

ਦਵਾਰ ਦਾ ਭੋਗ ਪਿਆ ਤਾਂ ਪੰ: ਗੋਪਾਲ ਸਿੰਘ ਦੀ ਬਹੁਵਿਸ਼ਿਅਕ ਤਕਰੀਰ ਸ਼ੁਰੂ ਹੋਈ। ਇਹਨਾਂ ਨੂੰ ਤਕਰੀਰ ਸ਼ੁਰੂ ਕਰਵਾ ਕੇ ਸਤਿਗੁਰੂ ਜੀ ਆਪਣੇ ਨਿਵਾਸ

ਨੂੰ ਤੁਰ ਪਏ। ਆਪ ਜੀ ਦੇ ਨਾਲ ਮੰਡੀ ਦੇ ਸਿੰਘ ਅਤੇ ਸ਼੍ਰੀ ਸੁਖਰਾਮ ਹੋਰੀਂ ਵੀ ਚਲ ਪਏ।

ਸਿਆਣੇ ਪ੍ਰਬੰਧਕਾਂ ਟੋਕਣ ਵੰਡੇ ਹੋਏ ਸਨ ਉਨ੍ਹਾਂ ਨੰਬਰਾਂ ਅਨੁਸਾਰ ਹੀ ਲਾੜੀਆਂ ਨੇ ਲਾੜਿਆਂ ਨਾਲ ਬੈਠਣਾ ਸੀ। ਲੜਕੀਆਂ ਲੜਕੇ ਯੱਗਸ਼ਾਲਾ ਦੇ ਕੋਲ ਬੈਠ ਰਹੇ ਸਨ। 7.30 ਵਜ ਚੁੱਕੇ ਸਨ। ਖ਼ਿਆਲ ਸੀ ਕਿ ਮੁਖ ਮੰਤਰੀ ਸਮੇਂ ਸਿਰ ਪਹੁੰਚ ਜਾਵੇਗਾ ਪਰ 8 ਵਜ ਗਏ ਸਨ। ਪੰਡਿਤ ਜੀ ਦਾ ਵਿਆਖਿਆਨ ਚਲ ਰਿਹਾ ਸੀ। ਸਤਿਗੁਰੂ ਜੀ ਦੁਬਾਰਾ ਉਪਸਥਿਤ ਹੋ ਗਏ। ਜਦੋਂ ਪੰਡਿਤ ਜੀ ਨੇ ਨਵੇਂ ਸਜਣ ਵਾਲੇ ਸਿੰਘਾਂ ਲਈ ਪ੍ਰੇਰਿਆ ਅਤੇ ਲਲਕਾਰਿਆ ਤਾਂ 30 ਸਿੰਘ ਮੈਦਾਨ ਵਿਚ ਆ ਗਏ। ਦੋ ਬੀਬੀਆ ਵੀ। ਇਹਨਾਂ ਨੂੰ ਭਜਨ ਦੱਸਿਆ ਗਿਆ।

ਆਲ ਇੰਡੀਆ ਰਾਮਗੜ੍ਹੀਆ ਸੈਂਟਰਲ ਫੈਡਰੇਸ਼ਨ ਦੇ ਪ੍ਰਧਾਨ ਗਿਆਨੀ ਗੁਰਚਰਨ ਸਿੰਘ ਅਜਿਹੇ ਸਮੇਂ ਅਗਵਾਨੂੰ ਲੀਡਰਾਂ ਵਾਂਗ ਸਜੇ ਹੋਏ ਸਨ। ਇਹਨਾਂ ਤਕਰੀਰ ਕਰਨ ਦੀ ਆਗਿਆ ਲਈ ਅਤੇ 15 ਕੁ ਮਿੰਟ ਗੁਰੂ ਮਹਿਮਾ ਅਤੇ ਆਪਣੀ ਸਥਿਤੀ ਬਾਰੇ ਇਕ ਵਿਆਖਿਆਨ ਕੀਤਾ।

## 33 ਜੋੜੇ ਵਿਵਾਹਿਤ ਹੋਏ

ਚੰਗਾ ਇਹ ਕੀਤਾ ਗਿਆ ਕਿ ਬੈਠੇ ਹੋਏ ਜੋੜਿਆਂ ਦੀ ਸਥਿਤੀ ਚੇਤਾ ਕਰਕੇ ਸੰਤ ਤਰਸੇਮ ਸਿੰਘ ਨੇ ਜੋੜਿਆਂ ਨੂੰ ਹਵਨ ਕੁੰਡ ਦੁਆਲੇ ਖਲ੍ਹਿਆਰ ਕੇ ਲਾਵਾਂ ਦੇ ਪਾਠ ਨਾਲ ਤੁਰਨ ਦੀ ਆਗਿਆ ਲੈ ਦਿੱਤੀ। ਯੁਵਕਾਂ ਨੂੰ ਬੈਠਿਆਂ ਪਹਿਰ ਤੋਂ ਬਹੁਤਾ ਸਮਾਂ ਹੋ ਗਿਆ ਸੀ। 8.45 ਵਜੇ ਲਿਆਂਦੀ ਹੋਈ ਬੀੜ ਤੋਂ ਲਾਵਾਂ ਪੜ੍ਹੀਆਂ ਜਾਣ ਲੱਗੀਆਂ ਅਤੇ 33 ਜੋੜਿਆਂ ਨੂੰ ਦੋ ਵਾਰ ਕਰਕੇ ਫੇਰੇ ਦਿੱਤੇ ਅਤੇ ਇੰਜ ਵਿਆਹ ਦੀ ਰਸਮ ਪੂਰੀ ਕੀਤੀ ਗਈ।

9.10 ਵਜ ਗਏ, ਪ੍ਰੰਤੂ ਮੁਖ ਮੰਤਰੀ ਸਾਹਿਬ ਅਜੇ ਵੀ ਤਸ਼ਰੀਫ਼ ਨਹੀਂ ਸਨ ਲਿਆਏ। ਹੁਕਮ ਅਨੁਸਾਰ ਪਾਠਾਂ ਦੇ ਭੋਗ ਪੈਣ ਲੱਗੇ। ਏਨੀ ਦੇਰ ਉਂਜ ਤਾਂ ਕਦੇ ਲੱਗੀ ਨਹੀਂ ਸੀ। ਹੇਠ ਲਿਖੇ ਪਾਠੀਆਂ ਨੇ ਭੋਗ ਪਾਏ :

1. ਸੰਤ ਬਲਕਾਰ ਸਿੰਘ ਸਾਬਕਾ ਸੇਵਕ
2. ਸੰਤ ਰਾਮ ਰਾਮ ਜੀ
3. ਸੂਬਾ ਧਰਮ ਸਿੰਘ ਜੀ ਮੁਕਤਾ, ਸੰਤ ਨਗਰ
4. ਮਾ: ਦਰਸ਼ਨ ਸਿੰਘ, ਸੰਤ ਨਗਰ

ਆਦਿ ਦੇ ਪਾਠਾਂ ਦੇ 275 ਭੋਗ ਪੈਣ ਉਪਰੰਤ, ਦੋ ਭੋਗ ਸ੍ਰੀ ਦਸਮ ਗ੍ਰੰਥ ਜੀ ਦੇ ਵੀ 9.25 ਵਜੇ ਪੈਣੇ ਸ਼ੁਰੂ ਹੋ ਗਏ। ਹਕਾਇਤਾਂ ਦਾ ਪਾਠ ਸ਼ੁਧ ਸਪੱਸ਼ਟ ਹੋ ਰਿਹਾ ਸੀ।

ਠਾਕੁਰ ਦਲੀਪ ਸਿੰਘ ਜੀ ਨੇ ਮੈਨੂੰ ਦੱਸਿਆ ਕਿ ਸ਼੍ਰੀ ਹਰਪਾਲ ਸਿੰਘ ਸਪੁੱਤਰ ਸੰਤ ਕਸ਼ਮੀਰ ਸਿੰਘ ਦੀ ਡਿਊਟੀ ਲੁਧਿਆਣੇ ਦੇ ਸੱਭਿਆਚਾਰਕ ਮੇਲੇ (19–20 ਅਕਤੂਬਰ 1982) ਦੀ ਲਗਾਈ ਹੈ, ਮੈਂ ਉਸ ਨੂੰ ਮਿਲ ਲਵਾਂ।

ਭੋਗ ਪੈਣ ਦੇ ਦੌਰਾਨ ਸ਼੍ਰੀ ਕੇ. ਐੱਸ. ਚਾਵਲਾ 'ਪੰਜਾਬੀ ਟ੍ਰਿਬਿਊਨ' (ਰੋਜ਼ਾਨਾ ਅਖ਼ਬਾਰ) ਦਾ ਪ੍ਰਤੀਨਿਧ ਅਤੇ ਗਿਆਨੀ ਹਰਬੰਸ ਸਿੰਘ ਆਏ ਹੋਏ ਸਨ। ਜਿਨ੍ਹਾਂ ਸ੍ਰੀ ਸਤਿਗੁਰੂ ਜੀ ਨੂੰ ਪੰਜਾਬੀਆਂ ਅਤੇ ਦੁਨੀਆਂ ਭਰ ਵਿਚ ਫੈਲੇ ਹਿੰਦੁਸਤਾਨੀਆਂ ਨੂੰ ਕੋਈ ਲਿਖਤੀ ਸੰਦੇਸ਼ ਦੇਣ ਦੀ ਅਰਜ਼-ਬੇਨਤੀ ਕੀਤੀ। ਸਤਿਗੁਰੂ ਜੀ ਨੇ ਹੇਠ ਲਿਖਿਆ ਸੰਦੇਸ਼ ਦਿੱਤਾ :

"੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਹਿੰਸਾ ਦਾ ਤਿਆਗ, ਮਨ, ਬਾਣੀ ਸਰੀਰ ਕਰਕੇ, ਭੁੱਖੇ ਨੂੰ ਰੋਟੀ, ਨੰਗੇ ਨੂੰ ਕਪੜਾ, ਗਊ ਅਤੇ ਗਰੀਬ ਦੀ ਰੱਖਿਆ ਕਰਨਾ ਹੈ।

ਯਹੀ ਬੇਨਤੀ ਖਾਸ ਹਮਰੀ ਸੁਣੀਜੈ
ਅਸੁਰ ਮਾਰ ਕਰ ਰੱਛ ਗਊਅਨ ਕਰੀਜੈ
(ਗੁਰੂ ਗੋਬਿੰਦ ਸਿੰਘ ਜੀ)

ਖਾਲਸੇ ਦੀ ਤਾਰੀਫ਼ ਹੈ :

ਸਗਲ ਜਗਤ ਮੋ ਖਾਲਸਾ ਪੰਥ ਗਾਜੈ
ਜਗੈ ਧਰਮ ਹਿੰਦੁਕ ਤੁਰਕ ਦੁੰਦ ਭਾਜੈ
(ਗੁਰੂ ਗੋਬਿੰਦ ਸਿੰਘ ਜੀ)

ਸਤਿਗੁਰਾਂ ਦੇ ਇਹਨਾਂ ਅਸੂਲਾਂ ਨੂੰ ਮੰਨਣ ਨਾਲ ਸਾਰੇ ਸੰਸਾਰ ਤੇ ਸ਼ਾਂਤੀ ਦਾ ਪਸਾਰ ਹੋ ਸਕਦਾ ਹੈ।"

ਮੁਖ ਮੰਤਰੀ ਸ. ਦਰਬਾਰਾ ਸਿੰਘ ਨੂੰ 9.30 ਤਕ ਵੀ ਆਇਆ ਨ ਵੇਖ ਕੇ, ਮੰਚ ਸੰਚਾਲਕ ਸ. ਹਰਵਿੰਦਰ ਸਿੰਘ ਹੰਸਪਾਲ ਨੇ ਪੰ: ਸੁਖਰਾਮ ਹਿਮਾਚਲ ਦੇ ਪੀ. ਡਬਲਿਊ. ਡੀ. ਬਿਜਲੀ ਅਤੇ ਸਿੰਜਾਈ ਮੰਤਰੀ ਹੋਰਾਂ ਨੂੰ ਸੰਗਤਾਂ ਨੂੰ ਸੰਬੋਧਨ ਕਰਨ ਲਈ ਕਿਹਾ ਅਤੇ ਨਾਲ ਹੀ ਮੰਤਰੀ ਜੀ ਦੀ ਸੁਪਤਨੀ ਦਾ ਵੀ ਏਥੇ ਆਉਣ ਲਈ ਧੰਨਵਾਦ ਕੀਤਾ।

ਦਰਮਿਆਨਾ ਕੱਦ, ਭਰਪੂਰ ਸਰੀਰ, ਗੋਰੇ ਗੋਰੇ, ਸਾਦੇ ਕਪੜੇ ਪਹਿਨੀਂ ਪੰ: ਸੁਖਰਾਮ ਜੀ ਉਠੇ। ਜੋ ਕੁਝ ਬੋਲੇ ਉਸ ਦਾ ਲੱਬੋ ਲਬਾਬ ਇਹ ਹੈ :

ਸਮਾਨਤਾ ਜੇ ਕਿਤੇ ਵੇਖੀ ਹੈ ਤਾਂ ਉਹ ਨਾਮਧਾਰੀ ਸਮਾਜ ਵਿਚ ਹੀ। ਅਤੇ ਇਹ ਵੇਖ ਕੇ ਬਹੁਤ ਖ਼ੁਸ਼ੀ ਹੋਈ ਹੈ। ਅੱਜ ਜਿਵੇਂ ਵਿਆਹ ਜੋੜਿਆਂ ਵਿਚ ਉੱਚੇ ਨੀਵੇਂ ਦੀ ਬਰਾਬਰੀ ਵੇਖੀ ਹੈ, ਇਹ ਵੀ ਪ੍ਰੇਰਨਾਦਾਇਕ ਹੈ।

ਜਿਥੇ ਹਿੰਦੂ ਸਮਾਜ ਵਿਚ ਬਹੁਤ ਸਾਰੀਆਂ ਬਹੂ ਬੇਟੀਆਂ, ਸਹੁਰੇ ਘਰੋਂ ਧੱਕੀਆਂ ਜਾਣ ਕਰਕੇ ਪੇਕੇ ਘਰ ਰਹਿਣ ਦੀ ਮਜਬੂਰੀ ਝੇਲਦੀਆਂ ਹਨ, ਉਥੇ ਨਾਮਧਾਰੀ ਸਮਾਜ ਵਿਚ, ਸਤਿਗੁਰਾਂ ਦੀ ਅਸ਼ੀਰਵਾਦ ਨਾਲ, ਅਗਨੀ ਨੂੰ ਸਾਕਸ਼ੀ ਕਰ ਕਿੰਨੇ ਸਾਦੇ ਵਿਆਹ

ਕੀਤੇ ਹਨ, ਇਹਨਾਂ ਨੂੰ ਮੈਂ ਆਪ ਵੇਖਿਆ ਹੈ ।

ਭੌਤਿਕਵਾਦ ਨੇ ਸਾਰੇ ਸੰਸਾਰ ਵਿਚ ਹੀ ਪਰੇਸ਼ਾਨੀਆਂ ਪੈਦਾ ਕਰ ਦਿੱਤੀਆਂ ਹਨ । ਜਦੋਂ ਅਸੀਂ ਭਾਰਤੀ ਖ਼ੁਦ ਵਿਦੇਸ਼ੀਆਂ ਦੀ ਨਕਲ ਕਰ ਅਸ਼ਾਂਤੀ ਵਲ ਵਧ ਰਹੇ ਹਾਂ, ਓਦੋਂ ਯੂਰੋਪੀਅਨ ਲੋਕ ਮਨ ਦੀ ਸ਼ਾਂਤੀ ਹਾਸਲ ਕਰਨ ਲਈ ਭਾਰਤ ਵਲ ਦੌੜ ਰਹੇ ਹਨ ਅਤੇ ਅੰਤ ਉਤੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ ।

## ਆਮਦ ਮੁਖ ਮੰਤਰੀ ਦੀ

ਏਨੇ ਚਿਰ ਨੂੰ ਵਿਸ਼ਾਲ ਜਨ ਸਮੂਹ ਵਿਚ ਉਤਸੁਕਤਾ ਜਾਗ ਉਠੀ । ਮੁਖ ਮੰਤਰੀ ਸ. ਦਰਬਾਰਾ ਸਿੰਘ 9.40 ਤਕ ਆਣ ਹੀ ਪਹੁੰਚੇ । ਅੱਗਲਵਾਂਢੀ ਜਾ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਸ. ਸੁਲੱਖਣ ਸਿੰਘ ਸੂਰ ਹੋਰੀਂ ਤੇ ਹੋਰ ਸੱਜਣ ਮੁਖ ਮੰਤਰੀ ਨੂੰ ਮੰਚ ਤਕ ਲੈ ਆਏ । ਮੁਖ ਮੰਤਰੀ ਨੇ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਮੰਚ ਉਪਰ ਆ ਕੇ ਕੋਲ ਬੈਠ ਗਏ ਅਤੇ ਵਕਤ ਕਾਫ਼ੀ ਹੋ ਜਾਣ ਕਾਰਨ ਸ. ਹੰਸਪਾਲ ਨੇ ਇਹਨਾਂ ਨੂੰ ਬੋਲਣ ਲਈ ਆਖਿਆ ।

ਸ. ਦਰਬਾਰਾ ਸਿੰਘ ਨੇ ਥੋੜੇ ਸਮੇਂ ਦੀ ਤਕਰੀਰ ਵਿਚ ਜੋ ਕੁਝ ਕਹਿਣਾ ਸੀ, ਉਸ ਤੋਂ ਪਹਿਲੋਂ ਸ੍ਰੀ ਜਗਦੀਸ਼ ਸਿੰਘ 'ਵਰਿਆਮ' ਨੇ, ਨਾਮਧਾਰੀ ਦਰਬਾਰ ਵਲੋਂ ਪਾਸ ਕੀਤੇ ਗਏ ਮਤਿਆਂ ਵਾਸਤੇ ਆਮ ਪਬਲਿਕ ਤੋਂ ਜੈਕਾਰੇ ਨਾਲ ਮਨਜ਼ੂਰੀ ਲਈ । ਨਾਮਧਾਰੀ ਦਰਬਾਰ ਨੇ ਇਹ ਮਤੇ 12.10.82 ਨੂੰ ਸਰਬ ਸੰਮਤ ਪਰਵਾਨ ਕੀਤੇ । ਮਤਿਆਂ ਦੀ ਕਾਪੀ ਇਸ ਪ੍ਰਕਾਰ ਹੈ :

## ਨਾਮਧਾਰੀ ਦਰਬਾਰ ਦੇ ਮਤੇ

(1) ਨਾਮਧਾਰੀ ਦਰਬਾਰ, ਪੁਰਾਣੇ ਦੇਸ਼ ਭਗਤ, ਸੁਤੰਤਰਤਾ ਸੰਗਰਾਮੀਏ, ਪ੍ਰਸਿੱਧ ਸਾਹਿਤਕਾਰ, ਪੱਤਰਕਾਰ ਅਤੇ ਸਿਆਸੀ ਨੇਤਾ ਕਾਮਰੇਡ ਸੋਹਣ ਸਿੰਘ ਜੋਸ਼ ਜੀ ਦੇ ਸਦੀਵੀ ਵਿਛੋੜੇ ਨੂੰ ਬਹੁਤ ਸ਼ਿੱਦਤ ਨਾਲ ਮਹਿਸੂਸ ਕਰਦਾ ਹੈ...ਨਾਮਧਾਰੀ ਪੰਥ ਨਾਲ ਉਨ੍ਹਾਂ ਦਾ ਵਿਸ਼ੇਸ਼ ਸਨੇਹ ਸੀ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸ੍ਰੀ ਸਤਿਗੁਰੂ ਜੀ ਪ੍ਰਤੀ ਉਹ ਬਹੁਤ ਅਕੀਦਤ ਰਖਦੇ ਸਨ । ਉਨ੍ਹਾਂ ਦੇ ਨਿਧਨ ਨਾਲ ਦੇਸ਼ ਇਕ ਸੱਚੇ ਸੁੱਚੇ ਦੇਸ਼ ਭਗਤ ਸੰਗਰਾਮੀਏ ਤੋਂ ਵਿਹੂਣਾ ਹੋ ਗਿਆ ਹੈ । ਨਾਮਧਾਰੀ ਦਰਬਾਰ ਜੋਸ਼ ਜੀ ਦੇ ਪਰਿਵਾਰ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ, ਕੇਂਦਰੀ ਪੰਜਾਬੀ ਲੇਖਕ ਸਭਾ, ਭਾਰਤੀ ਕਮਿਊਨਿਸਟ ਪਾਰਟੀ ਅਤੇ ਲੋਕਾਂ ਨੂੰ ਇਸ ਦੁਖਦਾਈ ਸਮੇਂ ਸ਼ੋਕ ਅਤੇ ਹਮਦਰਦੀ ਪਰਗਟ ਕਰਦਾ ਹੈ ।

(2) ਨਾਮਧਾਰੀ ਦਰਬਾਰ ਪੱਛਮੀ ਬੈਰੂਤ (ਲਿਬਨਾਨ) ਦੇ ਸ਼ਾਤਿਲਾ ਅਤੇ ਸਾਬਰਾ ਸ਼ਰਨਾਰਥੀ ਕੈਂਪਾਂ ਵਿਚ ਨਿਹੱਥੇ ਫਲਸਤੀਨੀ ਲੋਕਾਂ, ਬੱਚਿਆਂ, ਔਰਤਾਂ ਤੇ ਬਜ਼ੁਰਗਾਂ ਦੇ ਕਤਲੇਆਮ ਅਤੇ ਹੋਰ ਦੁਖਦਾਈ ਜ਼ੁਲਮਾਂ ਤੇ ਡੂੰਘਾ ਦੁੱਖ ਪਰਗਟ ਕਰਦਾ ਹੈ ।

ਦਰਬਾਰ ਭਾਰਤ ਸਰਕਾਰ ਵਲੋਂ ਫਲਸਤੀਨੀ ਲੋਕਾਂ ਦੇ ਹੱਕਾਂ ਵਾਸਤੇ ਕੀਤੇ ਜਾ

ਰਹੇ ਜਤਨਾਂ ਦੀ ਸ਼ਲਾਘਾ ਕਰਦਾ ਹੈ। ਇਸ ਗੱਲ ਵਾਸਤੇ ਆਸ ਅਤੇ ਅਰਦਾਸ ਕਰਦਾ ਹੈ ਕਿ ਭਾਰਤ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਇਸ ਸੰਬੰਧ ਵਿਚ ਅੰਤਰ-ਰਾਸ਼ਟਰੀ ਧਿਰਾਂ ਨੂੰ ਇਸ ਅਭਾਗੇ ਖਿੱਤੇ ਵਿਚ ਅਮਨ ਸਥਾਪਤ ਕਰਨ ਵਾਸਤੇ ਪ੍ਰੇਰਣ ਵਿਚ ਸਫ਼ਲ ਹੋਣਗੇ।

(3) ਨਾਮਧਾਰੀ ਦਰਬਾਰ ਪੰਜਾਬ ਅਤੇ ਬਾਕੀ ਦੇਸ਼ ਵਿਚ ਵਾਪਰ ਰਹੀਆਂ ਹਿੰਸਕ ਘਟਨਾਵਾਂ ਅਤੇ ਫ਼ਿਰਕੂ ਨਫ਼ਰਤ ਦਾ ਜ਼ਹਿਰ ਫੈਲਾਉਣ ਦੇ ਰੁਹਝਾਨ ਤੇ ਗਹਿਰੀ ਚਿੰਤਾ ਪ੍ਰਗਟ ਕਰਦਾ ਹੈ।...ਦਰਬਾਰ ਸਮਝਦਾ ਹੈ ਕਿ ਅਜਿਹੀ ਸਥਿਤੀ ਵਿਚ ਦੇਸ਼ ਵਿਰੋਧੀ ਦੇਸੀ ਅਤੇ ਬਦੇਸੀ ਤਾਕਤਾਂ ਨੂੰ ਸ਼ਹਿ ਮਿਲਦੀ ਹੈ। ਨਾਮਧਾਰੀ ਦਰਬਾਰ ਸਾਰੇ ਭਾਰਤ ਅਤੇ ਵਿਸ਼ੇਸ਼ ਕਰਕੇ ਪੰਜਾਬ ਦੀਆਂ ਸਮੂਹ ਜਾਤੀਆਂ, ਵੱਖ ਵੱਖ ਫ਼ਿਰਕਿਆਂ ਅਤੇ ਧਰਮਾਂ ਦੇ ਲੋਕਾਂ ਨੂੰ, ਸਿਆਸੀ ਅਤੇ ਸਮਾਜੀ ਪਾਰਟੀਆਂ, ਪੱਤਰਕਾਰ ਅਤੇ ਸਰਕਾਰੀ ਕਾਰਕੁਨਾਂ ਅਤੇ ਨੇਤਾਵਾਂ ਨੂੰ ਹਾਰਦਿਕ ਬੇਨਤੀ ਕਰਦਾ ਹੈ ਕਿ ਇਸ ਦੂਸ਼ਤ ਵਾਤਾਵਰਣ ਨੂੰ ਠੀਕ ਕਰਨ ਵਾਸਤੇ ਆਪਣਾ ਤਾਣ ਲਾਉਣ। ਆਪਣੇ ਮਨ, ਬਚਨ ਅਤੇ ਕਰਮਾਂ ਦੁਆਰਾ ਦੇਸ਼ਵਾਸੀਆਂ ਵਿਚ ਪਰਸਪਰ ਪ੍ਰੇਮ ਅਤੇ ਸਦਭਾਵਨਾ ਦੀ ਸਪਿਰਟ ਨੂੰ ਉਜਾਗਰ ਕਰ ਕੇ ਸਰਬੱਤ ਦੇ ਭਲੇ ਦੇ ਸੰਦੇਸ਼ ਨੂੰ ਰੂਪਮਾਨ ਕਰਨ।

(4) ਨਾਮਧਾਰੀ ਦਰਬਾਰ ਪੰਜਾਬ ਅਤੇ ਕੇਂਦਰੀ ਸਰਕਾਰ ਨੂੰ ਕਹਿਣਾ ਚਾਹੁੰਦਾ ਹੈ ਕਿ ਸਿੱਖ ਧਰਮ ਦੇ ਅਸਥਾਨਾਂ ਸੰਬੰਧੀ ਕੋਈ ਵੀ ਫ਼ੈਸਲਾ ਕਰਨ ਤੋਂ ਪਹਿਲਾਂ ਇਸ ਗੱਲ ਨੂੰ ਧਿਆਨ ਵਿਚ ਰਖਿਆ ਜਾਵੇ ਕਿ ਸਿੱਖ ਧਰਮ ਨਾਲ ਸੰਬੰਧਤ ਵੱਖ ਵੱਖ ਇਤਿਹਾਸਕ ਅਤੇ ਸਥਾਪਤ ਗੁਰੂ ਨਾਨਕ ਨਾਮਲੇਵਾ ਸੰਪਰਦਾਵਾਂ ਦੀਆਂ ਪਰੰਪਰਾਵਾਂ, ਮਾਨਤਾਵਾਂ, ਮਰਿਆਦਾਵਾਂ ਤੇ ਅਧਿਕਾਰ ਮੰਡਲ ਨੂੰ ਸਿੱਧੇ ਜਾਂ ਅਸਿੱਧੇ ਢੰਗ ਨਾਲ, ਕਿਸੇ ਵੀ ਤਰ੍ਹਾਂ ਨੁਕਸਾਨ ਪਹੁੰਚਾਉਣ ਜਾਂ ਅਜਿਹੀ ਸੰਭਾਵਨਾ ਦੀ ਕੋਈ ਗੱਲ ਨ ਕੀਤੀ ਜਾਏ।

(5) ਨਾਮਧਾਰੀ ਦਰਬਾਰ ਜੰਗੇ-ਆਜ਼ਾਦੀ ਦੇ ਸਿਰੜੀ ਘੁਲਾਟੀਏ ਗਿਆਨੀ ਜ਼ੈਲ ਸਿੰਘ ਜੀ ਦੇ ਭਾਰਤ ਦੇ ਸਤਵੇਂ ਰਾਸ਼ਟਰਪਤੀ ਚੁਣੇ ਜਾਣ ਤੇ ਹਾਰਦਿਕ ਖ਼ੁਸ਼ੀ ਪ੍ਰਗਟ ਕਰਦਾ ਹੈ।...ਦਰਬਾਰ ਜਿਥੇ ਗਿਆਨੀ ਜ਼ੈਲ ਸਿੰਘ ਜੀ ਨੂੰ ਦੇਸ਼ ਦੇ ਪ੍ਰਥਮ ਸ਼ਹਿਰੀ ਚੁਣੇ ਜਾਣ ਤੇ ਵਧਾਈ ਭੇਜਦਾ ਹੈ ਓਥੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜੀ ਦਾ ਇਕ ਗੁਰਸਿੱਖ ਨੂੰ ਇਸ ਪਦਵੀ ਤੇ ਚੁਨਣ ਲਈ ਧੰਨਵਾਦ ਕਰਦਾ ਹੈ। ਦਰਬਾਰ ਗਿਆਨੀ ਜੀ ਦੇ ਇਸ ਸਫ਼ਲ ਉਪਰੇਸ਼ਨ ਉਤੇ ਖ਼ੁਸ਼ੀ ਪਰਗਟ ਕਰਦਾ ਹੈ ਅਤੇ ਉਹਨਾਂ ਦੀ ਚੰਗੀ ਸਿਹਤ ਵਾਸਤੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ।

ਸ. ਹਰਵਿੰਦਰ ਸਿੰਘ ਹੰਸਪਾਲ ਨੇ ਮੁਖ ਮੰਤਰੀ ਸ. ਦਰਬਾਰਾ ਸਿੰਘ ਦਾ ਨਾਮਧਾਰੀ ਦਰਬਾਰ ਵਲੋਂ ਸੁਆਗਤ ਕਰਦਿਆਂ ਬੀਤੇ ਦਿਨਾਂ ਵਿਚ ਏਥੇ ਹੋਏ ਕਾਰਜਕਰਮ ਤੇ ਚਾਨਣਾ ਪਾਇਆ ਅਤੇ ਸ੍ਰੀਮਤੀ ਸੁਖਰਾਮ ਦਾ ਵੀ ਸੁਆਗਤ ਕੀਤਾ।

## ਤਕਰੀਰ ਸ. ਦਰਬਾਰਾ ਸਿੰਘ ਦੀ

ਪੰਜਾਬ ਦੇ ਮੁਖ ਮੰਤਰੀ ਸ. ਦਰਬਾਰਾ ਸਿੰਘ ਨੇ ਆਰੰਭ ਏਥੋਂ ਕੀਤਾ : ਮੈਨੂੰ ਅਤਿਅੰਤ ਪ੍ਰਸੰਨਤਾ ਹੋ ਰਹੀ.ਹੈ ਕਿ ਅੱਜ ਏਥੇ ਏਨੀ ਵੱਡੀ ਗਿਣਤੀ ਵਿਚ ਸੰਗਤਾਂ ਆਈਆਂ ਹੋਈਆਂ ਹਨ ।...ਅਤਿਅੰਤ ਖ਼ੁਸ਼ੀ ਇਸ ਗੱਲ ਦੀ ਵੀ ਹੈ ਕਿ ਇਹ ਸੰਪ੍ਰਦਾ ਸਿੱਖ ਰਵਾਇਤਾਂ ਨੂੰ ਜਿਉਂ ਦਾ ਤਿਉਂ ਰਖ ਰਹੀ ਹੈ ।...ਬਹੁਤ ਸਾਰੀਆਂ ਥਾਵਾਂ ਤੇ ਰੌਲਾ ਰਹਿੰਦਾ ਹੈ, ਸ਼ੋਰ ਸ਼ਰਾਬਾ ਹੁੰਦਾ ਹੈ ਪਰ ਏਥੇ ਪੂਰਣ ਸ਼ਾਂਤੀ ਹੈ, ਖ਼ਾਮੋਸ਼ੀ ਹੈ ।... ਕੋਈ 200 ਆਦਮੀ ਮੇਰੀ ਕੋਠੀ ਵਿਚ ਆਪਣੀ ਆਪਣੀ ਗੱਲ ਦੱਸਣ ਆ ਗਿਆ ਸੀ, ਮੈਨੂੰ ਸਮਾਂ ਜ਼ਿਆਦਾ ਲਗ ਗਿਆ । ਦੇਰ ਨਾਲ ਪਹੁੰਚਣ ਕਾਰਨ ਆਪ ਸਭ ਤੋਂ ਖ਼ਿਮਾ ਮੰਗਦਾ ਹਾਂ ।...

ਜਿੰਨੀ ਦੇਰ ਮਨ ਦੀ ਅਸ਼ਾਂਤੀ ਨ ਮਿਟੇ, ਕੰਮ ਅਧੂਰੇ ਰਹਿ ਜਾਂਦੇ ਹਨ ।... ਤੁਸੀਂ ਸਾਰੇ ਬਾਣੀ ਦਾ ਪਾਠ ਕਰਨ ਵਾਲੇ ਹੋ । ਅੱਜ ਬਹੁਤ ਲੋੜ ਹੈ ਇਸ ਗੱਲ ਦੀ ਕਿ ਬਾਣੀ ਦਾ ਪਸਾਰ ਬਹੁਤ ਜ਼ਿਆਦਾ ਕੀਤਾ ਜਾਵੇ ।...ਪਰ ਜੋ ਲੋਕ ਗੁਰਬਾਣੀ ਦੇ ਦਾਹਵੇਦਾਰ ਹਨ ਉਹ ਇਸ ਦਾ ਪਰਸਾਰ ਅਸ਼ਾਂਤੀ ਦਾ ਵਿਸਤਾਰ ਕਰਨ ਤੇ ਲਗੇ ਹੋਏ ਹਨ (ਅੱਗੇ ਅਕਾਲੀ ਸਿਆਸਤ ਨਾਲ ਸੰਬੰਧਤ ਤਕਰੀਰ ਹੈ, ਮੈਂ ਕੇਵਲ ਨਾਮਧਾਰੀਆਂ ਨਾਲ ਸੰਬੰਧਤ ਅੰਸ਼ ਹੀ ਨੋਟ ਕਰਾਂਗਾ—ਲੇਖਕ) ਇਸ ਜਗਹ ਜੁ ਦੇਸੀ ਘਿਉ ਨਾਲ ਵਾਯੂਮੰਡਲ ਦਰੁਸਤ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ, ਇਹ ਬਹੁਤ ਨੇਕ ਕੰਮ ਹੈ । ਕੋਈ ਇਸ ਨੂੰ 'ਜ਼ਿਆਦਾ ਖਰਚਾ' ਹੈ ਕਹਿੰਦੇ ਹਨ । ਮੈਂ ਤੁਹਾਡੇ ਪਾਸ ਇਹ ਸਪੱਸ਼ਟ ਕਰਾਂਗਾ ਕਿ ਅਮਰੀਕਾ ਵਾਲਿਆਂ ਅਤੇ ਦੂਜੇ ਲੋਕਾਂ ਨੇ ਬੜੀ ਭਾਰੀ ਖੋਜ ਕੀਤੀ ਹੈ । ਖੋਜ ਇਹ ਹੈ ਕਿ ਸੰਸਾਰ ਵਿਚੋਂ ਦਰੱਖਤ ਬੜੀ ਤੇਜ਼ੀ ਨਾਲ ਕੱਟਿਆ ਜਾ ਰਿਹਾ ਹੈ । (ਅੱਗੇ ਪਾਲਿਊਸ਼ਨ ਦੀ ਵਿਆਖਿਆ) ਅਤੇ ਇਸ ਘਿਉ ਦੇ ਯੱਗ ਨਾਲ ਵਾਯੂਮੰਡਲ ਦਰੁਸਤ ਹੋ ਰਿਹਾ ਹੈ । ਆਪ ਨੇ ਜੋ ਕੁਛ ਕੀਤਾ ਹੈ ਇਹ ਵਾਤਾਵਰਣ ਦੀ ਸ਼ੁੱਧੀ ਲਈ ਹੀ ਹੈ । ਸਤਿਗੁਰੂ ਜੀ ਨੇ ਠੀਕ ਕੀਤਾ ਹੈ । ਮੈਂ ਸਮਝਦਾ ਹਾਂ ਇਸ ਗੁਰੂ ਘਰ ਨੇ ਬਹੁਤ ਕਾਰਜ ਸ਼ੁੱਧ ਕੀਤੇ ਹਨ । ਸਾਦਾ, ਸੁਥਰਾ ਤੇ ਸਾਫ਼ ਕਪੜਾ ਪਹਿਨਣ ਅਤੇ ਡਸਿਪਲਨ ਕਾਇਮ ਕਰਨਾ, ਇਹ ਇਹਨਾਂ (ਸਤਿਗੁਰਾਂ) ਦੇ ਹਿੱਸੇ ਆਉਂਦਾ ਹੈ ।

ਹਿਸਟਰੀ ਇਸ ਗੱਲ ਦੀ ਸ਼ਾਹਿਦ ਰਹੇਗੀ ਕਿ ਇਸ ਪਰਿਵਾਰ ਨੇ ਅੰਗਰੇਜ਼ ਦੇ ਖ਼ਿਲਾਫ਼ ਬਗਾਵਤ ਕੀਤੀ । ਠੀਕ ਹਿਸਟਰੀ ਲਿਖਣ ਵਾਲੇ ਨੋਟ ਕਰਨਗੇ ਕਿ ਇਸ ਸੰਸਥਾ ਨੇ ਅੱਗੇ ਆ ਕੇ ਸਭ ਤੋਂ ਵੱਧ ਗੋਲੀਆਂ ਖਾਧੀਆਂ । ਅੰਗਰੇਜ਼ ਦੇ ਅੱਗੇ ਸਿਰ ਨਹੀਂ ਝੁਕਾਇਆ, ਬਹੁਤ ਵੱਡੀ ਗੱਲ ਹੈ ।... ਤੁਸੀਂ ਏਥੇ, ਜਿਥੇ ਦਾਨ ਪੁੰਨ ਤੇ ਦੂਜੀਆਂ ਚੰਗੀਆਂ ਗੱਲਾਂ ਕਰਦੇ ਹੋ, ਬਾਣੀ ਦਾ ਪ੍ਰਵਾਹ ਵੀ ਚਲਾਉਂਦੇ ਹੋ । ਬਹੁਤ ਘੱਟ ਸੰਸਥਾਵਾਂ ਰਹਿ ਗਈਆਂ ਹਨ ਜੁ ਇਸ ਤਰ੍ਹਾਂ ਦੇ ਕੰਮ ਕਰਦੀਆਂ ਹੋਣ ।

ਜੋ ਸ਼ਾਦੀਆਂ ਤੁਸੀਂ ਕਰਦੇ ਹੋ, ਤੁਸੀਂ ਸਮਾਜ ਵਿਚ ਇਸ ਪਾਸਿਓਂ ਬਹੁਤ ਅੱਗੇ ਵਧੇ ਹੋ । ਇਹ ਭੈਣੀ ਸਾਹਿਬ ਤੋਂ ਜੋ ਪਰੰਪਰਾ ਚਲੀ ਹੈ, ਇਹ ਬਹੁਤ ਸ਼ਲਾਘਾਯੋਗ

ਹੈ। ਇਸ ਨਾਲੋਂ ਹੋਰ ਕੋਈ ਚੰਗੀ ਗੱਲ ਨਹੀਂ । ਇਹ ਲੋਕ ਚਿਰੰਜੀਵ ਹੋਣ। (ਦੂਜੇ ਵਿਆਹਾਂ ਦੀ ਵਿਆਖਿਆ ਉਪਰੰਤ)

ਤੁਸੀਂ ਏਥੇ ਜਿੰਨੇ ਭੈਣ ਭਰਾ ਹੋ, ਮੈਨੂੰ ਉਮੀਦ ਹੈ ਕਿ ਜੋ ਏਥੋਂ ਨਾਮ ਬਾਣੀ ਦਾ ਉਪਦੇਸ਼ ਮਿਲਦਾ ਹੈ, ਤੁਸੀਂ ਉਸ ਨੂੰ ਦ੍ਰਿੜ੍ਹਤਾ ਨਾਲ ਲਓਗੇ, ਕਾਇਮ ਰਖੋਗੇ ਅਤੇ ਅੱਗੇ ਪਸਾਰਾ ਕਰੋਗੇ। ਇਸ ਅਸਥਾਨ ਤੇ ਮੈਂ ਆਪਣੀ ਸ਼ਰਧਾ ਸਤਿਕਾਰ ਅਰਪਿਤ ਕਰਨ ਆਇਆ ਹਾਂ। ਜੋ ਮਤੇ ਤੁਸਾਂ ਸਾਰੇ ਸੰਸਾਰ ਦੇ ਸੁਖ ਲਈ ਪਾਸ ਕੀਤੇ ਹਨ ਮੈਂ ਉਸ ਦੀ ਪੁਰਜ਼ੋਰ ਤਾਈਦ ਕਰਦਾ ਹਾਂ।...

ਮੈਂ ਬਹੁਤ ਹੀ ਧੰਨਵਾਦੀ ਹਾਂ ਕਿ ਸਤਿਗੁਰਾਂ ਨੇ ਏਥੇ ਮੈਨੂੰ ਸਮਾਂ ਦਿੱਤਾ ਹੈ ਕਿ ਮੈਂ ਆਪਣੀ ਸ਼ਰਧਾ ਭੇਟ ਕਰ ਸਕਾਂ। ਬਾਬਾ ਬੀਰ ਸਿੰਘ ਜੀ ਨਾਲ ਮੈਨੂੰ ਚਿਰ ਦਾ ਵਾਸਤਾ ਹੈ, ਏਥੇ ਜੋ ਪਰਿਵਾਰ ਆਏ ਹਨ, ਉਨ੍ਹਾਂ ਸਭ ਨੂੰ ਬੇਨਤੀ ਹੈ ਕਿ ਜਿਸ ਡਿਸਿਪਲਨ ਤੇ ਸਚਾਈ ਨਾਲ ਤੁਸੀਂ ਚਲ ਰਹੇ ਹੋ, ਇਸ ਨੂੰ ਹੋਰ ਮਜ਼ਬੂਤੀ ਨਾਲ ਪਕੜੋ ਤਾਂ ਕਿ ਪੰਜਾਬ ਵਿਚ ਜੋ ਹਾਲਾਤ ਖ਼ਰਾਬ ਕਰਨ ਵਾਲੇ ਹਨ, ਉਹਨਾਂ ਨੂੰ ਕਿਸੇ ਰਾਹੇ ਰਾਸਤੀ ਤੇ ਲਿਆ ਸਕੀਏ।

ਜਿੰਨੇ ਵੀ ਮਤੇ ਤੁਸਾਂ ਰਖੇ ਹਨ, ਇਹ ਜ਼ਰੂਰੀ ਸਨ, ਵਰਨਣ ਯੋਗ ਸਨ ਜੁ ਤੁਸਾਂ ਪਾਸ ਕਰ ਕੇ ਸੰਗਤ ਦੇ ਸਾਹਵੇਂ ਰਖੇ ਹਨ। ਮੈਂ ਬੜੀ ਸ਼ਰਧਾ ਨਾਲ ਆਪਦਾ ਧੰਨਵਾਦ ਕਰਦਾ ਹਾਂ।

ਮੁਖ ਮੰਤਰੀ ਤਕਰੀਰ ਕਰ ਕੇ ਬੈਠੇ ਤਾਂ 10.20 ਹੋ ਚੁੱਕੇ ਸਨ। ਸਾਡੇ ਦੀਵਾਨਾਂ ਲਈ ਅੱਜਕੱਲ੍ਹ ਏਨਾ ਸਮਾਂ ਕਦੇ ਲੇਟ ਨਹੀਂ ਹੋਇਆ। ਆਮ ਕਰਕੇ ਅੰਤਮ ਦਿਨ 8 ਜਾਂ 9 ਦੇ ਦਰਮਿਆਨ ਭੋਗ ਪੈ ਜਾਂਦਾ ਹੈ, ਪਰ ਇਹ ਲੇਟ ਮੁਖ ਮੰਤਰੀ ਜੀ ਦੀ ਲੇਟ ਆਮਦ ਕਰ ਕੇ ਹੀ ਹੋਈ।

## ਕਥਨ ਸ੍ਰੀ ਸਤਿਗੁਰੂ ਜੀ ਦਾ

ਫਿਰ ਵੀ ਸਤਿਗੁਰੂ ਜੀ ਨੇ ਚੰਦ ਸ਼ਬਦ ਧੰਨਵਾਦ ਵਜੋਂ ਆਖੇ। ਆਪ ਜੀ ਨੇ ਸਾਧ ਸੰਗਤ, ਮੁਖ ਮੰਤਰੀ ਅਤੇ ਪੰ: ਸੁਖਰਾਮ, ਸੰਚਾਰ ਮੰਤਰੀ ਹਿਮਾਚਲ ਨੂੰ ਸੰਬੋਧਨ ਕਰ ਕੇ ਫ਼ਰਮਾਇਆ ਕਿ ਜੀਵ ਹਿੰਸਾ ਕਰਨ ਵਾਲੀ ਬ੍ਰਿਤੀ ਹੀ ਸਾਰੀਆਂ ਉਪਾਧੀਆਂ ਦਾ ਮੂਲ ਹੈ। ਇਸ ਦੀ ਵਿਆਖਿਆ ਕਰਦਿਆਂ ਆਪ ਨੇ ਕਾਮਰੇਡ ਸੋਹਣ ਸਿੰਘ ਜੋਸ਼ ਨੂੰ ਯਾਦ ਕੀਤਾ ਜਿਨ੍ਹਾਂ ਦਾ ਨਿਧਨ ਪਿਛਲੇ ਦਿਨੀਂ ਹੀ ਹੋਇਆ। ਜੋਸ਼ ਜੀ ਨੇ ਲਿਖਿਆ ਹੈ : ਧਰਮ ਦਾ ਜਨਮ ਦਰੜੇ ਫਰੜੇ ਲੋਕਾਂ ਦੀ ਨਜਾਤ ਦਾ ਪੈਗਾਮ ਲੈਣ ਵਾਸਤੇ ਹੈ। ਸਿੱਖਾਂ ਵਾਸਤੇ ਖਾਲਸੇ ਦਾ ਧਰਮ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ : ਸਗਲ ਜਗਤ ਮੋਂ ਖਾਲਸਾ ਪੰਥ ਗਾਜੈ, ਜਗੈ ਧਰਮ ਹਿੰਦੁਕ ਤੁਰਕ ਦੁੰਦ ਭਾਜੈ। ਜਿਨ੍ਹਾਂ ਹਿੰਦੂਆਂ ਦੇ ਖ਼ਿਲਾਫ਼ ਸਾਡੇ 'ਚੋਂ ਕੁਛ ਇਕ ਨੇ ਲੜਾਈ ਛੋਹੀ ਹੋਈ ਹੈ, ਪਾਸ ਬੇਨਤੀ ਹੈ ਗਊ ਗ਼ਰੀਬ ਦੀ ਰੱਖਿਆ ਕਰਨ ਲਈ ਲੜਾਈ ਕਰਨ। ਸਤਿਗੁਰੂ ਜੀ ਹਵਨ ਯੱਗ ਦੀ ਮਹਾਨਤਾ ਉਤੇ ਵੀ ਸਵਿਸਥਾਰ ਆਖਿਆ : ਯਹ ਤੋ ਧਰਮ ਹਮਾਰਾ ਸਾਰ। ਕਰਤ ਰਹੇ ਨ੍ਰਿਪ ਮੁਨਿ ਅਵਤਾਰ।

ਵਿਸ਼ੇਸ਼ ਪ੍ਰਾਹੁਣਿਆਂ ਦਾ ਧੰਨਵਾਦ ਕਰਦਿਆਂ, ਆਨੰਦ ਕਰਵਾਉਣ ਵਾਲਿਆਂ ਨੂੰ ਵੀ ਰਸਮੀ ਤੌਰ ਤੇ ਕਿਹਾ ਕਿ ਉਹ ਲੜਕੀ ਵਾਲਿਆਂ ਦੇ ਘਰੋਂ ਕਿਸੇ ਥੋੜ੍ਹੀ ਜਿਹੀ ਚੀਜ਼ ਦੀ ਵੀ ਝਾਕ ਨਾ ਰਖਣ। ਆਪਣੀ ਕਮਾਈ ਉਤੇ ਟੇਕ ਅਤੇ ਮਾਣ ਰਖਣ। ਅਤੇ ਲੜਕੀ ਮੁਆਹਰੇ 15 ਦਿਨ ਸਹੁਰੇ ਘਰ ਰਹੇ।

## ਇਕ ਗਰੁੱਪ ਮਾਈਆਂ ਦਾ

ਸ੍ਰੀ ਸਤਿਗੁਰੂ ਜੀ ਦੇ ਕਥਨ ਉਪਰੰਤ ਮਾਈਆਂ ਦਾ ਇਕ ਗਰੁੱਪ ਮੇਲੇ ਦੀ ਭੇਟਾ ਲੈ ਕੇ ਸ੍ਰੀ ਗੁਰੂ ਚਰਨਾਂ ਵਿਚ ਹਾਜ਼ਰ ਹੋਇਆ। 10.45 ਹੋਏ ਤਾਂ ਸ੍ਰੀ ਸਤਿਗੁਰੂ ਜੀ ਨੇ ਮੁੱਖ ਮੰਤਰੀ ਦਰਬਾਰਾ ਸਿੰਘ ਦੀ ਇਕ ਝਲਕ ਹਾਕੀ ਟੀਮ ਵਾਲੇ ਬੱਚਿਆਂ ਉਤੇ ਪੁਆਈ। ਬੱਚੇ ਮੰਚ ਦੇ ਸੌਂਹੇ ਉਪਸਥਿਤ ਹੋਏ।

ਪੰਡਿਤ ਗੋਪਾਲ ਸਿੰਘ ਜੀ ਨੇ ਮੇਲੇ ਦੀ ਸਮਾਪਤੀ ਦੀ ਅਰਦਾਸ ਕੀਤੀ। ਦਰਬਾਰ ਸਾਹਿਬ ਵਿਚੋਂ ਤੁਕ ਲੈ ਕੇ, ਵਿਆਹੇ ਬੱਚਿਆਂ ਨੂੰ ਕੜਾਹ ਪ੍ਰਸ਼ਾਦ ਦੇ, ਗੰਢ ਚਤਰਾਵੇ ਖੋਹਲੇ ਗਏ। ਹਰੇਕ ਨੇ ਆ ਕੇ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਸਤਿਗੁਰੂ ਜੀ ਨੇ ਵਿਆਹੇ ਜੋੜੇ ਤੋਂ ਇਕ ਇਕ ਰੁਪਿਆ ਭੇਟਾ ਪਰਵਾਨ ਕੀਤੀ।

ਸਾਧ ਸੰਗਤ 11 ਵਜੇ ਤੋਂ ਪੰਡਾਲ 'ਚੋਂ ਉਠਣ ਲਗੀ। ਪ੍ਰਸ਼ਾਦ ਛਕ ਕੇ ਸਭ ਆਪਣੇ ਆਪਣੇ ਘਰਾਂ ਨੂੰ ਜਾਣਗੇ।

ਸ੍ਰੀ ਸਤਿਗੁਰੂ ਜੀ ਮੁਖ ਮੰਤਰੀ ਸ. ਦਰਬਾਰਾ ਸਿੰਘ ਅਤੇ ਹਿਮਾਚਲ ਦੇ ਸਿੰਜਾਈ ਤੇ ਪੀ. ਡਬਲਿਊ. ਡੀ. ਮੰਤਰੀ ਨਾਲ ਉਠ ਕੇ, ਕੁਛ ਵਰਿਸ਼ਟ ਨਾਮਧਾਰੀਆਂ ਨੂੰ ਨਾਲ ਲੈ ਕੋਠੀ ਪਧਾਰੇ।

ਇਸ ਮੇਲੇ ਵਿਚ, ਮੈਂ ਕੋਈ ਇਕ ਵਜੇ ਹੀ ਕੋਠੀ ਦੇ ਚੌਕ ਵਿਚ ਆਇਆ। ਗੱਡੀਆਂ ਦੀ ਭਰਮਾਰ, ਸਾਧ ਸੰਗਤ ਅਤੇ ਲੋਕਾਂ ਦਾ ਭੀੜ ਭੜੱਕਾ। ਮੰਤਰੀਆਂ ਦੇ ਵਿਦਾ ਹੋਣ ਪਿਛੋਂ ਕਿਸੇ ਨੇ ਮੇਰੇ ਨਾਲ ਗੱਲ ਕੀਤੀ : ਜਿਵੇਂ ਅੱਜ ਮੁਖ ਮੰਤਰੀ ਦਾ ਉਠਣ ਤੇ ਹੀ ਜੀ ਨਾ ਕਰਦਾ ਹੋਵੇ। ਠੀਕ ਵੀ ਹੈ ਸ਼ਾਂਤੀ ਦੇ ਖੇਤਰੋਂ ਨਿਕਲ ਅਸ਼ਾਂਤੀ ਵਿਚ ਜਾਣ ਲਈ ਕਦ ਕੋਈ ਕਾਹਲਾ ਪੈਂਦਾ ਹੈ।

## ਕੁਛ ਜ਼ਿੰਮੇਵਾਰ ਸੇਵਾਦਾਰ

ਲੰਗਰ ਦੀ ਸੇਵਾ ਉਤੇ ਇਸ ਦਿਨ ਬੜਾ ਦਬਾਅ ਹੁੰਦਾ ਹੈ। ਪ੍ਰਸ਼ਾਦਾ-ਦਾਲਾ ਪਕਾਉਣ ਵਾਲਿਆਂ ਦੀ ਫਹਿਰਿਸਤ ਮੈਨੂੰ ਨਹੀਂ ਮਿਲੀ। ਪਤਾ ਲਗਾ ਹੈ ਕਿ ਸੁਕੇਤ ਮੰਡੀ, ਲੁਧਿਆਣਾ ਅਤੇ ਸਰਸੇ ਦੇ ਇਲਾਕੇ ਦੇ ਇਸਤਰੀ ਪੁਰਸ਼ਾਂ ਨੇ ਬੜੀ ਤਕੜੀ ਸੇਵਾ ਕੀਤੀ ਹੈ। ਮੇਲੇ ਦਾ ਸਮੁੱਚਾ ਪ੍ਰਬੰਧ ਸ੍ਰੀ ਸਤਿਗੁਰੂ ਜਗਜੀਤ ਜੀ ਦੀ ਕਿਰਪਾ ਨਾਲ ਸ੍ਰੀ ਮਾਤਾ ਚੰਦ ਕੌਰ ਜੀ, ਠਾਕਰ ਦਲੀਪ ਸਿੰਘ ਦੇ ਹੱਥ ਸੀ, ਸਤਿਗੁਰੂ ਜੀ ਨਾਲ ਸੰਬੰਧਤ ਕਾਰਜਾਂ ਉਤੇ ਸੰਤ ਤਰਸੇਮ ਸਿੰਘ ਸਕੱਤਰ ਹੀ ਹਨ, ਸੰਤ ਦਿਆਲ ਸਿੰਘ ਫਗਵਾੜਾ ਆਦਿ ਕੁਛ ਸੱਜਣ ਬੜੇ ਰੁਝੇਵੇਂ ਵਿਚ ਰਹੇ। ਦੀਵਾਨ ਸਮੇਂ ਪ੍ਰਬੰਧ ਸੰਤ ਗਿਆਨ ਸਿੰਘ ਮੰਡੀ, ਸੰਤ ਰਤਨ ਸਿੰਘ ਸੰਤ ਨਗਰ, ਸੰਤ ਕਸ਼ਮੀਰ ਸਿੰਘ

ਸੁਆਗਤਕਾਰ, ਸੰਤ ਦਿਆਲ ਸਿੰਘ ਢਗਵਾੜਾ ਅਤੇ ਉਨ੍ਹਾਂ ਦੇ ਸਾਥੀਆਂ ਨੇ ਕੀਤਾ। ਆਓ ਭਗਤ ਵਾਲੇ ਸੰਤ ਸ਼ਿੰਗਾਰਾ ਸਿੰਘ - ਸਵਰਨ ਕੌਰ ਦੀ ਜੋੜੀ ਨੇ ਆਮ ਜਨਤਾ ਦੇ ਨਾਲ ਵਿਦੇਸ਼ੀ ਪ੍ਰਾਹੁਣਿਆਂ ਦੀ ਵੀ ਨਿਰੰਤਰ ਸੇਵਾ ਕੀਤੀ।

ਦੁਪਹਿਰ ਢਲੀ ਤਕ ਭੈਣੀ ਸਾਹਿਬ, ਇਕ ਹਜ਼ਾਰ ਤੋਂ ਬਿਨਾਂ ਸਮੁੱਚੀ ਸੰਗਤ ਨੂੰ ਵਿਦਾ ਕਰ ਚੁੱਕਾ ਸੀ। ਹਰੀ ਮੰਦਰ ਨਾਮ ਸਿਮਰਨ ਸਮੇਂ ਖਚਾਖਚ ਭਰਪੂਰ ਸੀ। ਸ੍ਰੀ ਸਤਿਗੁਰੂ ਜੀ ਨੇ ਸਾਰਾ ਦਿਨ ਹੀ ਸੰਗਤ ਨੂੰ ਦਰਸ਼ਨ ਦੇ ਕੇ ਨਿਵਾਜਿਆ।

ਦੀਵਾਨ ਵਿਚ ਗਿਆਂ ਸਤਿਗੁਰੂ ਜੀ ਦਾ ਜਾਣ ਵਾਲਿਆਂ ਨੂੰ ਵਿਦਾ ਕਰਨ ਦਾ ਅਨੂਠਾ ਢੰਗ ਵੇਖਿਆ। ਸਤਿਗੁਰੂ ਜੀ ਨੇ ਕਾਗ਼ਜ਼ ਤੇ 'ਆਗਿਆ' ਲਿਖ ਕੇ ਰਖਿਆ ਹੋਇਆ ਸੀ। ਦੂਜੇ ਉਤੇ ਆਗਿਆ ਦਾ 'ਗਿ' ਕਟਿਆ ਹੋਇਆ ਸੀ ਜਿਵੇਂ 'ਆ ਆ' ਜਿਨੂੰ ਰੋਕਣਾ ਹੁੰਦਾ ਉਸ ਨੂੰ ਇਹ ਕਾਗ਼ਜ਼ ਦਿਖਾ ਦਿੰਦੇ।

ਸ਼ਾਮਾਂ ਢਲਿਆਂ ਨੂੰ ਸਤਿਗੁਰੂ ਜੀ ਇਕ ਚੱਕਰ ਨਹਿਰ ਦਾ ਵੀ ਲਾ ਆਏ।

## ਸਿਮਰਤੀ ਮੰਦਰ ਦੇ ਮਿਸਤਰੀ

ਰਾਤੀਂ ਮੇਰੇ ਪਾਸ ਇਕ ਆਗੂ ਮਿਸਤਰੀ ਆਇਆ। ਕਹਿਣ ਲਗਾ : ਸਾਡੀ ਫੋਟੋ ਲੈ ਲਓ। ਸਾਨੂੰ ਮਾਤਾ ਜੀ ਨੇ ਹੁਕਮ ਦੇ ਕੇ ਬੁਲਾਇਆ ਹੈ। ਅਸੀਂ 14 ਦਿਨ ਸੇਵਾ ਕਰਨੀ ਹੈ। ਮੈਂ ਫੋਟੋ ਲੈਣ ਲੱਗਾ ਤਾਂ ਇਕ ਸਿੰਘ ਨੇ ਦੱਸਿਆ ਕਿ ਆਓ ਭਗਤ ਵਾਲੀ ਚੌਥੀ ਛੱਤ ਅਤੇ ਸਿਮਰਤੀ ਮੰਦਰ ਦਾ ਬਾਹਲਾ ਹਿੱਸਾ ਅਸਾਂ ਉਸਾਰਿਆ ਹੈ। ਜਦੋਂ ਵੀ ਮਾਤਾ ਜੀ ਯਾਦ ਕਰਨ ਆ ਹਾਜ਼ਰ ਹੁੰਦੇ ਹਾਂ। ਉਸ ਨੇ ਸੇਵਕਾਂ ਦੀ ਫਹਿਰਿਸਤ ਦਿੱਤੀ, ਉਸ ਅਨੁਸਾਰ ਮਿਸਤਰੀ ਰਾਮਪੁਰਾ ਫੂਲ ਤੋਂ ਸਨ।

1. ਸੰਤ ਹਜ਼ਾਰਾ ਸਿੰਘ 2. ਸੰਤ ਗੁਰਦੇਵ ਸਿੰਘ 3. ਸੰਤ ਮੁਖਤਿਆਰ ਸਿੰਘ 4. ਸੰਤ ਹਰਦੇਵ ਸਿੰਘ ਧਿੰਗੜ 5. ਸੰਤ ਰਾਮ ਸਿੰਘ 6. ਸੰਤ ਹਰਵਿੰਦਰ ਸਿੰਘ 7. ਸੰਤ ਲਾਭ ਸਿੰਘ 8. ਸੰਤ ਬਲਬੀਰ ਸਿੰਘ 9. ਸੰਤ ਅਜਮੇਰ ਸਿੰਘ 10. ਸੰਤ ਭਗਤ ਸਿੰਘ ਸਹਿਣਾ 11. ਸੰਤ ਮੁਖਤਿਆਰ ਸਿੰਘ ਸਹਿਣਾ 12. ਸੰਤ ਜੁਗਿੰਦਰ ਸਿੰਘ ਕੋਠਾ ਗੁਰੂ ਕਾ 13. ਸੰਤ ਦਰਸ਼ਨ ਸਿੰਘ ਕੋਠਾ ਗੁਰੂ ਕਾ 14. ਸੰਤ ਕਰਤਾਰ ਸਿੰਘ ਦੂਹੇ ਵਾਲ।

### 14 ਅਕਤੂਬਰ 1982, ਵੀਰਵਾਰ
### ਸ੍ਰੀ ਭੈਣੀ ਸਾਹਿਬ

## ਮੇਲਾ ਚਲੋ ਚਲੀ ਦਾ

ਆਸਾ ਦੀ ਵਾਰ ਉਪਰੰਤ 6.43 ਵਜੇ ਮੈਂ ਕੋਠੀ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਕ ਖੇਸ ਉਪਰ ਲੇਟੇ ਹੋਏ ਮਾਲਿਸ਼ ਕਰਵਾ ਰਹੇ ਸਨ। ਮੈਂ ਆਪ ਜੀ ਨੂੰ ਥੰਨੋਆਣਾ ਸਵਾਗਤ ਸਮਾਰੋਹ ਦੀ ਰਿਪੋਰਟ ਪੇਸ਼ ਕੀਤੀ। ਨਾਲ ਹੀ ਦੱਸਿਆ ਕਿ ਪਰਸੋਂ ਰਾਤ ਦਾ ਮੇਰਾ ਵੱਡਾ ਸਪੁੱਤਰ ਮਨਧੀਰ ਸਿੰਘ ਵੀ ਦਰਸ਼ਨਾਂ ਨੂੰ ਆਇਆ ਸੀ, ਉਸ ਨੇ ਦਰਸ਼ਨ ਤਾਂ ਕਰ ਲ਼ਏ ਪਰ ਆਪ ਜੀ ਨੇ ਦਰਸ਼ਨ ਦਿੱਤੇ ਨਹੀਂ।

"ਉਹ ਕਿਸ ਤਰ੍ਹਾਂ ?"

"ਆਪ ਜੀ ਨੇਤਰਾਂ ਦੁਆਰਾ ਉਸ ਤੇ ਝਾਤ ਨਹੀਂ ਪਾਈ।"; ਹਰ ਮੱਥਾ ਟੇਕਣ ਵਾਲਾ ਆਪ ਤੋਂ ਇਹੋ ਆਸ ਰਖਦਾ ਹੈ।

ਆਪ ਜੀ ਛੇਤੀ ਹੀ ਵਿਹਲੇ ਹੋ ਕੇ ਡਿਉਢੀ ਵਿਚ ਆਪਣੀ ਗੱਡੀ ਕੋਲ ਆਏ। ਜਿਥੇ ਦਰਸ਼ਨ ਕਰ ਕੇ ਆਗਿਆ ਲੈਣ ਵਾਲੇ ਹੋਰ ਵੀ ਕਈ ਪਰਿਵਾਰ ਖਲੋਤੇ ਸਨ। ਸਤਿਗੁਰੂ ਜੀ ਨੇ ਆ ਕੇ ਸਭ ਨੂੰ ਖੁਸ਼ੀਆਂ ਬਖਸ਼ੀਆਂ । ਫਿਰ ਆਪ ਲੁਧਿਆਣੇ ਡਾ: ਵੋਹਰਾ ਦੇ ਦੰਦ ਦਿਖਾਉਣ ਗਏ। ਏਥੋਂ ਆਪ ਸਿੱਧੇ ਨਹਿਰ ਤੇ ਜਾਣਗੇ ਜਿਥੋਂ ਆਪ ਇਸ਼ਨਾਨ ਕਰ ਕੇ ਹੀ ਵਾਪਸ ਪਰਤਣਗੇ।

ਠਾਕਰ ਦਲੀਪ ਸਿੰਘ ਜੀ ਸਵੇਰ ਦੇ ਦਿੱਲੀ ਚਲੇ ਗਏ ਹਨ । ਮਹਾਰਾਜ ਬੀਰ ਸਿੰਘ ਜੀ ਜਾਣ ਦੀ ਤਿਆਰੀ ਪਏ ਕਰਦੇ ਸਨ। ਠਾਕਰ ਉਦੈ ਸਿੰਘ ਜੀ ਸੇਠ ਤਰਲੋਕ ਸਿੰਘ ਜੀ ਨਾਲ ਕਾਰ ਸਵਾਰ ਹੋ ਦਿੱਲੀ ਜਾ ਰਹੇ ਹਨ, ਜਿਥੋਂ ਉਹ ਬੈਂਗਲੋਰ ਲਈ ਹਵਾਈ ਸਫ਼ਰ ਕਰਨਗੇ।

ਅੱਜ ਦੇ ਅੰਗਰੇਜ਼ੀ ਪੰਜਾਬੀ ਟ੍ਰਿਬਿਊਨ ਨੇ, ਕੱਲ੍ਹ ਦੀਆਂ, ਮੇਲੇ ਦੀਆਂ ਕਾਰਵਾਈ ਦੀਆਂ ਸੁੰਦਰ ਤਸਵੀਰਾ ਪਹਿਲੇ ਸਫ਼ੇ ਤੇ ਦਿੱਤੀਆਂ ਹਨ, ਸੰਪੂਰਨ ਆਨੰਦ ਕਾਰਜਾਂ ਦੇ ਇਕ ਬੈਚ ਦੀ ਫੋਟੋ ਸ੍ਰੀ ਯੋਗ ਜੁਆਏ ਨੇ ਆਮ ਪਬਲਿਕ ਨਾਲ ਦਿੱਤੀ।

ਸੰਤ ਤਰਸੇਮ ਸਿੰਘ ਨੇ ਮੇਰੇ ਨਾਲ ਜ਼ਿਕਰ ਕੀਤਾ ਕਿ ਸੰਤ ਰਾਜਿੰਦਰ ਸਿੰਘ ਨਿਰਾਲਾ ਸੂਬਾ ਕਰਤਾਰ ਸਿੰਘ ਜੀ ਦਾ ਸਤਿਗੁਰਾਂ ਪਾਸ ਖ਼ਾਹ ਮਖ਼ਾਹ ਪੱਖ ਪੂਰਦਾ ਹੈ। ਜਦੋਂ ਕਿ ਅੰਤ ਨੂੰ "ਸਾਡੇ ਘਰ ਨ ਵੜੀਂ" ਸੰਤ ਨੂੰ ਲਿਖ ਕੇ ਦੇ ਦਿੱਤਾ। ਸਤਿਗੁਰੂ ਜੀ ਨੇ ਪਿਛਲੇ ਮਹੀਨੇ ਸੰਤ ਦਰਬਾਰਾ ਸਿੰਘ ਬੁਢੀ ਮਾੜੀ ਦੀ ਲੜਕੀ ਦੇ ਅਨੰਦ ਸਮੇਂ ਬਸਤਰ ਵੀ ਬਣਾ ਕੇ ਦਿੱਤੇ। ਹੋਰ ਖ਼ਰਚਾਂ ਲਈ 200/- ਸੰਤ ਨਿਰਾਲਾ ਨੂੰ ਬਖ਼ਸ਼ਿਆ ਹੈ।

ਮੈਂ ਵੀ ਅੱਜ ਦਿੱਲੀ ਜਾਣ ਵਾਸਤੇ ਕਾਹਲਾ ਨਹੀਂ ਪਿਆ। ਘਰ ਵਾਲੇ ਮੈਂਬਰਾਂ ਦਾ ਵਿਚਾਰ ਸੀ ਕਿ ਸਭ ਜ਼ਿੰਮੇਵਾਰੀਆਂ ਵਲੋਂ ਫਾਰਗ ਹੋ ਕੇ ਹੀ ਕੱਲ੍ਹ ਸਵੇਰੇ ਦਿੱਲੀ ਵਾਸਤੇ ਬੱਸ ਫੜੀਏ।

## ਸਤਿਗੁਰਾਂ ਦੀ ਗਿਣਤੀ ਵਿਚ

ਸ਼ਾਮ ਦੇ ਦੀਵਾਨ ਸਮੇਂ ਬੀਬੀ ਨਰਿੰਦਰ ਕੌਰ, ਕੁਮਾਰ ਪਤਨੀ ਅਤੇ ਬੀਬੀ ਗੁਰਦੀਪ ਕੌਰ ਜਦੋਂ ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਜਾਣ ਲਗੀਆਂ ਤਾਂ ਸਤਿਗੁਰੂ ਜੀ ਨੇ ਪਹਿਚਾਨ ਕਰ ਕੇ ਗੁਰਦੀਪ ਕੌਰ ਨੂੰ ਕਿਹਾ ਕਿ ਉਹਦਾ ਭਾਈ ਗੁਰਚਰਨ ਸਿੰਘ ਅੰਮ੍ਰਿਤਸਰ, ਜੁ ਰੇਲਵੇ ਮੁਲਾਜ਼ਮ ਹੈ, ਕਦੇ ਮਿਲਣ ਨਹੀਂ ਆਇਆ। ਉਸ ਨੂੰ ਪੱਕੀ ਕਰੇ ਕਿ ਉਹ ਮੱਥੇ ਲਗਦਾ ਰਿਹਾ ਕਰੇ।

8 ਵਜੇ ਰਾਤੀਂ ਨਵੇਂ ਨਿਵਾਸ ਦੇ 69 ਨੰਬਰ ਕਮਰੇ ਵਿਚ ਦਰਸ਼ਨ ਕਰਨ ਗਏ, ਮੈਂ, ਕੇਹਰ ਸਿੰਘ ਹਮਰਾਹੀ (ਮੇਰਾ ਦਾਮਾਦ) ਅਤੇ ਸੁਖਬੀਰ ਸਿੰਘ ਮੇਰਾ

ਛੋਟਾ ਲੜਕਾ। ਸ੍ਰੀ ਹਜ਼ੂਰ ਦੇ ਚਰਨ ਤਲੀਆਂ ਵਿਚ ਸੇਵਕ ਬਲਦੇਵ ਸਿੰਘ ਤੋਂ ਮਾਲਸ਼ ਕਰਵਾ ਰਹੇ ਸਨ। ਮੋਹਨ ਸਿੰਘ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ ਵੀ ਤਬਲਾ ਸੰਗਤ ਨਾਲ ਰਾਗ ਜੋਗ ਵਿਚ ਖ਼ਿਆਲ ਸੁਣਾ ਰਹੇ ਸਨ, ਕੋਲ ਅਵਤਾਰ ਸਿੰਘ ਬੈਠਾ ਸੀ। ਸ. ਮਹਿੰਦਰ ਸਿੰਘ ਅੰਮ੍ਰਿਤਸਰੀ ਪੇਟੀ ਤੇ ਸਾਥ ਕਰ ਰਿਹਾ ਸੀ। ਅਤੇ ਸਾਰੇ ਸੰਗੀਤਕਾਰ ਸਵੇਰ ਦਾ ਸੁਖ ਲੈ ਰਹੇ ਸਨ।

ਬੱਚਿਆਂ ਦਾ ਖ਼ਿਆਲ ਸੁਣ ਸਤਿਗੁਰੂ ਜੀ ਨੇ ਵੀ ਦਿਲਰੁਬਾ ਦੀਆਂ ਤਰਬਾਂ ਨੂੰ ਟੁਣਕਾਰਿਆ, ਸਾਡੇ ਦਿਲ ਦੀਆਂ ਤਰਬਾਂ ਵੀ ਤਰੰਗਿਤ ਹੋ ਗਈਆਂ। ਅਤੇ ਫਿਰ ਵਾਰੀ ਆਈ ਉਸਤਾਦ ਮਹਿੰਦਰ ਸਿੰਘ ਦੀ। ਉਸ ਨੇ ਖਮਾਜ ਦਾ ਖ਼ਿਆਲ, "ਕੈਸੇ ਕਹੋਂ ਤੁਮਸੇ ਬੱਤੀਆਂ" ਏਨੇ ਬੇਸੁਆਦ ਮੂਡ ਨਾਲ ਗੰਵਿਆਂ ਜਿਵੇਂ ਉਹ ਦੁਖੀ ਹੋ ਕੇ ਗਉਂ ਰਿਹਾ ਹੋਵੇ। ਪਰ ਸੁਰਾਂ ਚਲ ਰਹੀਆਂ ਸਨ। ਅਤੇ ਤਾਰਾਂ ਵਜ ਰਹੀਆਂ ਸਨ।

ਜਦੋਂ ਖ਼ਿਆਲ ਆਖ਼ਰੀ ਸਮ ਤੇ ਆਇਆ, ਸਤਿਗੁਰੂ ਜੀ ਨੇ ਪੁੱਛਿਆ: 10 ਵਜੇ ਗਏ ਹਨ?

"ਨਹੀਂ ਜੀ 9.15 ਹੋਏ ਹਨ।" ਕਿਸੇ ਨੇ ਆਖਿਆ।

ਅਤੇ 10 ਵਜੇ ਤਕ ਸਤਿਗੁਰੂ ਜੀ ਦੀ ਤਰਬਕਾਰੀ ਨਾਲ ਕਮਰਾ ਗੂੰਜ ਉਠਿਆ। ਸਾਥ ਪਿੰਕੀ ਦੇ ਰਿਹਾ ਸੀ। ਨਾਲ ਬਲਜੀਤ ਸਿੰਘ ਵੀ ਤਰਬਕਾਰੀ ਕਰ ਰਿਹਾ ਸੀ। ਬਲਜੀਤ ਸਿੰਘ ਤਰਬਕਾਰੀ ਵਲੋਂ ਸਤਿਗੁਰੂ ਜੀ ਦਾ ਸ਼ਿਸ਼ ਹੈ।

## 11 ਅਕਤੂਬਰ 1982, ਸ਼ਨੀਵਾਰ
## ਨਵੀਂ ਦਿੱਲੀ

ਕੱਲ੍ਹ ਸਵੇਰੇ ਸੰਤ ਤਰਸੇਮ ਸਿੰਘ ਨੇ ਕਾਰ ਦਾ ਇੰਤਜ਼ਾਮ ਕਰ ਦਿੱਤਾ। ਸੰਤ ਰਘੁਬੀਰ ਸਿੰਘ ਨੇ ਸਾਨੂੰ ਸਮੇਂ ਸਿਰ ਸਮਰਾਲੇ ਲਾਹ ਦਿੱਤਾ ਤੇ 6.30 ਦੀ ਬੱਸ ਮਾਛੀਵਾੜਾ ਤੋਂ ਦਿੱਲੀ ਵਿਚ ਬੈਠ ਦੁਪਹਿਰੇ 12.30 ਵਜੇ ਦਿੱਲੀ ਆਣ ਉਤਰੇ।

### ਜ਼ਮੀਨ ਵਟਾਈ ਸੱਚੇ ਪਾਤਸ਼ਾਹ ਜੀ ਨੇ

ਅੱਜ ਜਦੋਂ ਮੈਂ ਦੁਪਹਿਰੇ ਸੰਤ ਜਸਵੰਤ ਸਿੰਘ ਦਰਜ਼ੀ ਨੂੰ ਉਸ ਦੀ ਦੁਕਾਨ ਤੇ ਜਾ ਕੇ ਮਿਲਿਆ ਤਾਂ ਉਸ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਨੇ ਸਿਮਰਤੀ ਮੰਦਰ ਲਾਗਲੀ ਜ਼ਮੀਨ ਖ਼ਰੀਦਣ ਲਈ ਅਤੇ ਕੁਛ ਹੋਰ ਉਪਲਬਧੀ ਵਾਸਤੇ ਸਾਰਾ ਹੀ ਯੂ. ਪੀ. ਫ਼ਾਰਮ – (ਗੋਲਾ ਫਾਰਮ) – ਤਬਾਦਲੇ ਵਿਚ ਦੇ ਦੇਣ ਜਾਂ ਵੇਚਣ ਦਾ ਫ਼ੈਸਲਾ ਕੀਤਾ ਹੈ। ਸ. ਗੁਰਮੇਲ ਸਿੰਘ ਭੈਣੀ ਸਾਹਿਬ ਅਤੇ ਉਦੇ ਸਿੰਘ ਚੂੰਨ੍ਹੀ ਦੁਆਰਾ ਪਿੰਡ ਦੇ ਆਦਮੀਆਂ ਨਾਲ ਏਥੋਂ ਦੀ ਇਕ ਏਕੜ ਜ਼ਮੀਨ ਤੋਂ ਯੂ. ਪੀ. ਵਿਚ ਗੋਲਾ ਫਾਰਮ ਦੀ ਜ਼ਮੀਨ ਨਾਲ ਵਟਾਂਦਰਾ ਕੀਤਾ ਹੈ। ਜ਼ਮੀਨ ਦੇ ਵੱਟੇ ਤੋਂ ਜੋ ਉਪਰ ਕਿਸੇ ਨੇ ਖੇਤ ਲੈਣੇ ਹੋਣ ਤਾਂ ਉਹ ਨਕਦ ਖ਼ਰੀਦੇਗਾ।

ਸਾਰੀ ਗੱਲਬਾਤ ਤੋਂ ਤੱਤ ਇਹ ਹੱਥ ਲਗਾ ਕਿ ਸੱਚੇ ਪਾਤਸ਼ਾਹ ਸ੍ਰੀ ਭੈਣੀ ਸਾਹਿਬ ਦੇ ਲੰਗਰ ਅਤੇ ਡੇਰੇ ਨੂੰ ਜ਼ਮੀਨ ਵਾਲਾ ਬਣਾ ਦੇਣ ਲਗੇ ਹਨ।

## 17 ਅਕਤੂਬਰ 1982, ਐਤਵਾਰ
## ਨਵੀਂ ਦਿੱਲੀ

ਸਾਡੇ ਪਾਸ ਪਰਸੋਂ ਦਾ ਸ. ਕੇਹਰ ਸਿੰਘ ਹਮਰਾਹੀ ਆਇਆ ਹੋਇਆ ਸੀ ਅਤੇ ਸਾਨੂੰ ਪਤਾ ਸੀ ਕਿ ਸੱਚੇ ਪਾਤਸ਼ਾਹ 17.10.82 ਨੂੰ ਸ. ਕਰਤਾਰ ਸਿੰਘ ਸੋਖੀ ਦੇ ਭੋਗ ਪੈਣ ਸਮੇਂ ਦਰਸ਼ਨ ਦੇਣ ਹਿੱਤ ਦਿੱਲੀ ਆ ਰਹੇ ਹਨ । ਪਹਿਲਾਂ ਪ੍ਰੋਗਰਾਮ 16 ਤਾਰੀਖ ਤਕ ਸ਼ਾਮ ਨੂੰ ਦਿੱਲੀ ਆਉਣ ਦਾ ਸੀ ਪਰ ਸਾਡੇ ਭੈਣੀ ਸਾਹਿਬੋਂ ਤੁਰਨ ਤਕ ਸਾਡੇ ਰਾਹੀਂ ਹੀ ਸੇਠ ਤਰਲੋਕ ਸਿੰਘ ਦੀ ਕੋਠੀ ਸੁਨੇਹਾ ਭੇਜਿਆ ਗਿਆ ਸੀ ਕਿ ਸਾਹਿਬ ਆਪਣੀ ਕਾਰ ਤੇ 17.10 ਨੂੰ ਦਿੱਲੀ ਪਹੁੰਚ ਜਾਣਗੇ ।

### ਡੇਰਾ ਮਨਚੰਦੇ ਵਲ

ਅਸੀਂ 12 ਵਜੇ ਤਕ ਸ੍ਰੀ ਰਾਮ ਹਰੀ ਪ੍ਰਤਾਪ ਨਿਵਾਸ, ਪੂਸਾ ਰੋਡ ਪਹੁੰਚੇ । ਸੇਠ ਜੀ ਨੇ ਆਪਣੀ ਕੋਠੀ ਦਾ ਇਹੋ ਨਾਮ ਰਖਿਆ ਹੋਇਆ ਹੈ । ਪਰ ਏਥੇ ਤਾਂ ਇਕਦਮ ਖਾਮੋਸ਼ੀ ਸੀ । ਪਤਾ ਲਗਾ ਦੀਨ ਦਿਆਲ ਜੀ ਸ. ਸੁਰਿੰਦਰ ਸਿੰਘ ਮਨਚੰਦਾ ਵਲ ਹਨ । ਸ. ਗੁਰਦਰਸ਼ਨ ਸਿੰਘ, ਉਸ ਨਾਲ ਆਏ ਕਸਬਾ ਘਰੋਂਡਾ (ਹਰਿਆਣਾ) ਦੇ ਡਾ: ਪਰਮਜੀਤ ਸਿੰਘ ਤੇ ਉਨ੍ਹਾਂ ਦਾ ਪਰਿਵਾਰ ਅਤੇ ਸ. ਕਰਤਾਰ ਸਿੰਘ ਸਾਡੇ ਨਾਲ ਤੁਰ ਪਏ ਅਤੇ ਸੁਰਿੰਦਰ ਸਿੰਘ ਮਨਚੰਦਾ ਦੇ ਰਾਜਿੰਦਰ ਨਗਰ ਵਿਚ ਕਰਾਏ ਦੇ ਮਕਾਨ 13/4 ਉਤਰੀ ਮਾਰਗ ਤੇ ਪਹੁੰਚ ਗਏ ।

12.30 ਵਜ ਗਏ ਸਨ । ਸਤਿਗੁਰੂ ਜੀ ਪ੍ਰਸ਼ਾਦ ਪਾਣੀ ਛਕ ਕੇ ਹੁਣੇ ਆਰਾਮ ਲਈ ਅੰਦਰ ਗਏ ਸਨ ਅਤੇ ਆਪ ਦੇ ਨਿੱਜੀ ਸੇਵਕ ਅਤੇ ਅੰਗ-ਰਖਿਅਕਾਂ ਦਾ ਬਹੁਤਾ ਹਿੱਸਾ ਚਲਦੇ ਪੱਖੇ ਹੇਠ ਹਾਲ ਕਮਰੇ ਵਿਚ ਸੁੱਤੇ ਪਏ ਸਨ । ਲਾਂਗਰੀ ਬੀਬੀ ਕਿਰਪਾਲ ਕੌਰ, ਸੰਤ ਨਗਰੀਆ (ਸਰਸਾ) ਜਸਵੰਤ ਸਿੰਘ ਅਤੇ ਇਕ ਹੋਰ ਸਿੰਘ ਆਇਆਂ ਨੂੰ ਪ੍ਰਸ਼ਾਦ ਛਕਾ ਰਹੇ ਸਨ । ਬੀਬੀ ਸ਼ਾਂਤੀ, ਸੰਤ ਮੰਗਲ ਸਿੰਘ ਚੰਡੀਗੜ੍ਹ ਵਾਲੇ ਦੀ ਭੈਣ ਸਫ਼ਦਰਜੰਗ ਤੋਂ ਦਰਸ਼ਨ ਕਰਨ ਹਿਤ ਆਈ ਬੈਠੀ ਸੀ ।

ਥੋੜੇ ਚਿਰ ਪਿਛੋਂ ਠਾਕੁਰ ਦਲੀਪ ਸਿੰਘ ਜੀ ਅੰਦਰ ਆ ਗਏ । ਉਨ੍ਹਾਂ ਗੁਰਮੁਖ ਸਿੰਘ ਲੁਹਾਰਾਂ ਨੂੰ ਵੀਡੀਓ ਰੀਲ ਰੰਗੀਨ ਟੀ.ਵੀ. ਤੇ ਲਾਉਣ ਲਈ ਆਖਿਆ । ਇਹ ਅੱਜ ਜਾਂ ਕੱਲ੍ਹ ਹੀ ਨਵੇਂ ਬਣੇ ਇੰਦਰਪ੍ਰਸਥ ਸਟੇਡੀਅਮ ਵਿਚੋਂ ਨਾਮਧਾਰੀ ਜਿਮਨਾਸਟਿਕ ਖਿਡਾਰੀਆਂ ਦੀ ਕਲਾ ਪ੍ਰਦਰਸ਼ਨੀ ਦੀ ਵੀਡੀਓ ਕਰਕੇ ਲਿਆਏ ਸਨ ।

ਅਸਾਂ ਪ੍ਰਸ਼ਾਦ ਨਾਲ ਕੜਾਹ ਪ੍ਰਸ਼ਾਦ ਵੀ ਛਕਿਆ । ਕੱਤਕ ਦੀ ਸੰਗਰਾਂਦ ਸੀ ਅੱਜ । ਇਸ ਦਾ ਰੱਜਵਾਂ ਕੜਾਹ ਪ੍ਰਸ਼ਾਦ ਹਰ ਆਉਣ ਵਾਲੇ ਨੂੰ ਮਿਲ ਰਿਹਾ ਸੀ । ਸ. ਮਨਚੰਦਾ ਅਤੇ ਉਸ ਦੀ ਪਤਨੀ ਹਰ ਆਏ ਗਏ ਨੂੰ ਜਲ ਪ੍ਰਸ਼ਾਦ ਪੁੱਛ ਰਹੇ ਸਨ ।

ਸਤਿਗੁਰੂ ਜੀ ਹੇਠ ਲਿਖੇ ਵਿਅਕਤੀਆਂ ਨਾਲ ਏਥੇ ਸਨ : ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ, ਸੇਵਕ ਬਲਦੇਵ ਸਿੰਘ, ਸੰਤ ਗੁਰਤੇਜ ਸਿੰਘ ਸੇਵਕ, ਸੰਤ ਅਵਤਾਰ ਸਿੰਘ ਘੁੰਮਣ, ਇਹਦਾ ਭਰਾ ਸੰਤ ਹਰਦਿਆਲ ਸਿੰਘ, ਸੰਤ

ਕਰਤਾਰ ਸਿੰਘ ਦੌਂਠਲ, ਡਰਾਈਵਰ ਸੁਖਦੇਵ ਸਿੰਘ, ਸੰਤ ਕਰਨੈਲ ਸਿੰਘ ਅੰਮ੍ਰਿਤਸਰ ਕਲਾਂ, ਸੰਤ ਸ਼ੇਰ ਸਿੰਘ (ਤਬਲਾ), ਸ੍ਰੀ ਬਲਜੀਤ ਸਿੰਘ ਤਾਰ ਸ਼ਹਿਨਾਈ, ਸੰਤ ਜੁਗਿੰਦਰ ਸਿੰਘ ਬਾਡੀਗਾਰਡ, ਸੰਤ ਗੁਰਮੁਖ ਸਿੰਘ ਡਰਾਈਵਰ ।

**ਆਹਾ ! ਗੋਲਾ ਫਾਰਮ !!**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਜ ਪੰਜ ਮਹੀਨੇ ਸਤਾਰਾਂ ਦਿਨਾਂ ਪਿਛੋਂ ਦਿੱਲੀ ਆਏ । ਦਿੱਲੀ ਦੇ ਨਾਮਧਾਰੀਆਂ ਨੂੰ ਅੱਜ ਓੜਕਾਂ ਦਾ ਚਾਅ ਹੈ । ਦਰਸ਼ਨ ਦੇਖਨੇ ਕਾ ਚਾਉ ।

ਮੈਨੂੰ ਸੰਤ ਸੁਖਦੇਵ ਸਿੰਘ ਡਰਾਈਵਰ ਨੇ ਦੱਸਿਆ ਕਿ ਭੈਣੀ ਸਾਹਿਬ ਵਿਚੋਂ ਬਹੁਤ ਸਾਰੇ ਮੂਲਵਾਸੀ ਜੱਟ ਪਰਿਵਾਰ ਯੂ. ਪੀ. ਫਾਰਮ ਦੀ ਜ਼ਮੀਨ ਦਾ ਤਬਾਦਲਾ ਕਰਨ ਨੂੰ ਤਿਆਰ ਹਨ । ਉਹ ਲੋਕ ਗੋਲੇ ਦੇ ਨਾਮਧਾਰੀ ਫਾਰਮ ਤੇ ਬਹੁਤ ਵਧੀਆ ਗੰਨਾ ਵੇਖ ਕੇ, ਨਾਲ ਹੀ ਗੋਲੇ ਦੀ ਗੰਨਾ ਮਿੱਲ ਵੇਖ ਕੇ ਬਹੁਤ ਪ੍ਰਭਾਵਤ ਹੋਏ ਹਨ । ਕੁਛ ਲੋਕ ਭੈਣੀ ਸਾਹਿਬ ਦੇ ਜੱਟਾਂ ਦੇ ਰਿਸ਼ਤੇਦਾਰ ਵੀ ਇਸ ਸੌਦੇ ਵਿਚ ਭਾਈਵਾਲ ਹੋਣਗੇ । ਜਿਸ ਵਾਧੂ ਜ਼ਮੀਨ ਲੈਣੀ ਹੋਵੇ ਉਹ ਪੈਸਿਆਂ ਤੋਂ ਖ਼ਰੀਦੇਗਾ ।

## ਸਤਿਗੁਰੂ ਜੀ ਦੇ ਦਰਸ਼ਨ

ਸ੍ਰੀ ਸਤਿਗੁਰੂ ਜੀ ਨੇ ਇਸ ਹਾਲ ਵਿਖੇ 2.10 ਤੇ ਦਰਸ਼ਨ ਦਿੱਤੇ । ਸੇਠ ਤਰਲੋਕ ਸਿੰਘ ਜੀ ਏਥੇ ਆ ਗਏ । ਸੰਤ ਰਤਨ ਸਿੰਘ ਚਾਨਾ, ਮੋਹਣ ਸਿੰਘ ਤੇ ਉਹਦੀ ਪਤਨੀ ਭੈਣੀ ਸਾਹਿਬ ਤੋਂ, ਸੰਤ ਸੁਹਿੰਦਰ ਸਿੰਘ ਗੰਭੀਰ ਆਦਿ ਹੋਰ ਬਹੁਤ ਸਾਰੇ ਸਰੀਰਾਂ ਨੇ ਆ ਮੱਥਾ ਟੇਕਿਆ । ਏਥੇ ਅੰਦਰ ਵੀਡੀਓ ਫਿਲਮ ਚਲ ਰਹੀ ਸੀ, ਆਪਣੇ ਜਿਮਨਾਸਟਿਕ ਖਿਡਾਰੀਆਂ ਦੀ, ਸਤਿਗੁਰੂ ਜੀ ਨੇ ਕੱਲ੍ਹ ਸਟੇਡੀਅਮ ਵਿਚ ਜਿਮਨਾਸਟਿਕ ਖਿਡਾਰੀਆਂ ਨੂੰ ਵੇਖਣ ਜਾਣਾ ਸੀ, ਪਰ ਅੱਜ ਆਪ ਟੀ.ਵੀ. ਅਵਿਲੋਕਨ ਹੀ ਕਰ ਰਹੇ ਹਨ ।

## ਸ. ਕਰਤਾਰ ਸਿੰਘ ਸੋਖੀ ਨਮਿਤ ਭੋਗ

10 ਮਿੰਟ ਪਿਛੋਂ ਹੀ ਹਜ਼ੂਰ ਨੇ ਕਿਹਾ : ਮੈਂ ਤਾਂ ਹੁਣ ਚੱਲਣਾ ਹੈ ਅਤੇ ਸ੍ਰੀ ਹਜ਼ੂਰ ਉਠ ਬੈਠੇ । ਅਸੀਂ ਸ. ਦਲਬੀਰ ਸਿੰਘ ਬਾਲੀ ਨਗਰ ਦੀ ਕਾਰ ਦੁਆਰਾ ਪਾਂਡਵ ਨਗਰ ਪਹੁੰਚੇ, ਜਿਥੇ ਪੰਡਿਤ ਗੋਪਾਲ ਸਿੰਘ ਹੁਰਾਂ ਨੇ ਹੱਲੇ ਦਾ ਦੀਵਾਨ ਸਜਾਇਆ ਹੋਇਆ ਸੀ । ਪਾਂਡਵ ਨਗਰ ਸ਼ਾਦੀ ਨਗਰ ਡਿਪੂ ਦੇ ਸਾਹਮਣੇ ਹੈ ਜਿਸ ਨੂੰ ਪਟੇਲ ਨਗਰ ਵੀ ਕਿਹਾ ਜਾਂਦਾ ਹੈ ।

ਇਹ ਸਤਿਗੁਰਾਂ ਨਾਲ ਪ੍ਰੇਮ ਦੀ ਹੀ ਗੱਲ ਹੈ ਕਿ ਲੋਕਾਚਾਰ ਨੂੰ ਤਿਆਗ ਕੇ, ਜਿਹੜੇ ਸ. ਕਰਤਾਰ ਸਿੰਘ ਸੋਖੀ ਐਕਸ ਐਮ. ਐਲ. ਏ. 28.6.82 ਦੇ ਗੁਜ਼ਰੇ ਹੋਏ ਸਨ ਉਨ੍ਹਾਂ ਨਮਿਤ ਭੋਗ ਅੱਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ 3 ਮਹੀਨੇ 19 ਦਿਨਾਂ ਪਿਛੋਂ ਪਾਇਆ ਜਾ ਰਿਹਾ ਹੈ । ਸੋਖੀ ਸਾਹਿਬ ਦੇ ਛੋਟੇ ਭਾਈ ਸੰਤ ਚੈਨਣ ਸਿੰਘ ਸੋਖੀ

ਅਤੇ ਸ. ਸੋਖੀ ਦੇ ਸਪੁੱਤਰਾਂ ਸ. ਕੇਸਰ ਸਿੰਘ, ਸ. ਜੀਵਨ ਸਿੰਘ ਤੇ ਸ. ਬਸੰਤ ਸਿੰਘ ਹੁਣ ਆਪਣੇ ਚਾਚਾ ਜੀ ਦੇ ਵਿਚਾਰਾਂ ਨੂੰ ਆਪਣਾ ਸਮਝ ਕੇ ਦੁਸਹਿਰੇ ਜਾਂ ਸਤ੍ਹਾਰੀਏ ਸਮੇਂ ਕੋਈ ਕਾਰਵਾਈ ਨਹੀਂ ਕੀਤੀ। ਸ੍ਰੀ ਸੋਖੀ ਦਾ ਇਕੋ ਹੀ ਕਹਿਣਾ ਸੀ, ਭੋਗ ਆਪ ਜੀ ਦੀ ਹਜ਼ੂਰੀ ਵਿਚ ਪਏਗਾ, ਭਾਵੇਂ ਜਦੋਂ ਆਉਣ।

ਸੋ ਅੱਜ ਦੀਨ ਦਿਆਲ 2.50 ਵਜੇ ਪੰਡਾਲ ਵਿਚ ਪਧਾਰੇ। ਸਤਿਗੁਰੂ ਜੀ ਤੇ ਰਾਗੀਆਂ ਲਈ ਉਚੇ ਮੰਚਾਂ ਦਾ ਪ੍ਰਬੰਧ ਸੀ। ਸੰਗਤ ਲਈ ਬਹੁਤ ਵੱਡਾ ਪੰਡਾਲ ਸੀ। ਸਾਡੇ ਪਹੁੰਚਣ ਤਕ ਸੰਤ ਹਰਭਜਨ ਸਿੰਘ ਸਿਤਾਰ, ਸੰਤ ਹਰਬੰਸ ਸਿੰਘ ਘੁੱਲਾ ਅਤੇ ਸੰਤ ਖਜ਼ਾਨ ਸਿੰਘ ਕੀਰਤਨ ਕਰ ਰਹੇ ਸਨ : ਇਹ ਤਉ ਰਚਨਿ ਰਚਿਆ ਕਰਤਾਰੁ। ਫੇਰ ਦੂਜਾ ਸ਼ਬਦ : ਏ ਮਨ ਮੇਰਿਆ ਤੂ ਸਦਾ ਸਚੁ ਸਮ੍ਹਾਲੇ।

ਸੰਗਤ ਦਾ ਤਕੜਾ ਇਕੱਠ ਹੋ ਗਿਆ। ਸੋਖੀ ਜੀ ਦੇ ਰਿਸ਼ਤੇਦਾਰਾਂ, ਪ੍ਰੇਮੀਆਂ ਤੋਂ ਬਿਨਾਂ ਏਥੇ ਥਾਈਲੈਂਡ, ਨੈਰੋਬੀ ਅਤੇ ਯੂ. ਕੇ. ਦੇ ਵੀ ਬਹੁਤ ਸਾਰੇ ਨਾਮਧਾਰੀ ਨਜ਼ਰ ਪੈ ਰਹੇ ਸਨ। ਇਕ ਸਾਧਾਰਨ ਪਾਠ ਦਾ ਭੋਗ ਸੋਖੀ ਜੀ ਨਮਿਤ ਪਾਇਆ ਗਿਆ। 3.45 ਵਜੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਛੋਟੇ ਛੋਟੇ ਬੱਚਿਆਂ, ਜੋ ਪ੍ਰਿੰਸੀਪਲ ਬੇਅੰਤ ਕੌਰ ਤੇ ਬੀਬੀ ਸਤਵੰਤ ਕੌਰ ਬੱਚੇ ਤਿਆਰ ਕਰਵਾ ਕੇ ਲਿਆਈਆਂ ਸਨ, ਇਕ ਸ਼ਬਦ ਸਤਿਗੁਰੂ ਜੀ ਦੇ ਰੂਬਰੂ ਸੰਗਤ ਨੂੰ ਸੁਣਾਇਆ : ਜੋ ਮਾਗਹਿ ਠਾਕੁਰ ਅਪਨੇ ਤੇ...

ਇਸ ਮੌਕੇ ਸੰਤ ਬਲਵੰਤ ਸਿੰਘ ਸੋਖੀ, ਸ. ਕੇਸਰ ਸਿੰਘ-ਜੀਵਨ ਸਿੰਘ-ਬੇਅੰਤ ਸਿੰਘ ਸਮੇਤ ਆਪਣੇ ਪਰਿਵਾਰਾਂ ਦੇ ਮਾਇਆ, ਬਸਤਰ, ਬਰਤਨ, ਬਿਸਤਰ ਲੈ ਕੇ ਆਏ, ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਰਖ ਮੱਥਾ ਟੇਕਿਆ।

4.30 ਵਜੇ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਪੂਰਵਕ ਆਪਣੇ ਸੇਵਕ ਸੰਤ ਕੇਸਰ ਸਿੰਘ ਦੇ ਸਿਰ ਉਤੇ ਰਸਮੀਆ ਦਸਤਾਰ ਆਪ ਸਜਾਈ।

## ਸ਼ਰਧਾਂਜਲੀਆਂ

ਉਪ੍ਰੰਤ ਸਟੇਜ ਸਕੱਤਰੀ ਦੀ ਸੇਵਾ ਸ੍ਰੀ ਹੰਸਪਾਲ ਜੀ ਨੇ ਆਪਣੇ ਹੱਥ ਲੈ ਲਈ। ਅਫ਼ਸੋਸ ਦੀਆਂ ਬਹੁਤ ਸਾਰੀਆਂ ਚਿੱਠੀਆਂ ਵਿਚ ਇਕ ਹਿੰਦੀ ਟਾਈਪਡ, ਪ੍ਰਧਾਨ ਮੰਤਰੀ ਜੀ ਦੇ ਦਸਤਖ਼ਤ ਨਾਲ ਆਈ ਚਿੱਠੀ ਸੰਗਤ ਨੂੰ ਸੁਣਾਈ। ਕਾਂਗਰਸ ਪ੍ਰਧਾਨ, ਪ੍ਰਧਾਨ ਮੰਤਰੀ, ਸ੍ਰੀਮਤੀ ਇੰਦਰਾ ਗਾਂਧੀ ਨੂੰ ਚੇਤੇ ਸੀ ਕਿ ਸ. ਕਰਤਾਰ ਸਿੰਘ ਸੋਖੀ ਦਿਲੀ ਅਸੈਂਬਲੀ ਦਾ ਵਿਧਾਇਕ ਵੀ ਲੰਮਾ ਸਮਾਂ ਰਿਹਾ ਸੀ ਅਤੇ ਉਸਨੇ ਦਿੱਲੀ ਦੇ ਲੋਕਾਂ ਦੀ ਖਿਦਮਤ ਵੀ ਰੱਜ ਕੇ ਕੀਤੀ ਸੀ। ਸ. ਸੋਖੀ ਨਾਮਧਾਰੀਆਂ ਦੀ ਵੀ ਤਕੜੀ ਧਿਰ ਸੀ। ਹੁਣ ਭਾਵੇਂ ਪਾਰਲੀਮੈਂਟ ਵਿਖੇ ਸਿੱਧੀ ਦਸਤਾਰ ਦੇ ਦਰਸ਼ਨ ਹੰਸਪਾਲ ਜੀ ਦੁਆਰਾ ਹੁੰਦੇ ਹਨ ਪਰ ਇਨ੍ਹਾਂ ਤੋਂ ਪਹਿਲਾਂ ਸ. ਸੋਖੀ ਦੇ ਦਰਸ਼ਨ ਦਿੱਲੀ ਅਸੈਂਬਲੀ ਵਿਚ ਹੋਇਆ ਕਰਦੇ ਸਨ। ਜਿਸ ਨੂੰ ਵੀ ਕਦੇ ਸੋਖੀ ਸਾਹਿਬ ਨਾਲ ਵਾਹ ਪਿਆ ਉਸਨੂੰ ਹੀ ਸੋਖੀ ਸੱਚਾ ਸੁੱਚਾ ਤੇ ਚਰਿਤਰਵਾਨ ਨਜ਼ਰ ਪਿਆ।

ਹੰਸਪਾਲ ਜੀ ਨੇ ਸਭ ਤੋਂ ਪਹਿਲੋਂ ਗਿਆਨੀ ਅਜਾਇਬ ਸਿੰਘ ਨੂੰ ਮਾਈਕ ਸਾਹਵੇਂ

ਆਉਣ ਲਈ ਬੇਨਤੀ ਕੀਤੀ। ਉਹਨਾਂ ਦਾ ਵਿਚਾਰ ਸੀ ਕਿ ਜੋ ਘਾਟ ਸੋਖੀ ਸਾਹਿਬ ਦੇ ਜਾਣ ਨਾਲ ਪਈ ਹੈ, ਉਹ ਕਦੇ ਪੂਰੀ ਨਹੀਂ ਹੋਵੇਗੀ। ਨਾ ਨਾਮਧਾਰੀ ਸਮਾਜ ਨੂੰ, ਨਾ ਰਾਮਗੜ੍ਹੀਆਂ ਨੂੰ ਅਤੇ ਨਾ ਹੀ ਕਾਂਗਰਸ ਨੂੰ ਇਸ ਥੁੜੋਂ ਦੀ ਪੂਰਤੀ ਲੱਭੇਗੀ। ਗਿਆਨੀ ਜੀ ਨੇ ਵਿਸ਼ਾਲ ਜਨ ਸਮੂਹ ਨੂੰ ਵੇਖ ਕੇ ਆਖਿਆ : ਇਹ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦੇਵਤਿਆਂ ਦਾ ਇਕੱਠ ਹੈ।

ਫਿਰ ਮੰਚ ਸਕੱਤਰ ਦੀ ਆਵਾਜ਼ ਤੇ ਸੋਖੀ ਸਾਹਿਬ ਦੇ ਇਕ ਸਹਿਯੋਗੀ ਸ਼੍ਰੀ ਓਮ ਪ੍ਰਕਾਸ਼ ਜੀ ਨੇ ਸੰਬੋਧਨ ਕੀਤਾ। ਉਨ੍ਹਾਂ ਦਾ ਕਹਿਣਾ ਸੀ : ਜਿਹੋ ਜਿਹਾ ਸੱਚਾ ਸੁੱਚਾ ਨਾਮਧਾਰੀ ਸਮਾਜ ਹੈ ਇਹੋ ਜਿਹੇ ਹੀ ਸ. ਸੋਖੀ ਸਨ। ਉਹ ਗਤੀਸ਼ੀਲ ਵਰਕਰ ਸਨ। ਆਪ ਜੀ ਸੋਖੀ ਸਾਹਿਬ ਦੇ ਸਤਿਗੁਰੂ ਹੋ। ਅਸੀਂ ਵਡਭਾਗੇ ਹਾਂ ਕਿ ਸ਼੍ਰੀ ਸੋਖੀ ਸਾਹਿਬ ਨੂੰ ਸ਼ਰਧਾਂਜਲੀ ਦੇਣ ਆਏ ਆਪ ਜੀ ਦੇ ਦਰਸ਼ਨ ਵੀ ਕਰ ਰਹੇ ਹਾਂ।

ਉਪ੍ਰੰਤ ਸ. ਅਮਰ ਸਿੰਘ ਨਿਰਮਾਣ ਮੰਚ ਤੇ ਹਾਜ਼ਰ ਹੋਏ। ਉਨ੍ਹਾਂ ਕਿਹਾ : ਜੋ ਕੁਰਬਾਨੀ ਦਾ ਜਜ਼ਬਾ ਨਾਮਧਾਰੀ ਹੋਣ ਕਾਰਨ ਸ. ਕਰਤਾਰ ਸਿੰਘ ਸੋਖੀ ਦੇ ਅੰਦਰ ਸੀ, ਉਹ ਹਰੇਕ ਦੇ ਰੀਸ ਕਰਨਯੋਗ ਹੈ। ਜਿਸ ਉਤੇ ਸੱਚੇ ਪਾਤਸ਼ਾਹ ਦੀ ਕਿਰਪਾ ਹੋਵੇ, ਉਹੋ ਹੀ ਸਮਾਜ ਅਤੇ ਦੇਸ਼ ਦੀ ਸੇਵਾ ਕਰ ਸਕਦਾ ਹੈ। ਆਜ਼ਾਦੀ ਦੀ ਲੜਾਈ ਦੀ ਸ਼ੁਰੂਆਤ ਨਾਮਧਾਰੀ ਸਮਾਜ ਨੇ ਹੀ ਕੀਤੀ ਸੀ ਅਤੇ ਇਹ ਅੱਜ ਵੀ ਦੇਸ਼ ਦੇ ਹਿਤ ਵਿਚ ਆਪਣਾ ਯੋਗਦਾਨ ਪਾ ਰਿਹਾ ਹੈ।

ਇਨ੍ਹਾਂ ਤੋਂ ਪਿੱਛੋਂ ਸੰਤ ਬਲਵੰਤ ਸਿੰਘ ਸੋਖੀ-ਸੋਧੀ ਮੰਚ ਤੇ ਆਏ। ਇਨ੍ਹਾਂ ਨੇ ਨਾਮਧਾਰੀ ਸਮਾਜ ਦੀ ਮਹੱਤਤਾ ਤੇ ਜ਼ੋਰ ਦਿੰਦਿਆਂ ਨਾਮਧਾਰੀ ਸੰਗਤ ਨੂੰ ਸੁਚੇਤ ਕੀਤਾ। ਜੇ ਉਹ ਸਤਿਗੁਰੂ ਜੀ ਦੇ ਚਰਨਾਂ ਨਾਲ ਆਪ ਜੁੜ ਕੇ ਰਹਿਣਗੇ ਤਾਂ ਹੀ ਉਨ੍ਹਾਂ ਦੀ ਸੰਤਾਨ ਬਚੀ ਰਹੇਗੀ। ਸਿੱਧੀ ਸਾਦੀ ਗੁਰੂਆਂ ਵਾਲੀ ਦਸਤਾਰ ਤੇ ਸਾਨੂੰ ਮਾਣ ਹੋਣਾ ਚਾਹੀਦਾ ਹੈ। ਸੰਤ ਸੋਖੀ ਨੇ ਦੱਸਿਆ ਕਿ ਉਹਦੇ ਘਰ ਸੰਤਾਨ ਨਹੀਂ ਸੀ ਬੜੇ ਜਤਨ ਕੀਤੇ, ਬੜੇ ਹਸਪਤਾਲਾਂ ਦੇ ਚੱਕਰ ਕੱਟੇ। ਅੰਤ ਗੁਰੂ ਘਰੋਂ ਹੀ ਸੰਤਾਨ ਸੁਖ ਮਿਲਿਆ। ਇੰਜ ਹੀ ਸੇਠ ਤਰਲੋਕ ਸਿੰਘ ਘਰ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦੁਆਰਾ ਮੇਹਰਾਂ ਹੋਈਆਂ, ਸੱਤ ਪੁੱਤਰ ਹੋਏ। ਸੰਤ ਬਲਵੰਤ ਸਿੰਘ ਨੇ ਨਾਮਧਾਰੀਆਂ ਨੂੰ ਤਾਕੀਦ ਕੀਤੀ : ਤੁਸੀਂ ਸੋਧ ਰਖ ਲਉ ਤੇ ਇਕ ਇਕ ਮਹੀਨਾ ਸੋਧ ਰਖ ਕੇ ਤਾਂ ਵੇਖੋ ਜੇ ਤੁਹਾਨੂੰ ਰੋਜ਼ ਗੁਰੂ ਰਾਮ ਸਿੰਘ ਜੀ ਦੇ ਸੁਪਨੇ ਵਿਚ ਦਰਸ਼ਨ ਨ ਹੋਣ ਤਾਂ ਕਹਿਣਾ।

ਫੇਰ ਸ਼੍ਰੀ ਕਿਸ਼ੋਰ ਲਾਲ ਐਕਸ ਐਮ. ਐਲ. ਏ. ਬੋਲਣ ਲੱਗੇ। ਇਨ੍ਹਾਂ ਦਾ ਕਹਿਣਾ ਸੀ : 1952 ਵਿਚ ਮੇਰਾ ਪਹਿਲਾ ਮੇਲ ਸ. ਸੋਖੀ ਨਾਲ ਹੋਇਆ। ਉਦੋਂ ਉਹ ਐਮ. ਐਲ. ਏ. ਬਣੇ ਸਨ। ਜੋ ਕੁਝ ਉਨ੍ਹਾਂ ਦਿੱਲੀ ਵਿਚ ਰਿਫਿਊਜੀਆਂ ਵਾਸਤੇ ਕੀਤਾ, ਉਹਦੀ ਮਿਸਾਲ ਨਹੀਂ ਮਿਲਣੀ। ਮੇਰੇ ਅਨੁਭਵ ਵਿਚ ਆਇਆ ਹੈ ਕਿ ਮੇਰੀ ਚੋਣ ਦੌਰਾਨ ਜਦੋਂ ਲੋਕਾਂ ਦੀ ਖ਼ਰੀਦ ਫ਼ਰੋਖ਼ਤ ਹੋ ਰਹੀ ਸੀ, ਉਦੋਂ ਸੋਖੀ ਸਾਹਿਬ ਹੀ ਉਨ੍ਹਾਂ 4-5 ਬੰਦਿਆਂ ਵਿਚੋਂ ਸਨ ਜੋ ਖ਼ਰੀਦੇ ਨਹੀਂ ਜਾ ਸਕੇ।

ਅੰਤਲੇ ਸ਼ਬਦ ਸਤਿਗੁਰੂ ਜੀ ਨੇ ਕਥਨ ਕੀਤੇ : ਕੁਝ ਲੋਕ ਏਥੋਂ ਦੀ ਨਾਮਧਾਰੀ

ਕਾਲੋਨੀ ਨੂੰ ਰਾਮਗੜ੍ਹੀਆ ਆਧਾਰ ਤੇ ਬਣਾਣਾ ਚਾਹੁੰਦੇ ਸਨ ਉਦੋਂ ਸੋਖੀ ਸਾਹਿਬ ਹੀ ਸਨ ਜਿਨ੍ਹਾਂ ਇਸ ਆਧਾਰ ਦੀ ਵਿਰੋਧਤਾ ਕੀਤੀ ਅਤੇ ਇਸ ਕਾਲੋਨੀ ਨੂੰ ਨਾਮਧਾਰੀ ਨਾਮ ਦਿਵਾਇਆ। ਭਾਵੇਂ ਵਸੋਂ ਇਸ ਕਾਲੋਨੀ ਵਿਚ ਰਾਮਗੜ੍ਹੀਆਂ ਦੀ ਹੀ ਰਹੀ ਪਰ ਇਹ ਨਾਮਧਾਰੀ ਹੀ ਸਨ। ਆਧਾਰ ਸੰਕੁਚਿਤ ਨਹੀਂ ਹੋਣ ਦਿੱਤਾ। ਨਵੀਂ ਦਿੱਲੀ ਵਿਚ ਇਕ ਸੜਕ ਦਾ ਨਾਮ ਵੀ ਸਤਿਗੁਰੂ ਰਾਮ ਸਿੰਘ ਮਾਰਗ ਕਰਕੇ ਕਰਤਾਰ ਸਿੰਘ ਸੋਖੀ ਦੀ ਦੇਣ ਹੈ। ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਇ ਕੇਇ। ਨਾਮਧਾਰੀ ਤਾਂ ਉਹੋ ਨੇ।

ਜਿਨ੍ਹਾਂ ਦਾ ਸਤਿਗੁਰੂ, ਸਤਿਗੁਰੂ ਪ੍ਰਤਾਪ ਸਿੰਘ ਹੋਵੇ, ਤੇ ਜਿਨ੍ਹਾਂ ਦਾ ਭਰਾ ਬਲਵੰਤ ਸਿੰਘ ਸੋਖੀ ਵਰਗਾ ਹੋਵੇ ਉਸ ਨੂੰ ਕਾਹਦੀ ਘਾਟ ਹੋ ਸਕਦੀ ਸੀ ?

ਸਤਿਗੁਰਾਂ ਸੰਤ ਬਲਵੰਤ ਸਿੰਘ ਦੀ ਪੁਸ਼ਟੀ ਕਰਦਿਆਂ ਫ਼ਰਮਾਇਆ : ਸੋਧ ਦਾ ਕਾਲ ਪੈ ਗਿਆ ਹੈ, ਪੈਸਿਆਂ ਦਾ ਨਹੀਂ ਪਰ ਸਾਡੀ ਪ੍ਰਥਾ ਹੈ ਪੈਸਾ ਹੋਵੇ ਨ ਹੋਵੇ ਪਰ ਸੋਧ ਜ਼ਰੂਰ ਹੋਵੇ।

ਸਤਿਗੁਰੂ ਜੀ ਨੇ ਗੁਰੂ ਦੀ ਲੋੜ, ਉਹ ਵੀ ਦੇਹਧਾਰੀ ਦੀ ਸੰਖੇਪ ਵਿਆਖਿਆ ਕੀਤੀ ਤੇ ਬਚਨ ਕੀਤਾ ਕਿ ਸੱਚਾ ਸੱਜਣ ਸਤਿਗੁਰੂ ਹੀ ਹੈ। ਫਿਰ ਸੋਧ ਬਾਰੇ ਸੰਗਤ ਵਿਚ ਅਪੀਲ ਕੀਤੀ ਤਾਂ 8 ਸਿੰਘ ਅਤੇ ਇਕ ਬੀਬੀ ਉਠੇ ਜਿਨ੍ਹਾਂ ਸੋਧ ਰਖਣ ਦਾ ਬਚਨ ਕੀਤਾ। ਸਭ ਤੋਂ ਪਹਿਲੋਂ ਜਥੇਦਾਰ ਗੁਰਦੀਪ ਸਿੰਘ ਨਿਤਰਿਆ। ਸੰਤ ਬਲਵੰਤ ਸਿੰਘ ਬਾਲੀ ਨਗਰ, ਸੰਤ ਗੁਰਦਰਸ਼ਨ ਸਿੰਘ, ਸੰਤ ਮਨਜੀਤ ਸਿੰਘ ਮੰਡੀ, ਸ੍ਰੀ ਮੋਹਣ ਸਿੰਘ ਸਪੁੱਤਰ ਸੰਤ ਅਪਾਰ ਸਿੰਘ, ਜਥੇਦਾਰ ਧਰਮ ਸਿੰਘ ਸਾਹਿਬਪੁਰਾ, ਸੰਤ ਬਲਵੰਤ ਸਿੰਘ ਸੋਖੀ ਦਾ ਲੜਕਾ ਸੇਵਾ ਸਿੰਘ, ਸੰਤ ਜੁਗਿੰਦਰ ਸਿੰਘ ਸੰਤ ਗੜ੍ਹ।

ਪੰਡਿਤ ਗੋਪਾਲ ਸਿੰਘ ਦੁਆਰਾ ਅਰਦਾਸ ਨਾਲ ਦੀਵਾਨ ਦੀ ਸਮਾਪਤੀ ਹੋ ਗਈ।

## 18 ਅਕਤੂਬਰ 1982, ਸੋਮਵਾਰ
## ਨਵੀਂ ਦਿੱਲੀ

ਰਮੇਸ਼ ਨਗਰ, ਨਾਮਧਾਰੀ ਧਰਮਸਾਲਾ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਹੋਇਆ। ਮੇਰੇ ਪਰਿਵਾਰ ਨੇ ਸ਼ਮੂਲੀਅਤ ਕੀਤੀ, ਮੈਂ ਨਹੀਂ ਗਿਆ। ਮਨਧੀਰ ਸਿੰਘ ਨੇ ਆ ਕੇ ਦੱਸਿਆ : ਸਤਿਗੁਰੂ ਜੀ ਦੀ ਪ੍ਰੇਰਣਾ ਨਾਲ ਅੱਜ ਵੀ 8 ਸਿੰਘਾਂ ਨੇ ਸੋਧ ਰਖਣ ਦਾ ਬਚਨ ਦਿੱਤਾ।

ਮੈਂ 10.30 ਵਜੇ ਸ੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਗਿਆ ਤਾਂ ਸਤਿਗੁਰੂ ਜੀ ਬੈਠਣ ਕਮਰੇ ਵਿਚ ਬੈਠੇ ਤਾਰ ਸ਼ਹਿਨਾਈ ਤੇ ਬਲਜੀਤ ਸਿੰਘ ਨੂੰ, ਅਤੇ ਸਾਰੰਗੀ ਤੇ ਸੁਰਜੀਤ ਸਿੰਘ ਨੂੰ ਕੋਈ ਨਗ਼ਮਾ ਜਾਂ ਉਸ ਦੀ ਤਿਹਾਈ ਦੀ ਦ੍ਰੁਤ ਵਜਵਾ ਰਹੇ ਸਨ। ਠੇਕਾ ਪਿੰਕੀ ਨੇ ਲਾਇਆ ਹੋਇਆ ਸੀ। ਸ੍ਰੀ ਹਰਭਜਨ ਸਿੰਘ-ਗੁਰਦੇਵ ਸਿੰਘ ਅਤੇ ਸ. ਹੰਸਪਾਲ ਅਤੇ ਸਕੱਤਰ ਤਰਸੇਮ ਸਿੰਘ ਮੌਜੂਦ ਸਨ।

## ਰਾਜਿੰਦਰ ਸਿੰਘ ਪੰ: ਦੀ ਚਿੱਠੀ

ਨਮਸਕਾਰ ਕੀਤੀ ਤਾਂ ਆਪ ਜੀ ਪ੍ਰਸੰਨ ਹੋਏ ਅਤੇ ਗੁਰੂਸਰ (ਮਲੋਟ ਨਜ਼ਦੀਕ) ਦੇ ਸ. ਰਾਜਿੰਦਰ ਸਿੰਘ, ਜੋ ਕਿ ਆਪ ਦੇ ਮਾਮੇ ਦਾ ਪੁੱਤ ਭਰਾ ਹੈ, ਦੀ ਤਿੰਨ ਫੂਲ-ਸਕੇਪ ਪੇਜਾਂ ਦੀ ਚਿੱਠੀ ਮੈਨੂੰ ਪੜ੍ਹਨ ਲਈ ਦਿੱਤੀ। ਚਿੱਠੀ ਬਿਨਾਂ ਸੰਬੋਧਨੋਂ ਸ੍ਰੀ ਸਤਿਗੁਰੂ ਜੀ ਵੱਲ ਹੀ ਸੀ।

ਸਕੱਤਰ ਤਰਸੇਮ ਸਿੰਘ ਨੇ ਤਾਂ ਇਹ ਚਿੱਠੀ ਪੜ੍ਹੀ ਹੀ ਹੋਵੇਗੀ, ਸਤਿਗੁਰੂ ਜੀ ਨੇ ਮੇਰੇ ਤੋਂ ਪਿਛੋਂ ਸ. ਹੰਸਪਾਲ ਤੇ ਸੇਠ ਜੀ ਨੂੰ ਵੀ ਪੜ੍ਹਾਈ। ਸ਼ਾਇਦ ਸ੍ਰੀ 'ਵਰਿਆਮ' ਪਾਸ ਵੀ ਜਾਵੇ।

ਇਸ ਰਾਜਿੰਦਰ ਸਿੰਘ ਨਾਲ ਸਤਿਗੁਰੂ ਜੀ ਦਾ ਬਾਲਪਣ ਵਿਚ ਬਹੁਤ ਪਿਆਰ ਸੀ। ਇਹ ਰਿਸ਼ਤੇ ਦੇ ਅਧਿਕਾਰ ਨੂੰ ਵੀ ਵਰਤਦਾ ਸੀ। ਸਾਲ ਡੇਢ ਸਾਲ ਵੱਡਾ ਵੀ ਸੀ। ਤੇਜ਼ ਬੁੱਧੀ ਹੋਣ ਕਾਰਨ ਉਂ ਵੀ ਸਤਿਗੁਰੂ ਜੀ ਦੀ ਪਸੰਦ ਦਾ ਵਿਅਕਤੀ ਸੀ। ਉਸ ਵੇਲੇ ਦੀ ਦਸ਼ਾ ਬਿਆਨਦਾ ਮੇਰਾ ਇਕ ਕਬਿਤ ਹੈ, ਜਿਸ ਦੀਆਂ ਇਸ ਮੌਕੇ ਮੈਨੂੰ ਤਿੰਨ ਹੀ ਤੁਕਾਂ ਯਾਦ ਹਨ :

ਬਿੱਪਰ[1] ਬਿਲਾਵਲ[2] ਸੋਂ ਦੇਤ ਹੋ ਰਚਿਤਪਣ[3]
ਕਵੀ ਕੋ ਕੁਸ਼ਲ[4] ਏਕ ਕਰਤੇ ਨ ਕਾਜ ਹੋ
ਬਿਪਰ ਮਨਾਵਉ ਦੀਨਾਦੀਨ ਅਤਿ ਹ੍ਵੈ ਕੇ
ਕਵੀ ਕਾਢੇ ਕੀਰਨੇ ਨਿਦਾਨ ਭੀ ਨਾਰਾਜ ਹੋ।

............
ਕੈਸੇ ਬਨਿ ਆਵੈ, ਤੁਮ ਸੰਗ ਕਵੀ ਪ੍ਰੀਤਮ ਕੀ
ਤੁਮ੍ ਜਗਜੀਤ ਸਿੰਘ ਐਸੇ ਮਹਾਰਾਜ ਹੋ।

ਭਾਵੇਂ ਰਾਜਿੰਦਰ ਸਿੰਘ 'ਜੱਟ' ਭਾਈਚਾਰੇ 'ਚੋਂ ਸੀ ਪਰ ਇਸ ਦੀ ਗ੍ਰਹਿਣ ਕਰਨ ਦੀ ਸ਼ਕਤੀ ਅਸੀਮ ਸੀ। ਬੁਧੀਮਾਨ ਹੋਣ ਕਰ ਕੇ ਹੀ ਉਪਨਾਮ ਪੰਡਿਤ ਸੀ। ਅੱਜਕਲ੍ਹ ਸ. ਰਾਜਿੰਦਰ ਸਿੰਘ ਹੈ।

## ਡਾ: ਬੇਅੰਤ ਸਿੰਘ ਦੀ ਚਿੱਠੀ

ਪੰ: ਰਾਜਿੰਦਰ ਸਿੰਘ ਦੀ ਚਿੱਠੀ ਪਿਛੋਂ ਇਕ ਹੋਰ ਚਿੱਠੀ ਆਪ ਨੇ ਮੇਰੇ ਵਲ ਵਧਾਈ। ਇਹ ਅਜਨਾਲੇ ਤੋਂ ਕਿਸੇ ਡਾਕਟਰ ਬੇਅੰਤ ਸਿੰਘ ਦੀ ਸੀ। ਇਸ ਨੇ ਪ੍ਰਾਰਥਨਾ ਕੀਤੀ ਹੋਈ ਸੀ ਕਿ ਸਤਿਗੁਰੂ ਜੀ ਵਲੋਂ ਅਲਕੋਹਲ ਵਰਤੀ ਹੋਣ ਕਰਕੇ ਹੋਮਿਓਪੈਥੀ ਦਵਾਈਆਂ ਦੀ ਵਿਰੋਧਤਾ ਨ ਕਰਕੇ ਇਸ ਦੀ ਮਨਜ਼ੂਰੀ ਚਾਹੀਦੀ ਹੈ। ਸ੍ਰੀ ਸਤਿਗੁਰੂ ਜੀ ਇਹਦੇ ਬਾਰੇ ਵੀ ਸਭ ਕੁਝ ਦੱਸਿਆ। ਇਸ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਕਤਲ ਦੇ ਕੇਸੋਂ ਬਚਾਇਆ ਹੋਇਆ ਹੈ।

11 ਵਜੇ ਸਤਿਗੁਰੂ ਜੀ ਇਸ਼ਨਾਨ ਕਰਨ ਲਈ ਉਠ ਬੈਠੇ।

---

1. ਬਾਹਮਣ, ਪੰਡਿਤ, 2. ਖੁਸ਼ੀ ਨਾਲ, 3. ਰੁਪੈਆ, 4. ਪ੍ਰਸੰਨਤਾ ਨਾਲ।

## ਰੂਸ ਜਾਣ ਨੂੰ ਪਰਵਾਨਗੀ

ਪ੍ਰਸ਼ਾਦ ਛਕਣ ਸਮੇਂ ਮੈਨੂੰ ਵੀ ਕੋਲ ਬੁਲਾ ਲਿਆ ਗਿਆ । ਮੈਂ ਤਾਂ ਪ੍ਰਸ਼ਾਦ ਛਕਣਾ ਨਹੀਂ ਸੀ । ਗੱਲ ਬਾਤ ਚਲਦਿਆਂ ਮੈਂ ਅਰਜ਼ ਕੀਤੀ : ਦੀਨ ਦਿਆਲ ! ਮੇਰਾ ਰੂਸ ਵੇਖਣ ਨੂੰ ਜੀਅ ਕਰਦਾ ਰਹਿੰਦਾ ਹੈ । ਜੇ ਖ਼ਰਚ ਦਾ ਪ੍ਰਬੰਧ ਹੋ ਜਾਵੇ ਤਾਂ ਮੈਂ ਬਿਨਾ ਕਮਿਊਨਿਸਟ ਵਸੀਲਿਓਂ ਰੂਸ ਵੇਖ ਆਵਾਂ । ਸਤਿਗੁਰੂ ਜੀ ਨੇ ਪਰਵਾਨਗੀ ਦਿੰਦਿਆਂ ਨਾਲ ਇਹ ਵੀ ਜੋੜਿਆ ਕਿ ਭਾਈ ਸੰਤੋਖ ਸਿੰਘ ਲੇਖਕ ਸਤਿਗੁਰੂ ਬਿਲਾਸ ਦੇ ਗ੍ਰੰਥ ਦੀਆਂ ਜਿੰਨੀਆਂ ਰੂਸ ਬਾਰੇ ਟੂਕਾਂ ਹਨ, ਉਹ ਅਤੇ ਰੂਸੀਆਂ ਨਾਲ ਤੇਰੀਆਂ ਤਸਵੀਰਾਂ ਦਾ ਸੰਕਲਨ ਵੀ ਹੋਣਾ ਚਾਹੀਦਾ ਹੈ ।

## ਕੁਝ ਸਿੰਘ ਹੈਦਰਾਬਾਦ ਨੂੰ

ਸਤਿਗੁਰੂ ਜੀ ਦਾ ਰੇਲਵੇ ਬਾਬੂ ਸ. ਹਰਮੀਤ ਸਿੰਘ ਢੌਂਡਾ ਅੱਜ ਕੁਝ ਸਿੰਘਾਂ ਨੂੰ ਹੈਦਰਾਬਾਦ ਜਾਣ ਲਈ ਗੱਡੀ ਚੜ੍ਹਾ ਕੇ ਆਇਆ ਹੈ । ਜਾਪਦਾ ਹੈ ਹੈਦਰਾਬਾਦ ਦੇ ਸ. ਬਲਵਿੰਦਰਪਾਲ ਸਿੰਘ ਹੁਰੀਂ ਅਖੰਡ ਪਾਠ ਕਰਵਾਉਣਾ ਚਾਹ ਰਹੇ ਹਨ ਅਤੇ ਸਤਿਗੁਰੂ ਜੀ ਬੰਗਲੌਰ ਨੂੰ ਜਾਂਦਿਆਂ ਜਾਂ ਆਉਂਦਿਆਂ, ਇਕ ਫਲਾਈਟ ਫੜ ਕੇ, ਅਖੰਡ ਪਾਠ ਦੇ ਭੋਗ ਸਮੇਂ ਦਰਸ਼ਨ ਦੇਣ ।

ਪ੍ਰਸ਼ਾਦ ਪਾਣੀ ਛਕ, ਕੁਝ ਸਮਾਂ ਆਰਾਮ ਕਰ, ਮੁੜ ਇਸ਼ਨਾਨ ਸਾਧ 2.30 ਤੋਂ 3.30 ਤਕ ਨਾਮ ਸਿਮਰਨ ਘਰ ਹੀ ਕੀਤਾ ।

## ਬੈਠਣ ਕਮਰੇ ਵਿਚ

ਬੈਠਣ ਕਮਰੇ ਵਿਚ ਸਤਿਗੁਰੂ ਜੀ ਪਧਾਰੇ ਤਾਂ ਸੇਠ ਤਰਲੋਕ ਸਿੰਘ, ਸੇਠ ਪਿਆਰਾ ਸਿੰਘ, ਸੰਤ ਬਲਵੰਤ ਸਿੰਘ ਸੋਖੀ, ਸ. ਸੁੱਚਾ ਸਿੰਘ ਬਟਾਲੇਵਾਲਾ, ਸ. ਤਾਰਾ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਮਨਜਿੰਦਰ ਸਿੰਘ ਨੌਲੜੀ, ਸੰਤ ਅਵਤਾਰ ਸਿੰਘ, ਸੰਤ ਪੂਰਨ ਸਿੰਘ ਏਥੇ ਦਰਸ਼ਨ ਕਰਨ ਵਾਲਿਆਂ ਵਿਚ ਸਨ । ਫਿਰ ਨਾਇਬ ਸੂਬਾ ਸਤਨਾਮ ਸਿੰਘ ਜੀ ਨੈਰੋਬੀ ਤੇ ਸੰਤ ਹਰਭਜਨ ਸਿੰਘ ਚਾਨਾ ਹੋਰੀਂ ਵੀ ਆ ਗਏ ।

ਸੁੱਚਾ ਸਿੰਘ ਬਟਾਲਵੀ, ਜਿਸ ਨੂੰ ਕੋਈ ਜਣਾ ਨਾਮਧਾਰੀ ਪਹਿਰਾਵੇ ਦੀ ਝਲਕਾਰ ਦੇ ਰਿਹਾ ਸੀ, ਨਾਲ ਸਤਿਗੁਰੂ ਜੀ ਨੇ ਸਟੀਲ ਅਤੇ ਪਲਾਸਟਿਕ ਦੇ ਫਲੋਟਾਂ ਦੇ ਮੁੱਲ ਬਾਰੇ ਵਾਕਫ਼ੀ ਲਈ ਦਿੱਤੀ । ਇਹ ਚੱਕਵੀਆਂ ਪੁਲਾਂ ਪਤਾ ਨਹੀਂ ਕਿਥੇ ਵਰਤਣੀਆਂ ਸਨ, ਪਰ ਸ. ਸੁੱਚਾ ਸਿੰਘ ਚਾਰ ਕੁ ਲੱਖ ਰੁਪਏ ਤਕ ਦਸਦਾ ਸੀ ।

## ਜਵਾਹਰ ਸਿੰਘ ਦੀ ਗੱਲ

ਸਤਿਗੁਰੂ ਜੀ ਸ. ਜਵਾਹਰ ਸਿੰਘ ਕਾਮੋ ਕਾ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਦੀ ਉਡੀਕ ਕਰ ਰਹੇ ਸਨ । ਪਰ ਇਹ ਚਾਰ ਵਜੇ ਤਕ ਨ ਆਏ । ਚਾਰ ਵਜੇ ਸਤਿਗੁਰੂ ਜੀ ਨੈਸ਼ਨਲ ਗੇਮਾਂ ਵੇਖਣ ਜਾਣਾ ਸੀ । ਏਸੇ ਲਈ ਅੱਜ ਦੀਵਾਨ ਦਾ ਪ੍ਰੋਗਰਾਮ ਨਹੀਂ ਸੀ ਕਿਧਰੇ ਦਿੱਤਾ ਗਿਆ । ਸੱਚੇ ਪਾਤਸ਼ਾਹ ਉਠੇ ਅਤੇ ਆਪਣੇ ਕਮਰੇ

ਵਲ ਵਧੇ । ਪੰਜ ਕੁ ਮਿੰਟ ਬਾਅਦ ਸ. ਜਵਾਹਰ ਸਿੰਘ ਕਾਮੋ ਕਾ (ਕਰੋਲ ਬਾਗ) ਆ ਗਿਆ ਤਾਂ ਸਤਿਗੁਰੂ ਜੀ ਨੇ ਉਸ ਨੂੰ ਆਖਿਆ : ਚਾਰ ਵਜੇ ਤਕ ਉਡੀਕ ਕੇ ਹੁਣ ਜਾਣ ਲੱਗੇ ਹਾਂ । ਹੁਣ ਤੂੰ ਆਇਆ ਏਂ ਤਾਂ ਹੰਸਪਾਲ ਨਹੀਂ । ਗੱਲ ਸਾਰੀ ਉਸ ਨਾਲ ਬੈਠ ਕੇ ਕਰਨੀ ਹੈ । ਹੁਣ ਆਣ ਕੇ ਸਹੀ ।

## ਇੰਦਰਪ੍ਰਸਥ ਸਟੇਡੀਅਮ ਵਿਚ

ਅਤੇ ਤਿੰਨ ਕਾਰਾਂ ਦਾ ਕਾਫਲਾ, ਇਕ ਵਿਚ ਦੀਨ ਦਿਆਲ ਜੀ, ਠਾਕੁਰ ਜੀ ਵਡੇ, ਸੇਠ ਜੀ, ਪੂਰਬਾ ਆਦਿ, ਦੂਜੀ ਵਿਚ ਬਾਡੀਗਾਰਡਾਂ ਦੀ ਫੌਜ ਅਤੇ ਤੀਜੀ ਵਿਚ ਸਕੱਤਰ ਸੰਤ ਤਰਸੇਮ ਸਿੰਘ, ਮੇਰਾ ਸਰੀਰ ਅਤੇ ਤਿੰਨ ਚਾਰ ਜਣੇ ਹੋਰ ਇੰਦਰਪ੍ਰਸਥ ਸਟੇਡੀਅਮ ਨੂੰ ਚੱਲੇ ।

ਜਮਨਾ ਦੇ ਨਵੇਂ ਪੁਲ ਵਲ ਆਏ ਤਾਂ ਵਿਕਾਸ ਮੀਨਾਰ ਫਲਾਈ ਓਵਰ ਦੇ ਇਕ ਪਾਸੇ ਨਾਲ ਲਗਦਾ, ਦੂਜੇ ਕਿਨਾਰੇ ਨਾਲ ਯੂ. ਪੀ. ਨੂੰ ਜੋੜਦਾ, ਦੋਹਾਂ ਪੁਲਾਂ ਦੀ ਕੋਨ ਵਿਚ ਵਿਸ਼ਾਲ ਇੰਦਰਪ੍ਰਸਥ ਇਨਡੋਰ ਸਟੇਡੀਅਮ । ਏਸ਼ੀਆਡ 82 ਵਾਸਤੇ ਇਹ ਕੰਪਲੈਕਸ ਸੀ ਤੇ ਇਹਨੀਂ ਦਿਨੀਂ ਹੀ ਮੁਕੰਮਲ ਹੋਏ ਹਨ । ਏਸ਼ੀਆਡ ਖੇਡਾਂ ਕਾਰਨ ਦਿੱਲੀ ਦੀਆਂ ਸੜਕਾਂ, ਫਲਾਈਓਵਰ ਤੇ ਚੌਂਕਾਂ ਆਦਿ ਤੇ ਬਹੁਤ ਖ਼ਰਚ ਕੀਤਾ ਗਿਆ ਹੈ । ਦਿੱਲੀ ਨਿੱਖਰ ਆਈ ਅਤੇ ਮਟਕ ਉਠੀ ਹੈ । ਏਸ਼ੀਆਡ ਨਗਰ ਅਤੇ ਨਵੇਂ ਹੋਟਲ ਵਿਦੇਸ਼ੀ ਖਿਡਾਰੀਆਂ ਦੀ ਸੇਵਾ ਸੰਭਾਲ ਲਈ ਉਸਾਰੇ ਜਾ ਚੁੱਕੇ ਹਨ । ਹਰ ਪਾਸੇ ਏਸ਼ੀਆਡ 82 ਦੀ ਸੁੰਦਰਤਾ ਦਾ ਰਾਜ ਹੈ ।

ਸਾਡੀਆਂ ਗੱਡੀਆਂ ਇਨਡੋਰ ਸਟੇਡੀਅਮ ਵਿਚ ਦਾਖ਼ਲ ਹੋਈਆਂ । ਗੱਡੀਆਂ ਤੋਂ ਉਤਰ ਕੇ ਜਦੋਂ ਅਸੀਂ ਵਿਸ਼ਾਲ ਅਤੇ ਉੱਚੇ ਸਟੇਡੀਅਮ ਵਿਚ ਪਰਵੇਸ਼ ਕਰਨ ਲੱਗੇ ਤਾਂ ਤੇਜ਼ ਠੰਢੀ ਹਵਾ ਦੇ ਬਹਾਵ ਨੇ ਜਿਵੇਂ ਸਤਿਗੁਰੂ ਜੀ ਦਾ ਸੁਆਗਤ ਕੀਤਾ ਹੋਵੇ । ਵੱਡੇ ਸਟੇਡੀਅਮ ਨੂੰ ਬੱਤੀ ਨਾਲ 7 ਮਿੰਟ ਵਿਚ ਲਾਂਭੇ ਹਟਣ ਵਾਲੇ ਪਰਦੇ ਨਾਲ, ਦੋ ਹਿੱਸਿਆਂ ਵਿਚ ਵੰਡਿਆ ਗਿਆ ਸੀ । 3-4 ਕਿਸਮ ਦੇ ਪਲੇਟਫਾਰਮ ਨੀਲੇ ਪਲਾਸਟਿਕ ਪਰਦਿਆਂ ਨਾਲ ਢੱਕੇ ਹੋਏ ਸਨ । ਰਬੜ ਗੱਦਿਆਂ ਨਾਲ ਪੋਲੇ ਅਖਾੜੇ । ਸਾਹਮਣੇ ਸਫ਼ੈਦ ਪਰਦੇ ਉਤੇ ਲਟਕਦੇ ਹਰੇ ਪਰਦੇ ਨੇ ਇਸ ਸਟੇਡੀਅਮ ਦੀ ਸ਼ੋਭਾ ਨਿਆਰੀ ਕੀਤੀ ਹੋਈ ਸੀ । ਦਰਸ਼ਕਾਂ ਦੀਆਂ ਵੱਖ ਵੱਖ ਕੈਟਾਗਰੀਆਂ ਲਈ ਉਪਰ ਨੂੰ ਟੇਢੀਆਂ ਉਠਾਈਆਂ ਪਲਾਸਟਿਕ ਕੁਰਸੀ ਕਤਾਰਾਂ । ਇਨ੍ਹਾਂ ਤੇ ਬੈਠ ਕੇ ਹਜ਼ਾਰਾਂ ਆਦਮੀ ਇਕੋ ਵਾਰ ਖੇਡਾਂ ਦਾ ਨਜ਼ਾਰਾ ਲੈ ਸਕਦੇ ਹਨ । ਜਿਵੇਂ ਤਿਰਛੇ ਬਣਾਏ ਹੋਏ ਸੁੰਗੜਦੇ ਤਾਲਾਬ ਵਿਚ ਖੇਡ ਮੰਚ ਹੋਵੇ । ਹਰ ਪਾਸਿਓਂ ਦਰਸ਼ਕ ਮੰਚ ਤੇ ਹੁੰਦਾ ਸਭ ਕੁਝ ਵੇਖ ਸਕਦੇ ਸਨ ।

ਸਾਡੇ ਜਾਂਦਿਆਂ ਨੂੰ ਜਿਮਨਾਸਟਿਕ ਖਿਡਾਰੀ ਆਪਣੇ ਕਰਤਬਾਂ ਦਾ ਪਰਦਰਸ਼ਨ ਕਰ ਰਹੇ ਸਨ ।

## ਸਤਿਗੁਰੂ ਜੀ ਦੁਆਰਾ ਇਨਾਮ ਵੰਡ

ਪੈਰਾਂਲਲ ਬਾਰ; ਹਾਰੀਜ਼ੋਂਟਲ ਆਦਿ ਸਰੀਰਕ ਕਰਤਬਾਂ ਦੀ ਖ਼ੂਬਸੂਰਤੀ ਨੂੰ ਕੋਚ

ਲੋਕ ਨਿਰੀਖਿਅਣ ਕਰ ਰਹੇ ਸਨ। ਅਚਾਨਕ ਅਸਾਂ ਅਨਾਊਂਸਰ ਦੇ ਮੂੰਹੋਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਸੁਣਿਆ। ਇਕ ਟੀਮ ਨੂੰ ਇਨਾਮ ਵੰਡਣ ਲਈ ਸ੍ਰੀ ਸਤਿਗੁਰੂ ਜੀ ਨੂੰ ਖੇਡਾਂ ਨਾਲ ਸੰਬੰਧਤ ਸਰਦਾਰ ਲੈਣ ਹਿਤ ਆਇਆ। ਸ੍ਰੀ ਹਜ਼ੂਰ ਆਪਣੇ ਵਿਕੋਲਿਤਰੇ ਬਸਤਰਾਂ ਨਾਲ ਇਸ ਮੰਡਪ ਵਿਚ ਸੁੰਹਦੇ। ਮੋਹਰਲੀ ਰਉਂ ਚੋਂ ਹੇਠਾਂ ਉਤਰੇ ਅਤੇ ਫਿਰ ਪਲੇਟਫਾਰਮ ਤੇ ਜਾ ਕੇ, ਇਕ, ਦੋ ਅਤੇ ਤਿੰਨ ਨੰਬਰ ਦੇ ਜੇਤੂ ਖਿਡਾਰੀਆਂ ਨੂੰ ਸੋਨੇ, ਚਾਂਦੀ ਅਤੇ ਕਾਂਸੇ ਦੇ ਮੈਡਲ ਪਰਦਾਨ ਕੀਤੇ। ਪੈਰਾਲਲ ਬਾਰ ਵਾਲੇ ਖਿਡਾਰੀਆਂ ਨੂੰ ਸ੍ਰੀ ਸਤਿਗੁਰੂ ਜੀ ਨੇ ਨਿਵਾਜਿਆ। ਦੂਸਰੇ ਲੜਕਿਆਂ ਨੂੰ ਪ੍ਰਸ਼ਸਤੀ ਪੱਤਰ ਮਿਲੇ ਜਿਨ੍ਹਾਂ ਨੇ ਪੈਰਾਲਲ ਬਾਰ ਵਿਚ ਭਾਗ ਲਿਆ ਸੀ। ਪਹਿਲਾਂ ਵਾਲਾ ਸਰਦਾਰ ਹੀ ਸਤਿਕਾਰਪੂਰਨ ਸ੍ਰੀ ਜੀ ਨੂੰ ਉਹਨਾਂ ਦੀ ਸੀਟ ਤਕ ਛੱਡ ਗਿਆ।

ਖੇਡ ਸਮਾਪਤੀ ਉਤੇ ਜਿਥੇ ਹੋਰ ਖੇਡ ਸੰਬੰਧਤ ਵਿਅਕਤੀਆਂ ਦਾ ਸ੍ਰੀ ਪੀ. ਐਸ. ਓਝਾ ਨੇ ਧੰਨਵਾਦ ਕੀਤਾ ਓਥੇ ਸ੍ਰੀ ਸਤਿਗੁਰੂ ਜੀ ਵਾਸਤੇ ਕ੍ਰਿਤਗਤਾ ਪ੍ਰਗਟ ਕੀਤੀ ਜਿਨ੍ਹਾਂ ਖੇਡਾਂ ਵੇਖੀਆਂ ਅਤੇ ਜੇਤੂਆਂ ਨੂੰ ਮੈਡਲ ਪਰਦਾਨ ਕੀਤੇ।

ਸਟੇਡੀਅਮ ਦੀ ਸਮੁੱਚੀ ਦਿੱਖ ਯੂਰੋਪੀਅਨ ਸੀ ਪਰ ਜਿਵੇਂ ਦਾ ਮੈਟੀਰੀਅਲ ਲਗਾ ਕੇ ਹਰ ਚੀਜ਼ ਦਾ ਰਖ ਰਖਾਵ ਸੀ, ਇਸ ਤੋਂ ਸਭ ਕੁਛ ਭਾਰਤੀ ਲਗਦਾ ਸੀ ਕਿਉਂ ਜੁ ਚੀਜ਼ਾਂ ਦੀ ਬਨਾਵਟ ਦਾ ਮਿਆਰ ਹਿੰਦੁਸਤਾਨੀ ਹੀ ਸੀ। 7 ਵਜੇ ਰਾਤ ਦੇ ਲਗਭਗ, ਅੰਦਰਲੇ ਚਾਨਣੋਂ ਬਾਹਰਲੇ ਅਨ੍ਹੇਰੇ ਵਿਚ ਆਏ। ਬਾਹਰ ਬਿਜਲੀ ਦੀ ਬਹਾਰ ਸੀ।

ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੀ ਕਾਰ ਮੈਨੂੰ 10 ਵਜੇ ਰਾਤ ਘਰ ਛੱਡ ਗਈ।

## 19 ਅਕਤੂਬਰ 1982, ਮੰਗਲਵਾਰ
## ਲੁਧਿਆਣਾ

### ਸਭਿਆਚਾਰਕ ਮੇਲਾ

ਕਾਂਗ੍ਰਸੀ ਐਮ. ਐਲ. ਏ. ਸ. ਜਸਦੇਵ ਸਿੰਘ ਜੱਸੋਵਾਲ ਚੇਅਰਮੈਨ ਡੇਅਰੀ ਡੀਵੈਲਪਮੈਂਟ ਪੰਜਾਬ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕੀਤੀ ਕਿ ਪ੍ਰੋ: ਮੋਹਣ ਸਿੰਘ ਮਾਹਰ ਦੇ ਲੁਧਿਆਣੇ ਵਿਚ ਮਨਾਏ ਜਾ ਰਹੇ, 78ਵੇਂ ਜਨਮ ਦਿਨ ਸਮੇਂ ਸਭਿਆਚਾਰਕ ਸਮਾਗਮਾਂ ਵਿਚ ਨਾਮਧਾਰੀਆਂ ਦੀ ਪ੍ਰਤੀਨਿਧਤਾ ਹੋਵੇ। ਸ੍ਰੀ ਸਤਿਗੁਰੂ ਜੀ ਨੇ ਮੈਨੂੰ ਅਤੇ ਸ. ਜਗਦੀਸ਼ ਸਿੰਘ 'ਵਰਿਆਮ' ਨੂੰ ਇਸ ਇਕੱਠ ਵਿਚ, ਜਾਣ ਲਈ ਭੈਣੀ ਸਾਹਿਬ ਵਿਖੇ ਆਦੇਸ਼ ਦਿੱਤਾ ਸੀ।

ਸੋ ਮੈਂ ਤਾਂ ਅੱਜ ਸਵੇਰੇ ਸਤਿਗੁਰੂ ਜੀ ਨੂੰ ਦਿੱਲੀ ਵਿਖੇ ਹੀ ਛੱਡ ਪੰਜਾਬ ਜਾਣ ਲਈ ਬੱਸੇ ਚੜ੍ਹ ਗਿਆ। ਸਤਿਗੁਰਾਂ ਨੇ ਅੱਜ ਵਾਰ ਦਾ ਕੀਰਤਨ ਕੋਠੀ ਸ੍ਰੀ ਹਰੀ ਪ੍ਰਤਾਪ ਨਿਵਾਸ ਵਿਖੇ ਹੀ ਸੁਣਨਾ ਸੀ ਅਤੇ ਸੰਗਤ ਨੂੰ ਦਰਸ਼ਨ ਦੇਣੇ ਸਨ। ਅਤੇ ਕੱਲ੍ਹ ਨੂੰ ਹਵਾਈ ਪ੍ਰਸਥਾਨ ਹੈਦਰਾਬਾਦ ਤੇ ਫਿਰ ਬੈਂਗਲੋਰ ਲਈ ਕਰਨਾ ਹੈ।

ਪ੍ਰੋ: ਮੋਹਣ ਸਿੰਘ ਬਾਰੇ ਸਭਿਆਚਾਰਕ ਸਮਾਗਮ ਪੰਜਾਬੀ ਭਵਨ ਲੁਧਿਆਣਾ ਵਿਖੇ ਹੋਣਾ ਸੀ। ਮੈਂ ਪਹਿਲਾਂ ਬਾਬਾ ਅਰਜਨ ਸਿੰਘ-ਕ੍ਰਿਸ਼ਨ ਕੌਰ ਭੈਣੀ ਸਾਹਿਬ ਦੇ ਪੋਤਰੇ ਸ. ਤਿਲੋਚਨ ਸਿੰਘ ਮਠਾੜੂ-ਬੀਬੀ ਪਰਮਜੀਤ ਕੌਰ ਦੇ ਘਰ 6296, ਮਾਡਲ ਟਾਊਨ ਲੁਧਿਆਣੇ ਵਿਚ ਜਾ ਡੇਰੇ ਲਾਏ। ਅਤੇ ਜਾਂ ਉਦਘਾਟਨ ਸਮੇਂ ਪੰਜਾਬੀ ਭਵਨ ਵਿਚ ਪੁੱਜਾ ਤਾਂ ਸ. ਜਗਦੀਸ਼ ਸਿੰਘ 'ਵਰਿਆਮ' ਮੇਰੀ ਇੰਤਜ਼ਾਰ ਕਰ ਰਿਹਾ ਸੀ। ਸ਼੍ਰੀ ਹਰਪਾਲ ਸਿੰਘ, ਗੁਰਚਰਨ ਸਿੰਘ ਅਤੇ ਸੰਤ ਸੰਤੋਖ ਸਿੰਘ ਮੁਫ਼ਤ ਸਾਰਾ ਪ੍ਰੋਗਰਾਮ ਰੀਕਾਰਡ ਕਰਨ ਹਿਤ ਵੀ ਏਥੇ ਬੈਠੇ ਹੋਏ ਸਨ।

ਸ. ਜਸਦੇਵ ਸਿੰਘ ਜੱਸੋਵਾਲ, ਸ. ਐਸ. ਐਸ. ਨਰੂਲਾ, ਪ੍ਰਿੰ: ਆਹਲੂਵਾਲੀਆ, ਸ. ਸੁਰਜੀਤ ਸਿੰਘ ਪਾਤਰ ਆਦਿ ਨੇ ਸਮਾਗਮ ਦੀ ਕਾਰਵਾਈ ਆਰੰਭ ਕੀਤੀ 3 ਵਜੇ ਤੋਂ। ਰਾਤੀਂ 8 ਵਜੇ ਤੋਂ 12 ਤਕ ਕਵੀ ਦਰਬਾਰ ਹੋਇਆ। ਕਵੀ ਦਰਬਾਰ ਵਿਚ ਪੰਜਾਬ ਦੇ ਉੱਘੇ ਕਵੀਆਂ ਨੇ ਸ਼ਿਰਕਤ ਕੀਤੀ। ਪਰ ਮਜ਼ੇਦਾਰ ਗੱਲ ਇਹ ਕਿ ਸਟੇਜ ਤੇ ਕਵੀ ਭੀ ਸ਼ਰਾਬੀ ਤੇ ਸਰੋਤੇ ਵੀ ਸ਼ਰਾਬ ਦੇ ਰੰਗ ਵਿਚ ਰੰਗੇ ਹੋਏ। ਸਾਡੇ ਲਈ ਥੋਕ ਸਿਆਣਿਆਂ ਨੂੰ ਮੂਰਖ ਬਣਿਆਂ ਵੇਖਣ ਦਾ ਪਹਿਲਾ ਹੀ ਅਨੁਭਵ ਸੀ। ਇਹਦੀ ਵਿਆਖਿਆ ਵਿਚ ਨਹੀਂ ਪੈਂਦੇ।

### ਹਾਕੀ ਟੀਮ ਬਾਰੇ

ਸਵੇਰੇ ਸਵੇਰੇ ਜਦੋਂ ਮੈਂ ਦਿੱਲੀ ਬੱਸ ਅੱਡੇ ਤੇ ਗਿਆ ਅਤੇ ਜਿਸ ਤੁਰੀ ਜਾਂਦੀ ਬੱਸ ਤੇ ਚੜ੍ਹਿਆ, ਉਸ ਵਿਚ ਸਾਡੀ ਨਾਮਧਾਰੀ ਹਾਕੀ ਟੀਮ ਵੀ ਸਵਾਰ ਸੀ। ਸੰਤ ਗੁਰਮੁਖ ਸਿੰਘ 'ਰਹਿਬਰ' ਮੈਨੇਜਰ ਤੇ ਹਾਕੀ ਕੋਚ ਸ. ਗੁਰਦਿਆਲ ਸਿੰਘ ਪਨਿਹਾਰੀ ਨਾਲ ਸਨ। ਇਸ ਤੇ ਰਹਿਬਰ ਨੇ ਮੈਨੂੰ ਇਕ ਵਾਰ ਦੀ ਗੱਲ ਸੁਣਾਈ :

ਕਿਸੇ ਸੰਦਰਭ ਵਿਚ ਸੰਤ ਅਵਤਾਰ ਸਿੰਘ ਜੀ ਸੂਬਾ ਬੀਰ ਪਿੰਡ ਨੂੰ ਸ੍ਰੀ ਸਤਿਗੁਰੂ ਜੀ ਵਲੋਂ 39000/- ਦਿੱਤਾ ਜਾਣਾ ਸੀ। ਮੈਨੂੰ ਰਕਮ ਦੇਣ ਜਾਣ ਦੀ ਆਗਿਆ ਹੋਈ। ਗੁਰੂ ਕੇ ਖਜ਼ਾਨਚੀ ਪੂਰਬਾ ਨੇ ਮੈਨੂੰ ਸੌ ਸੌ ਦੇ ਨੋਟਾਂ ਦੀਆਂ ਥਹੀਆਂ ਫੜਾਈਆਂ। ਮੈਂ ਰਕਮ ਗਿਣੀ ਤਾਂ ਪੂਰੇ 42,000/- ਬਣੀ। ਮੈਂ ਪੂਰਬੇ ਨੂੰ ਕਿਹਾ ਕਿ 3000/- ਵੱਧ ਹਨ। ਉਹ ਕਹੇ ਮੈਂ ਤਿੰਨ ਵਾਰ ਗਿਣੇ ਹਨ, ਰਕਮ ਠੀਕ ਹੈ। ਮੈਂ ਰਕਮ ਫੇਰ ਗਿਣੀ। 3000/- ਫੇਰ ਵਾਧੂ। ਏਨੇ ਨੂੰ ਸਤਿਗੁਰੂ ਜੀ ਆ ਗਏ। ਪੁੱਛਿਓ ਨੇ ਕਾਹਦੀ ਗੜਬੜੇਸ਼ਨ ਹੈ। ਮੈਂ ਅਰਜ਼ ਕੀਤੀ ਜੀ ਪੂਰਬਾ ਜੋ ਮੈਨੂੰ ਤਿੰਨ ਹਜ਼ਾਰ ਰੁਪਏ ਵਾਧੂ ਦੇ ਰਹੇ ਹਨ। ਸਤਿਗੁਰਾਂ ਬਚਨ ਕੀਤਾ : ਰਕਮ ਲੈ ਜਾ, ਦਿੱਤੀ ਜੁ ਜਾ ਰਹੀ ਹੈ। ਜਿੰਨੀ ਰਕਮ ਅਗਲੇ ਪਾਸੇ ਦੇਣੀ ਹੈ, ਦੇ ਕੇ, ਵਾਧੂ ਦੀ ਆ ਕੇ ਜਮ੍ਹਾਂ ਕਰਵਾ ਦੇਈਂ।

ਹੈ ਨ ਕਲਿਜੁਗ ਵਿਚ ਸਤਿਜੁਗ !

## 20 ਅਕਤੂਬਰ 1982, ਬੁੱਧਵਾਰ
## ਲੁਧਿਆਣਾ

### ਸਭਿਆਚਾਰਕ ਮੇਲਾ

ਸੁਖਦਾਈ ਰਾਤ ਅਸਾਂ ਜਗਦੀਸ਼ ਸਿੰਘ ਦੇ ਭੈਣ ਭਣਵਈਏ ਦੇ ਘਰ ਮਾਡਲ ਟਾਊਨ ਵਿਚ ਕੱਟੀ ਅਤੇ ਫਿਰ ਸਭਾਗਾਰ ਪੰਜਾਬੀ ਭਵਨ ਵਿਚ ਪੁੱਜੇ। 10 ਵਜੇ 'ਕੌਮੀ ਏਕਤਾ' ਉਤੇ ਭਾਸ਼ਣ ਸਿਲਸਿਲੇ ਵਿਚ ਮੂਕ ਸਰੋਤਾ ਦੇ ਰੂਪ ਵਿਚ ਭਾਗ ਲਿਆ, ਜਿਸ ਦੀ ਪ੍ਰਧਾਨਗੀ ਪੰਜਾਬ ਦੇ ਇਕ ਮੰਤਰੀ ਸ੍ਰੀ ਜੁਗਿੰਦਰ ਪਾਲ ਪਾਂਡੇ ਕਰ ਰਹੇ ਸਨ। ਸਭਿਆਚਾਰਕ ਤਹਿਰੀਕ ਦੇ ਆਗਾਜ਼ ਲਈ ਏਥੇ ਕੁਝ ਬਚਨ ਲਏ-ਦਿੱਤੇ ਗਏ।

ਸ਼ਾਮ ਨੂੰ ਏਥੇ, ਸਭਿਆਚਾਰਕ ਮੇਲਾ ਗੀਤਾਂ, ਲੋਕ ਗੀਤਾਂ ਅਤੇ ਅਖਾੜੇਬਾਜ਼ੀ ਦੇ ਰੂਪ ਵਿਚ ਡਿੱਠਾ। ਕੋਈ 7-8 ਹਜ਼ਾਰ ਆਦਮੀ, ਵਿਰਲੀਆਂ ਇਸਤਰੀਆਂ, ਸ਼ਰਾਬ ਨਾਲ ਨਿਹਾਲ ਹੋਏ ਕਹਿ ਤੇ ਸੁਣ ਰਹੇ ਸਨ।

### ਨਿਰੀਖਿਅਕ ਦੀ ਫੈਕਟਰੀ

ਸਵੇਰ ਦੇ ਸੈਸ਼ਨ ਵਿਚ ਸੰਤ ਦਲੀਪ ਸਿੰਘ 'ਨਿਰੀਖਿਅਕ' ਦੇ ਸੰਪਾਦਕ ਵੀ ਆਏ ਹੋਏ ਸਨ। ਉਨ੍ਹਾਂ ਬਾਅਦ ਵਿਚ ਮੇਰੀ ਅਤੇ ਸ. ਜਗਦੀਸ਼ ਸਿੰਘ 'ਵਰਿਆਮ' ਦੀ ਪ੍ਰਾਹੁਣਚਾਰੀ ਕੀਤੀ। ਅਤੇ ਸਾਨੂੰ ਆਪਣੇ ਘਰ ਜਮ੍ਹਾਂ ਫੈਕਟਰੀ ਵਿਚ ਲੈ ਗਏ। E-25, ਫੋਕਲ ਪੁਆਇੰਟ ਤੇ ਸੰਤ ਦਲੀਪ ਸਿੰਘ ਪ੍ਰਧਾਨ ਸਰਬ ਹਿੰਦ ਵਿੱਦਿਅਕ ਜਥਾ ਦਾ ਉੱਦਮ ਤੱਕਣ ਦਾ ਅਵਸਰ ਮਿਲਿਆ। ਇਸ ਨੇ ਏਥੇ 1975 ਵਿਚ ਚੇਨ ਪੁਲੀ ਪਲਾਂਟ ਬਨਾਣ ਦਾ ਕੰਮ ਸ਼ੁਰੂ ਕੀਤਾ। 1000 ਗਜ਼ ਵਿਚ ਵਰਕਸ਼ਾਪ ਦੀ ਉਸਾਰੀ ਆਰੰਭੀ ਅਤੇ ਫਿਰ 90,000 ਦੀ ਅਲਾਟਮੈਂਟ ਵਿਚ ਇਸ ਨੂੰ ਇਸ ਥਾਂ ਦੀ ਮਾਲਿਕੀ ਮਿਲ ਗਈ। ਇਹ ਏਥੇ ½ (ਅੱਧੇ) ਟਨ ਤੋਂ ਲੈ ਕੇ 10 ਟਨ ਤਕ ਦੀ ਕੈਪੇਬਿਲਟੀ ਦੀਆਂ ਚੇਨ ਪੁਲੀਆਂ ਬਣਾਂਦੇ ਹਨ। ਇਸ ਵੇਲੇ ਇਹੋ ਮਸ਼ੀਨਰੀ ਸਟਾਕ ਵਿਚ ਪਈ ਹੈ। ਏਥੋਂ ਦੀਆਂ ਸਾਰੀਆਂ ਵਸਤਾਂ ਦੀ ਡੀਜ਼ਾਈਨਿੰਗ ਸੰਤ ਦਲੀਪ ਸਿੰਘ ਹੀ ਕਰਦਾ ਹੈ।

ਸੰਤ ਦਲੀਪ ਸਿੰਘ ਨੇ ਆਪ ਹੀ ਇਕ ਹਾਈਡਰਾਲਿਕ ਟੈਸਟਿੰਗ ਮਸ਼ੀਨ ਡੀਜ਼ਾਈਨ ਕਰਕੇ ਤਿਆਰ ਕੀਤੀ ਹੋਈ ਹੈ। ਜਿਸ ਨਾਲ ਚੇਨ ਪੁਲੀ ਬਲਾਕ ਦੀ ਸਾਰੀ ਸ਼ਕਤੀ ਮਾਪੀ ਜਾਂਦੀ ਹੈ। 'S' ਵਾਲੇ ਵੀ ਇਸ ਮਸ਼ੀਨ ਦੇ ਰੋਲ ਨੂੰ ਪਰਵਾਨ ਕਰਦੇ ਹਨ। ਇਹ ਓਵਰਹੈੱਡ ਕ੍ਰੇਨਾਂ ਵੀ ਡੀਜ਼ਾਈਨ ਕਰਦੇ ਅਤੇ ਬਣਾਂਦੇ ਹਨ।

ਫਿਲਹਾਲ ਇਕ ਲੋਹਾ ਚੀਰਨ ਵਾਲੀ ਸਾ ਮਸ਼ੀਨ, ਦੋ ਲੇਥਾਂ, ਇਕ ਐਸੀ ਹੀ ਸੰਬੰਧਤ ਹੋਰ ਮਸ਼ੀਨ, ਇਕ ਵੈਲਡਿੰਗ ਪਲਾਂਟ ਹੈ। ਕਰੀਬ 90.000/- ਦੀਆਂ ਮਸ਼ੀਨਾਂ ਮੌਜੂਦ ਹਨ। ਸਾਰੀ ਫੈਕਟਰੀ ਅਤੇ ਨਾਲ ਹੀ ਉਪਰਲੀ ਛੱਤੇ ਘਰ ਦੀਆਂ ਬਿਜਲੀ ਲੋੜਾਂ ਪੂਰੀਆਂ ਕਰਨ ਹਿਤ ਜੈਨਰੇਟਰ ਵੀ ਹਾਜ਼ਰ ਹੈ। ਘਰ ਹੇਠ ਦਫ਼ਤਰ, ਦਫ਼ਤਰ

ਨਾਲ ਫੈਕਟਰੀ ਅਤੇ ਫੈਕਟਰੀ ਨਾਲ ਇਕ ਇਹਾਤਾ ਹੈ ਜਿਸ ਵਿਚ ਢਲਾਈ ਦਾ ਕੰਮ ਹੁੰਦਾ ਹੈ। ਢਲਾਈ ਵਾਲਾ ਕੰਮ ਕੋਈ ਹੋਰ ਪਾਰਟੀ ਕਰਦੀ ਹੈ ਇਹ ਇਸ ਤੋਂ 1500/- ਕਿਰਾਇਆ ਵਸੂਲਦੇ ਹਨ।

ਅਜੇ ਇਹ ਸ਼ਾਪ ਐਕਟ ਦੇ ਅਧੀਨ ਹਨ ਤੇ ਚਾਹੁੰਦੇ ਹਨ ਇਹ ਮਾਲ ਐਕਸਪੋਰਟ ਵੀ ਕਰ ਲਿਆ ਕਰਨ। 4 ਬੰਦੇ ਕੰਮ ਕਰਦੇ ਹਨ ਜਿਨ੍ਹਾਂ ਨੂੰ 4500/- ਦਿੰਦੇ ਹਨ।

ਸੰਤ ਦਲੀਪ ਸਿੰਘ ਰੋਜ਼ਾਨਾ ਇਕ ਮਾਲਾ ਭਜਨ ਦੀ, 40 ਪਾਠ ਭਗਉਤੀਆਂ ਦੇ, ਜਪੁਜੀ, ਜਾਪੁ, ਸ਼ਬਦ ਹਜ਼ਾਰੇ ਦੇ ਨਿੱਤਨੇਮੀ ਹਨ।

## ਬਾਬੂ ਨਿਧਾਨ ਸਿੰਘ ਐਕਸੀਅਨ ਦੇ ਘਰ

ਸੰਤ ਦਲੀਪ ਸਿੰਘ ਦੇ ਕਾਰਖਾਨੇ ਵਿਚ ਆਉਣ ਤੋਂ ਪਹਿਲੋਂ ਅਸਾਂ, ਇਸ ਦੇ ਨਾਲ ਹੀ ਇਸ ਦੇ ਸਹੁਰੇ ਘਰ ਬਾਬੂ ਨਿਧਾਨ ਸਿੰਘ (75) ਰੀਟਾਇਰਡ ਐਕਸੀਅਨ (ਸਹੁਰੇ) ਅਤੇ ਬੀਬੀ ਨਿਰੰਜਨ ਕੌਰ (ਸੱਸ) 3606 ਮਾਡਲ ਟਾਊਨ ਵਿਖੇ ਪਹੁੰਚੇ। ਸਾਨੂੰ ਬਜ਼ੁਰਗ ਅਤੇ ਉਤਸ਼ਾਹੀ ਨਾਮਧਾਰੀ ਸ. ਨਿਧਾਨ ਸਿੰਘ ਦੇ ਵੱਡੇ ਭਰਾ ਬਾਬੂ ਬਚਨ ਸਿੰਘ ਜੰਡੂ (78) ਅਤੇ ਉਨ੍ਹਾਂ ਦੀ ਸੁਪਤਨੀ ਬੀਬੀ ਜਗੀਰ ਕੌਰ (75) ਨਾਲ ਘਰ ਦੀ ਬੈਠਕ ਵਿਚ ਮਿਲੇ। ਬੀਬੀ ਨਿਰੰਜਨ ਕੌਰ ਦੇ ਪੜਦਾਦਾ, ਬਾਬਾ ਬਿਸ਼ਨ ਸਿੰਘ ਦੇ ਪਿਤਾ, ਕਾਨ੍ਹ ਸਿੰਘ ਸੰਗੋਵਾਲ, ਮਲੇਰਕੋਟਲੇ ਵਿਚ ਹੋਏ ਸ਼ਹੀਦ ਸਿੰਘਾਂ 'ਚੋਂ ਸਨ।

## ਸੁਹਾਗ ਦਾ ਚੂੰਡਾ

ਗੱਲ ਪਿਛਲੇ ਸਮੇਂ ਦੀ। ਬਾਬਾ ਕਾਨ੍ਹ ਸਿੰਘ ਦੇ ਘਰੋਂ ਬੀਬੀ ਗੋਲੀ ਬੜਾ ਧਿਆਨ ਪੂਰਵਕ ਆਪਣਾ ਚੂੰਡਾ ਤਿਆਰ ਕਰਵਾ ਰਹੀ ਸੀ। ਪਤੀ ਨੇ ਪੁੱਛਿਆ : ਇਹ ਕੀ ਬਣਾ ਰਹੇ ਹੋ ? ਪਤਨੀ ਦਾ ਉੱਤਰ ਸੀ : ਮੇਰੇ ਸੁਹਾਗ ਦੀ ਨਿਸ਼ਾਨੀ, ਮੀਂਢੀਆਂ — ਚੂੰਡਾ।

ਥੋੜੇ ਚਿਰ ਪਿਛੋਂ ਬਾਬਾ ਕਾਨ੍ਹ ਸਿੰਘ ਇਕ ਤੇਜ਼ ਧਾਰ ਦਾਤ ਲੈ ਆਇਆ। ਅਤੇ ਚੂੰਡਾ ਕੱਟ ਕੇ ਲੈ ਚੱਲਿਆ, ਇਹ ਕਹਿੰਦਿਆਂ : ਮੈਂ ਆਪਣਾ ਸੁਹਾਗ ਲੈ ਚੱਲਿਆ ਹਾਂ।

ਸੰਤ ਨਿਧਾਨ ਸਿੰਘ ਦੀ ਪਤਨੀ ਬੀਬੀ ਨਿਰੰਜਨ ਕੌਰ (58) ਦੀ ਨਾਨੀ ਬਾਬਾ ਕਾਨ੍ਹ ਸਿੰਘ ਸੰਗੋਵਾਲ ਦੀ ਪੋਤਰੀ ਸੀ।

ਬਾਬੂ ਸ. ਨਿਧਾਨ ਸਿੰਘ ਦਾ ਲੜਕਾ, ਬਲਬੀਰ ਸਿੰਘ ਹਵਾਈ ਜਹਾਜ਼ ਚਲਾਉਣ ਦੀ ਟ੍ਰੇਨਿੰਗ ਲੈ ਰਿਹਾ ਹੈ। ਏਥੇ ਨਾਲ ਹੀ ਸਾਹਨੇਵਾਲ ਹਵਾਈ ਟ੍ਰੇਨਿੰਗ ਕਲੱਬ ਹੈ।

## 23 ਅਕਤੂਬਰ 1982, ਸ਼ਨੀਵਾਰ
## ਨਵੀਂ ਦਿੱਲੀ

ਡਾ: ਅਮਰ ਭਾਰਤੀ ਵਲੋਂ ਹੁੰਦੇ ਹੋਏ ਮੈਂ ਅਤੇ ਗੁਰਦੇਵ ਸਿੰਘ ਸਰੋਦ ਸ:

ਸੁਰਿੰਦਰ ਸਿੰਘ ਮਨਚੰਦਾ ਦੇ ਘਰ ਰਾਜਿੰਦਰ ਨਗਰ ਪਹੁੰਚੇ । ਗੁਰਦੇਵ ਸਿੰਘ ਮਨਚੰਦਾ ਦੇ ਰੰਗੀਨ ਟੀ. ਵੀ. ਤੇ ਆਪਣਾ ਵਲਾਇਤ ਵਿਚ ਕੀਤਾ ਇਕ ਪ੍ਰੋਗਰਾਮ ਸੁਣਾਣਾ ਚਾਹੁੰਦਾ ਸੀ । ਬੀਬੀ ਹਰਮੀਤ ਕੌਰ ਤੋਂ ਪਤਾ ਲਗਾ ਕਿ ਉਹਦਾ ਪਤੀ ਸ੍ਰੀ ਮਨਚੰਦਾ 20 ਅਕਤੂਬਰ ਤੋਂ ਸਤਿਗੁਰੂ ਜੀ ਨਾਲ ਬੈਂਗਲੌਰ ਗਿਆ ਹੋਇਆ ਹੈ ।

ਮਨਚੰਦਾ ਦੇ ਘਰ ਸਤਿਗੁਰੂ ਜਗਜੀਤ ਸਿੰਘ ਦਾ ਇਕ ਕਲਮੀ ਚਿੱਤਰ-ਪੋਰਟਰੇਟ-ਵੇਖਿਆ ਜਿਸ ਦਾ ਆਕਾਰ 4'×2½' ਸੀ । ਇਸ ਮਨੋਹਰ ਚਿਤਰਕਾਰੀ ਦਾ ਚਿਤੇਰਾ ਸ. ਮਹਿੰਦਰ ਸਿੰਘ ਰਮੇਸ਼ ਨਗਰ ਹੈ । ਮੁਸੱਵਰ ਵਰਿਆਮ ਸਿੰਘ ਜੀ ਨੇ ਇਕ ਹੋਰ ਰੂਪ ਧਾਰ ਲਿਆ ਹੈ ਮਹਿੰਦਰ ਸਿੰਘ ।

ਅੱਜਕੱਲ੍ਹ ਨੈਰੋਬੀ ਵਾਲਾ ਗਰੁੱਪ (ਸੂਬਾ ਸਤਨਾਮ ਸਿੰਘ ਜੀ-ਸੰਤ ਹਰਭਜਨ ਸਿੰਘ ਚਾਨਾ ਆਦਿ) ਦਿੱਲੀ ਹੀ ਦਰਸ਼ਨ ਦੇ ਰਿਹਾ ਹੈ । ਇਕ ਹਫ਼ਤਾ ਏਥੇ ਰਹਿਣਾ ਚਾਹ ਰਹੇ ਹਨ । ਉਨ੍ਹਾਂ ਦੀ ਰਿਹਾਇਸ਼ ਸ. ਅਮਰ ਸਿੰਘ ਢੱਡਾ ਵੱਲ ਹੈ ।

21.10.82 ਨੂੰ ਰੋਜ਼ਾਨਾ ਅਖ਼ਬਾਰ 'ਅਜੀਤ' ਵਿਚ ਲੋਕ ਸੰਪਰਕ ਮੰਤਰੀ ਸ੍ਰੀ ਜੁਗਿੰਦਰ ਪਾਲ ਪਾਂਡੇ ਪ੍ਰੋ: ਮੋਹਨ ਸਿੰਘ ਮੇਲੇ ਵਿਚ ਤਕਰੀਰ ਕਰਦਿਆਂ ਵਿਖਾਏ ਹਨ, ਸੁਣਨ ਵਾਲਿਆਂ ਵਿਚ ਮੇਰੀ ਅਤੇ ਸ. ਜਗਦੀਸ਼ ਸਿੰਘ ਦੀ ਨੁਮਾਇਆਂ ਤਸਵੀਰ ਹੈ ।

## 24 ਅਕਤੂਬਰ 1982, ਐਤਵਾਰ
## ਨਵੀਂ ਦਿੱਲੀ

ਮੇਰਾ ਪਹਿਲਾ ਤੇ ਵੱਡਾ ਦਾਮਾਦ ਸ. ਬਲਬੀਰ ਸਿੰਘ ਦਿੱਲੋਂ ਰਾਤ ਦਾ ਗੜ੍ਹ ਮੁਕਤੇਸ਼ਵਰ ਵਲੋਂ ਆਇਆ ਹੋਇਆ ਸੀ । ਉਸ ਨੇ ਅੱਜ ਦਾ 'ਪੰਜਾਬੀ ਟ੍ਰਿਬਿਊਨ' ਰੋਜ਼ਾਨਾ ਅਖ਼ਬਾਰ ਵੇਖਦਿਆਂ ਨਾਮਧਾਰੀ ਹਾਕੀ ਟੀਮ ਦੇ ਹਾਰਨ ਦੀ ਖ਼ਬਰ ਸੁਣਾਈ । ਹੁਸ਼ਿਆਰਪੁਰ ਵਿਚ ਹੋਏ ਗੁਰੂ ਰਵੀਦਾਸ ਹਾਕੀ ਟੂਰਨਾਮੈਂਟ ਦੇ ਚੌਥੇ ਦਿਨ ਇੰਡੀਅਨ ਮਹਾਰਾਜਾ ਕਲੱਬ ਹਾਕੀ ਟੀਮ ਨੇ ਨਾਮਧਾਰੀ ਹਾਕੀ ਟੀਮ ਨੂੰ ਦੋ ਦੇ ਮੁਕਾਬਲੇ 5 ਗੋਲਾਂ ਨਾਲ ਹਰਾਇਆ । ਨਾਮਧਾਰੀ ਟੀਮ ਨੇ ਲਾਇਲਪੁਰ ਖਾਲਸਾ ਕਾਲਿਜ ਨੂੰ 9-5 ਨਾਲ ਹਰਾ ਕੇ ਕੁਆਰਟਰ ਫਾਈਨਲ ਵਿਚ ਪਹੁੰਚ ਕੀਤੀ ਸੀ ।

## 28 ਅਕਤੂਬਰ 1982, ਵੀਰਵਾਰ
## ਨਵੀਂ ਦਿੱਲੀ

### ਮੁੜ ਦਿੱਲੀ ਵਿਚ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੀਤੀ ਰਾਤ 8 ਵਜੇ ਹਵਾਈ ਜਹਾਜ਼ ਰਾਹੀਂ ਬੈਂਗਲੌਰ ਤੋਂ ਦਿੱਲੀ ਪਹੁੰਚ ਗਏ । ਆਪ ਜੀ ਨਾਲ ਨਿੱਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਸਨ । ਹਵਾਈ ਅੱਡੇ ਉਤੇ ਸੁਆਗਤ ਅਰਥ ਬਹੁਤ ਸੰਗਤ ਪਹੁੰਚੀ ।

ਅੱਜ ਸਵੇਰੇ, ਸੰਤ ਗੁਰਚਰਨ ਸਿੰਘ ਡਰਾਈਵਰ ਮੱਲੂਵਾਲ ਵਲੋਂ ਆਸਾ ਦੀ ਵਾਰ ਦਾ ਕੀਰਤਨ ਕਰਵਾਇਆ ਗਿਆ ਜਿਸ ਵਿਚ ਹੋਰ ਸੱਜਣਾਂ ਤੋਂ ਇਲਾਵਾ ਮੇਰੇ ਪਰਿਵਾਰ ਦੇ ਮੈਂਬਰ (ਮਨਧੀਰ ਸਿੰਘ-ਜੁਗਿੰਦਰ ਕੌਰ, ਜਸਕਿਰਨ, ਸੁਰਿੰਦਰ) ਵੀ 5 ਵਜੇ ਤਕ ਪਹੁੰਚ ਗਏ। ਬੱਚੇ 7.30 ਤਕ ਵਾਪਸ ਆ ਗਏ ਤਾਂ ਅਸਮਾਨ ਗਰਜਣ ਤੇ ਬਰਸਣ ਲੱਗ ਪਿਆ। ਹਵਾ ਤੇਜ਼ ਹੋ ਗਈ। ਵਾਤਾਵਰਣ ਇਕਦਮ ਠੰਢਾ ਹੋ ਗਿਆ।

ਮੈਂ 9.30 ਤਕ ਸ਼੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਪਹੁੰਚ ਗਿਆ। ਸੱਚੇ ਪਾਤਸ਼ਾਹ ਉੱਚੇ ਬੈਂਚ ਨਾਲ ਢੋਹ ਲਾਈ ਸੰਗਤਾਂ ਨੂੰ ਦਰਸ਼ਨ ਦੇ ਰਹੇ ਸਨ। ਸਾਹਮਣੇ ਸਨ, ਸੰਤ ਰਤਨ ਸਿੰਘ ਚਾਨਾ, ਸ. ਸੁਰਿੰਦਰ ਸਿੰਘ ਮੱਲੂਵਾਲ, ਸ. ਬਲਦੇਵ ਸਿੰਘ ਚਾਨਾ। ਸਤਿਗੁਰਾਂ ਵਾਲੇ ਪਾਸੇ ਸਨ ਪੂਰਬਾ ਅਤੇ ਬਲਦੇਵ ਸਿੰਘ। ਪਹਿਲਿਆਂ ਦੀ ਕੋਈ ਅਰਜ਼ ਸੀ ਸਤਿਗੁਰੂ ਜੀ ਪਾਸ।

### ਜ਼ਰਾ ਸਨੇਹ ਵਰਖਾ

ਮੈਂ ਇਹਨਾਂ ਨੂੰ ਰੁੱਝਿਆਂ ਵੇਖ, ਦੂਜੇ ਦੁਆਰੋਂ ਲੰਘ ਬੈਠਣ ਕਮਰੇ ਵਿਚ ਗਿਆ ਤਾਂ ਮੈਨੂੰ ਸਤਿਗੁਰੂ ਜੀ ਦੀ ਉੱਚੀ ਆਵਾਜ਼ ਸੁਣਾਈ ਦਿੱਤੀ : ਏਥੇ ਕਿਤੇ ਵੇਖੋ ਜੇ ਕਵੀ ਹੁਰੀਂ ਹੋਣ ਤਾਂ। ਇਹ ਮੈਨੂੰ ਪਰਵਾਨ ਕਰਨ ਦਾ ਮੋਹ ਭਰਿਆ ਢੰਗ ਸੀ। ਮੈਂ ਭੱਜ ਕੇ ਗਿਆ। ਚਰਨਾਂ ਤੇ ਸਿਰ ਧਰਿਆ ਅਤੇ ਜ਼ਰਾ ਪਿਆਰ ਨਾਲ ਘੁੱਟਿਆ। ਸੱਚੇ ਪਾਤਸ਼ਾਹ ਜੀ ਨੇ ਉੱਤਰ ਵਿਚ ਮੇਰੀ ਕਮਰ ਨੂੰ ਦੋਹਾਂ ਹਸਤ ਕਵਲਾਂ ਨਾਲ ਦਬਾਇਆ।

ਏਨੇ ਚਿਰ ਨੂੰ ਠਾਕੁਰ ਦਲੀਪ ਸਿੰਘ ਜੀ ਆ ਗਏ। ਉਹਨਾਂ ਮੈਨੂੰ ਉਠਾਂਦਿਆਂ ਹੀ ਮੇਰੀ ਕਮਰ ਦੇ ਦੋਹੀਂ ਪਾਸੀਂ ਹੱਥ ਪਾ ਕੇ ਮਗਰੋਂ ਦੀ ਜੱਫੀ ਪਾ ਲਈ। ਮੇਰੇ ਲਈ ਆਨੰਦ ਦਾ ਇਕ ਹੋਰ ਅਵਸਰ ਬਣ ਗਿਆ ਪਰ ਮੈਨੂੰ ਇਹ ਵੀ ਪਤਾ ਸੀ ਕਿ ਇਹ ਵੀ ਸਤਿਗੁਰੂ ਜੀ ਦਾ ਸਨੇਹ ਹੀ ਰੀਜੈਨਰੇਟ ਹੋ ਕੇ ਆਇਆ ਸੀ।

### ਖ਼ੂਨ ਦੇਣ ਦੇ ਹੱਕ ਵਿਚ ਨਹੀਂ

ਸਤਿਗੁਰੂ ਜੀ ਮੇਰੇ ਨਾਲ ਕੋਈ ਬਚਨ ਕਰਦੇ, ਇਸ ਤੋਂ ਪਹਿਲੋਂ ਸੰਤ ਹਰਭਜਨ ਸਿੰਘ ਚਾਨਾ, ਸਹਾਇਕ ਸੂਬਾ ਸਤਨਾਮ ਸਿੰਘ ਜੀ ਨੈਰੋਬੀ ਬਰਾਮਦੇ ਵਿਚ ਆ ਗਏ। ਆਉਂਦਿਆਂ ਹੀ ਸ. ਚਾਨਾ ਨੇ ਹੱਥ ਜੋੜ ਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ ! ਪ੍ਰਕਾਸ਼ ਬਿਮਾਰ ਹੋਈ ਹਸਪਤਾਲ ਵਿਚ ਪਈ ਹੈ। ਡਾਕਟਰ ਕਹਿੰਦੇ ਹਨ, ਖ਼ੂਨ ਦੇਣਾ ਪਵੇਗਾ। ਸਤਿਗੁਰੂ ਜੀ ਬਚਨ ਕੀਤਾ : ਮੈਂ ਖ਼ੂਨ ਦੇਣ ਦੇ ਹੱਕ ਵਿਚ ਨਹੀਂ। ਤੁਸੀਂ ਇਕ ਮਾਲਾ ਭਜਨ ਤੇ ਇਕ ਭਗਾਉਤੀ ਦੀ ਫੇਰ ਕੇ ਅਰਦਾਸ ਕਰੀ ਜਾਓ। ਸਤਿਗੁਰੂ ਕਿਰਪਾ ਕਰਨਗੇ।

ਗੱਲ ਬਾਤ ਚਲਦਿਆਂ ਸਤਿਗੁਰੂ ਜੀ ਨੇ ਨਾਮਧਾਰੀ ਧਰਮਸਾਲਾ ਦਾ ਜ਼ਿਕਰ ਵੀ ਕੀਤਾ ਜਿਥੇ ਕੋਈ ਜਣਾ ਮੁੜ ਅਮਰਿਆਦਤ ਗੱਲਾਂ ਕਰਨ ਲੱਗ ਪਿਆ ਹੈ, ਸਤਿਗੁਰੂ

ਜੀ ਦਿੱਲੀ ਵਾਲੇ ਸੰਤ ਸੇਵਾ ਸਿੰਘ ਜੀ ਦੀਆਂ ਗੱਲਾਂ ਦੀ ਪੁਸ਼ਟੀ ਕੀਤੀ ਅਤੇ ਧਰਮ-ਸਾਲਾ ਵਿਚ ਦਰਬਾਰ ਸਾਹਿਬ ਦੁਕਾਨਦਾਰੀ ਕਾਰਨ ਪ੍ਰਕਾਸ਼ੀ ਰਖਣਾ ਜਿਥੇ ਨ ਸੁਣਨ ਵਾਲਾ, ਨ ਪੜ੍ਹਨ ਵਾਲਾ, ਨ ਤਾਬਿਆ ਹੋਵੇ ਨੂੰ ਬੇਅਦਬੀ ਕਰਾਰ ਦਿੱਤਾ ।

10 ਵਜ ਗਏ ਸਨ ਸੇਵਕ ਬਲਦੇਵ ਸਿੰਘ ਆ ਬੋਲਿਆ : ਸੱਚੇ ਪਾਤਸ਼ਾਹ ਜੀ, ਇਸ਼ਨਾਨ ਕਰ ਲਈਏ ਹੁਣ ਤੇ ਅਤੇ ਨਾਲ ਹੀ ਮਿਸਰੀ ਵਾਲਾ ਤੇਹਦਾਰ ਗੁੜ ਮੇਰੇ ਖਾਣ ਲਈ ਪੇਸ਼ ਕੀਤਾ । ਸਤਿਗੁਰੂ ਜੀ ਨੇ ਇਕ ਨਿੱਕਾ ਜਿਹਾ ਟੁਕੜਾ ਮੇਰੇ ਵਲ ਕਰਦਿਆਂ ਬਚਨ ਕੀਤਾ : ਕਹਿੰਦੇ ਹਨ ਕਿ ਇਹ ਹੈ ਜਿਹਨੂੰ ਰੱਬ ਨੇ ਵੀ ਨਹੀਂ ਸੀ ਛੱਡਿਆ ।

## ਵਾਹ ਕੈਮਰੇ !

ਏਨੇ ਚਿਰ ਨੂੰ ਏਥੇ ਹੋਰ ਕਈ ਸੱਜਣ ਇਕੱਤਰ ਹੋ ਗਏ । ਸਤਿਗੁਰੂ ਜੀ ਇਸ਼ਨਾਨ ਕਮਰੇ ਵਿਚ ਦਾਖ਼ਲ ਹੋ ਗਏ । ਨਾਲ ਹੀ ਠਾਕੁਰ ਦਲੀਪ ਸਿੰਘ ਅੰਦਰ ਚਲੇ ਗਏ, ਉਨ੍ਹਾਂ ਦੇ ਹੱਥ ਵਿਚ ਇਕ ਪੈਕਟ ਸੀ । ਥੋੜੇ ਸਮੇਂ ਪਿਛੋਂ ਮੈਨੂੰ ਵੀ ਇਸ਼ਨਾਨ ਕਮਰੇ ਵਿਚ ਆਵਾਜ਼ ਪੈ ਗਈ । ਸ੍ਰੀ ਸਤਿਗੁਰੂ ਜੀ ਨੇ ਠਾਕੁਰ ਜੀ ਹੱਥੋਂ ਇਕ ਕਾਲਾ ਬੈਗ ਅਤੇ ਉਹੋ ਪੈਕਟ ਫੜ ਕੇ ਆਪਣੇ ਕਰਕਮਲਾਂ ਨਾਲ ਮੇਰੇ ਵਲ ਵਧਾਇਆ । ਮੈਂ ਦੋਵੇਂ ਪੈਕਟ ਫੜੇ ਤਾਂ ਠਾਕੁਰ ਜੀ ਦੱਸਿਆ : ਇਹ ਕੈਮਰਾ ਹੈ ਜੀ ਅਤੇ ਇਸ ਪੈਕਟ ਵਿਚ ਇਕ ਜ਼ੂਮ ਲੈਨਜ਼ ਹੈ ਸਤਿਗੁਰੂ ਜੀ ਨੇ ਆਪ ਨੂੰ ਬਖ਼ਸ਼ੇ ਹਨ ।

ਸਤਿਗੁਰੂ ਜੀ ਦੀ ਅਜਿਹੀ ਕ੍ਰਿਪਾ ਨੂੰ ਪਾ ਕੇ ਕੌਣ ਹੈ ਜੁ ਸੰਤੁਸ਼ਟਤਾ ਦੀਆਂ ਆਖ਼ਰੀ ਹੱਦਾਂ ਪਾਰ ਨ ਕਰ ਜਾਵੇ !

ਮੈਂ ਕੈਮਰਾ ਲੈ ਕੇ ਸਟੋਰ ਕਮਰੇ ਵਿਚ ਗਿਆ । ਏਥੇ ਵਿਛੇ ਕਾਲੀਨਾਂ ਤੇ ਸ. ਅਵਤਾਰ ਸਿੰਘ ਘੁੰਮਣ, ਸ. ਕਰਨੈਲ ਸਿੰਘ ਅੰਮ੍ਰਿਤਸਰ ਕਲਾਂ, ਸ. ਕਰਤਾਰ ਸਿੰਘ ਢੇਂਠਲ ਅਤੇ ਸੰਤ ਬਲਵੰਤ ਸਿੰਘ (ਸਾਰੇ ਅੰਗ ਰਖਿਅਕ) ਪਏ ਹੋਏ ਸਨ । ਇਹ ਸਾਰੇ ਸੱਜਣ ਭੈਣੀ ਸਾਹਿਬ ਵਲੋਂ ਆਏ ਸਨ ਕੇਵਲ ਬਲਵੰਤ ਸਿੰਘ ਹੈਦਰਾਬਾਦੋਂ ਆਇਆ ਸੀ ।

ਮੈਂ ਠਾਕੁਰ ਜੀ ਪਾਸ ਗਿਆ, ਆਪ ਜੀ ਜੀਵਨ ਨਗਰੋਂ ਆਏ ਸਨ । ਏਥੇ ਸੰਤ ਤਰਸੇਮ ਸਿੰਘ ਯੂ. ਕੇ. ਵਾਲਾ ਆਇਆ ਬੈਠਾ ਸੀ । ਉਸ ਦਾ 10 ਮਹੀਨੇ ਪਹਿਲਾਂ ਖ਼ਰੀਦਿਆ ਕੈਮਰਾ ਮੇਰੇ ਵਾਸਤੇ ਲੈ ਲਿਆ ਤੇ ਜ਼ੂਮ ਲੈਨਜ਼ ਜਿਹੜਾ ਅਜੇ ਹਿੰਦੁਸਤਾਨ ਵਿਚ ਉਪਲਬਧ ਨਹੀਂ, ਇਹ ਸੇਠ ਧਰਮ ਸਿੰਘ ਚਾਵਲਾ ਨੇ ਸਤਿਗੁਰੂ ਜੀ ਵਾਸਤੇ ਭੇਜਿਆ ਸੀ । ਠਾਕੁਰ ਜੀ ਚਾਂਹਦੇ ਸਨ ਜੇ ਮੁਨਾਸਬ ਕੀਮਤ ਤੇ ਮਿਲ ਸਕੇ ਤਾਂ ਇਕ ਕੈਮਰਾ ਮੇਰੇ ਬੇਟੇ ਸੁਖਬੀਰ ਸਿੰਘ ਵਾਸਤੇ ਵੀ ਲੈ ਲਿਆ ਜਾਇ ।

## ਇਨਕਮ ਟੈਕਸ ਟ੍ਰਿਬਿਊਨਲ ਦਾ ਜੱਜ

ਠਾਕੁਰ ਜੀ ਤੋਂ ਵਿਹਲਾ ਹੋ ਬਾਹਰ ਨਿਕਲਿਆ ਤਾਂ ਸੰਤ ਉਦੇ ਸਿੰਘ ਚੁੰਨ੍ਹੀ ਨਜ਼ਰ ਪਏ । ਉਨ੍ਹਾਂ ਕਿਹਾ : ਆਓ, ਤੁਹਾਨੂੰ ਆਪਣਾ ਮਿੱਤਰ ਜੱਜ ਬਣਿਆ ਵਖਾਵਾਂ ਤੇ

ਖਿੱਚ ਕੇ ਉਪਰਲੀ ਛੱਤ ਦੇ ਕਮਰਿਆਂ 'ਚੋਂ ਇਕ ਵਿਚ ਲੈ ਗਿਆ। ਓਥੇ ਇਕ ਦਰਮਿਆਨੀ ਉਮਰ ਚੋਂ ਲੰਘਵਾਂ, ਮਧਰੇ ਕੱਦ ਦਾ ਵਿਅਕਤੀ ਨਜ਼ਰ ਪਿਆ। ਇਹ ਸੀ ਸ. ਪਿਆਰਾ ਸਿੰਘ ਇਨਕਮ ਟੈਕਸ ਟ੍ਰਿਬਿਊਨਲ ਦਾ ਇਕ ਜੱਜ। ਚੂੰਨ੍ਹੀ ਦੇ ਪਾਸ ਹੀ ਇਸ ਦਾ ਪਿੰਡ ਹੈ। ਸਤਿਗੁਰੂ ਜੀ ਨਾਲ ਸੰਜੋਗੀ ਮੇਲ ਬੰਬਈ ਤੋਂ ਹਵਾਈ ਜਹਾਜ਼ ਦੁਆਰਾ ਸਫ਼ਰ ਕਰਦਿਆਂ ਹੋ ਗਿਆ। ਸ. ਪਿਆਰਾ ਸਿੰਘ ਦਾ ਪਹਿਲਾ ਜਹਾਜ਼ ਛੁੱਟ ਗਿਆ ਸੀ। ਕੱਲ੍ਹ ਤੇ ਆਉਣ ਦੀ ਮਜਬੂਰੀ ਸੀ। ਉਸੇ ਜਹਾਜ਼ ਤੇ ਸਤਿਗੁਰੂ ਜੀ ਦੇ ਸੇਵਕ ਆ ਰਹੇ ਸਨ। ਥੋੜ੍ਹੀ ਕੁ ਸ. ਪਿਆਰਾ ਸਿੰਘ ਵਲੋਂ ਦਿਲਚਸਪੀ ਲਈ ਜਾਣ ਤੇ ਸਤਿਗੁਰੂ ਜੀ ਨਾਲ ਨੇੜਤਾ ਹੋ ਗਈ। ਅਤੇ ਜਦੋਂ ਕੋਠੀ ਆਇਆ ਤਾਂ ਸੰਤ ਉਦੈ ਸਿੰਘ ਚੂੰਨ੍ਹੀ ਨਜ਼ਰ ਪੈ ਗਿਆ ਤਾਂ ਸਰਦਾਰ ਜੀ ਬਾਗ਼ ਬਾਗ਼ ਹੋ ਗਏ ਗੁਆਂਢੀ ਪਿੰਡ ਦੇ ਪੁਰਾਣੇ ਯਾਰ ਨੂੰ ਮਿਲ ਕੇ, ਜਿਸ ਨਾਲ ਕਦੇ ਕਾਂਗਰਸ ਦੀ ਵਰਕਰੀ ਕਰਦੇ ਹੁੰਦੇ ਸਨ।

ਸਤਿਗੁਰੂ ਜੀ ਪਾਸ ਜਾ ਕੇ ਸ. ਉਦੈ ਸਿੰਘ ਨੇ ਬੇਨਤੀ ਕੀਤੀ ਕਿ ਸਰਦਾਰ ਜੀ ਨੂੰ ਜਨਮ ਮਰਨ ਦਾ ਗੇੜ ਕੱਟਣ ਵਾਲਾ ਭਜਨ ਦਿੱਤਾ ਜਾਇ। ਸਤਿਗੁਰੂ ਜੀ ਨੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਆਗਿਆ ਕੀਤੀ। ਸਤਿਗੁਰੂ ਜੀ ਨੇ ਮੈਨੂੰ ਦੱਸਿਆ: ਸ. ਪਿਆਰਾ ਸਿੰਘ ਜੱਜ ਹਨ। ਪਰ ਉਨ੍ਹਾਂ ਆਪਣਾ ਆਪ ਛੁਪਾਇਆ ਨਹੀਂ। ਸਗੋਂ ਮੈਨੂੰ ਮਿਲਣ ਤੇ ਪਹਿਲੀ ਗੱਲ ਇਹ ਦੱਸੀ: ਮੈਂ ਰਾਮਦਾਸੀਆ ਹਾਂ ਜੀ। ਏਨੀ ਦਲੇਰੀ ਅਤੇ ਉੱਚਤਾ ਕਿਸੇ ਵਿਰਲੇ ਬੰਦੇ ਵਿਚ ਹੀ ਹੁੰਦੀ ਹੈ।

ਸਰਦਾਰ ਜੀ ਨਾਲ ਮੈਂ ਵੀ ਗੱਲ ਬਾਤ ਕੀਤੀ, ਪਰ ਉਨ੍ਹਾਂ ਵਿਚ ਆਕੜ ਜਾਂ ਫੂੰ ਫਾਂ ਨਹੀਂ ਸੀ। ਉਹ ਬੰਬਈ ਵਿਚ ਹੀ ਕੰਮ ਕਰਦੇ ਹਨ। ਏਥੇ ਸੇਠ ਤਰਲੋਕ ਸਿੰਘ ਨਾਲ ਮਿਲਣ ਦੀ ਰੀਝ ਵੀ ਉਨ੍ਹਾਂ ਦੀ ਸੀ।

ਸੰਤ ਉਦੈ ਸਿੰਘ ਚੂੰਨ੍ਹੀ ਦਾ ਏਥੇ ਆਉਣਾ ਦੱਸਦਾ ਹੈ ਕਿ ਭੈਣੀ ਸਾਹਿਬ ਜ਼ਮੀਨ ਦੇ ਤਬਾਦਲੇ ਬਾਰੇ ਸੌਦਾ ਸੂਤ ਅਜੇ ਚੱਲ ਰਿਹਾ ਹੈ।

## ਇਹ ਢਾਈ ਲੱਖ ਹੈ

ਸ੍ਰੀ ਸਤਿਗੁਰੂ ਜੀ ਇਸ਼ਨਾਨ ਕਰ ਕੇ ਪ੍ਰਸ਼ਾਦ ਛਕਣ ਚਲੇ ਗਏ। ਅਤੇ ਆ ਕੇ ਫਿਰ ਬਿਰਾਜ ਜਾਣਗੇ। ਪਰ ਅੱਜ ਅਸਾਂ ਫ਼ੁਰਤ ਬਿਰਾਜਣ ਦਾ ਅਵਸਰ ਨਾ ਦਿੱਤਾ। ਮੈਨੂੰ ਯਾਦ ਆ ਗਿਆ ਕਿ ਅੱਜ ਮੈਂ ਦਰਸ਼ਨ ਭੇਟ ਕੁਝ ਨਹੀਂ ਕੀਤਾ। ਪਤਾ ਲਗਾ ਕਿ ਸੱਚੇ ਪਾਤਸ਼ਾਹ ਜੀ ਅਜੇ ਬਿਰਾਜੇ ਨਹੀਂ। ਮੈਂ ਦਲੇਰੀ ਕਰ ਕੇ ਆਹਿਸਤਾ ਜਿਹੇ ਕਮਰੇ ਦਾ ਦੁਆਰ ਖੋਲ੍ਹਿਆ। ਅੰਦਰ ਰੌਣਕ ਸੀ। ਸੇਠ ਤਰਲੋਕ ਸਿੰਘ, ਇਨ੍ਹਾਂ ਦੇ ਬੱਚੇ ਧਰਮ ਸਿੰਘ ਚਾਵਲਾ, ਬਲਦੇਵ ਸਿੰਘ ਚਾਵਲਾ, ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਸੰਤ ਮਹਿੰਦਰ ਸਿੰਘ – ਸੰਤ ਬਲਵੰਤ ਸਿੰਘ ਬਾਲੀ ਨਗਰ ਦੋ ਚਾਰ ਹੋਰ ਸਤਿਗੁਰੂ ਜੀ ਦੇ ਖੜੇ ਬੈਠੇ ਸਨ। ਮੈਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਦੋ ਰੁਪੈ ਮੱਥਾ ਟੇਕੇ ਤੇ ਨਾਲ ਹੀ ਕਿਹਾ: ਭਾਵੇਂ ਇਹ ਦੋ ਹੀ ਹਨ, ਪਰ ਯਾਦ ਆਇਆ, ਅੱਜ ਕੁਝ ਵੀ ਨਮਸਕਾਰ ਨਹੀਂ ਕੀਤਾ, ਸੁ ਦੌੜਿਆ ਆਇਆ।

ਸਤਿਗੁਰੂ ਜੀ ਨੇ ਸਭ ਨੂੰ ਸੁਣਾਂਦਿਆਂ ਬਚਨ ਕੀਤਾ : ਇਹ ਦੋ ਨਹੀਂ, ਢਾਈ ਲੱਖ ਹਨ, ਸਵਾ ਸਵਾ ਲੱਖ ਦਾ ਜੋੜ।

ਸਤਿਗੁਰੂ ਜੀ ਦੇ ਏਨੇ ਸ਼ਬਦਾਂ ਨੇ ਮੈਨੂੰ ਲਖਪਤੀ ਕਰ ਦਿੱਤਾ। ਇਆ ਸੁਖ ਕਉ ਬਰਨਿਓ ਨਹੀਂ ਜਾਵਤ। ਅਜੇ ਹੁਣੇ ਮੈਨੂੰ 5000/- ਦਾ ਕੈਮਰਾ, ਫਲੈਸ਼ ਅਤੇ ਜ਼ੂਮ ਲੈਨਜ਼ ਬਖ਼ਸ਼ਿਆ ਗਿਆ ਸੀ ਅਤੇ ਹੁਣ ਉਹ ਮੇਰੇ 2/- ਦੀ ਨਮਸਕਾਰ ਨੂੰ ਢਾਈ ਲੱਖ ਰੁਪਏ ਨਾਲ ਤੁਲਨਾਅ ਰਹੇ ਹਨ, ਉਹ ਵੀ ਲਖਪਤੀਆਂ ਦੇ ਕੋਲ।

## ਗੱਲ ਸਾਫ਼ ਸੁਥਰੀ ਹੋਣੀ ਚਾਹੀਦੀ ਹੈ

ਏਥੇ ਹੀ ਮੰਜੇ ਉਪਰ ਬੈਠ, ਉਪਰ ਨਾਈਲਨ ਦਾ ਕੰਬਲ ਖਿੱਚਦਿਆਂ ਸਤਿਗੁਰੂ ਜੀ ਬਚਨ ਕੀਤਾ : ਨੈਰੋਬੀ ਵਿਚੋਂ ਫੋਨ ਆਇਆ ਹੈ। ਇਕ ਜਣੇ ਨਾਲ ਗੱਲ ਹੋਈ। ਉਸ ਨੇ ਕਿਹਾ : ਦੁਬਿੱਧਾ ਜਿਹੀ ਪੈਦਾ ਹੋ ਗਈ ਹੈ, ਦੂਰ ਕਰੋ। ਮੈਂ ਪੁੱਛਿਆ : ਕੀ ਗੱਲ ਹੋ ਗਈ ? ਉਹ ਮੈਨੂੰ ਵਲ ਪਾ ਪਾ ਗੱਲਾਂ ਦੱਸਣ ਲੱਗਾ ਤਾਂ ਮੈਂ ਕਿਹਾ, ਸਾਫ ਸਾਫ ਗੱਲ ਦੱਸੋ। ਨਹੀਂ ਤਾਂ ਅਸਲ ਗੱਲ ਤਾਂ ਮੇਰੇ ਪਾਸ ਆ ਹੀ ਜਾਵੇਗੀ। ਆਪ ਜ਼ਿੰਮੇਵਾਰ ਹੋ, ਗੱਲ ਸਾਫ ਕਰਨ ਦਾ ਹੀ ਸੁਆਦ ਹੈ। ਕਈ ਗੱਲਾਂ ਹੋਰ ਹੋ ਕੇ ਗੱਲ ਸਹੀ ਟਰੈਕ ਤੇ ਆ ਗਈ।

ਅੱਗੇ ਗੱਲ ਚਲਦਿਆਂ ਸਤਿਗੁਰੂ ਜੀ ਕਿਹਾ : ਮੈਂ ਉਸ ਨੂੰ ਕਿਹਾ, ਦੋਹਾਂ 'ਚੋਂ ਸੰਤ ਦਿਆਲ ਸਿੰਘ ਅਤੇ ਜਥੇਦਾਰ ਸੇਵਾ ਸਿੰਘ 'ਚੋਂ ਕਿਸ ਨੂੰ ਵਾਪਸ ਬੁਲਾ ਲਈਏ। ਉਸ ਦਾ ਕਹਿਣਾ ਸੀ, ਦੋਵੇਂ ਹੀ ਚੰਗੇ ਹਨ। ਮੈਂ ਪੁੱਛਿਆ, ਜੇ ਦੋਵੇਂ ਚੰਗੇ ਹਨ ਤਾਂ ਦੁਬਿਧਾ ਕਿਉਂ ? ਫਿਰ ਕਹਿਓ ਸੂ, ਜਿਵੇਂ ਆਪ ਦੀ ਰਜ਼ਾ। ਫਿਰ ਉਸ ਨੇ ਹੋਰ ਗੱਲ ਕੀਤੀ, ਜਿਹੜਾ ਗੁਰੂ ਰਾਮ ਸਿੰਘ ਨੂੰ ਮੰਨੇ ਉਹੀ ਨਾਮਧਾਰੀ ਹੈ ਨਾ ? ਮੈਂ ਦੱਸਿਆ : ਇਹ ਸਵਾਲ ਇਕ ਵਾਰੀ ਥਾਈਲੈਂਡ ਵੀ ਉਠਿਆ ਸੀ। ਨਾਮਧਾਰੀ ਸੰਗਤ ਦਾ ਵਿਧਾਨ ਬਣਦਿਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲੇ ਲਿਖੇ ਉਤੇ ਇਕਦਮ ਲੀਕ ਮਾਰ ਕੇ ਲਿਖਿਆ ਸੀ। ਜਿਹੜਾ ਮੇਰਾ ਹੁਕਮ ਮੰਨੇ ਉਹੋ ਸਿੱਖ ਹੈ। ਇਸ ਦੇ ਅਰਥਾਂ ਦੀ ਲੋੜ ਨਹੀਂ, ਅੱਗੇ ਤੁਸੀਂ ਸੋਚ ਲਓ।

ਸਤਿਗੁਰੂ ਜੀ ਨੇ ਇਹ ਵੀ ਸਪੱਸ਼ਟ ਕੀਤਾ ਕਿ ਓਥੇ ਜੁ ਨੌਜਵਾਨ ਹਨ, ਉਹ ਠੀਕ ਹਨ ਅਤੇ ਇਸ਼ਾਰਾ ਸਮਝਦੇ ਹਨ ਪਰ ਵੱਡੇ ਇਸ ਵਲ ਧਿਆਨ ਨਹੀਂ ਦਿੰਦੇ।

ਮੈਂ ਤਾਂ ਏਨੇ ਕੁ ਬਚਨ ਸੁਣ ਸਤਿਗੁਰੂ ਜੀ ਦਾ ਬਿਰਾਜਣ ਦਾ ਸਮਾਂ ਸਮਝ ਨਿਕਲਣ ਦੀ ਕੀਤੀ, ਬਾਕੀਆਂ ਦਾ ਪਤਾ ਨਹੀਂ ਕਿ ਉਹ ਕਿੰਨਾ ਚਿਰ ਬੈਠੇ ਰਹੇ। ਕਦੇ ਕਦੇ ਸਤਿਗੁਰੂ ਜੀ ਨੂੰ ਕੋਲ ਬੈਠਣ ਵਾਲਿਆਂ ਨੂੰ ਉਠਣ ਲਈ ਕਹਿਣਾ ਵੀ ਪੈਂਦਾ ਹੈ।

## ਨੈਰੋਬੀ, ਯੂ. ਕੇ. ਅਤੇ ਥਾਈਲੈਂਡ ਵਾਲੇ

ਨੈਰੋਬੀ 'ਚੋਂ ਆਏ ਸੂਬਾ ਸਤਨਾਮ ਸਿੰਘ ਵੀ, ਸੰਤ ਹਰਭਜਨ ਸਿੰਘ ਚਾਨਾ ਉਸ ਦਾ ਲੜਕਾ ਸੰਤ ਦਰਸ਼ਨ ਸਿੰਘ ਅਤੇ ਨੂੰਹ ਬੀਬੀ ਸੁਖਜੀਤ ਕੌਰ, ਮੇਲੇ ਤੋਂ

ਪਿੱਛੋਂ ਦੇ ਦਿੱਲੀ ਹਨ। ਚੋਥ ਰਾਤੀਂ ਉਨ੍ਹਾਂ ਦਾ ਪ੍ਰਸ਼ਾਦ ਸੰਤ ਗੁਰਮੁਖ ਸਿੰਘ ਰਾਜੌਰੀ ਗਾਰਡਨ ਵਲ ਸੀ, ਦੁਪਹਿਰੇ ਉਨ੍ਹਾਂ ਮੇਰਾ ਗ਼ਰੀਬਖ਼ਾਨਾ ਪਵਿੱਤਰ ਕੀਤਾ ਅਤੇ ਰਾਤੀਂ ਸ੍ਰੀ ਗੁਰਦੇਵ ਸਿੰਘ ਸਰੋਦ ਨੂੰ ਖ਼ੁਸ਼ੀਆਂ ਮਿਲੀਆਂ। ਕੱਲ੍ਹ ਇਹ ਸੱਚੇ ਪਾਤਸ਼ਾਹ ਜੀ ਦੇ ਸੁਆਗਤ ਸਤਿਕਾਰ ਲਈ ਏਅਰੋਡਰੋਮ ਤੇ ਗਏ ਅਤੇ ਅੱਜ ਪੂਸਾ ਰੋਡ ਕੋਠੀ ਵਿਚ ਰਹਿ, ਦਰਸ਼ਨਾਂ ਨਾਲ ਪਿਆਸ ਬੁਝਾਈ। ਇੰਜ ਹੀ ਥਾਈਲੈਂਡ ਵਾਲੇ ਸ. ਜਸਪਾਲ ਸਿੰਘ, ਇਸ ਦੀ ਪਤਨੀ ਬੀਬੀ ਰਾਜ ਦਰਸ਼ਨ ਕਰਨ ਅਤੇ ਪਾਸਪੋਰਟ (ਲੜਕੀ ਦਾ) ਲੈਣ ਹਿੱਤ ਟਿਕੇ ਹੋਏ ਹਨ। ਯੂ. ਕੇ. ਵਿਚੋਂ ਆਏ ਸੰਤ ਤਰਸੇਮ ਸਿੰਘ ਤੇ ਬੀਬੀ ਸੁਰਿੰਦਰ ਕੌਰ ਅੱਜ ਹੀ ਦਰਸ਼ਨ ਕਰ ਕੇ ਹਵਾਈ ਸਫ਼ਰ ਲਈ ਤੁਰੇ ਹਨ। ਇਹਨਾਂ ਮਲੇਸ਼ੀਆ ਦੇ ਕੁਆਲਾ ਲੰਪੁਰ ਵਿਖੇ ਜਾਣਾ ਹੈ ਇਥੇ ਪਰਮਜੀਤ ਸਿੰਘ ਹੁਰੀਂ ਨਿਵਾਸ ਰਖਦੇ ਹਨ। ਇਹ ਸੰਤ ਤਰਸੇਮ ਸਿੰਘ ਦੇ ਸਾਂਢੂ ਹਨ।

ਇਕ ਜੋੜਾ ਹੋਰ ਵੀ, ਰਾਤ ਦਾ ਏਥੇ ਆ ਚੁੱਕਾ ਹੈ, ਇਹ ਹੈ ਸ. ਪਲਵਿੰਦਰ ਸਿੰਘ ਅਤੇ ਇਹਦੀ ਪਤਨੀ। ਇਹ ਹਰ ਮਹੀਨੇ ਗੁਰੂ ਘਰੋਂ ਦੋ ਕੁ ਹਜ਼ਾਰ ਰੁਪੈਆ ਲੈ ਜਾਂਦਾ ਹੈ। ਹੁਣ ਵੀ ਇਸ ਦੀ ਕੁਛ ਮੰਗ ਹੈ । ਉਤਰ ਮਿਲਿਆ ਹੈ । ਜਦੋਂ ਹੋਵੇਗਾ, ਫਿਰ ਹੀ ਤੇਰੇ ਨਾਲ ਗੱਲ ਕਰਾਂਗੇ।

### ਦਰਸ਼ਨ ਯਾਚਕਾਂ ਵਿਚਾਲੇ

1.15 ਵਜੇ ਸੱਚੇ ਪਾਤਸ਼ਾਹ ਬੈਠਕ ਕਮਰੇ ਵਲ ਆਏ । ਇਸ ਕਮਰੇ ਵਿਚ ਸੇਵਕ ਬਲਕਾਰ ਸਿੰਘ ਘੂਕ ਸੁੱਤਾ ਪਿਆ ਸੀ। ਸਤਿਗੁਰੂ ਜੀ ਦਾ ਜਗਾਉਣ ਤੇ ਜੀ ਨਾ ਕੀਤਾ ਪਰ ਆਪ ਜੀ ਨੂੰ ਉਠਿਆਂ ਵੇਖ, ਸੇਵਕ ਸਤਨਾਮ ਸਿੰਘ ਲਾਂਗਰੀ ਇਸ਼ਨਾਨ ਕਰਵਾਣ ਲਈ ਜਲ ਦਾ ਗੜਵਾ ਲੈ ਆਇਆ । ਏਨੇ ਵਿਚ ਹੋਰ ਵੀ ਦਰਸ਼ਨ ਕਰਨ ਦੇ ਚਾਹਵਾਨ ਨੇੜੇ ਆ ਖਲੋ। ਸਤਿਗੁਰੂ ਜੀ ਕੁਛ ਧਿਰਾਂ ਨਾਲ ਬਚਨ ਬਿਲਾਸ ਵੀ ਕਰ ਰਹੇ ਸਨ। ਇਹ ਸੰਤ ਸੰਤੋਖ ਸਿੰਘ ਮੰਡੀ ਵਾਲੇ ਸਨ।

1.30 ਹੋਏ ਤਾਂ ਮੈਂ ਵੀ ਨਵੇਂ ਕੈਮਰੇ ਦਾ ਉਦਘਾਟਨ ਕਰਨ ਦੀ ਗਰਜ਼ ਨਾਲ ਅੰਦਰ ਗਿਆ। ਇਸ ਵੇਲੇ ਸ. ਹਰਵਿੰਦਰ ਸਿੰਘ ਹੰਸਪਾਲ ਤੇ ਬਾਲੀ ਨਗਰ ਵਾਲੇ ਦੋ ਤਿੰਨ ਜ਼ਰੂਰੀ ਆਦਮੀ ਹੀ ਪਾਸ ਸਨ। ਏਨੇ ਚਿਰ ਨੂੰ ਠਾਕਰ ਦਲੀਪ ਸਿੰਘ ਵੀ ਆ ਗਏ। ਸਤਿਗੁਰੂ ਜੀ ਇਸ਼ਨਾਨ ਕਰ, ਸਫੈਦ ਬਸਤਰਾਂ ਵਿਚ ਸੁਸ਼ੋਭਿਤ ਹੋ, ਅੰਦਰ ਆਏ ਤਾਂ ਫੋਟੋਗ੍ਰਾਫਰ ਮਦਨ ਜੀ ਨੇ ਨਮਸਕਾਰ ਕੀਤੀ।

### ਸ਼੍ਰੀ ਮਦਨ ਮਹਿਤਾ ਨਾਲ

ਸ਼੍ਰੀ ਮਦਨ ਦੇ ਇੰਜ ਅਚਾਨਕ ਆ ਮਿਲਣ ਤੇ ਖ਼ੁਸ਼ੀ ਪ੍ਰਗਟ ਕੀਤੀ ਤਾਂ ਮਦਨ ਜੀ ਦੀ ਥਾਂ ਠਾਕਰ ਦਲੀਪ ਸਿੰਘ ਹੁਰਾਂ ਅਰਜ਼ ਕੀਤੀ : ਉਹ ਜੋ ਲੈਨਜ਼ ਪਿਛਲੇ ਸਾਲ ਆਪ ਜੀ ਨੇ ਬਖ਼ਸ਼ਿਆ ਸੀ, ਉਸ ਦੀ ਨਾ-ਅਦਾਇਗੀ ਬੜੀ ਰੜਕ ਰਹੀ ਹੈ ਮਦਨ ਜੀ ਨੂੰ।

"ਪਰ ਮੈਨੂੰ ਤਾਂ ਉਸ ਦੀ ਕੋਈ ਰੜਕ ਨਹੀਂ, ਪਰ ਇਹ ਰੜਕ ਕਿਉਂ ?"

"ਸੱਚੇ ਪਾਤਸ਼ਾਹ, ਇਹ ਅਰਜ਼ ਕਰਦੇ ਹਨ, ਕਿ ਉਹ ਲੈਨਜ਼ ਨਿੱਜੀ ਤੌਰ 'ਤੇ ਇਹਨਾਂ ਦੀ ਵਰਤੋਂ ਵਿਚ ਨਹੀਂ। ਕੰਪਨੀ ਹੀ ਉਸ ਨੂੰ ਵਰਤਦੀ ਹੈ। ਕੰਪਨੀ ਕੋਲੋਂ ਉਸ ਦੀ ਰਕਮ ਲੈ ਲਈ ਜਾਵੇ।"

"ਮਦਨ ਜੀ, ਤੁਸੀਂ ਕੰਪਨੀ ਵਿਚ ਏਨੀ ਕੁ ਮੇਰੀ ਭਾਈਵਾਲੀ ਵੀ ਮਿਥ ਲਓ।" ਸਤਿਗੁਰੂ ਜੀ ਨੇ ਹਸਦੇ ਹੋਇਆਂ ਕਿਹਾ।

"ਮਹਾਰਾਜ! ਕੰਪਨੀ ਦੇ ਤਾਂ ਤੁਸੀਂ ਹੀ ਮਾਲਿਕ ਹੋ। ਪਰ ਸਾਨੂੰ ਉਹ ਲੈਨਜ਼ ਬਿਨਾ ਕੁਛ ਦਿਤਿਆਂ ਪਚ ਨਹੀਂ ਰਿਹਾ। ਆਪ ਜੀ ਦਾ ਘਰ ਤਾਂ ਦੇਣ ਦੀ ਥਾਂ ਹੈ, ਲੈਣ ਦੀ ਨਹੀਂ।"

"ਏਸੇ ਲਈ ਦਿੱਤਾ ਹੈ ਨਾ, ਦੇਣ ਦੀ ਥਾਂ ਦੇ ਹੀ ਦਿੱਤਾ ਹੈ।"

"ਨਹੀਂ ਦੀਨ ਦਿਆਲ, ਮੈਂ ਇਹਨਾਂ ਲਫ਼ਜ਼ਾਂ ਵਿਚ ਨਹੀਂ ਕਿਹਾ।"

"ਪਰ ਮੈਂ ਤਾਂ ਇਹੋ ਮੰਨ ਕੇ ਤੁਰਦਾ ਹਾਂ ਤੇ ਜਿਹੜੀ ਚੀਜ਼ ਇਕ ਵਾਰ ਦੇ ਦਿੱਤੀ, ਸੁ ਦੇ ਦਿੱਤੀ। ਉਹਦੇ ਮੁਆਵਜ਼ੇ ਜਾਂ ਮੁੜਾਈ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।"

"ਸਾਨੂੰ ਤਾਂ ਇਹ ਚੀਜ਼ ਬਹੁਤ ਭਾਰੀ ਲਗਦੀ ਹੈ, ਤੁਸੀਂ ਕੰਪਨੀ ਵਲੋਂ ਹੀ ਕੁਛ ਪ੍ਰਾਪਤ ਕਰ ਲਓ।"

"ਮਦਨ ਜੀ, ਕੰਪਨੀ ਵੀ ਮੇਰੀ ਹੈ ਤੇ ਤੁਸੀਂ ਵੀ ਮੇਰੇ ਹੋ। ਫਿਰ ਮੈਂ ਕਿਹਦੇ ਤੋਂ ਕੁਛ ਲਵਾਂ? ਨਹੀਂ, ਇਹ ਗੱਲ ਨਹੀਂ ਹੋਣੀ।" ਅਤੇ ਮਦਨ ਜੀ ਨੇ ਦੋ ਕੁ ਮਿੰਟ ਬੈਠਣ ਪਿੱਛੋਂ ਜਾਣ ਦੀ ਆਗਿਆ ਲੈ ਲਈ। ਸਚਮੁਚ ਉਹ ਲੈਨਜ਼ ਕਿੰਨਾ ਅੱਪਚਵਾਂ ਸੀ, ਜਿਸ ਨੇ ਇਕ ਸਾਲ ਦੇ ਵਕਫ਼ੇ ਪਿੱਛੋਂ ਵੀ ਸ੍ਰੀ ਮਦਨ ਨੂੰ ਗੁਰੂ ਚਰਨਾਂ ਵਿਚ ਲੈ ਆਂਦਾ!

ਕੁਝ ਸਮਾਂ ਸਤਿਗੁਰੂ ਜੀ ਨੇ ਨਵੇਂ ਆਉਣ ਵਾਲਿਆਂ ਨੂੰ ਦਰਸ਼ਨ ਦਿੱਤੇ, ਫਿਰ ਘਰੀਂ ਜਾ ਕੇ ਚਰਨ ਪਾਉਣ ਦੀ ਤਿਆਰੀ ਕਰ ਲਈ। ਮੈਂ ਏਥੋਂ ਹੀ ਆਗਿਆ ਲੈ ਘਰ ਆ ਗਿਆ।

### ਦੀਵਾਨ ਰਮੇਸ਼ ਨਗਰ

ਅੱਜ ਦਾ ਨਾਮ ਸਿਮਰਨ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਸੀ। ਸ੍ਰੀ ਸਤਿਗੁਰੂ ਜੀ ਨੇ 5.15 ਵਜੇ ਸ਼ਾਮੀਂ ਦਰਸ਼ਨ ਦਿੱਤੇ। ਧਰਮਸਾਲ ਸੰਗਤ ਨਾਲ ਭਰਪੂਰ ਸੀ। ਸਮਾਪਤੀ ਦੀ ਅਰਦਾਸ ਹੋਈ ਤਾਂ ਸੰਤ ਹਰਭਜਨ ਸਿੰਘ ਸਿਤਾਰ, ਸੰਤ ਹਰਬੰਸ ਸਿੰਘ ਘੁੱਲਾ, ਸੁਖਵਿੰਦਰ ਸਿੰਘ ਪਿੰਕੀ ਤੇ ਸੰਤ ਸ਼ੇਰ ਸਿੰਘ ਕੀਰਤਨ ਕਰਨ ਲਗੇ। ਸ਼ਬਦ ਸੀ: ਮੇਰਾ ਮਨ ਸਾਧ ਜਨਾ ਮਿਲਿ ਹਰਿਆ। ਸ਼ਬਦ ਨੇ ਜਿਵੇਂ ਹਰੇਵਾਈ ਬਖੇਰ ਦਿੱਤੀ।

### ਛਾਬੜੀ ਨੂੰ ਹਾਰਟ ਅਟੈਕ

ਇਸੇ ਦੌਰਾਨ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਤੇ ਸੰਤ ਗੁਰਬਚਨ ਸਿੰਘ ਛਾਬੜੀ ਹੱਥ ਜੋੜ ਕੇ ਸਾਹਵੇਂ ਆ ਬੈਠੇ ਅਤੇ ਪ੍ਰੀਤਮ ਸਿੰਘ ਹੁਰਾਂ ਅਰਜ਼ ਕੀਤੀ ਕਿ ਗੁਰਬਚਨ

ਸਿੰਘ ਨੂੰ ਹਾਰਟ ਅਟੈਕ ਹੋ ਚੁੱਕਾ ਹੈ। ਸਰੀਰ ਬਹੁਤ ਕਮਜ਼ੋਰ ਹੈ। ਡਾ: ਨੇ ਚਲਣ ਫਿਰਨ ਯੋਗ ਕਰ ਦਿੱਤਾ ਹੈ। ਆਪ ਜੀ ਕਿਰਪਾ ਕਰੋ। ਸਤਿਗੁਰੂ ਜੀ ਨੇ ਇਹਨਾਂ ਨੂੰ ਸੰਤ ਗਿਆਨ ਸਿੰਘ ਮੰਡੀ ਵਾਲਿਆਂ ਕੋਲੋਂ ਕੁਛ ਸਰੀਰਕ ਕਸਰਤਾਂ ਪੁੱਛ ਕੇ, ਉਹ ਕਰਨ ਦੀ ਪੱਕੀ ਕੀਤੀ।

## ਸਕੂਲ ਵਾਸਤੇ ਜ਼ਮੀਨ

ਅੱਜ ਸਤਿਗੁਰੂ ਜੀ ਪਾਸ ਬੈਠਾ ਹੋਇਆ ਸ. ਬਲਦੇਵ ਸਿੰਘ ਚਾਨਾ ਇਕ ਕਾਪੀ ਤੇ ਕੁਛ ਨਾਮ ਤੇ ਉਨ੍ਹਾਂ ਦੇ ਅੱਗੇ ਛੋਟੀਆਂ ਵੱਡੀਆਂ ਰਕਮਾਂ ਲਿਖ ਰਿਹਾ ਹੈ। ਇਕ ਵਾਰ ਸ਼ਬਦ ਕੀਰਤਨ ਹੁੰਦਿਆਂ ਹੀ ਸਤਿਗੁਰੂ ਜੀ ਨੇ ਇਸ ਤੇ ਝਾਤ ਮਾਰੀ ਹੈ। ਪਹਿਲਾਂ ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੇ ਕੰਨ ਵਿਚ ਕੁਛ ਕਿਹਾ ਹੈ ਤਾਂ ਉਸ ਨੇ ਸੌ-ਸੌ ਦੇ ਕੁਛ ਨੋਟ ਭੇਟਾ ਕਰ ਦਿੱਤੇ, ਇਹ ਬਲਦੇਵ ਸਿੰਘ ਨੇ ਫੜ ਲਏ ਹਨ। ਫਿਰ ਸ੍ਰੀ ਬਲਵੰਤ ਸਿੰਘ ਸੋਖੀ ਨੂੰ ਹੁਕਮ ਹੋਇਆ ਹੈ ਕੰਨਗੋਸ਼ੇ। ਉਸ ਦੀਆਂ ਦੋ ਉਂਗਲਾਂ ਚੁੱਕਾ ਕੇ ਬਲਦੇਵ ਸਿੰਘ ਚਾਨਾ ਨੂੰ ਸੂਚਨਾ ਦੇ ਦਿੱਤੀ ਗਈ ਹੈ।

ਪਿੱਛੋਂ ਜਾ ਕੇ ਗੁਰਦੇਵ ਸਿੰਘ ਸਰੋਦ ਤੋਂ ਮੈਨੂੰ ਪਤਾ ਲਗਾ ਕਿ ਮਾਨਸਰੋਵਰ ਗਾਰਡਨ ਵਿਚ 2000 ਮੀਟਰ ਜਗਹ 250/- ਪ੍ਰਤੀ ਮੀਟਰ ਦੇ ਹਿਸਾਬ ਮਿਲ ਰਹੀ ਹੈ। ਸਕੂਲ (ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ) ਵਾਸਤੇ ਇਹ ਥਾਂ ਖਰੀਦਣੀ ਹੈ। ਇਹ ਉਗਰਾਹੀ ਉਸੇ ਵਾਸਤੇ ਹੋ ਰਹੀ ਹੈ। ਸਤਿਗੁਰੂ ਜੀ ਨੇ ਸ. ਬਲਦੇਵ ਸਿੰਘ ਚਾਨਾ ਦੀ ਤਿਆਰ ਕੀਤੀ ਫਹਿਰਿਸਤ ਤੇ ਨਜ਼ਰ ਦੌੜਾਈ ਤੇ ਕੁਛ ਸੰਸ਼ੋਧਨ ਕੀਤੇ ਹਨ।

## ਸੱਚਾ ਸਾਧ

6.45 ਵਜੇ ਸ਼ਾਮੀਂ ਸੰਤ ਹਰਬੰਸ ਸਿੰਘ ਘੁੱਲਾ ਨੇ ਦੀਵਾਨ ਦੀ ਅਰਦਾਸ ਕੀਤੀ। ਸਤਿਗੁਰੂ ਜੀ ਉਠ ਕੇ ਕਾਰ ਪਾਸ ਆਏ ਤਾਂ ਕਾਰ ਵਿਚ ਬੈਠਣ ਦੀ ਥਾਂ ਧਰਮਸਾਲਾ ਉਪਰ ਰਿਹਾਇਸ਼ੀ ਕਮਰੇ ਦੀਆਂ ਪੌੜੀਆਂ ਵਲ ਵਧੇ। ਏਧਰ ਇਕ ਨੁੱਕਰੇ ਕੋਈ ਸੱਜਣ ਦੋਵੇਂ ਲੱਤਾਂ ਪਲੱਸਤਰ ਹੋਈਆਂ ਨਾਲ ਮੰਜੇ ਉਤੇ ਪਿਆ ਹੈ। ਆਪ ਦੇ ਪਿੱਛੇ ਅਨੇਕਾਂ ਲੋਕਾਂ ਦੀ ਭੀੜ ਹੋ ਗਈ ਹੈ। ਕਾਰ ਵਲੋਂ ਮੁੜ ਕੇ ਆਉਂਦਿਆਂ ਦੀਨ ਦਿਆਲ ਜੀ ਨੇ ਮੈਨੂੰ ਦੱਸਿਆ ਏਥੇ ਜੀਵਨ ਸਿੰਘ ਪਲੱਸਤਰ ਲਗੀਆਂ ਲੱਤਾਂ ਨਾਲ ਪਿਆ ਹੈ। ਭੈਣੀ ਸਾਹਿਬ ਸੇਵਾ ਕਰਦਿਆਂ ਛੱਤ ਤੋਂ ਡਿੱਗ ਪਿਆ ਸੀ। ਚੂਕਣਾ ਉਖੜ ਗਿਆ ਹੈ। ਭਜਨ ਬੰਦਗੀ ਵਲ ਬਹੁਤ ਧਿਆਨ ਹੈ। ਮਲੇਰਕੋਟਲੇ ਲੈ ਗਏ ਸਾਂ। ਹੁਣ ਇਹ ਦਿੱਲੀ ਆਇਆ ਹੈ। ਮੈਡੀਕਲ ਇੰਸਟੀਚਿਊਟ ਦਾ ਇਕ ਡਾਕਟਰ ਹੱਡੀਆਂ ਦਾ ਬੜਾ ਸਿਆਣਾ ਹੈ। ਉਹ ਬਲਵੰਤ ਸਿੰਘ ਸੋਖੀ ਦਾ ਮਿੱਤਰ ਹੈ। ਉਸ ਨੇ ਕਿਹਾ ਹੈ ਕਿ ਉਹਨੂੰ ਵਖਾਈਏ। ਦੂਜੀ ਵਾਰ ਫਿਰ ਪਲੱਸਤਰ ਕੀਤਾ ਹੈ। ਮੈਂ 'ਕੋਈ ਤਕਲੀਫ਼' ਪੁੱਛੀ। ਕਹਿੰਦਾ ਹੈ, ਆਪ ਦੀ ਕਿਰਪਾ ਹੈ। ਮੈਂ ਪੁੱਛਿਆ, ਕਿਸੇ ਚੀਜ਼ ਦੀ ਕੋਈ ਲੋੜ ? ਕਿਹਾ ਸੂ, ਕੋਈ ਲੋੜ ਨਹੀਂ। ਜਿੰਨੀਆਂ ਗੱਲਾਂ ਪੁੱਛੀਆਂ ਹਨ, ਸਭ ਦਾ ਜਵਾਬ ਸੰਤੁਸ਼ਟਤਾ ਹੈ। ਇਹਨੂੰ ਜਾ ਕੇ ਮਿਲੀਂ।

ਮੈਂ ਫੇਰ ਮਿਲਣ ਦੇ ਇਰਾਦੇ ਨਾਲ 'ਸਤਿਬਚਨ' ਕਹਿ ਦਿੱਤਾ ਹੈ। ਸਤਿਗੁਰੂ ਜੀ ਕੋਠੀ ਪਹੁੰਚ ਗਏ ਹਨ।

## ਸਤਿਗੁਰੂ ਜੀ ਦੇ ਬੀਤੇ ਦਿਨ

ਅਸੀਂ, ਗੁਰਦੇਵ, ਹਰਭਜਨ, ਰਜਵੰਤ ਅਤੇ ਮੈਂ 8.30 ਵਜੇ ਰਾਤੀਂ ਕੋਠੀ 1-6 B ਪੂਸਾ ਰੋਡ ਪਹੁੰਚੇ ਹਾਂ। ਸਤਿਗੁਰੂ ਜੀ ਅਰਜ਼ਾਂ ਕਰਨ ਵਾਲਿਆਂ ਨਾਲ ਰੁਝੇ ਹੋਏ ਹਨ। ਮੈਂ ਸੰਤ ਮਹਿੰਦਰ ਸਿੰਘ ਪੁਰਬੇ ਨੂੰ ਸਤਿਗੁਰੂ ਜੀ ਦੇ ਬੀਤੇ ਹੋਏ ਦਿਨਾਂ ਬਾਰੇ ਪੁੱਛਿਆ। ਉਸ ਨੇ ਦੱਸਿਆ :

ਦੀਨ ਦਿਆਲ ਜੀ ਏਅਰਪੋਰਟ ਤੋਂ 20.10.82 ਨੂੰ ਜਹਾਜ਼ ਲੈ ਹੈਦਰਾਬਾਦ ਪਧਾਰੇ। ਆਪ ਜੀ ਦੀ ਸੇਵਾ ਵਿਚ ਸਨ, ਸ. ਸੁਰਿੰਦਰ ਸਿੰਘ ਮਨਚੰਦਾ, ਬਲਦੇਵ ਸਿੰਘ (ਹਜ਼ੂਰੀ ਸੇਵਕ) ਤੇ ਮੈਂ। ਹੈਦਰਾਬਾਦ ਵਿਖੇ ਸ. ਬਲਵਿੰਦਰਪਾਲ ਸਿੰਘ ਤੇ ਅਵਨਿੰਦਰ ਪਾਲ ਸਿੰਘ ਸਪੁੱਤਰ ਸੇਠ ਸੰਤੋਖ ਸਿੰਘ ਦੀ ਇਕ ਹੋਰ ਫੈਕਟਰੀ ਬਿਸਕੁਟਾਂ ਦੀ ਲਗਣੀ ਹੈ, ਇਸ ਦਾ ਉਦਘਾਟਨ ਕਰਨਾ ਸੀ। ਲੋਕ ਵੱਡੀ ਗਿਣਤੀ ਵਿਚ ਦਰਸ਼ਨਾਂ ਨੂੰ ਆਏ। ਸਾਧ ਸੰਗਤ ਦੇ ਘਰੀਂ ਚਰਨ ਪਾਏ। ਸ਼ਾਮ ਨੂੰ ਜਹਾਜ਼ ਤੇ ਹੀ ਬੈਂਗਲੋਰ ਪਹੁੰਚੇ।

ਏਥੋਂ ਫਾਰਮ ਤੇ ਜਾ ਕੇ 21.10.82 ਦਾ ਦਿਨ ਫਾਰਮ ਤੇ ਹੀ ਬਿਤਾਇਆ। ਅਗਲੇ ਦਿਨ ਨਾਰੀਅਲ ਦੀ ਪਨੀਰੀ ਬਾਰੇ ਦੋ ਚਾਰ ਨਰਸਰੀ ਫਾਰਮ ਘੁੰਮੇ। ਸੁਰਿੰਦਰ ਸਿੰਘ ਨੇ ਇਸ ਵਾਰ ਇਕ ਵਧੀਆ ਹੋਟਲ ਵਿਚ ਦੋ ਕਮਰੇ ਅਤੇ ਇਕ ਮਰਸਰੀ ਕਾਰ ਲੈ ਰਖੀ ਸੀ। ਸੋ ਰਾਤ ਦੀ ਰਿਹਾਇਸ਼ ਬੈਂਗਲੋਰ ਹੀ ਹੁੰਦੀ ਰਹੀ। 23, 24, 25 ਅਕਤੂਬਰ ਨੂੰ ਆਪਣੇ ਫਾਰਮ ਵਿਚ ਹੀ ਨਿਵਾਸ ਰਖਿਆ।

26 ਅਕਤੂਬਰ ਨੂੰ ਸੱਚੇ ਪਾਤਸ਼ਾਹ ਜੀ ਬੰਬਈ ਲਈ ਉੱਡੇ। ਬੰਬਈ ਵਿਚ ਸ. ਹਰਭਜਨ ਸਿੰਘ ਠੇਕੇਦਾਰ ਤੇ ਉਹਦੀ ਕੰਪਨੀ ਨੇ ਇਕ ਪ੍ਰਾਈਵੇਟ ਜਹਾਜ਼ ਕਰਾਏ ਉਤੇ ਕੀਤਾ ਹੋਇਆ ਸੀ। ਅਸੀਂ 8 ਜਣੇ ਇਸ ਤੇ ਸਵਾਰ ਹੋ ਨੰਦੇੜ ਪਾਸ ਪਹੁੰਚੇ, ਜਿਥੇ ਨੇੜੇ ਇਕ ਹਵਾਈ ਪਟੜੀ ਸੀ। ਬੜੀ ਮੁਸ਼ਕਲ ਨਾਲ ਜਹਾਜ਼ ਏਥੇ ਉਤਾਰਿਆ। ਏਥੇ ਪੋਰਟ ਵਾਲਿਆਂ ਦਾ ਕੋਈ ਖ਼ਾਸ ਪ੍ਰਬੰਧ ਨਹੀਂ ਸੀ। ਹੇਠਾਂ ਪਸ਼ੂ ਚਰਦੇ, ਤੇ ਜਹਾਜ਼ ਵੇਖਣ ਵਾਲਿਆਂ ਦੀਆਂ ਭੀੜਾਂ ਸਨ। ਕਿਸੇ ਤਰ੍ਹਾਂ ਹੀ ਸ਼ੁਕਰ ਸ਼ੁਕਰ ਕਰਕੇ ਏਥੇ ਉਤਰੇ ਸਾਂ।

## ਉਦਘਾਟਨ ਡੈਮ ਉਸਾਰੀ ਦਾ

ਜਹਾਜ਼ ਤੋਂ ਉਤਰ ਕਾਰ ਦੁਆਰਾ ਸੰਤ ਹਰਭਜਨ ਸਿੰਘ ਹੁਰਾਂ ਦੀ ਕੰਪਨੀ ਵਲ ਆਏ। ਗੁਦਾਵਰੀ ਨਦੀ ਨੂੰ ਬੰਨ੍ਹ ਲਾਉਣਾ ਸੀ। ਇਹ ਕਰੋੜਾਂ ਦਾ ਠੇਕਾ ਸੀ ਜੁ ਪਾਰਟੀ ਨੂੰ ਮਿਲਿਆ। ਸੰਤ ਹਰਭਜਨ ਸਿੰਘ ਹੁਰਾਂ ਦੀ ਕੰਪਨੀ ਵੇਲੇ ਸਿਰ ਅਤੇ ਵਧੀਆ ਕੰਮ ਕਰਦੀ ਸੀ, ਇਸੇ ਲਈ ਵਡੇਰੀਆਂ ਜ਼ਿੰਮੇਵਾਰੀਆਂ ਵਾਲਾ ਠੇਕਾ ਇਨ੍ਹਾਂ ਨੂੰ ਮਿਲਿਆ। ਅੱਗੇ ਦੋ ਕਿਲੋਮੀਟਰ ਇਕ ਸੁਰੰਗ ਬਣਾਣੀ ਹੈ। 27.10.82 ਨੂੰ ਉਦਘਾਟਨ ਵਾਲੀ

ਥਾਂ ਇਕ ਹਵਨ ਯੱਗ ਕੀਤਾ ਗਿਆ। ਲੰਗਰ ਹੋਇਆ। ਏਥੇ ਹੀ ਸੰਤ ਜੁਗਿੰਦਰ ਸਿੰਘ ਮੋਨੀ, ਨੰਦੇੜ ਤੋਂ ਗੁਰਦੁਆਰਾ ਲੰਗਰ ਸਾਹਿਬ ਵਾਲੇ ਵੀ ਆਏ ਹੋਏ ਸਨ। ਸ੍ਰੀ ਸਤਿਗੁਰੂ ਜੀ ਨਾਲ ਮੁੜ ਪ੍ਰੇਮ ਮਿਲਣੀ ਹੋਈ। ਔਰੰਗਾਬਾਦ ਦੇ ਪ੍ਰਸਿਧ ਗਾਇਕ ਸ੍ਰੀ ਨਾਥ ਨੇਰਿਲਕਰ ਨੇ ਇਸ ਉਦਘਾਟਨ ਸਥਾਨ ਤੇ ਹੀ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਇਕ ਸ਼ਬਦ ਗਾਇਨ ਕੀਤਾ। ਭੇਟਾ ਕੰਪਨੀ ਨੇ ਕੀਤੀ।

ਖਜ਼ਾਨਚੀ ਬੋਲਿਆ ਇਸ ਰਕਮ ਨਾਲ ਸਾਡੇ ਕਿੰਨੇ ਸਾਰੇ ਨਿੱਕੇ ਮੋਟੇ ਮਸਲੇ ਹੱਲ ਹੋ ਜਾਣਗੇ। ਪਰ ਸਤਿਗੁਰੂ ਜੀ ਨੇ ਉਹ ਰਕਮ ਤੁਰਤ ਬੈਂਗਲੌਰ ਫਾਰਮ ਨੂੰ ਭੇਜ ਦਿੱਤੀ। ਠਾਕੁਰ ਉਦੇ ਸਿੰਘ ਜੀ ਨੂੰ ਫਾਰਮ ਲੋੜਾਂ ਵਾਸਤੇ ਉਹਦੀ ਜ਼ਰੂਰਤ ਹੋਵੇਗੀ।

ਅਜੇ 9 ਹੀ ਵੱਜੇ ਸਨ ਕਿ ਸਤਿਗੁਰੂ ਜੀ ਨਾਲ ਸੇਠ ਜੀ, ਸ. ਹੰਸਪਾਲ, ਸੰਤ ਮਹਿੰਦਰ ਸਿੰਘ ਬਾਲੀ ਨਗਰ ਦੀ ਕੋਈ ਮੰਤ੍ਰਣਾ ਹੋ ਕੇ ਹਟੀ। ਸਤਿਗੁਰੂ ਜੀ ਨੇ ਵਿਰਾਜਣ ਹਿਤ ਇਸ਼ਾਰਾ ਕੀਤਾ : ਅੱਜ ਕੱਲ੍ਹ ਦਾ ਨਾਅਰਾ ਹੈ, ਜੀਓ ਤੇ ਜੀਣ ਦਿਓ। ਮੇਰਾ ਹੁਣ ਦਾ ਨਾਅਰਾ ਹੈ, ਸੌਂਵੋਂ ਅਤੇ ਸੌਣ ਦਿਓ। ਇਹ ਕਹਿ ਕੇ ਸਤਿਗੁਰੂ ਜੀ ਬੈਠਕ ਕਮਰੇ ਵਿਚੋਂ ਉਠ ਆਰਾਮ ਕਮਰੇ ਵਲ ਤੁਰ ਪਏ। ਪਰ ਅੱਗੇ ਕਰਨ ਵਾਲੇ ਕੰਮ ਅਜੇ ਵੀ ਕਾਫ਼ੀ ਸਨ।

## ਸਤਿਗੁਰਾਂ ਦੀ ਉਦਾਰਤਾ

ਸਤਿਗੁਰੂ ਜੀ ਪਾਸ ਅਮਰ ਸਿੰਘ, ਮਾਤਾ ਜੀ ਦਾ ਭਤੀਜਾ, ਉਠ ਕੇ ਗਿਆ। ਮੈਂ ਉਸ ਨੂੰ ਗੱਲ ਬਾਤ ਦਾ ਵਿਸ਼ਾ ਪੁੱਛ ਲਿਆ, ਵਾਪਸ ਆਉਣ ਤੇ। ਉਸ ਨੇ ਦੱਸਿਆ ਕਿ ਉਸ ਦੇ ਨ੍ਰਿਤ ਉਸਤਾਦ ਬਿਰਜੂ ਮਹਾਰਾਜ ਦੀ ਲੋੜ ਸੀ ਕਿ ਸਤਿਗੁਰੂ ਜੀ ਕੋਈ ਐਸਾ ਪ੍ਰਬੰਧ ਕਰ ਦੇਣ ਜਿਸ ਨਾਲ ਉਸ ਨੂੰ ਇਕ ਨਵੀਂ ਦੇਸੀ ਕਾਰ ਬਿਨਾ ਬਲੈਕ ਤੋਂ ਮਿਲ ਸਕੇ। ਸਤਿਗੁਰੂ ਜੀ ਵਲੋਂ ਹਾਂ ਹੋ ਗਈ ਹੈ। ਦੂਜੀ ਗੱਲ, ਉਹ ਕੁਛ ਦਿਨਾਂ ਦੀ ਛੁੱਟੀ ਚਾਹੁੰਦਾ ਹੈ, ਉਹ ਵੀ ਮਿਲ ਗਈ ਹੈ।

ਸੰਤ ਹਰਭਜਨ ਸਿੰਘ ਨੇ ਦੱਸਿਆ ਕਿ ਭਾਵੇਂ ਉਸ ਨੇ ਸਵੇਰੇ 800/- ਦੀ ਅਰਜ਼ ਇਕ ਹਰਮੋਨੀਅਮ ਖ਼ਰੀਦਣ ਲਈ ਕੀਤੀ ਸੀ। ਉਹ ਵੀ ਹੁਣ ਉਸ ਨੂੰ ਮਿਲ ਗਏ ਹਨ। ਸਤਿਗੁਰੂ ਜੀ ਕੱਲ੍ਹ ਸਵੇਰੇ ਸਵੇਰੇ ਹੀ ਭੈਣੀ ਸਾਹਿਬ ਨੂੰ ਚਾਲੇ ਪਾ ਜਾਣਗੇ। ਜਦੋਂ ਨੂੰ ਅਸੀਂ ਏਥੋਂ ਨਿਕਲੇ 9.45 ਹੋ ਗਏ ਸਨ। ਸਤਿਗੁਰੂ ਜੀ ਅਜੇ ਜਾਗਦੇ ਹੀ ਸਨ।

## 30 ਅਕਤੂਬਰ 1982, ਸ਼ਨੀਵਾਰ
## ਨਵੀਂ ਦਿੱਲੀ

ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਪਰਬ ਹੈ (ਮੁੱਢ ਵਿਚ 20 ਨਵੰਬਰ 1920) ਆਪ ਜੀ 64ਵੇਂ ਸਾਲ ਵਿਚ ਪਦਾਰਪਣ ਕਰਨਗੇ। ਮੈਂ ਆਪ ਜੀ ਨੂੰ ਕੱਲ੍ਹ ਹੀ ਲਿਖੀ ਚਿੱਠੀ ਅੱਜ ਪੋਸਟ ਕੀਤੀ ਹੈ।

ਭਾ: ਪ੍ਰਤਾਪ ਸਿੰਘ (82) ਪਟਿਆਲਾ ਸ੍ਰੀ ਸਤਿਗੁਰੂ ਜੀ ਦੇ ਬੜੇ ਸ਼ਰਧਾਵਾਨ ਸਿੱਖ ਹਨ। ਰਿਸ਼ਤੇ ਤੋਂ ਪੋਤਰੇ ਲਗਦੇ ਸ. ਬਲਬੀਰ ਸਿੰਘ ਨਾਲ, ਮੇਰੇ ਘਰ ਆਏ ਹਨ, ਕੱਲ੍ਹ ਦੇ। ਉਨ੍ਹਾਂ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਨੂੰ ਟ੍ਰੇਡਰਜ਼ ਬੈਂਕ ਵਿਚ ਬਲਬੀਰ ਸਿੰਘ ਨੂੰ ਲੁਆਣ ਲਈ ਮਿਲਣਾ ਹੈ।

ਜਦੋਂ ਅਸੀਂ K-17 ਰਾਜੌਰੀ ਗਾਰਡਨ ਸ. ਹੰਸਪਾਲ ਨੂੰ ਮਿਲਣ ਗਏ ਤਾਂ ਉਹ ਘਰ ਨਹੀਂ ਸਨ। ਮੈਂ ਵਾਪਸ ਆ ਹੀ ਰਿਹਾ ਸਾਂ ਕਿ ਸੇਠ ਤਰਲੋਕ ਸਿੰਘ ਅਤੇ ਸ. ਹੰਸਪਾਲ ਕਾਰ ਵਿਚ ਆਉਂਦੇ ਮਿਲ ਪਏ। ਇਹ ਦੋਵੇਂ ਜੀਵਨ ਨਗਰੋਂ (ਸਰਸਾ) ਪਰਤ ਕੇ ਆ ਰਹੇ ਸਨ। ਖ਼ਿਆਲ ਹੈ ਮਿੱਲ ਦੀ ਦੇਖ ਰੇਖ ਕਰਕੇ ਆਏ ਹਨ।

ਅੱਜ ਧਰਮਸਾਲਾ ਵਿਖੇ ਸਤਿਗੁਰੂ ਜੀ ਦਾ ਪ੍ਰਕਾਸ਼ ਪਰਬ ਮਨਾਇਆ ਗਿਆ।

## 31 ਅਕਤੂਬਰ 1982, ਐਤਵਾਰ
## ਨਵੀਂ ਦਿੱਲੀ

### ਪ੍ਰਾਗ੍ਰੈਸ ਦੀ ਪਤਨੀ ਪੂਰੀ ਹੋ ਗਈ

ਅੱਜ ਸਵੇਰੇ 9.30 ਵਜੇ ਮੇਰੇ ਬੇਟੇ ਮਨਧੀਰ ਸਿੰਘ ਨੇ ਆ ਕੇ ਦੱਸਿਆ ਕਿ ਪ੍ਰਾਗ੍ਰੈਸ ਪ੍ਰਿੰਟਰ ਬਾਲੀ ਨਗਰ ਦੇ ਮਾਲਿਕ ਸ. ਕਰਤਾਰ ਸਿੰਘ ਸਪੁੱਤਰ ਸੰਤ ਮੰਗਲ ਸਿੰਘ ਲਾਇਲਪੁਰੀ ਦੀ ਪਤਨੀ ਬੀਬੀ ਅਮਰਜੀਤ ਕੌਰ 34 ਦਿਨ ਦੀ ਬਿਮਾਰੀ ਨਾਲ ਪਿਛਲੇ 20 ਕੁ ਸਾਲਾਂ ਤੋਂ ਘੁਲਦੀ ਆ ਰਹੀ, ਅੱਜ ਸਵੇਰੇ 6.30 ਵਜੇ ਮਹਿਰੌਲੀ ਦੇ ਟੀ. ਬੀ. ਹਸਪਤਾਲ ਵਿਚ ਦਮ ਤੋੜ ਗਈ ਹੈ। ਉਹ 40 ਵਰ੍ਹਿਆਂ ਦੀ ਸੀ। ਉਹ ਨਿਸ਼ਾਨੀ ਵਜੋਂ ਦੋ ਧੀਆਂ ਛੱਡ ਗਈ ਹੈ।

ਅਮਰਜੀਤ ਕੌਰ ਸਰਸੇ ਦੇ ਹਲਵਾਈ ਸੰਤ ਸੋਹਣ ਸਿੰਘ ਕੰਡਣਪੁਰੀਏ ਦੀ ਪੁੱਤਰੀ ਸੀ। ਚਿਰਾਂ ਤੋਂ ਮਾਂ ਵਿਹੀਨ ਸੀ। ਇਸ ਦੇ ਪਤੀ ਕਰਤਾਰ ਸਿੰਘ ਨੇ ਬੜੇ ਧੀਰਜ, ਉਦਾਰਤਾ ਅਤੇ ਮਿਹਨਤ ਨਾਲ ਇਸ ਦਾ 20 ਸਾਲ ਤੋਂ ਇਲਾਜ ਜਾਰੀ ਰਖਿਆ ਪਰ ਅੰਤ ਨੂੰ ਪਿਛਲੇ 5 ਕੁ ਦਿਨਾਂ ਤੋਂ ਉਹ ਵੀ ਆਸ ਦੀ ਕੰਨੀ ਛੱਡ ਬੈਠਾ ਹੈ ਅਤੇ ਅੱਜ ਇਹ ਖ਼ਬਰ ਸੁਣਨ ਨੂੰ ਮਿਲ ਗਈ, ਜਿਹੜੀ ਕਿ ਮੁਕਤੀ ਦੀ ਖ਼ਬਰ ਸੀ। ਕਰਤਾਰ ਸਿੰਘ ਭਾਵੇਂ ਪਤਨੀ ਵਿਹੀਨ ਹੋ ਗਿਆ ਹੈ ਪਰ ਬੇਨਤੀਜੇ ਖ਼ਰਚੇ, ਖੇਚਲ ਅਤੇ ਫ਼ਿਕਰ ਤੋਂ ਮੁਕਤ ਹੋ ਗਿਆ।

ਦਿੱਲੀ, ਹਿਸਾਰ, ਸਰਸਾ ਆਦਿ ਦੇ ਤਮਾਮ ਰਿਸ਼ਤੇਦਾਰ ਫੌਰਨ ਜੁੜ ਗਏ ਅਤੇ ਅਮਰਜੀਤ ਨੂੰ ਆਪਣੇ ਹੱਥੀਂ ਪੰਜਾਬੀ ਬਾਗ ਦੀ ਸ਼ਮਸ਼ਾਨ ਭੂਮੀ ਵਿਚ 5 ਨੰ: ਦੇ ਸਿਵੇ ਵਿਚ ਸਥਾਪਨ ਕਰਕੇ ਅਗਨੀ ਛੁਹਾ ਦਿੱਤੀ। ਜਾਹ ਤੇਰਾ ਗੁਰੂ ਭਲਾ ਕਰੇ !!

## 5 ਨਵੰਬਰ 1982, ਸ਼ੁਕਰਵਾਰ
## ਨਵੀਂ ਦਿੱਲੀ

'ਪੰਜਾਬੀ ਟ੍ਰਿਬਿਊਨ' ਵਿਚ ਅੱਜ ਇਕ ਖ਼ਬਰ ਪੜ੍ਹਨ ਨੂੰ ਮਿਲੀ ਕਿ ਸਰਸਾ ਵਿਚ

ਹੋਏ ਜ਼ਿਲ੍ਹਾ ਪੱਧਰ ਦੇ ਹਾਕੀ ਟੂਰਨਾਮੈਂਟ ਵਿਚ ਸ੍ਰੀ ਜੀਵਨ ਨਗਰ ਦੀ ਨਾਮਧਾਰੀ ਹਾਕੀ ਟੀਮ ਨੇ 6-0 ਦੇ ਫਰਕ ਨਾਲ ਪੁਲਿਸ ਟੀਮ ਨੂੰ ਹਰਾਇਆ। ਦਰਸ਼ਨ ਸਿੰਘ ਰਾਈਟ ਆਊਟ ਨੂੰ ਸਭ ਤੋਂ ਵਧੀਆ ਖਿਡਾਰੀ ਦਾ ਇਨਾਮ ਐਸ. ਪੀ. ਸ੍ਰੀ ਐਸ. ਸੀ. ਸਿਨਹਾ ਨੇ ਦਿੱਤਾ।

## 7 ਨਵੰਬਰ 1982, ਐਤਵਾਰ
## ਨਵੀਂ ਦਿੱਲੀ

**ਦੂਹਤਾ ਸੁਰਗਵਾਸ**

ਅੱਜ ਕਰਤਾਰ ਸਿੰਘ ਪ੍ਰਾਗ੍ਰੇਸ ਪ੍ਰਿੰਟਰਜ਼ ਦੀ ਪਤਨੀ ਅਮਰਜੀਤ ਕੌਰ ਦੇ ਭੋਗ ਤੋਂ ਹਰੀ ਨਗਰੋਂ ਆਉਂਦਿਆਂ ਹੀ ਮੈਨੂੰ ਇਕ ਸੋਗੀ ਖ਼ਬਰ ਮੇਰੇ ਵਡੇ ਲੜਕੇ ਮਨਧੀਰ ਸਿੰਘ ਨੇ ਦਿੱਤੀ : ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਹਾਊਸ ਦਾ ਪੋਤਰਾ ਅਤੇ ਸੰਤ ਗੁਰਦਿਆਲ ਸਿੰਘ ਗਿਆਨੀ ਸੰਪਾਦਕ ਸਤਿਜੁਗ (ਸਰਸਾ) ਦਾ ਦੋਹਤਰਾ ਨਮੂਨੀਏ ਦੇ ਅਟੈਕ ਨਾਲ ਪੂਰਾ ਹੋ ਗਿਆ ਹੈ।

ਸਾਡੇ ਮਿੱਤਰ, ਸਹਿਪਾਠੀ ਗੁਰਦਿਆਲ ਸਿੰਘ ਅਜੇ ਥੋੜੇ ਦਿਨ ਹੀ ਆਪਣੀ ਪਤਨੀ ਨਾਲ ਕਿਸੇ ਸੰਬੰਧੀ ਦੀ ਦੁਖਿਤ ਹਾਲਤ ਵਿਚ ਸੁਖ ਦੀ ਲੜੀ ਪੈਦਾ ਕਰਨ ਆਏ ਸਨ ਕਿ ਸਰਸੇ ਜਾਂਦਿਆਂ ਹੀ ਦਿੱਲੀ ਦਾ ਟਿਕਟ ਫਿਰ ਲੈਣਾ ਪੈ ਗਿਆ। ਅਜੇ ਸ. ਕਰਤਾਰ ਸਿੰਘ ਦੀ ਪਤਨੀ ਦੇ ਭੋਗ ਤੋਂ ਵਾਪਸ ਪਰਤੇ ਹੀ ਸਨ, ਇਹ ਬੀਬੀ ਗੁਰਦਿਆਲ ਸਿੰਘ ਦੀ ਸੱਕੀ ਛੋਟੀ ਸਾਲੀ ਸੀ, ਇਹਨਾਂ ਦੀ ਆਪਣੀ ਪੁੱਤਰੀ ਦਾ ਦੂਜਾ ਲੜਕਾ ਵੀ ਗੁਜ਼ਰ ਗਿਆ ਹੈ। ਪਹਿਲਾਂ ਇਕ ਲੜਕੀ ਗੁਜ਼ਰ ਗਈ ਸੀ। ਸਿਆਣੇ ਕਹਿੰਦੇ ਹਨ, ਮੁਸੀਬਤ ਕਦੇ ਕੱਲੀ ਨਹੀਂ ਆਉਂਦੀ।

## 8 ਨਵੰਬਰ 1982, ਸੋਮਵਾਰ
## ਸ੍ਰੀ ਜੀਵਨ ਨਗਰ ਨੂੰ

ਸਵੇਰੇ 7.15 ਵਜੇ ਦਿੱਲੀ-ਫਾਜ਼ਲਕਾ ਬਸ ਪੰਜਾਬੀ ਬਾਗ ਦੇ ਮੋੜ ਤੋਂ ਲੈ ਕੇ ਦਮਦਮੇ (ਸਰਸਾ) ਵਾਸਤੇ ਚੱਲਿਆ, ਜਿਥੇ ਭਲਕੇ ਮਾਈ ਚੰਦ ਕੌਰ ਨਮਿਤ ਮੇਲਾ ਕੀਤਾ ਜਾਣਾ ਹੈ, ਸੰਤ ਨਿਧਾਨ ਸਿੰਘ ਪਰਿਵਾਰ ਵਲੋਂ। ਸਾਂਪਲਾ ਨੇੜੇ ਬਸ ਖ਼ਰਾਬ ਹੋ ਜਾਣ ਤੇ ਦਿੱਲੀ-ਗੰਗਾ ਨਗਰ ਬਸ ਤੇ ਦੋ ਵਜੇ ਸਰਸਾ ਪਹੁੰਚਿਆ। ਰਾਣੀਆਂ ਲਈ ਬਸ ਲੈ ਕੇ ਜਾਂ ਤਿੰਨ ਵਜੇ ਆਪਣੀ ਵਡੀ ਲੜਕੀ ਉਪਮੇਸ਼ ਦੇ ਘਰ ਗਿਆ ਤਾਂ ਪਤਾ ਲੱਗਾ ਕਿ ਮੇਰਾ ਵਡਾ ਦਾਮਾਦ ਬਲਬੀਰ ਸਿੰਘ ਦਿਲੋਂ ਅਜੇ ਪਾਕਿਸਤਾਨੋਂ ਗੁਰਧਾਮ ਯਾਤਰਾ ਤੋਂ ਨਹੀਂ ਪਰਤਿਆ, ਗਿਆਰ੍ਹਵਾਂ ਦਿਨ ਹੋ ਗਿਆ ਸੀ।

ਮੇਰੀ ਲੜਕੀ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਸੰਤ ਨਗਰ ਵਿਖੇ, ਸੂਬਾ ਕਰਤਾਰ ਸਿੰਘ ਜੀ ਦੇ ਭੋਗ ਸਮੇਂ ਦਰਸ਼ਨ ਦਿੱਤੇ। ਇਹ ਸੰਤ ਮੱਲ ਸਿੰਘ ਦੇ ਪਿਤਾ ਜੀ ਸਨ। ਪਰਿਵਾਰ ਦੀ ਰੀਝ ਸੀ ਕਿ ਪਿਤਾ ਜੀ ਨਮਿਤ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਭੋਗ ਪਵੇ।

ਰਾਣੀਆਂ ਵਿਚ ਹੀ ਮੈਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਦੀਆਂ ਕਾਰਾਂ ਜੀਵਨ ਨਗਰ ਨੂੰ ਲੰਘੀਆਂ ਹਨ। ਸੰਤ ਬਾਲ ਸਿੰਘ ਰਾਣੀਆਂ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਗੰਗਾ ਨਗਰ (ਬੀਕਾਨੇਰ) ਗਏ ਹੋਏ ਪਰਤੇ ਹਨ। ਮੈਨੂੰ ਜਾਪਦਾ ਹੈ ਕਿ ਸੂਬਾ ਜਵੰਦ ਸਿੰਘ ਜੀ ਇਸ ਅਥਾਹ ਸੰਸਾਰ ਵਿਚ ਨਹੀਂ ਰਹੇ। ਉਨ੍ਹਾਂ ਦਾ ਹੀ ਭੋਗ ਪਾ ਕੇ ਆਏ ਹੋਣਗੇ।

ਲੜਕੀ ਦੇ ਘਰੋਂ ਪ੍ਰਸ਼ਾਦ ਛਕ ਕੇ 6.30 ਸ਼ਾਮ ਦੀ ਬਸ ਲੈ ਕੇ ਸੰਤ ਨਗਰ ਆਣ ਉਤਰਿਆ। ਉਤਾਰਾ ਸੀ ਸੰਤ ਰਣਜੀਤ ਸਿੰਘ ਦੇ ਘਰ। ਸਾਰਾ ਪਰਿਵਾਰ ਹੀ ਸਤਿਗੁਰੂ ਜੀ ਦੀ ਕ੍ਰਿਪਾ ਪ੍ਰਤੀ ਕ੍ਰਿਤਗ ਸੀ ਕਿ ਸਤਿਗੁਰੂ ਜੀ ਨੇ ਸ. ਨਰਿੰਦਰ ਸਿੰਘ ਦੀ ਵੱਡੀ ਲੜਕੀ ਵੀਣਾ ਲਈ ਦਿੱਲੀ ਵਿਚ ਚੰਗੇ ਧਨਾਢ ਆਦਮੀਆਂ ਦਾ ਘਰ ਟੋਲਿਆ। ਜਦੋਂ ਲੜਕੀ ਦੂਜੀ ਵੇਰ ਆਪਣੇ ਘਰ ਜਾਣ ਲੱਗੀ ਤਾਂ ਸਾਡੀ ਰੀਝ ਸੀ ਕਿ ਲੜਕੇ ਦੇ ਨਾਲ ਉਹਦੇ ਮਾਤਾ ਪਿਤਾ ਵੀ ਦਰਸ਼ਨ ਦੇਣ। ਪਰ ਉਹ ਨਹੀਂ ਸੀ ਆਉਣਾ ਚਾਹ ਰਹੇ। ਨਰਿੰਦਰ ਸਿੰਘ ਦੀ ਮਾਤਾ ਬੀਬੀ ਮਹਿੰਦਰ ਕੌਰ ਨੇ ਦੱਸਿਆ : ਸਾਨੂੰ ਆਪਣੇ ਬੱਚੇ ਦੇ ਕੁੜਮ ਅਤੇ ਕੁੜਮਣੀ ਨੂੰ ਮਿਲ ਕੇ ਬਹੁਤ ਸੁਖ ਹੋਇਆ। ਉਹਨਾਂ ਸਾਡੀ ਰੁੱਖੀ ਮਿੱਸੀ ਸੇਵਾ ਕਬੂਲ ਕੀਤੀ। ਉਹਨਾਂ ਸਾਨੂੰ ਕਿਹਾ : ਤੁਹਾਡੇ ਘਰੋਂ ਕੁਛ ਵੀ, ਕਿਸੇ ਪਰਕਾਰ ਦਾ ਲੈਣਾ ਮੈਨੂੰ ਯੋਗ ਨਹੀਂ। ਉਂਜ ਵੀ ਸੁੰਦਰ ਅਤੇ ਸੁਸ਼ੀਲ ਲੜਕੀ ਪ੍ਰਾਪਤ ਕਰਕੇ ਹੋਰ ਕੁਛ ਲੋੜ ਨਹੀਂ ਰਹਿੰਦੀ। ਸਤਿਗੁਰਾਂ ਦੀ ਸਾਡੇ ਤੇ ਬੜੀ ਕ੍ਰਿਪਾ ਹੈ, ਕੋਈ ਕਮੀ ਨਹੀਂ ਕਿਸੇ ਤਰ੍ਹਾਂ ਦੀ। ਮੈਨੂੰ ਸਤਿਗੁਰੂ ਜੀ ਦਾ ਹੁਕਮ ਸੀ ਕਿ ਲੜਕੀ ਦੇ ਗਲ ਪਏ ਕਪੜਿਆਂ ਦਾ ਵੀ ਮੁਆਵਜ਼ਾ ਦੇਣਾ ਹੈ। ਅਤੇ ਉਨ੍ਹਾਂ ਨੇ 200/- ਨਰਿਦਰ ਸਿਘ ਨੂੰ ਦੇ ਦਿੱਤੇ। ਸਾਡੇ ਕਿਸੇ ਇਸਰਾਰ ਨੂੰ ਉਨ੍ਹਾਂ ਕਬੂਲਿਆ ਨਹੀਂ। ਸਤਿਗੁਰੂ ਜੀ ਦੇ ਹੁਕਮ ਨੂੰ ਏਨੀ ਮਾਨਤਾ ਦਿੱਤੀ। ਬੀਬੀ ਨੇ ਸਤਿਗੁਰੂ ਜੀ ਦਾ ਵੀ ਕੋਟਾਨ ਕੋਟ ਧੰਨਵਾਦ ਕੀਤਾ ਜਿਨ੍ਹਾਂ ਨੇ ਲੜਕੀਆਂ ਬਾਰੇ ਨਾਮਧਾਰੀਆਂ ਨੂੰ ਬੇਫਿਕਰ ਕਰ ਦਿੱਤਾ ਹੈ।

ਦਿੱਲੀ ਤੋਂ ਸਫਰ ਕਰਦਿਆਂ ਦੁਆਲੇ ਤੇ ਝਾਤ ਮਾਰਿਆਂ ਫਤਿਹਾਬਾਦ ਤਕ ਕਿਤੇ ਸੁਅੱਤਣ ਨਜ਼ਰ ਨਹੀਂ ਪਈ। ਸਰਸੇ ਦੇ ਖੇਤਰ ਵਿਚ ਦਾਖ਼ਲ ਹੋਇਆਂ ਨਰਮੇ, ਚਰ੍ਹੀਆਂ ਅਤੇ ਹੋਰ ਪੱਠਿਆਂ ਦੇ ਖੇਤ ਨਜ਼ਰ ਪੈਣੇ ਸ਼ੁਰੂ ਹੋਏ ਪਰ ਜੀਵਨ ਨਗਰ ਵਲ ਜਿੰਨੇ ਕਦਮ ਵੀ ਪੁੱਟੇ ਹਰਿਆਲੀ ਅਤੇ ਭਰਪੂਰਤਾ ਤਸੱਲੀਬਖਸ਼ ਦਿੱਸੇ।

## 9 ਨਵੰਬਰ 1982, ਮੰਗਲਵਾਰ
## ਦਮਦਮਾ (ਸਰਸਾ)

ਸਵੇਰੇ 4 ਵਜੇ ਸੰਤ ਹਰਬੰਸ ਸਿੰਘ ਘੁੱਲਾ, ਸੰਤ ਹਰਭਜਨ ਸਿੰਘ ਸਿਤਾਰ ਅਤੇ ਸੰਤ ਖਜ਼ਾਨ ਸਿੰਘ ਹੁਰਾਂ ਦੀ ਗੂੰਜਵੀਂ ਆਵਾਜ਼ ਵਿਚ, ਧੁਨੀ ਵਿਸਥਾਰਕ ਯੰਤਰ ਰਾਹੀਂ ਸ਼ਬਦ ਕੰਨੀਂ ਪਏ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦਮਦਮੇ ਦੀਆਂ ਸੰਗਤਾਂ ਨੇ ਬੈਠ ਕੇ ਕੀਰਤਨ ਦਾ ਅਨੰਦ ਲਿਆ। ਮੇਰੀ ਥਕਾਵਟ ਨੇ ਦਰਸ਼ਨਾਂ ਦਾ ਸੁਭਾਗ ਨਹੀਂ ਬਖਸ਼ਿਆ।

ਨਹਾ ਧੋ ਕੇ ਤਿਆਰ ਹੁੰਦਿਆਂ ਨੂੰ 6 ਵਜੇ ਕਿਸੇ ਦੀ ਠਰ੍ਹੰਮੇ ਭਰੀ ਆਵਾਜ਼ ਨੇ ਲਾਊਡ ਸਪੀਕਰ ਰਾਹੀਂ ਦੱਸਿਆ ਕਿ ਦੀਨਦਿਆਲ ਸ੍ਰੀ ਸਤਿਗੁਰੂ ਜੀ ਆਸਾ ਦੀ ਵਾਰ ਉਪ੍ਰੰਤ ਸੰਤ ਨਗਰ (ਸਰਸਾ) ਮੁਕਤਿਆਂ ਦੇ ਸ਼ੈਲਰ ਵਿਚ ਚਰਨ ਪਾਉਣਗੇ। ਦਰਸ਼ਨ ਪ੍ਰੇਮੀ ਸ਼ੈਲਰ ਵਿਚ ਇਕੱਤਰ ਹੋ ਬਹਿਣ।

ਇਕ ਨੌਜੁਆਨ ਸ. ਜੋਗਾ ਸਿੰਘ ਸਪੁੱਤਰ ਸ. ਦਰਸ਼ਨ ਸਿੰਘ ਸਰਪੰਚ ਦਮਦਮਾ ਦੇ ਟਰੈਕਟਰ ਤੇ ਬੈਠ ਦਮਦਮੇ ਗਿਆ। ਸ. ਜੋਗਾ ਸਿੰਘ ਨੇ ਦੱਸਿਆ ਕਿ ਭੈਣੀ ਸਾਹਿਬ ਵਿਖੇ ਟ੍ਰੇਡਰਜ਼ ਬੈਂਕ ਵਿਖੇ ਕੰਮ ਕਰਦਾ ਨੌਜੁਆਨ ਬਲਬੀਰ ਸਿੰਘ ਉਸ ਦਾ ਭਾਈ ਹੈ ਤੇ ਇਸ ਦੇ ਘਰੋਂ ਬੀਬੀ ਸ੍ਰੀ ਮਾਤਾ ਚੰਦ ਕੌਰ ਜੀ ਦੀ ਭਣੇਵੀਂ ਹੈ।

ਅਸੀਂ ਦਮਦਮੇ ਤੋਂ ਫਰਲਾਂਗ ਕੁ ਉਰੇ ਹੀ ਸਾਂ ਕਿ ਜੀਵਨ ਨਗਰ ਦੇ ਨੰਬਰਦਾਰ ਸੰਤ ਅਮਰ ਸਿੰਘ ਹੋਰੀਂ ਮਿਲ ਪਏ। ਇਨ੍ਹਾਂ ਦੇ ਆਗ੍ਰਹਿ ਤੇ ਮੋਟਰ ਸਾਈਕਲ ਤੇ ਬੈਠ ਸੰਤ ਨਿਧਾਨ ਸਿੰਘ ਦਮਦਮਾ ਦੇ ਘਰ ਪਾਸ ਹੀ ਆ ਰੁਕੇ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਸਾਨੂੰ ਛੱਤ ਉੱਤੇ ਖਲੋਤਿਆਂ ਦੇ ਹੋਏ।

## ਮਾਈ ਚੰਦ ਕੌਰ ਨਮਿਤ ਮੇਲਾ

ਅੱਜ ਸੰਤ ਨਿਧਾਨ ਸਿੰਘ ਦੇ ਘਰੋਂ ਮਾਈ ਚੰਦ ਕੌਰ ਦੇ ਨਮਿਤ ਮੇਲਾ ਹੈ। ਮਾਈ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਪੈ ਚੁੱਕਾ ਹੈ। ਸੰਤ ਨਿਧਾਨ ਸਿੰਘ ਨੇ ਪਿੰਡ ਦੇ ਮੇਲੇ ਵਿਚ ਮੈਨੂੰ ਵੀ ਬੁਲਾਇਆ ਸੀ। ਅਸੀਂ ਵੇਹੜੇ ਵਿਚ ਦਾਖ਼ਲ ਹੋਏ ਤਾਂ ਏਥੇ ਸਾਧ ਸੰਗਤ ਦਾ ਤਕੜਾ ਇਕੱਠ ਸੀ। ਸਭ ਸੱਜਣ ਪ੍ਰਸ਼ਾਦ ਛਕ ਕੇ ਹੁਣ ਗੁਰੂ ਜੀ ਦੇ ਦਰਸ਼ਨ ਕਰ ਕੇ ਮੱਥਾ ਟੇਕ ਕੇ ਜਾਣਾ ਚਾਹੁੰਦੇ ਸਨ। ਨਾਲ ਕਰਕੇ ਕਨਾਤਾਂ ਦੇ ਉਹਲੇ ਵਿਚ ਮਾਈਆਂ ਖੁੱਲ੍ਹਾ ਲੰਗਰ ਪਕਾ ਰਹੀਆਂ ਸਨ ਅਤੇ ਸੋਧੀ ਸਿੰਘ ਸੋਧ ਦੇ ਲੰਗਰ ਵਿਚ ਜੁਟੇ ਹੋਏ ਸਨ।

ਅਸੀਂ ਰਵਾਂ ਰਵੀਂ ਪੌੜੀਆਂ ਚੜ੍ਹ ਗਏ। ਸੰਗਤ ਕੋਠੇ ਤੇ ਵੀ ਕਾਫ਼ੀ ਸੀ। ਜਿਵੇਂ ਦਿੱਲੀ ਵਿਚੋਂ ਸ. ਹੰਸਪਾਲ ਪਰਿਵਾਰ, ਸੇਠ ਤਰਲੋਕ ਸਿੰਘ ਪਰਿਵਾਰ, ਨੈਰੋਬੀ ਦੇ ਸੂਬਾ ਸਤਨਾਮ ਸਿੰਘ, ਚਾਨਾ ਪਰਿਵਾਰ, ਗਿਣਵੇਂ ਚੋਣਵੇਂ ਇਸ ਇਲਾਕੇ ਦੇ ਮੁਖੀਆਂ ਦੇ। ਸ੍ਰੀ ਮਾਤਾ ਜੀ, ਮਹਾਰਾਜ ਬੀਰ ਸਿੰਘ ਜੀ, ਬੇਬੇ ਦਲੀਪ ਕੌਰ ਜੀ, ਠਾਕੁਰ ਦਲੀਪ ਸਿੰਘ ਜੀ ਤੇ ਇਹਨਾਂ ਦੀ ਪਤਨੀ ਗੁਰਮੀਤ ਕੌਰ ਜੀ ਅਤੇ ਇਨ੍ਹਾਂ ਨਾਲ ਸੰਬੰਧਤ ਹੋਰ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸ. ਹੰਸਪਾਲ, ਸ. ਅਵਤਾਰ ਸਿੰਘ ਘੁੰਮਣ, ਸਕੱਤਰ ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸ. ਗੁਰਦੇਵ ਸਿੰਘ ਮਦਾਰ, ਸੰਤ ਮਨੋਹਰ ਸਿੰਘ ਸੰਤ ਨਗਰ ਆਦਿ ਨਾਲ ਬਚਨ ਕਰ ਰਹੇ ਸਨ।

ਅਵਤਾਰ ਸਿੰਘ ਸਤਿਗੁਰੂ ਜੀ ਨੂੰ ਰੀਪੋਰਟ ਦੇ ਰਿਹਾ ਸੀ, ਸ਼ਾਇਦ ਮਿੱਲ ਦੇ ਲੈਣ ਦੇਣ ਦੀ ਹੋਵੇ ਕਿਉਂਕਿ ਸ. ਹੰਸਪਾਲ, ਟਿੱਕਾ ਸੁਰੰਮ੍ਰਿਤ ਸਿੰਘ ਤੇ ਹੰਸਪਾਲ ਜੀ ਦਾ ਜੁਆਤਰਾ ਚਾਵਲਾ ਭੁਪਿੰਦਰ ਸਿੰਘ ਹਾਜ਼ਰ ਸਨ। ਨਾਮਧਾਰੀ ਜ਼ਿਨਿੰਗ ਮਿਲਜ਼ ਅਤੇ ਸ਼ੈਲਰ ਦੇ ਜ਼ਿੰਮੇਵਾਰ ਹੋਣ ਕਰ ਕੇ ਇਹ ਹੁਣ ਏਥੇ (ਜੀਵਨ ਨਗਰ) ਹੀ ਰਿਹਾ ਕਰਨਗੇ। ਸੇਠ ਤਰਲੋਕ ਸਿੰਘ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਦੇ ਫੇਰੇ ਹੁਣ

ਜੀਵਨ ਨਗਰ ਵੱਜਦੇ ਹੀ ਰਹਿਣਗੇ ।

ਰਾਤ ਦੇ ਫਗਵਾੜੇ ਤੋਂ ਸੂਬਾ ਸਤਨਾਮ ਸਿੰਘ ਜੀ ਤੇ ਸੰਤ ਹਰਭਜਨ ਸਿੰਘ ਚਾਨਾ, ਇਸ ਦਾ ਸਪੁੱਤਰ ਸ. ਦਰਸ਼ਨ ਸਿੰਘ ਅਤੇ ਨੂੰਹ ਬੀਬੀ ਸੁਖਜੀਤ ਕੌਰ ਆਏ ਹੋਏ ਹਨ। ਸੰਤ ਸੰਤ ਸਿੰਘ, ਸੰਤ ਦਸੰਤ ਸਿੰਘ ਬਾਜੇਵਾਲੇ ਪਰਿਵਾਰਾਂ ਤੇ ਰਿਸ਼ਤੇਦਾਰਾਂ ਦੀ ਵੀ ਭਰਪੂਰਤਾ ਹੈ। ਸ. ਦਿਲਾਵਰ ਸਿੰਘ ਬਾਜਕ, ਰੁਪਾਣੇ ਤੋਂ ਪ੍ਰੋ: ਹਾਕਮ ਸਿੰਘ ਆਦਿ ਵਿਅਕਤੀ ਵੀ ਨਜ਼ਰ ਪਏ ।

ਬੇਬੇ ਜੀ ਦੀ ਗੱਲਬਾਤ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਦੇ ਲੰਗਰ ਵਾਸਤੇ ਰਸਤ ਬਸਤ ਏਥੋਂ ਜਾਵੇਗੀ ਅਤੇ ਲੰਗਰ ਮਸਤਾਨ ਗੜ੍ਹ ਕੋਠੀ ਵਿਚ ਹੋਵੇਗਾ। 8 ਵਜੇ ਗੁਰੂ ਕੀਆਂ ਕਾਰਾਂ ਤੇ ਬਠਿੰਡੇ ਤੋਂ ਆਏ ਪਰਿਵਾਰ ਸਤਿਗੁਰੂ ਜੀ ਦੇ ਨਾਲ ਹੀ ਵਿਦਾ ਹੋ ਗਏ। ਅਗਲੇ ਦੀਵਾਨ ਤਕ ।

ਹੁਣ ਸਤਿਗੁਰੂ ਜੀ ਮੁਕਤਿਆਂ ਦੇ ਸ਼ੈਲਰ ਤੇ ਸੰਤ ਨਗਰ ਜਾਣਗੇ, ਏਥੋਂ ਰਾਣੀਆਂ ਵਿਖੇ ਦਰਸ਼ਨ ਦੇਣਗੇ, ਫਿਰ ਹੀ ਮਸਤਾਨ ਗੜ੍ਹ ਜਾਣਗੇ ।

ਸੂਬਾ ਸਤਨਾਮ ਸਿੰਘ ਜੀ ਨੇ ਮੈਨੂੰ ਦੱਸਿਆ ਕਿ ਇਹਨਾਂ ਦੇ ਪਿਤਾ ਸੂਬਾ ਦਰਸ਼ਨ ਸਿੰਘ ਜੀ ਨਮਿਤ ਇਕ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ 5.11.82 ਨੂੰ ਪਾਇਆ ਗਿਆ। ਸ੍ਰੀ ਸਤਿਗੁਰੂ ਜੀ ਨਾਲ ਸੂਬਾ ਜੀ ਦੇ ਪ੍ਰੇਮ ਦੀ ਹੀ ਇਹ ਕਰਾਮਾਤ ਸੀ ਕਿ ਸੱਚੇ ਪਾਤਸ਼ਾਹ ਜੀ ਨੇ ਸਾਲ ਪਿਛੋਂ ਉਨ੍ਹਾਂ ਦੀ ਯਾਦ ਵਿਚ ਯਾਦ ਨਾਲ ਭੋਗ ਪੁਆਇਆ। ਇਸ ਮੌਕੇ ਸੂਬਾ ਜੀ ਤੇ ਚਾਨਾ ਗਰੁੱਪ ਵੀ ਓਥੇ ਹੀ ਸਨ ।

ਸੰਤ ਨਿਧਾਨ ਸਿੰਘ ਬਾਜਾ ਨੇ ਦੱਸਿਆ ਕਿ ਘਰ ਦੇ ਘਿਉ ਤੋਂ ਬਿਨਾ 7 ਪੀਪੇ ਦੇਸੀ ਘਿਉ ਦੇ ਬਠਿੰਡਾ ਡੇਰੀ ਫਾਰਮ ਤੋਂ ਲਿਆਂਦੇ ਸਨ, ਜਿਨ੍ਹਾਂ 'ਚੋਂ ਇਕ ਪੀਪਾ ਮਸਤਾਨ ਗੜ੍ਹ ਤੇ ਇਕ ਪੀਪਾ ਜੀਵਨ ਨਗਰ ਦੀ ਸੰਗਤ ਯੋਗ ਦਿੱਤੇ ਗਏ ਹਨ। ਬਾਕੀ ਦੇ ਘਿਉ ਦਾ ਕੜਾਹ ਪ੍ਰਸ਼ਾਦ ਸਵੇਰ ਦੀ ਸੰਗਤ ਤੋਂ ਬਚ ਰਿਹਾ ਹੈ, ਹੁਣ ਲਉਢੇ ਪਹਿਰ ਵਰਤੇਗਾ। ਇਕ ਕੜ੍ਹਾਇਆ ਦੁੱਧ ਦਾ ਵੀ ਉਬਾਲ ਰਖਿਆ ਹੈ, ਜਿੰਨਾ ਕਿਸੇ ਦਾ ਜੀਅ ਕਰੇ ਵਰਤੇ । ਸੰਤ ਨਿਧਾਨ ਸਿੰਘ ਆਪ, ਉਹਦੇ ਪੰਜ ਪੁੱਤਰ ਤੇ ਪੰਜੇ ਹੀ ਨੂੰਹਾਂ ਸਾਧ ਸੰਗਤ ਦੀ ਸੇਵਾ ਵਿਚ ਜੁਟੇ ਰਹੇ ਹਨ। ਵਿਆਹੀਆਂ ਵਰ੍ਹੀਆਂ ਧੀਆਂ ਨੇ ਮਾਂ ਦੀ ਯਾਦ ਵਿਚ ਆ ਸਾਧ ਸੰਗਤ ਦੀ ਸੇਵਾ ਕੀਤੀ ਹੈ ।

## ਸੰਤ ਅਮਰ ਸਿੰਘ ਰੋਡੇ ਦਾ ਪਿਛੋਕੜ

ਥੋੜਾ ਵੇਹਲ ਵੇਖ ਕੇ ਮੈਂ ਸੰਤ ਅਮਰ ਸਿੰਘ ਰੋਡੇ ਕੇ ਘਰ ਗਿਆ ਤੇ ਉਸ ਤੋਂ ਸਹਾਇਤਾ ਮੰਗੀ ਕਿ ਮੈਨੂੰ ਕੁਛ ਘਰਾਂ ਵਿਚ ਲੈ ਜਾਵੇ ਤਾਕਿ ਮੈਂ ਦਮਦਮਾ ਵਾਸੀਆਂ ਦੀ ਜਾਣਕਾਰੀ ਲੈ ਸਕਾਂ। ਸਭ ਤੋਂ ਪਹਿਲੋਂ ਅਮਰ ਸਿੰਘ ਪਰਿਵਾਰ ਦੀ ਜਾਣਕਾਰੀ ਲਈ। ਇਹ ਪਰਿਵਾਰ ਗੁਰੂ ਰਾਮ ਸਿੰਘ ਜੀ ਦੇ ਵੇਲੇ ਦਾ ਹੀ ਸਿੱਖ ਹੈ। ਅਮਰ ਸਿੰਘ ਦਾ ਪੜਦਾਦਾ ਬਾਬਾ ਸੋਣ ਸਿੰਘ ਰੋਡੇ (ਫੀਰੋਜ਼ਪੁਰ) ਬਾਰ੍ਹਵੀਂ ਪਾਤਸ਼ਾਹੀ ਦੇ ਰੰਗੂਨ ਜਾ ਕੇ ਵੀ ਦਰਸ਼ਨ ਕਰ ਆਇਆ। ਜਿਸ ਵੇਲੇ ਕਮਜ਼ੋਰ ਲੋਕ ਕੱਛਾਂ ਲਾਹ-

ਲਾਹ ਸੁੱਟ ਰਹੇ ਸਨ, ਅੰਗਰੇਜ਼ ਦੇ ਜਬਰ ਦੇ ਰੂਬਰੂ ਅਜਿਹੇ ਸਿਰਲੱਥ ਅਤੇ ਸਿਰੜੀ ਮੌਜੂਦ ਸਨ ਜੋ ਅਨਜਾਣੇ ਰਾਹਾਂ ਥਾਣੀਂ ਬਰਮਾ ਦੀਆਂ ਸੀਮਾਵਾਂ ਵਿਚ ਦਾਖ਼ਲ ਹੁੰਦੇ ਰਹੇ। ਸੌਣ ਸਿੰਘ ਜੀ ਦਾ ਲੜਕਾ ਸੰਤ ਮਹਾਂ ਸਿੰਘ ਗੁਰੂ ਹਰੀ ਸਿੰਘ ਜੀ ਦੇ ਪਰਮ ਸ਼ਰਧਾਲੂਆਂ ਵਿਚੋਂ ਸੀ। ਇਹਨਾਂ ਦਾ ਲੜਕਾ ਸੰਤ ਇੰਦਰ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਜ਼ਿਲ੍ਹਾ ਫੀਰੋਜ਼ਪੁਰ ਦੇ ਸੂਬਾ ਜੀ ਸਨ। ਅੱਗੋਂ ਉਹਨਾਂ ਦੇ ਪੁੱਤਰ ਇਹ ਸੰਤ ਅਮਰ ਸਿੰਘ ਸਨ। ਪਰਿਵਾਰ ਮੈਂਬਰ :

ਸੂਬਾ ਇੰਦਰ ਸਿੰਘ ਜੀ<br>ਬੀਬੀ ਸਾਹਿਬ ਕੌਰ ] ਇਹਨਾਂ ਦਾ ਸਪੁੱਤਰ ਸੰਤ ਅਮਰ ਸਿੰਘ ਦਮਦਮਾ<br>ਬੀਬੀ ਜਸਵੰਤ ਕੌਰ ]<br>ਕਰੀਵਾਲਾ

ਸੰਤ ਚਰਨਜੀਤ ਸਿੰਘ (34)<br>ਬੀਬੀ ਗੁਰਪ੍ਰੀਤ ਕੌਰ ਖੇਤਲਾ ]

ਸੰਤ ਬਲਜੀਤ ਸਿੰਘ (29)<br>ਬੀਬੀ ਬਲਵਿੰਦਰ ਕੌਰ ]

ਲੜਕੀ : ਮਨਜੀਤ ਕੌਰ (26) ਸੁਪਤਨੀ ਸੰਤ ਗੁਰਚਰਨ ਸਿੰਘ ਸੰਤ ਨਗਰ (ਸਰਸਾ)

ਏਥੋਂ ਚੱਲ ਕੇ ਅਸੀਂ ਸੰਤ ਨਿਹਾਲ ਸਿੰਘ (82) ਦੇ ਘਰ ਗਏ। ਇਨ੍ਹਾਂ ਦੇ ਪਿਤਾ ਸੰਤ ਭਾਗ ਸਿੰਘ ਖੇਮੂਆਣਾ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਸਿਦਕੀ ਸਿੱਖ ਹਨ ਤੇ ਇਨ੍ਹਾਂ ਦੀ ਮਾਤਾ ਬੀਬੀ ਹਰ ਕੌਰ ਸੂਬਾ ਸਰਮੁਖ ਸਿੰਘ ਜੀ ਨਥਾਣਾ (ਬਠਿੰਡਾ) ਦੀ ਪੁੱਤਰੀ ਸਨ। ਇਹ ਵੀ ਗੁਰੂ ਹਰੀ ਸਿੰਘ ਜੀ ਤੋਂ ਵਰੋਸਾਏ ਸਨ।

ਫਿਰ ਅਸੀਂ ਸੰਤ ਦੇਵਾ ਸਿੰਘ ਬਾਜਾ ਖਾਨਾ (79) ਦੇ ਘਰ ਗਏ। ਇਹਨਾਂ ਦੇ ਦਾਦਾ ਸੰਤ ਹੀਰਾ ਸਿੰਘ ਗੁਰੂ ਰਾਮ ਸਿੰਘ ਜੀ ਦੇ ਸਿੱਖ ਸਨ। ਇਹਨਾਂ ਦੇ ਮਾਤਾ-ਪਿਤਾ, ਬੀਬੀ ਮਹਾ ਕੌਰ ਅਤੇ ਸੰਤ ਸੰਤ ਸਿੰਘ ਸਨ। ਸੰਤ ਦੇਵਾ ਸਿੰਘ ਦੀ ਪਤਨੀ ਬੀਬੀ ਸੰਤ ਕੌਰ ਪਿੰਡ ਰੋੜੇ 'ਸੂਬਾ ਬਹਾਲ ਸਿੰਘ ਦੀ ਭੈਣ' ਦੇ ਪੇਟੋਂ

(1) ਸੰਤ ਮੁਖਤਿਆਰ ਸਿੰਘ (55) ਸੁਪਤਨੀ ਬੀਬੀ ਧਨ ਕੌਰ ਧਰੌੜ
(2) ਸੰਤ ਰੂਪ ਸਿੰਘ (52) ਸੁਪਤਨੀ ਬੀਬੀ ਜਰਨੈਲ ਕੌਰ ਮਧੇਅ
(3) ਸੰਤ ਪ੍ਰੀਤਮ ਸਿੰਘ (49) ਸੁਪਤਨੀ ਬੀਬੀ ਗੁਰਦਿਆਲ ਕੌਰ ਅਬਲੂ
(4) ਸੰਤ ਕਰਨੈਲ ਸਿੰਘ (46) ਸੁਪਤਨੀ ਬੀਬੀ ਭਜਨ ਕੌਰ ਮਧੇਅ
(5) ਸੰਤ ਜੀਤੇ ਸਿੰਘ (27) ਸੁਪਤਨੀ ਬੀਬੀ ਬੇਅੰਤ ਕੌਰ ਮਧੇਅ

ਲੜਕੀਆਂ :

(6) ਬੀਬੀ ਬਲਬੀਰ ਕੌਰ (40) ਪਤੀ ਸ. ਭੋਲਾ ਸਿੰਘ ਨਿਓਰ
(7) ਬੀਬੀ ਸੁਰਜੀਤ ਕੌਰ (36) ਪਤੀ ਸੰਤ ਗੁਰਦਿਆਲ ਸਿੰਘ ਨਥੇੜਾ
(8) ਬੀਬੀ ਪ੍ਰਸਿੰਨ ਕੌਰ (33) ਪਤੀ ਸੰਤ ਸੁਰਿੰਦਰ ਸਿੰਘ ਰਾਰਨੀਆਂ

ਇਹ ਪਰਿਵਾਰ ਸੰਤ ਜੰਗ ਸਿੰਘ ਰੋੜਿਆਂ ਨਾਲ ਸੰਬੰਧਤ ਹੈ ਜੋ ਸਵਰਗਵਾਸ

ਕਰ ਚੁੱਕਾ ਹੈ। ਪਰ ਇਸ ਦੇ ਦੋ ਟੱਬਰ ਸਨ ਬੀਬੀ ਹਰ ਕੌਰ ਅਤੇ ਬੀਬੀ ਕਿਸ਼ਨ ਕੌਰ। ਇਸ ਦੇ ਭਰਾ ਹਨ: ਸੰਤ ਲਾਲ ਸਿੰਘ ਸੁਪਤਨੀ ਬੀਬੀ ਸ਼ਾਮ ਕੌਰ ਨੱਥੂਵਾਲ (ਫਰੀਦਕੋਟ) ਅਤੇ ਸੰਤ ਬਹਾਲ ਸਿੰਘ।

ਸੰਤ ਲਾਲ ਸਿੰਘ-ਸ਼ਾਮ ਕੌਰ ਦੀ ਸੰਤਾਨ ਵਰਤਮਾਨ:

1. ਸੰਤ ਗੁਰਬਚਨ ਸਿੰਘ ਲੰਮਾ (ਸਾਬਕਾ ਚੋਰ ਬਰਦਾਰ)
2. ਸੰਤ ਗੁਰਦੇਵ ਸਿੰਘ-ਗੁਰਦਿਆਲ ਕੌਰ (ਪਤੀ-ਪਤਨੀ)
3. ਸੰਤ ਗੁਰਚਰਨ ਸਿੰਘ-ਭਗਵਾਨ ਕੌਰ

ਇਹਨਾਂ 'ਚੋਂ ਗੁਰਦੇਵ ਸਿੰਘ-ਗੁਰਦਿਆਲ ਕੌਰ ਦੀ ਉਤਪਤੀ ਹੇਠ ਲਿਖੇ ਅਨੁਸਾਰ ਹੈ:

1. ਸ਼੍ਰੀ ਗੁਰਬਖਸ਼ ਸਿੰਘ-ਕੁਲਵੰਤ ਕੌਰ
2. ਸ਼੍ਰੀ ਗੁਰਦੀਪ ਸਿੰਘ-ਸੁਰਜੀਤ ਕੌਰ
3. ਸ਼੍ਰੀ ਹਰਦੀਪ ਸਿੰਘ-ਕੁਲਦੀਪ ਕੌਰ
4. ਸ਼੍ਰੀ ਗੁਰਨਾਮ ਸਿੰਘ-ਬਲਜੀਤ ਕੌਰ
5. ਸ਼੍ਰੀ ਗੁਰਮੀਤ ਸਿੰਘ-ਸੁਖਜੀਤ ਕੌਰ

ਇਹਨਾਂ ਪਰਿਵਾਰਾਂ ਨੂੰ ਮਿਲ ਮੈਂ ਸੰਤ ਅਮਰ ਸਿੰਘ ਨੂੰ ਵਿਦਾ ਕੀਤਾ।

ਸੰਤ ਧਰਮ ਸਿੰਘ-ਮਹਿੰਦਰ ਸਿੰਘ ਮੋਰੋਂ ਵਾਲਿਆਂ ਵਲ ਮੈਂ ਆਇਆ। ਏਥੇ ਇਕ ਹੋਰ ਅਮਰ ਸਿੰਘ ਦੇ ਦੀਦਾਰੇ ਹੋਏ। ਇਹ ਸੱਜਣ ਜਲੰਧਰ ਜ਼ਿਲ੍ਹੇ ਦੇ ਪਿੰਡ ਬਿੱਲੀਆਂ ਦੇ ਹਨ। ਪਹਿਲਾਂ ਦਮਦਮੇ ਦੇ ਵਸਨੀਕ ਸਨ। ਫਿਰ ਏਥੋਂ ਜ਼ਮੀਨ ਵੇਚ ਕੇ ਜੀਵਨ ਨਗਰ ਜਾ ਵੱਸੇ। ਇਹ ਗੁਰੂ ਹਰੀ ਸਿੰਘ ਤੋਂ ਵਰੋਸਾਏ ਬਾਬਾ ਗੁਰਦਿਤ ਸਿੰਘ ਦੇ ਪੋਤਰੇ ਹਨ। ਬਾਬੇ ਨੂੰ ਗੋਇੰਦਵਾਲ ਗਿਆਂ ਸਤਿਗੁਰੂ ਹਰੀ ਸਿੰਘ ਜੀ ਨੇ ਭਜਨ ਦੱਸਿਆ। ਬਾਬਾ ਮੱਸਿਆ ਨਹਾਉਣ ਗਿਆ ਸੀ। ਸਤਿਗੁਰੂ ਜੀ ਵੀ ਇਸ ਦਿਨ ਗੋਇੰਦਵਾਲ ਸਨ। ਬਾਬਾ ਦੀਵਾਨ ਵਿਚ ਗਿਆ ਮੋਹਿਆ ਗਿਆ। ਭਜਨ ਪੁੱਛ ਕੇ ਹੰਸ ਬਣ ਗਿਆ। ਪਰ ਭਜਨ ਪੁੱਛਣ ਤੋਂ ਪਹਿਲਾਂ ਸਤਿਗੁਰਾਂ ਬਚਨ ਕੀਤਾ: ਗੁਰਦਿਤ ਸਿੰਘਾ! ਭਜਨ ਪੁੱਛਣ ਤੋਂ ਪਹਿਲੋਂ ਬਾਉਲੀ ਵਿਚ ਦੋ ਟੁੱਭੇ ਲਾ ਆ। ਫ਼ੇਰ ਭਜਨ ਦਿੱਤਾ ਬਾਬੇ ਨੂੰ!

ਸਤਿਗੁਰੂ ਹਰੀ ਸਿੰਘ ਜੀ ਮੁਠੱਡਿਆਂ (ਜਲੰਧਰ) ਨੂੰ ਡਿਉਢੀ ਮਿਥ ਕੇ ਵੀ ਦੌਰੇ ਸਮੇਂ ਦੂਰ ਨੇੜੇ ਜਾਂਦੇ ਰਾਤ ਬਿੱਲੀਆਂ ਆ ਟਿਕਦੇ। ਅਤੇ ਸੇਵਾ ਦਾ ਅਮੁੱਲਾ ਸਮਾਂ ਇਹਨਾਂ ਦੇ ਖਾਨਦਾਨ ਨੂੰ ਮਿਲਦਾ। ਸੰਤ ਅਮਰ ਸਿੰਘ ਬਿੱਲੀਆਂ ਦਾ ਪਿਤਾ ਸੰਤ ਮੀਹਾਂ ਸਿੰਘ ਆਪਣੇ ਸਮੇਂ ਦੀ ਉੱਘੀ ਹਸਤੀ ਸਨ। ਅਮਰ ਸਿੰਘ ਦਾ ਚਾਚਾ ਸੰਤ ਜੈਮਲ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿਦਕੀ ਸੇਵਕਾਂ 'ਚੋਂ ਸੀ।

## ਮੇਲਾ ਮਾਈ ਚੰਦ ਕੌਰ ਦਾ

ਅੱਜ ਮਾਈ ਚੰਦ ਕੌਰ ਦੇ ਮੇਲੇ ਸਮੇਂ ਸੰਤ ਨਿਧਾਨ ਸਿੰਘ ਦੇ ਘਰ ਪੌਣੇ ਬਾਰਾਂ ਵਜੇ ਤੋਂ ਹੀ ਜਥੇਦਾਰ ਨਿਰੰਜਨ ਸਿੰਘ ਕੱਕੜ ਨੇ ਆਪਣੇ ਜਥੇ ਨਾਲ ਅਟਾਨੂਕ 2 ਵਜੇ

ਤਕ ਕੀਰਤਨ ਦਾ ਰੰਗ ਬੰਨ੍ਹੀ ਰਖਿਆ। ਉਸ ਵੇਲੇ ਇਸ ਰੰਗ ਵਿਚ ਹੋਰ ਵੀ ਤਰੰਗ ਆ ਗਈ ਜਦੋਂ ਨਾਮ ਸਿਮਰਨ ਦੀ ਅਰਦਾਸ ਹੋ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਦਿਆਂ ਨਾਮ ਜਪਣ ਦੀ ਹੋਰ ਹੀ ਲੀਲ੍ਹਾ ਹੁੰਦੀ ਹੈ। ਗੁਰੂ ਪਰਿਵਾਰ, ਸਿੱਖ ਸੇਵਕਾਂ ਦੇ ਪਰਿਵਾਰ ਵੀ ਕਾਰਾਂ ਤੇ ਸਵਾਰ ਹੋ ਦਰਸਨਾਂ ਲਈ ਆਏ।

2.45 ਵਜੇ ਕੜਾਹ ਪ੍ਰਸ਼ਾਦ ਅਤੇ ਸ੍ਰੀ ਆਦਿ ਗ੍ਰੰਥ ਜੀ ਲੈ ਆਂਦੇ ਗਏ। ਭੋਗ ਦੇ ਸ਼ਲੋਕ ਪੜ੍ਹੇ ਜਾਣ ਲਗੇ। ਸ਼ਲੋਕਾਂ ਦੇ ਦਰਮਿਆਨ ਸ੍ਰੀ ਸੰਤ ਨਿਧਾਨ ਸਿੰਘ ਪੰਜਾਂ ਪੁੱਤਰਾਂ ਤੇ ਪੰਜਾ ਨੂੰਹਾਂ ਤੇ ਆਪਣੀਆਂ ਧੀਆਂ ਨੂੰ ਮਾਣ ਦੇਣ ਹਿਤ ਮੱਥਾ ਟੇਕਣ ਲਈ ਆਏ। ਪਹਿਲੋਂ ਸੰਤ ਨਿਧਾਨ ਸਿੰਘ ਜੀ ਨੇ ਮੱਥਾ ਟੇਕਿਆ ਫਿਰ ਪੁੱਤਰਾਂ ਅਤੇ ਨੂੰਹਾਂ ਧੀਆਂ ਨੇ।

ਸੰਤ ਪੂਰਬਾ ਨੇ ਅਰਦਾਸ ਵਿਚ ਹੇਠ ਲਿਖਿਆ ਵੇਰਵਾ ਦਿੱਤਾ :

2 ਪਾਠਾਂ ਦੇ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ<br>
2 " ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਮਿਤ<br>
1 " ਸਤਿਗੁਰੂ ਜਗਜੀਤ ਸਿੰਘ ਜੀ ਦੇ ਆਗਮਨ ਦੀ ਖੁਸ਼ੀ ਵਿਚ<br>
2 " ਮਾਈ ਚੰਦ ਕੌਰ ਨਮਿਤ।

ਹੁਣ 8 ਵਜ ਚੁੱਕੇ ਸਨ। ਹਜ਼ੂਰੀ ਰਾਗੀ ਸਾਚ ਸੁਰ ਕਰਨ ਲਗੇ। ਏਨੇ ਨੂੰ ਸੰਤ ਨਿਧਾਨ ਸਿੰਘ ਆਪਣੇ ਸਥਾਨ ਤੋਂ ਉਠ ਸਹਿਜੇ ਸਹਿਜੇ ਤੁਰਦਾ ਸਤਿਗੁਰੂ ਜੀ ਦੇ ਸਨਮੁਖ ਆਇਆ ਅਤੇ ਜੇਬ 'ਚੋਂ ਇਕ ਚਾਬੀਆਂ ਦਾ ਛੱਲਾ ਕੱਢ ਕੇ ਸਤਿਗੁਰੂ ਜੀ ਨੂੰ ਮੱਥਾ ਟੇਕ ਦਿੱਤਾ। ਸਤਿਗੁਰੂ ਜੀ ਨੇ ਚਾਬੀਆਂ ਉਠਾ ਕੇ, ਸੰਤ ਨਿਧਾਨ ਸਿੰਘ ਨੂੰ ਖੁਸ਼ੀਆਂ ਬਖ਼ਸ਼, ਅੱਗੇ ਸਕੱਤਰ ਤਰਸੇਮ ਸਿੰਘ ਵਲ ਕਰ ਦਿੱਤੀਆਂ। (ਚਾਬੀਆਂ ਦੀ ਕਹਾਣੀ ਫੇਰ ਪਤਾ ਕਰਕੇ ਲਿਖਾਂਗਾ)

ਏਨੇ ਨੂੰ ਸੂਬਾ ਬਹਾਲ ਸਿੰਘ ਰੋਡੇ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਉਸ ਨਮਸਕਾਰ ਕੀਤੀ।

ਸਤਿਗੁਰੂ ਜੀ ਨੇ ਮੰਗਲਾਚਰਨ ਦੀਆਂ ਧੁਨਾਂ ਉੱਚੀਆਂ ਕੀਤੀਆਂ। ਸ਼ਬਦ ਪੜ੍ਹੇ ਗਏ :

1. ਜੋਗੀ ਜਤੀ ਬ੍ਰਹਮਚਾਰੀ
2. ਐਸੋ ਇਹੁ ਸੰਸਾਰੁ ਪੇਖਨਾ

ਕੀਰਤਨ ਦੌਰਾਨ ਹੀ ਸੰਤ ਮਹਿੰਦਰ ਸਿੰਘ ਵਡਾਣੀਏ ਨੇ ਇਕ ਚਿੱਠੀ ਸਤਿਗੁਰੂ ਜੀ ਨੂੰ ਲਿਆ ਮੱਥਾ ਟੇਕੀ। ਇਹ ਕੋਈ ਉਸ ਦੀ ਆਪਣੀ ਹੀ ਅਰਜ਼ਦਾਸ਼ਤ ਸੀ। ਸਤਿਗੁਰੂ ਜੀ ਨੇ ਬਿਨਾਂ ਚਿੱਠੀ ਦੀ ਇਬਾਰਤ ਵੇਖਿਆਂ ਮਹਾਰਾਜ ਜੀ ਵਲ ਵਧਾ ਦਿੱਤੀ।

ਉਠਦੇ ਉਠਦੇ ਸਤਿਗੁਰੂ ਜੀ ਨੇ ਮਾਈਕ ਫੜ ਕੇ ਸੰਗਤ ਨੂੰ ਸੰਬੋਧਨ ਕਰਨਾ ਸ਼ੁਰੂ ਕਰ ਦਿੱਤਾ। ਰਾਤ 9 ਵਜੇ ਤਕ ਅੰਦਰੀਂ ਵੜ ਕੇ ਸੌਣਾ ਅਤੇ ਸਵੇਰੇ 4 ਵਜੇ ਤਕ ਹਰੇਕ ਸਿੱਖ ਦਾ ਜਾਗ ਕੇ ਇਸ਼ਨਾਨ ਕਰਨਾ ਜ਼ਰੂਰੀ ਹੈ। ਸਿਰਫ਼ ਏਨੇ ਕੁ ਸ਼ਬਦ ਕਹਿ ਕੇ, ਲਗਭਗ ਪੌਣਾ ਘੰਟਾ ਸੰਤ ਨਿਧਾਨ ਸਿੰਘ ਦੇ ਚੁਬਾਰੇ ਤੇ ਸਤਿਗੁਰੂ ਜੀ ਨੇ ਵੱਖ ਵੱਖ ਵਿਅਕਤੀਆਂ ਨਾਲ ਵਿਚਾਰ ਸਾਂਝੇ ਕੀਤੇ।

ਏਧਰ ਸਾਧ ਸੰਗਤ ਦੀਆਂ ਪੰਗਤਾਂ ਲਗ ਗਈਆਂ। ਲੋੜਵੰਦਾਂ ਕੜਾਹ ਪ੍ਰਸਾਦ

ਦੇ ਖੁੱਲ੍ਹੇ ਗੱਫੇ ਅਤੇ ਇੱਛਾ ਅਨੁਸਾਰ ਲੰਗਰ ਛਕਿਆ ।

ਮੈਂ ਆਪਣੀ ਲੋੜ ਲਈ ਜਾਂ ਰਿਖੀ ਸਿੰਘ ਨਾਲ, ਉਸ ਦੇ ਪਿਤਾ ਸੰਤ ਬਲਦੇਵ ਸਿੰਘ ਸਪੁੱਤਰ ਸੰਤ ਨਿਧਾਨ ਸਿੰਘ ਦੇ ਘਰ ਗਿਆ ਤਾਂ ਉਥੇ ਦਿਲਾਵਰ ਸਿੰਘ ਮਿਲਿਆ । ਦਿਲਾਵਰ ਸਿੰਘ ਦਾ ਭਣੇਵਾਂ ਚਤਰ ਸਿੰਘ ਐਲਨਾਬਾਦ ਵੀ ਏਥੇ ਹੀ ਸੀ ।

ਥੋੜੇ ਚਿਰ ਦੀ ਗੱਲਬਾਤ ਤੋਂ ਪਤਾ ਲਗਾ ਕਿ ਸੰਤ ਦਿਲਾਵਰ ਸਿੰਘ ਨੇ ਆਪਣੀ ਲੜਕੀ ਦੇ ਸੰਬੰਧ ਸੰਤ ਨਿਧਾਨ ਸਿੰਘ ਦੇ ਪੋਤਰੇ ਰਿਖੀ ਸਿੰਘ ਨਾਲ ਜੋੜੇ ਹੋਏ ਹਨ । ਪਿਛਲੇ ਚੇਤ ਵਿਚ ਦੋਵੇਂ ਬੱਚੇ ਵਿਆਹੇ ਗਏ ਸਨ ।

## ਸ. ਦਿਲਾਵਰ ਸਿੰਘ ਤੇ ਕਿਰਪਾ

ਸ. ਚਤਰ ਸਿੰਘ ਨੇ ਆਪਣੇ ਮਾਮਾ ਸ. ਦਿਲਾਵਰ ਸਿੰਘ ਦੀ ਸਤਿਗੁਰੂ ਜੀ ਪ੍ਰਤੀ ਸ਼ਰਧਾ ਭਾਵਨਾ ਦੱਸਦਿਆਂ ਕਿਹਾ ਕਿ ਪਿੰਡ ਬਾਦਲ (ਫੀਰੋਜ਼ਪੁਰ) ਦੇ ਪਾਸ ਪਿੰਡ ਬਾਦਕ (ਬਠਿੰਡਾ) ਦਾ ਇਹ ਸਰਦਾਰ ਸਾਰੇ ਪਰਿਵਾਰ 'ਚੋਂ ਇਕੱਲਾ ਹੀ ਨਾਮਧਾਰੀ ਪੰਥ ਦੇ ਝੰਡੇ ਗੱਡੀ ਖੜ੍ਹਾ ਹੈ । ਸਾਰੇ ਸ਼ਰੀਕੇ ਤੇ ਰਿਸ਼ਤੇਦਾਰਾਂ ਦੀਆਂ ਨਸੀਹਤਾਂ ਦੇ ਉਲਟ, ਦਿਲਾਵਰ ਸਿੰਘ ਹਰ ਪਲ ਸਤਿਗੁਰੂ ਜੀ ਦੇ ਨਜ਼ੀਕ ਆਈ ਜਾ ਰਿਹਾ ਹੈ । ਸ੍ਰੀ ਸਤਿਗੁਰੂ ਜੀ ਨੇ ਦੂਰ-ਦ੍ਰਿਸ਼ਟੀ ਅਨੁਸਾਰ ਇਕ ਵਾਰ ਦਿਲਾਵਰ ਸਿੰਘ ਨੂੰ ਆਗਿਆ ਕੀਤੀ ਕਿ ਉਹ ਜ਼ਮੀਨ ਵੇਚ ਕੇ ਜੀਵਨ ਨਗਰ ਦੇ ਇਲਾਕੇ ਵਲ ਲੈ ਲਏ । ਸਿੰਘ ਨੇ ਗੁਰੂ ਕੇ ਹੁਕਮ ਤੇ ਫੁੱਲ ਚੜ੍ਹਾਂਦਿਆਂ 6.30,000/– ਵੱਟ ਕੇ ਗੁਰੂ ਕੀ ਹਜ਼ੂਰੀ ਵਿਚ ਲੈ ਆਂਦਾ । ਸਤਿਗੁਰੂ ਜੀ ਨੇ ਵਡੇ ਅੰਬਰਾਸਰ ਕਿਸੇ ਨਾਲ ਸੌਦਾ ਕਰਵਾ ਦਿੱਤਾ । 50,000 ਰੁ: ਬਿਆਨੇ ਦਾ ਅਦਾ ਕਰ ਦਿੱਤਾ । ਆਉਂਦੀ ਫਸਲ ਉਠਾਣ ਲਈ ਅਤੇ ਹਾੜ੍ਹੀ ਦੀ ਬਿਜੌਤ ਲਈ ਵੱਖ ਪ੍ਰਬੰਧ ਕਰ ਦਿੱਤਾ । ਪਰ ਜਦੋਂ ਖਰੀਦੀ ਗਈ ਜ਼ਮੀਨ ਤੇ ਕਬਜ਼ੇ ਦਾ ਸੁਆਲ ਪੈਦਾ ਹੋਇਆ ਤਾਂ ਅਗਲੀ ਧਿਰ ਫਿਰ ਗਈ । ਤਾਂ ਸਤਿਗੁਰੂ ਜੀ ਨੇ ਫਿਰਨ ਵਾਲੀ ਧਿਰ ਤੋਂ 50,000 ਤੇ 50,000 ਪੱਲਿਓਂ ਪਾ ਕੇ ਸਿੰਘ ਨੂੰ 50 ਹਜ਼ਾਰ ਰੁਪਏ ਦਾ ਸਿੱਧਾ ਲਾਭ ਦਿੱਤਾ ।

ਸਤਿਗੁਰੂ ਜੀ ਨੇ ਦਿਲਾਵਰ ਸਿੰਘ ਦੀ ਜ਼ਮੀਨ ਦੀ ਵਿੱਕਰੀ ਸਮੇਂ ਆਸ਼ਵਾਸਨ ਦਿੱਤਾ ਸੀ ਕਿ ਕਿਸੇ ਤਰ੍ਹਾਂ ਦੀ ਵੀ ਕੋਈ ਮੁਸ਼ਕਲ ਦਰਪੇਸ਼ ਹੋਈ ਤਾਂ ਆਪ ਸਹਾਇਤਾ ਕਰਨਗੇ ।

ਦੂਜੀ ਵਾਰ ਫਿਰ, ਸਰਸੇ ਦੇ ਪਾਸ, ਦੋ ਕਿਲੋਮੀਟਰ ਦੇ ਫਾਸਲੇ ਤੇ ਚੌਘੜੀ ਰੋਡ ਉਤੇ ਸੰਤ ਕਪੂਰ ਸਿੰਘ ਪਾਠੀ ਤੇ ਉਸ ਦੇ ਬਾਕੀ ਤਿੰਨ ਭਰਾਵਾਂ, ਹਜ਼ੂਰ ਸਿੰਘ, ਤਾਰਾ ਸਿੰਘ, ਮਹਿੰਦਰ ਸਿੰਘ ਦੀ 33 ਏਕੜ ਜ਼ਮੀਨ 36,000/– ਫੀ ਕਿੱਲਾ ਦੇ ਹਿਸਾਬ ਲੈ ਦਿੱਤੀ ਹੈ । ਇਸੇ ਜ਼ਮੀਨ ਦੀ ਵਿਕਰੀ 50,000/– ਫੀ ਕਿੱਲਾ ਹੋ ਸਕਦੀ ਸੀ । ਇਹ ਗੱਲ ਸ. ਦਿਲਾਵਰ ਸਿੰਘ ਹੀ ਦੱਸੀ । ਇਹ ਤਾਂ ਕਿਰਪਾ ਸਤਿਗੁਰਾਂ ਹੀ ਕੀਤੀ ਹੈ । ਦੂਜੀ ਗੱਲ ਇਹ ਕਿ ਸਾਡੀ ਰਕਮ ਤਾਂ 6,30,000/– ਸੀ ।

## ਚੋਰ ਕੌਣ ਸੀ

ਸੰਤ ਬਸੰਤ ਸਿੰਘ ਬਾਜਵਾ ਕਾਫ਼ੀ ਬਿਰਧ ਹੈ, ਤੇ ਬਿਮਾਰ ਹੋਇਆ ਪਿਆ ਹੈ। ਮੈਂ ਉਸ ਦੀ ਖਬਰ ਲੈਣ ਸੰਤ ਨਗਰ ਗਿਆ। ਮੈਨੂੰ ਸੰਤ ਬਾਜਵਾ ਦੇ ਘਰੋਂ ਪਤਾ ਲਗਾ ਕਿ 15 ਕੁ ਦਿਨ ਪਹਿਲਾਂ ਕਿਸੇ ਨੇ ਮਹਾਰਾਜ ਬੀਰ ਸਿੰਘ ਜੀ ਦੇ ਦੋ ਉੱਤਮ ਬੈਲ ਚੁਰਾ ਲਏ। ਇਹ ਸਵੇਰੇ 4 ਕੁ ਵਜੇ ਹੀ ਸਤਿਗੁਰੂ ਜਗਜੀਤ ਸਿੰਘ ਦੇ ਤਬੇਲਿਓਂ ਕੱਢੇ ਗਏ। 10 ਵਜੇ ਤਕ ਇਹੋ ਭਰਮ ਬਣਿਆ ਰਿਹਾ ਕਿ ਕੋਈ ਆਪਣਾ ਬੰਦਾ ਹੀ ਕਿਸੇ ਥਾਂ ਵਾਹੁਣ ਲੈ ਗਿਆ ਹੋਵੇਗਾ। ਪੁੱਛ ਪੜਤਾਲ ਕਰਨ ਤੇ ਜਦੋਂ ਨਿਸ਼ਚਾ ਹੋ ਗਿਆ ਕਿ ਬੈਲ ਕੋਈ ਖੋਲ੍ਹ ਕੇ ਹੀ ਲੈ ਗਿਆ ਹੈ ਤਾਂ ਘੜੀਆਂ ਪਲਾਂ ਵਿਚ ਹੀ ਇਲਾਕੇ ਵਿਚ ਗੱਲ ਧੁੰਮ ਗਈ। ਅਤੇ ਲੋਕ ਦਾਣੀਆਂ ਦੀਆਂ ਦਾਣੀਆਂ ਬੰਦੂਕਾਂ ਰਫ਼ਲਾਂ ਲੈ ਕੇ ਖੰਡ ਵਿਚੂ ਨਿਕਲ ਪਏ। ਕੀ ਸਿੱਖ ਅਤੇ ਕੀ ਅ-ਸਿੱਖ, ਸਭ ਨੇ ਹੀ ਇਸ ਘਟਨਾ ਨੂੰ ਬੁਰਿਆਂ ਮਹਿਸੂਸ ਕੀਤਾ। ਪਿੰਡਾਂ ਦੇ ਪਿੰਡ ਛਾਣ ਘੋਖ ਲਏ ਗਏ। ਖੋਜੀਆਂ ਨੇ ਖੁਰਾ ਕੱਢ ਕੇ ਦਬਵਾਲੀ-ਸਰਸਾ ਰੋਡ ਤੇ ਚਾੜ੍ਹਿਆ। ਸੜਕ ਤੇ ਜਾਂਦੇ ਹਰ ਪਸ਼ੂਆਂ ਵਾਲੇ ਟ੍ਰੱਕ ਦੀ ਤਲਾਸ਼ੀ ਲਈ ਗਈ ਤੇ ਰਾਤ 9-10 ਵਜੇ ਤਕ ਪਿੰਡ ਸਾਹੂਵਾਲ ਵਿਚੋਂ ਜੋਗ ਲੱਭ-ਫੜ ਲਈ। ਬੰਦਾ ਵੀ ਕਾਬੂ ਕਰ ਲਿਆ ਗਿਆ। ਬੰਦਾ ਕੋਈ ਭੇਤੀ ਹੀ ਸੀ।

## ਪੂਰਬਾ ਨੇ ਪੁਸ਼ਟੀ ਕਰ ਦਿੱਤੀ

ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ: ਬੀਕਾਨੇਰ ਦੇ ਸੂਬਾ ਜਵੰਦ ਸਿੰਘ ਜੀ ਪਹਿਲੀ ਨਵੰਬਰ ਵਾਲੇ ਦਿਨ ਸਰੀਰ ਤਿਆਗ ਗਏ। ਉਨ੍ਹਾਂ ਨਮਿਤ ਉਨ੍ਹਾਂ ਦੇ ਪਿੰਡ 58 RB ਵਿਚ 8.11.82 ਨੂੰ ਭੋਗ ਪਾਇਆ ਗਿਆ। ਇਸ ਸਮੇਂ ਸ੍ਰੀ ਸਤਿਗੁਰੂ ਜੀ ਨੇ ਪਾਵਨ ਦਰਸ਼ਨ ਦਿੱਤੇ। ਬੀਕਾਨੇਰ ਦੇ ਸਿੱਖ ਹੁੰਮ ਹੁਮਾ ਕੇ ਉਸ ਦਿਨ 58 RB ਪਿੰਡ ਪੁੱਜੇ। ਸਤਿਗੁਰੂ ਜੀ ਸੰਤ ਨਗਰ ਵਿਚ ਸੂਬਾ ਕਰਤਾਰ ਸਿੰਘ ਦਾ ਭੋਗ ਪਾਉਂਦਿਆਂ ਹੀ ਬੀਕਾਨੇਰ ਪਧਾਰੇ। ਰਾਤ ਦਾ ਨਿਵਾਸ ਸੂਬਾ ਜਵੰਦ ਸਿੰਘ ਜੀ ਦੇ ਘਰ ਹੀ ਰਖਿਆ। ਅਗਲੇ ਦਿਨ ਭੋਗ ਪਾ ਕੇ ਫਿਰ ਸ਼ਾਮ ਨੂੰ ਮਸਤਾਨ ਗੜ੍ਹ ਆ ਕੇ ਹੀ ਸਾਹ ਲਿਆ।

### 10 ਨਵੰਬਰ 1982, ਬੁੱਧਵਾਰ

### ਮਸਤਾਨ ਗੜ੍ਹ

## ਆਸਾ ਦੀ ਵਾਰ ਦਾ ਕੀਰਤਨ

ਸ੍ਰੀ ਸਤਿਗੁਰੂ ਜੀ ਨੇ ਅੱਜ, ਅੰਮ੍ਰਿਤਸਰ ਕਲਾਂ (ਵੱਡਾ ਅੰਬਰਾਸਰ) ਧਰਮਸਾਲਾ ਵਿਚ ਸੰਗਤ ਨੂੰ ਦਰਸ਼ਨ ਦੇ ਕੇ ਕਿਰਤਾਰਥ ਕੀਤਾ। ਪ੍ਰਸ਼ਾਦ ਆਪ ਨੇ ਸੰਤ ਨਗਰ ਵਿਖੇ ਸੰਤ ਗੁਰਦੇਵ ਸਿੰਘ ਦੇ ਘਰ ਛਕਣਾ ਸੀ, ਮੈਂ ਵੀ ਨਿਮੰਤ੍ਰਿਤ ਸਾਂ, 9 ਵਜੇ ਸਵੇਰੇ ਗੁਰਦੇਵ ਸਿੰਘ ਦੇ ਘਰ ਗਿਆ।

## ਗੁਰਦੇਵ ਸਿੰਘ ਸੰਤ ਨਗਰ ਦੇ ਘਰ

ਗੁਰਦੇਵ ਸਿੰਘ ਨੰਬਰਦਾਰ ਦਾ ਘਰ ਵਲੇ ਹੋਏ ਦੁਆਲੇ ਵਿਚ ਕੋਠੀਨੁਮਾ ਖ਼ੁਬ-ਸੂਰਤ ਹੈ। ਸੰਤ ਮਹਿੰਦਰ ਸਿੰਘ ਦਮਦਮਾ ਤੇ ਹੋਰ ਲਾਂਗਰੀ ਮੌਕੇ ਤੇ ਮੌਜੂਦ ਸੇਵਾ ਕਰ ਰਹੇ ਸਨ। ਸਾਰਾ ਪਰਿਵਾਰ ਸਤਿਗੁਰੂ ਜੀ ਦੇ ਸੁਆਗਤ ਦੀਆਂ ਤਿਆਰੀਆਂ ਵਿਚ ਸੀ। ਸੰਤ ਨਗਰ ਦੇ ਮੁਅਤਬਰ ਸਿੰਘ ਵੀ ਮੌਕੇ ਉਤੇ ਪੁੱਜੇ ਹੋਏ ਸਨ। ਸਤਿਗੁਰੂ ਜੀ 10 ਵਜੇ ਦੇ ਕਰੀਬ ਨਿਕਟੀ ਸੇਵਕਾਂ ਸਮੇਤ ਆਏ। ਕਮਰੇ ਵਿਚ ਸਤਿਗੁਰੂ ਜੀ ਦੇ ਬੈਠਣ ਹਿਤ ਚੌਕੀ ਅਤੇ ਪ੍ਰਸ਼ਾਦ ਪਾਣੀ ਦਾ ਸਾਮਾਨ ਥਾਂ ਸਿਰ ਰਖੇ ਹੋਏ ਸਨ। ਸਤਿਗੁਰਾਂ ਆਉਂਦਿਆਂ ਹੀ ਗੁਲਜ਼ਾਰ ਸਿੰਘ ਦਮਦਮਾ ਨੂੰ ਯਾਦ ਕੀਤਾ। ਪਤਾ ਲਗਾ ਕਿ ਉਹ ਏਸੇ ਪਿੰਡ ਹੈ। ਅਤੇ ਉਹ ਛੇਤੀ ਹੀ ਹਾਜ਼ਰ ਹੋ ਗਿਆ। ਨਿਮੰਤ੍ਰਿਤ ਪ੍ਰਾਹੁਣੇ ਹੋਰ ਸਨ : ਸੰਤ ਜਗਤਾਰ ਸਿੰਘ ਪਨਿਹਾਰੀ, ਬੀਬਾ ਸਾਹਿਬ ਕੌਰ ਜੀ, ਸੇਠ ਤਰਲੋਕ ਸਿੰਘ, ਸਕੱਤਰ ਸੰਤ ਤਰਸੇਮ ਸਿੰਘ, ਠਾਕੁਰ ਦਲੀਪ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਭੁਪਿੰਦਰ ਸਿੰਘ ਚਾਵਲਾ, ਸੰਤ ਅਮਰ ਸਿੰਘ ਨੰਬਰਦਾਰ ਅਤੇ ਮੇਰਾ ਸਰੀਰ ਅਤੇ ਇਕ ਦੋ ਹੋਰ ਵੀ। ਸ੍ਰੀਮਾਤਾ ਚੰਦ ਕੌਰ ਜੀ, ਬੀਬੀ ਗੁਰਮੀਤ ਕੌਰ ਜੀ, ਬੀਬੀ ਪ੍ਰੀਤਮ ਕੌਰ ਚੋਟੀਆਂ ਲੰਗਰ ਛਕਾ ਰਹੇ ਸਨ। ਸਤਿਗੁਰੂ ਜੀ ਵਿਨੋਦੀ ਸੁਭਾਅ ਹੋਣ ਕਾਰਣ ਲਾਂਗਰੀਆਂ ਤੋਂ ਕੁਝ ਹੋਰ ਮੰਗ ਰਹੇ ਸਨ।

ਪ੍ਰਸ਼ਾਦ ਛਕਦਿਆਂ ਹੀ ਸਤਿਗੁਰੂ ਜੀ ਨੇ ਆਪਣੇ ਸਕੱਤਰ ਤੇ ਸੰਤ ਗੁਲਜ਼ਾਰ ਸਿੰਘ ਨਾਲ ਕੰਨਗੋਸ਼ੇ ਕਛ ਬਚਨ ਕੀਤੇ ਸੁਣੇ। ਹਸਦਿਆਂ ਸਾਨੂੰ ਆਖਿਆ : ਅਸੀਂ ਪ੍ਰਾਈਵੇਟ ਗੱਲਾਂ ਕਰ ਰਹੇ ਹਾਂ।

ਸੰਤ ਅਮਰ ਸਿੰਘ ਕਈ ਵੇਰ ਕਾਫ਼ੀ ਚੜ੍ਹਤ ਤੇ ਹੁੰਦਾ ਹੈ ਪਰ ਅੱਜ ਕੁਛ ਪਾਣੀ ਲੱਥਾ ਹੋਇਆ ਸੀ। ਪ੍ਰਸ਼ਾਦ ਪਾਣੀ ਛਕ ਕੇ ਸ੍ਰੀ ਸਤਿਗੁਰੂ ਜੀ ਤਾਂ ਆਈ ਸੰਗਤ ਨੂੰ ਸੁੱਖਸਾਂਦ ਪੁਛਦੇ ਪੁਛਾਂਦੇ ਕਾਰ ਵਿਚ ਬੈਠ ਮਸਤਾਨ ਗੜ੍ਹ ਵਲੇ ਤੁਰ ਪਏ।

ਮੈਂ ਠਾਕੁਰ ਦਲੀਪ ਸਿੰਘ ਜੀ ਨਾਲ ਜੀਵਨ ਨਗਰ ਆ ਗਿਆ। ਜੀਪੋਂ ਉਤਰਦਿਆਂ ਹੀ, ਵਰਨੀਆਂ ਵਾਲੇ ਇਲਾਕੇ ਦੇ ਪਿਛਵਾੜੇ, ਨਹਿਰ ਵਾਲੇ ਪਾਸੇ ਵਗਦੇ ਹੋਏ ਖੇਤਾਂ ਵਲ ਗਏ ਅਤੇ ਅੱਜਕੱਲ੍ਹ ਦੇ ਖੇਤੀਬਾੜੀ ਮੁਖੀ ਸੰਤ ਮਹਿੰਦਰ ਸਿੰਘ ਬੀਂਡੇ ਨੂੰ, ਖੇਤਾਂ ਦੇ ਵਾਹੁਣ ਸੁਆਰਣ ਬਾਰੇ ਸਮਝਾਇਆ।

ਜਾਂ ਕੋਠੀ ਵਲ ਆਏ ਤਾਂ ਵੇਖਿਆ ਕਿ ਪੁਰਾਣੀ ਕੋਠੀ ਦਾ ਕਿਤੇ ਨਾਮੋ ਨਿਸ਼ਾਨ ਨਹੀਂ, ਇਹਦੀ ਥਾਂ ਤੇ ਇਕੋ ਛੱਤ ਦੀ ਇਕ ਹੋਰ ਕੋਠੀ ਹੈ। ਅਜੇ ਲੇਂਟਰ ਪਾਇਆਂ ਨੂੰ ਥੋੜੇ ਦਿਨ ਹੀ ਹੋਏ ਹਨ। ਇੰਜ ਜਾਪਦਾ ਹੈ ਜਿਵੇਂ ਪਹਿਲਾਂ ਵਾਲੇ ਤਰੀਕੇ ਦੀ ਹੀ ਬਣਾਈ ਗਈ ਹੋਵੇ। ਪਰ ਪੌੜੀਆਂ ਅੰਦਰਵਾਰ ਹਨ।

ਏਥੇ ਹੀ ਮੇਰਾ ਦਾਮਾਦ ਸ. ਬਲਬੀਰ ਸਿੰਘ ਢਿਲੋਂ, ਸੰਤ ਗੁਰਦਿਆਲ ਸਿੰਘ ਮੌਜੀ ਨਾਲ ਆਇਆ ਅਤੇ ਮਿਲਿਆ। ਇਹ ਪਾਕਿਸਤਾਨ ਵਿਚ ਰਹਿ ਚੁਕੇ ਗੁਰਧਾਮਾਂ ਦੀ ਯਾਤਰਾ ਕਰਕੇ ਮੁੜਿਆਂ ਹੈ।

ਹੁਣ ਆਪਣੇ ਪ੍ਰੋਗਰਾਮਾਂ ਬਾਰੇ ਠਾਕੁਰ ਜੀ ਨੇ ਮੇਰੇ ਨਾਲ ਗੱਲਬਾਤ ਕੀਤੀ।

ਅੰਬਾਲੇ ਵਿਚ 7.11.82 ਨੂੰ ਹਰਿਆਣਾ ਹਾਕੀ ਐਸੋਸੀਏਸ਼ਨ ਦੀ ਇਕ ਮੀਟਿੰਗ ਹੋਈ। ਅਸਾਂ ਜੀਵਨ ਨਗਰ ਵਾਲੀ ਹਾਕੀ ਐਸੋਸੀਏਸ਼ਨ ਦੀ ਸਿੱਧੀ ਐਫਿਲੀਏਸ਼ਨ ਬਾਰੇ ਹਰਿਆਣਾ ਹਾਕੀ ਐਸੋਸੀਏਸ਼ਨ ਨੂੰ ਦਰਖਾਸਤ ਦਿੱਤੀ ਹੋਈ ਸੀ। ਵਾਈਸ ਪ੍ਰੈਜ਼ੀਡੈਂਟ-ਸ਼ਿਪ ਵਾਸਤੇ ਮੈਂ ਆਪਣਾ ਨਾਂ ਭੇਜਿਆ ਹੋਇਆ ਸੀ। ਠਾਕੁਰ ਉਦੇ ਸਿੰਘ ਜੀ ਪਹਿਲਾਂ ਹੀ ਸਿਲੈਕਸਨ ਕਮੇਟੀ ਦੇ ਮੈਂਬਰ ਸਨ। ਉਨ੍ਹਾਂ ਨੂੰ ਦੁਬਾਰਾ ਇਸੇ ਸੀਟ ਤੇ ਬਣਾਈ ਰਖਣ ਦੀ ਦਰਖਾਸਤ ਸੀ। 7 ਨਵੰਬਰ ਨੂੰ ਹਰਿਆਣਾ ਹਾਕੀ ਐਸੋਸੀਏਸ਼ਨ ਦੀ ਚੋਣ ਹੋਣੀ ਸੀ। ਕੋਈ 15 ਤੋਂ 18 ਮੈਂਬਰ ਹਾਜ਼ਰ ਸਨ ਜਿਨ੍ਹਾਂ ਭਿਵਾਨੀ ਦੇ ਐਸ. ਐਸ. ਪੀ. ਸ੍ਰੀ ਐਮ. ਐਸ. ਮੱਲਿਕ ਨੂੰ ਆਪਣਾ ਪ੍ਰੈਜ਼ੀਡੈਂਟ ਚੁਣ ਲਿਆ ਅਤੇ ਅਗਲੀ ਕਮੇਟੀ ਦੀ ਤਸ਼ਕੀਲ ਮਿ: ਮੱਲਿਕ ਦੇ ਜ਼ਿੰਮੇ ਲਾ ਦਿੱਤੀ।

"ਉਸ ਨੇ ਜਿਨ੍ਹਾਂ ਬੰਦਿਆਂ ਨੂੰ ਨਾਮਜ਼ਦ ਕਰਨਾ ਸੀ ਉਨ੍ਹਾਂ ਵਿਚ ਮੇਰਾ ਨਾਮ ਬਤੌਰ ਵਾਈਸ ਪ੍ਰੈਜ਼ੀਡੈਂਟ ਤੇ ਛੋਟਿਆਂ (ਉਦੇ ਸਿੰਘ ਜੀ) ਨੂੰ ਸਿਲੈਕਸ਼ਨ ਕਮੇਟੀ ਵਿਚ ਲੈ ਲਿਆ ਗਿਆ ਅਤੇ ਜਦੋਂ ਜੀਵਨ ਨਗਰ ਹਾਕੀ ਐਸੋਸੀਏਸ਼ਨ ਦਾ ਮਸਲਾ ਸਾਹਵੇਂ ਆਇਆ ਤਾਂ 10 ਨਾਮੀਨੇਟ ਮੈਂਬਰ ਤਾਂ ਸਾਡੇ ਵਿਰੋਧ ਵਿਚ ਡਟ ਗਏ ਅਤੇ 5 ਨਿਊਟਰਲ ਹੋ ਗਏ। ਸ਼ਿਕਾਇਤਾਂ ਕੁਛ ਇਸ ਪ੍ਰਕਾਰ ਸਨ :

"...ਇਹ ਆਪਣੀ ਟੀਮ 'ਚੋਂ ਸਾਡੀ ਲੋੜ ਅਨੁਸਾਰ ਸਾਨੂੰ ਚੰਗੇ ਖਿਡਾਰੀ ਨਹੀਂ ਦਿੰਦੇ।

"...ਇਹ ਸਾਡੇ ਨਾਲ ਬੈਠ ਕੇ ਖਾਂਦੇ ਪੀਂਦੇ ਨਹੀਂ।

"...ਇਹ ਖੇਡ ਲਈ ਨਿਸਚਿਤ ਪੁਸ਼ਾਕ ਦੀ ਥਾਂ ਆਪਣਾ ਪਹਿਰਾਵਾ ਪਹਿਨਦੇ ਹਨ। ਆਦਿ। ਪਰ ਸ੍ਰੀ ਮੱਲਿਕ ਨੇ ਬੜੀ ਜਵਾਂਮਰਦੀ ਨਾਲ ਸਭ ਦਾ ਸਾਹਮਣਾ ਕੀਤਾ ਅਤੇ ਸਾਡੀ ਐਸੋਸੀਏਸ਼ਨ ਪਰਵਾਨ ਕਰ ਲਈ।"

ਠਾਕੁਰ ਜੀ ਨੇ ਇਹ 'ਖੁਸ਼ੀ ਦੀ ਖ਼ਬਰ' ਦਿੰਦਿਆਂ ਇਕ ਖ਼ਬਰ ਜੀਵਨ ਨਗਰ ਹਾਕੀ ਟੀਮ ਦੀ ਵੀ ਦੇ ਦਿੱਤੀ ਕਿ ਅੰਬਾਲੇ ਵਿਚ ਹੀ 4.11.82 ਨੂੰ ਹਰਿਆਣਾ ਪੁਲਿਸ ਹੱਥੋਂ 1-0 ਦੇ ਫ਼ਰਕ ਨਾਲ ਸਾਡੀ ਟੀਮ ਹਾਰ ਗਈ ਹੈ।

ਠਾਕੁਰ ਜੀ ਪਾਸ ਅਜੇ ਇਕ ਹੋਰ ਖ਼ਤਰਨਾਕ ਖ਼ਬਰ ਸੀ। ਠਾਕੁਰ ਜੀ 5.11.82 ਨੂੰ ਇਕ ਦਿਨ ਦਿੱਲੀ ਗਏ ਸਨ। ਵਾਪਸੀ ਸਮੇਂ ਸ਼ਾਮੀ ਇਹਨਾਂ ਵਾਲੀ ਕਾਰ ਨੂੰ ਇਕ ਆਦਮੀ ਨੂੰ ਬਚਾਣ ਖ਼ਾਤਰ ਆਪ ਹਾਦਸੇ ਦਾ ਸ਼ਿਕਾਰ ਹੋਣਾ ਪਿਆ। ਇਹ ਕਾਰ ਸ. ਜੰਗ ਬਹਾਦਰ ਸਿੰਘ ਸਾਹਿਬਪੁਰਾ ਨਵੀਂ ਦਿੱਲੀ ਦੀ ਸੀ। ਸਵਾਰੀਆਂ ਨੂੰ ਕੋਈ ਸੱਟ-ਫੇਟ ਨਹੀਂ, ਪਰ ਕਾਰ ਦਾ ਕਾਫ਼ੀ ਹਿੱਸਾ ਨੁਕਸਾਨਿਆ ਗਿਆ।

## ਇਕ ਖੁਸ਼ੀ ਦੀ ਖ਼ਬਰ ਵੀ

ਇਕ ਸਮਾਚਾਰ ਮੈਨੂੰ ਪੂਰਥੇ ਹੋਰਾਂ ਵੀ ਦਿੱਤਾ : ਸ੍ਰੀ ਸਤਿਗੁਰੂ ਜੀ ਨੇ ਸ. ਕੇਹਰ ਸਿੰਘ ਹਮਰਾਹੀ, ਜੁ ਮੇਰਾ ਤੀਜਾ ਦਾਮਾਦ ਹੈ, ਬਹੁਤ ਖੁਸ਼ੀਆਂ ਬਖ਼ਸ਼ੀਆਂ। ਕੇਹਰ ਸਿੰਘ ਹਮਰਾਹੀ ਨੇ ਆਪਣੇ ਅਸਰ ਰਸੂਖ ਨਾਲ ਪਹਿਲੀ ਨਵੰਬਰ ਨੂੰ ਜਦੋਂ ਸਤਿਗੁਰੂ ਜੀ ਨੇ ਹਵਾਈ ਸਫ਼ਰ ਦੁਆਰਾ ਭੰਤਰ ਦੇ ਏਅਰ ਪੋਰਟ ਤੇ ਉਤਰਨਾ ਸੀ, ਹਿਮਾਚਲ

ਪ੍ਰਦੇਸ਼ ਦੇ ਯੂਥ ਕਾਂਗਰਸੀ, ਡੀ. ਸੀ. ਕੁੱਲੂ ਤੇ ਹੋਰ ਅਧਿਕਾਰੀ ਸੁਆਗਤ ਲਈ ਬੁਲਾਏ ਹੋਏ ਸਨ। ਇਸ ਨੇ ਸਤਿਗੁਰੂ ਜੀ ਨੂੰ ਹਿਮਾਚਲ ਦੇ ਸਾਬਕਾ ਮੰਤਰੀ ਸ਼੍ਰੀ ਲਾਲ ਚੰਦ ਪ੍ਰਾਰਥੀ ਦੀ ਖ਼ਬਰ ਵੀ ਲਿਆ ਕੇ ਦਿੱਤੀ।

ਪੂਰਬੇ ਦਾ ਕਹਿਣਾ ਸੀ ਕਿ ਹਮਰਾਹੀ ਕਾਫ਼ੀ ਅਸਰ ਰਸੂਖ਼ ਵਾਲਾ ਆਦਮੀ ਹੈ। ਇਸ ਨੇ ਇਹ ਵੀ ਦਸਿਆ ਕਿ ਸ੍ਰੀ ਸਤਿਗੁਰੂ ਜੀ ਨੇ ਮੇਰੇ ਦੁਹਤੇ, ਕੁੱਕੂ-ਹਮਰਾਹੀ ਦੇ ਲੜਕੇ 'ਲਾਲ ਜੀ' ਦਾ ਨਾਮ ਪਹਿਲੀ ਨਵੰਬਰ ਨੂੰ ਹੀ 'ਬਚਿੱਤਰ ਸਿੰਘ' ਰਖਣ ਦੀ ਕ੍ਰਿਪਾ ਕੀਤੀ। ਸੁਭਾਵਕ ਸੀ ਇਹ ਦੋਵੇਂ ਖ਼ਬਰਾਂ ਮੇਰੀ ਖੁਸ਼ੀ ਵਿਚ ਇਜ਼ਾਫ਼ਾ ਕਰਦੀਆਂ।

ਸਤਿਗੁਰੂ ਜੀ ਸੰਤ ਨਗਰੋਂ ਪ੍ਰਸ਼ਾਦ ਛਕ ਕੇ ਮਸਤਾਨ ਗੜ੍ਹ ਆ ਕੇ ਬਿਰਾਜ ਗਏ। ਇਸ਼ਨਾਨ ਕਰ ਕੇ 1.00 ਵਜੇ ਦੀਨ ਦਿਆਲ ਹੇਠਾਂ ਉਤਰੇ ਤਾਂ ਸਕੱਤਰ ਤਰਸੇਮ ਸਿੰਘ ਸਿੰਘ ਨੂੰ ਉੱਤਰੀ ਘਾਹ ਕਿਤੇ ਵਿਚ ਸੰਬੰਧਤ ਸੇਵਕਾਂ ਨੂੰ ਕਹਿ ਕੇ ਮੰਜਾ ਡ੍ਹਹਾ ਵਿਛਾ ਦਿੱਤਾ। ਇਸ ਮੰਜੇ ਤੇ ਬੈਠ ਕੇ ਸ੍ਰੀ ਸਤਿਗੁਰੂ ਜੀ ਨੇ ਹੇਠ ਲਿਖੇ ਸਰੀਰਾਂ ਦੀ ਅਰਜ਼-ਦਾਸ਼ਤ ਸੁਣੀ। ਸਕੱਤਰ ਪਾਸ ਸੀ। ਦੋ ਦਰਜਨ ਸਰੀਰਾਂ ਦੀਆਂ ਬੇਨਤੀਆਂ ਤੇ ਗੌਰ ਕੀਤਾ ਗਿਆ :

1. ਬੀਬੀ ਅਮਰ ਕੌਰ ਢੋਟੀਆਂ ਤੇ ਪੁੱਤਰੀ ਜਸਪਾਲ ਕੌਰ
2. ਸੰਤ ਮਹਿੰਦਰ ਸਿੰਘ ਵਡਾਣੀਆਂ ਦਾ ਬੇੜ੍ਹ
3. ਸ਼੍ਰੀ ਰਛਪਾਲ ਸਿੰਘ ਸਪੁੱਤਰ ਸੰਤ ਭਿੰਮਣ ਸਿੰਘ ਸ਼੍ਰੀ ਹੰਸਪਾਲ ਐਮ. ਪੀ. ਦਾ ਸਕੱਤਰ
4. ਸ਼੍ਰੀ ਪ੍ਰੀਤਮ ਸਿੰਘ ਚੰਦੋਵਾਲੀਆ
5. ਬੀਬੀ ਅਮਰ ਕੌਰ ਸੁਪਤਨੀ ਸੰਤ ਜੀਤ ਸਿੰਘ ਮਿਰਜ਼ਾਪੁਰ, ਜੋ ਪਿਛਲੇ ਦੋ ਸਾਲ ਤੋਂ ਜੀਵਨ ਨਗਰ ਹੀ ਸੇਵਾ ਕਰ ਰਹੀ ਹੈ।

## ਦਰਸ਼ਨ ਕਿਵੇਂ ?

6. ਜਦੋਂ ਸਤਿਗੁਰੂ ਜੀ ਉਪ੍ਰੋਕਤ ਦੀਆਂ ਅਰਜ਼ਾਂ ਸੁਣਨ ਜਾ ਰਹੇ ਸਨ ਕਿ ਠੇਕੇਦਾਰ ਗੁਰਬਚਨ ਸਿੰਘ ਰਾਜੌਰੀ ਗਾਰਡਨ, ਨਵੀਂ ਦਿੱਲੀ ਨੇ ਆ ਮੱਥਾ ਟੇਕਿਆ। "ਆਓ ਜੀ, ਕਿਵੇਂ ਆਉਣਾ ਹੋਇਆ ?" ਸਤਿਗੁਰਾਂ ਪੁਛਿਆ।

"ਬਸ ਜੀ, ਆਪ ਦੇ ਦਰਸ਼ਨਾਂ ਨੂੰ !"

"ਨਹੀਂ, ਇਹ ਗੱਲ ਤਾਂ ਨਹੀਂ ਹੋਣੀ। ਆਉਣ ਦਾ ਕਾਰਨ ਤਾਂ ਜ਼ਰੂਰ ਕੋਈ ਹੋਰ ਹੋਵੇਗਾ।"

"ਹਾਂ ਜੀ, ਹੰਸਪਾਲ ਜੀ ਨੂੰ ਮਿਲਣਾ ਸੀ, ਮੈਂ ਕਿਹਾ ਦਰਸ਼ਨ ਵੀ ਕਰ ਆਵਾਂ !"

"ਤਾਂ ਅਸਲ ਗੱਲ ਤਾਂ ਇਹ ਹੈ, ਕਾਹਨੂੰ ਕਹਿਣਾ ਸੀ ਦਰਸ਼ਨਾਂ ਨੂੰ ਆਇਆ ਹਾਂ।"

"ਹੰਸਪਾਲ ਨੂੰ ਮਿਲ ਕੇ, ਹੁਣ ਤਾਂ ਦਰਸ਼ਨ ਕਰਨ ਹੀ ਆਇਆਂ ਜੀ।"

"ਬਸ ਠੀਕ ਹੈ, ਆ ਗਈ ਸਮਝ। ਵਿਹਾਰ ਨਾਲ ਹੀ ਏਥੋਂ ਤਕ ਅਪੜੇ ਹੋ।"

ਅਤੇ ਪਿਆਰ ਨਾਲ ਬਚਨ ਬਿਲਾਸ ਕਰਦਿਆਂ ਦੀਨ-ਦਿਆਲ ਜੀ ਮੰਜੇ ਉਤੇ

ਆ ਬਿਰਾਜੇ।

## ਸੰਤ ਪੂਰਨ ਸਿੰਘ ਨੂੰ ਛੁਟੀ

7. ਜਦੋਂ ਬਲਦੇਵ ਸਿੰਘ ਨੂੰ ਆਵਾਜ਼ ਪਈ ਤਾਂ ਇਕ ਬੇ ਪਛਾਣ ਸਿੰਘ ਸਤਿਗੁਰੂ ਜੀ ਪਾਸ ਗਿਆ। ਸਕੱਤਰ ਸੰਤ ਤਰਸੇਮ ਸਿੰਘ ਨੂੰ ਪੁਛਣ ਤੇ ਪਤਾ ਲਗਾ ਕਿ ਬਾਬਾ ਚਰਨ ਸਿੰਘ ਦਾ ਸਪੁੱਤਰ ਬਲਦੇਵ ਸਿੰਘ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪਣੇ ਪਿੰਡ ਮਿਰਜ਼ਾਪੁਰ ਬੇੜ੍ਹ, ਲੱਗੀ ਹੋਈ ਵਧੀਆ ਖੇਤੀ ਨੂੰ ਵਿਚੇ ਛੱਡ ਕੇ ਮਸਤਾਨ ਗੜ੍ਹ ਦੀ ਆਪ ਜ਼ਿੰਮੇਵਾਰੀ ਸੰਭਾਲਣ ਵਾਸਤੇ ਆ ਰਿਹਾ ਹੈ। ਪਹਿਲੇ ਜ਼ਿੰਮੇਵਾਰ ਸੰਤ ਪੂਰਨ (ਸੰਪੂਰਨ) ਸਿੰਘ ਅੰਮ੍ਰਿਤਸਰ ਕਲਾਂ (ਸਰਸਾ) ਨੂੰ ਸੰਗਤ ਨੇ ਅਰਜ਼ ਕਰਕੇ ਹੋਲੇ ਦੀ ਉਗਰਾਹੀ ਤੇ ਹੋਰ ਕੰਮਾਂ ਵਿਚ ਸਹਾਇਕ ਹੋਣ ਲਈ ਬੁਲਾ ਲਿਆ ਹੈ।

ਏਥੇ ਖਲੋਤਿਆਂ ਹੀ ਮੈਨੂੰ ਇਕ ਗੱਲ ਸੰਤ ਕਰਨੈਲ ਸਿੰਘ ਠੇਕੇਦਾਰ ਸਪੁੱਤਰ ਸੰਤ ਬੰਤਾ ਸਿੰਘ (ਦਿੱਲੀ ਵਾਲਾ-ਜੁ ਹੁਣ ਏਸੇ ਇਲਾਕੇ ਵਿਚ ਰਹਿੰਦਾ ਹੈ) ਨੇ ਦੱਸੀ। 3-4 ਗੱਡੀਆਂ ਵਿਚ ਖਲੋਤੀ ਇਕ ਸਫ਼ੈਦ ਮਾਟਾਡੋਰ ਵਲ ਤਕਾ ਕੇ ਆਖਿਆ : ਇਹ ਮਾਟਾਡੋਰ ਸੰਤ ਨਿਧਾਨ ਸਿੰਘ ਬਾਜਾ ਨੇ ਕੱਲ੍ਹ ਸ੍ਰੀ ਸਤਿਗੁਰੂ ਜੀ ਨੂੰ ਭੇਟਾ ਕੀਤੀ ਹੈ। ਤੁਸਾਂ ਕੱਲ੍ਹ ਉਸ ਨੂੰ ਚਾਬੀਆਂ ਭੇਟ ਕਰਦਿਆਂ ਵੇਖਿਆ ਸੀ, ਉਹ ਏਸੇ ਦੀਆਂ ਸਨ।

ਫੇਰ ਕਿਸੇ ਨੇ ਦੱਸਿਆ ਕਿ ਇਹ ਮਾਟਾਡੋਰ ਸੰਤ ਨਿਧਾਨ ਸਿੰਘ ਪਰਿਵਾਰ ਨੇ ਇਕ ਲੱਖ, ਵੀਹ ਹਜ਼ਾਰ ਤੋਂ ਖਰੀਦੀ ਹੈ। ਸੰਤ ਨਿਧਾਨ ਸਿੰਘ ਦੀ ਪਤਨੀ ਚੰਦ ਕੌਰ ਦੀ ਯਾਦ ਵਿਚ ਕੀਰਤਨਕਾਰਾਂ, ਰਾਗੀਆਂ, ਜਥੇਦਾਰਾਂ, ਲਾਂਗਰੀਆਂ ਆਦਿ ਤੇ ਜਿੱਥੇ ਉਦਾਰਤਾ ਪੂਰਵਕ ਖਰਚ ਕੀਤਾ ਓਥੇ ਸਤਿਗੁਰੂ ਜੀ ਨੂੰ ਇਹ ਮਾਟਾਡੋਰ ਮੱਥਾ ਟੇਕੀ।

ਸ੍ਰੀ ਸਤਿਗੁਰੂ ਜੀ ਨੇ ਏਨੇ ਚਿਰ ਨੂੰ ਬਾਕੀ ਸਿੰਘਾਂ ਦੇ ਦੁਖ ਸੁਖ ਨੂੰ ਸੁਣ ਲਿਆ ਸੀ।

## ਚਲੋ ਠਕੋਂਦੇ ਨੂੰ

2 ਵਜੇ ਦੁਪਹਿਰੇ ਸਵਰਗਵਾਸੀ ਸ. ਅਮਰਜੀਤ ਸਿੰਘ ਦੇ ਘਰ, ਨਕੋਂਦੇ ਵਿਖੇ ਨਾਮ ਸਿਮਰਨ ਹੋਣਾ ਸੀ। ਟੈਲੀਫੂਨ ਕਰਕੇ ਨਕੋਂਦੇ ਵਿਖੇ ਪੂਰੇ ਦੋ ਵਜੇ ਨਾਮ ਸਿਮਰਨ ਦੀ ਅਰਦਾਸ ਕਰਵਾ ਦਿੱਤੀ। ਆਪ ਏਧਰੋਂ ਅਰਦਾਸ ਕਰਕੇ ਚੱਲ ਪਏ। ਕੁਛ ਮਿੰਟਾਂ ਦੀ ਲੇਟ ਬਾਅਦ ਪਿੰਡ ਨਕੋਂਦਾ ਦੇ ਇਕ ਪਾਸੇ ਜਿਹੇ ਕਰਕੇ ਸੰਤ ਸਰਧਾ ਸਿੰਘ ਦੇ ਪੋਤਰਿਆਂ ਦੇ ਘਰ ਤਣੀ ਹੋਈ ਚਾਦਨੀ, ਵਿਛੀ ਹੋਈ ਪਰਾਲੀ ਉਤੇ ਖੇਸਾਂ ਤੇ ਬੈਠ ਕੇ ਭਜਨ ਕਰਦਿਆਂ ਸੰਗਤ ਨੂੰ ਜਾ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਇਸਤਰੀਆਂ-ਪੁਰਸ਼ਾਂ ਨੇ ਉਠ ਕੇ ਵੱਖ ਵੱਖ ਕਤਾਰਾਂ ਵਿਚ ਮੱਥਾ ਟੇਕਿਆ। ਪੁਰਬੇ ਨੇ ਤਿੰਨ ਵਜੇ ਸਮਾਪਤੀ ਦੀ ਅਰਦਾਸ ਕਰ ਦਿੱਤੀ। ਉਪਰੰਤ ਰਾਗੀਆਂ ਨੇ "ਪਵਨੈ ਮਹਿ ਪਵਨ ਸਮਾਇਆ" ਸ਼ਬਦ ਗਾਇਨ ਕੀਤਾ।

ਸ਼ਬਦ ਸਮਾਪਤੀ ਤੋਂ ਪਹਿਲੋਂ ਹੀ ਸ. ਅਮਰਜੀਤ ਸਿੰਘ ਦੇ ਵੱਡੇ ਲੜਕੇ ਨੇ ਇਕ ਖੇਸ ਅਤੇ ਕੁਛ ਨਕਦੀ ਧਰ, ਲਿਆ ਭੇਟ ਕੀਤੇ। ਅਰਦਾਸ ਉਪ੍ਰੰਤ

ਸ. ਮਲਕੀਅਤ ਸਿੰਘ ਤੇ ਉਸ ਦੇ ਵੱਡੇ ਭਰਾ ਨੇ ਸਾਧ ਸੰਗਤ ਨੂੰ ਕੇਲਿਆਂ ਦਾ ਪ੍ਰਸ਼ਾਦ ਵੰਡਿਆ। ਕੱਚੇ ਕੋਠਿਆਂ ਵਿਚ ਵਸਣ ਵਾਲਿਆਂ ਬੱਚਿਆਂ ਨੇ ਪ੍ਰੇਮ ਨਾਲ ਸਤਿਗੁਰੂ ਜੀ ਨੂੰ ਵਿਦਾ ਕੀਤਾ।

## ਦੀਵਾਲੀ ਇਸ ਵਾਰ ਭੈਣੀ ਸਾਹਿਬ

ਨਾਮ ਸਿਮਰਨ ਸਮੇਂ ਸੰਤ ਤਰਸੇਮ ਸਿੰਘ ਨੇ ਮੇਰੇ ਵਲ ਇਕ ਇਸ਼ਤਿਹਾਰ ਵਧਾਇਆ। ਇਸ ਅਨੁਸਾਰ ਸਤਿਗੁਰੂ ਜੀ ਇਸ ਵਾਰ ਦੀਵਾਲੀ ਸਮੇਂ ਅੰਮ੍ਰਿਤਸਰ ਨਹੀਂ ਜਾਣਗੇ ਸਗੋਂ ਇਹ ਦੀਵਾਲੀ ਸ੍ਰੀ ਭੈਣੀ ਸਾਹਿਬ ਮਨਾਈ ਜਾਏਗੀ। ਦੀਵਾਲੀ ਦੀਆਂ ਤਾਰੀਖ਼ਾਂ ਦੀ ਭਿੰਨਤਾ ਵੀ ਜੋਤਸ਼ੀਆਂ ਪੈਦਾ ਕਰ ਦਿੱਤੀ ਹੈ। ਦੋ ਦੀਵਾਲੀਆਂ ਨੂੰ ਸਤਿਗੁਰੂ ਜੀ 15 ਅਤੇ 16 ਨਵੰਬਰ ਨੂੰ ਇਹ ਮੇਲਾ ਸ੍ਰੀ ਭੈਣੀ ਸਾਹਿਬ ਹੀ ਹੋਵੇਗਾ। ਮੈਨੂੰ ਵੀ ਸਕੱਤਰ ਤਰਸੇਮ ਸਿੰਘ ਨੇ ਆਗ੍ਰਹਿ ਕੀਤਾ ਕਿ ਮੈਂ ਦਿੱਲੀ ਜਾਣ ਦੀ ਥਾਂ ਜੀਵਨ ਨਗਰੋਂ ਹੀ ਭੈਣੀ ਸਾਹਿਬ ਦਾ ਰਸਤਾ ਫੜਾਂ। ਦੀਵਾਲੀ ਵੇਖ ਕੇ ਦਿੱਲੀ ਚਲਾ ਜਾਵਾਂ।

ਨਕੋੜੇ ਵਿਖੇ ਨਾਮ ਸਿਮਰਨ ਹੁੰਦਿਆਂ ਹੀ ਦਿੱਲੀ ਵਿਚ ਨਾਮਧਾਰੀਆਂ ਦੀ ਇਕ ਆਮ ਜਾਣੀ ਜਾਂਦੀ ਹਸਤੀ ਸੰਤ ਮਹਿੰਦਰ ਸਿੰਘ ਬਾਲੀ ਨਗਰ ਸਿੱਧੇ ਹੀ ਦਿੱਲੀਓਂ ਆਏ। ਜਾਪਦਾ ਸੀ ਜਿਵੇਂ ਬੁਲਾਏ ਗਏ ਹੋਣ।

ਜਦੋਂ ਦੀਵਾਨ ਦੀ ਸਮਾਪਤੀ ਉਪਰੰਤ ਸ੍ਰੀ ਸਤਿਗੁਰੂ ਜੀ ਆਪਣੀ ਕਾਰ ਵਲ ਜਾਣ ਲਗੇ ਤਾਂ ਯੂਥ ਕਾਂਗਰਸ ਦੇ ਆਗੂ ਸ. ਕੁਲਦੀਪ ਸਿੰਘ ਪੱਧਰੀ ਦੀ ਮਾਤਾ ਨੇ ਸ੍ਰੀ ਚਰਨਾਂ ਵਿਚ ਆਪਣੇ ਘਰ ਚਰਨ ਪਾਉਣ ਦੀ ਬਿਨੈ ਕੀਤੀ। ਸਤਿਗੁਰੂ ਜੀ ਨੇ ਇਨਕਾਰ ਕਰਦਿਆਂ ਦੱਸਿਆ : ਅੱਗੇ ਦਿੱਤੇ ਹੋਏ ਪ੍ਰੋਗਰਾਮ ਤੇ ਜਾਣਾ ਹੀ ਹੁਣ ਠੀਕ ਬਣਦਾ ਹੈ। ਕਾਰ ਵਿਚੋਂ ਬੈਠਣ ਤਕ ਦੋ ਚਾਰ ਨਕੋੜੇ ਵਾਲਿਆਂ ਨਾਲ ਬਚਨ ਕੀਤੇ।

## ਸੰਤ ਕਰਨੈਲ ਸਿੰਘ ਕਿਰਪਾਲ ਸਿੰਘ ਦੇ ਘਰ

3.45 ਵਜੇ ਸ੍ਰੀ ਸਤਿਗੁਰੂ ਜੀ ਆਪਣੇ ਜਥੇ ਸਮੇਤ ਨਗਰਾਣੇ ਦੇ ਬੇੜ ਦੇ ਪ੍ਰੇਮੀ ਪਰਿਵਾਰ ਪਾਸ ਜਲ ਪਾਨ ਕਰਨ ਲਈ ਚਲੇ। ਚੰਗੀ ਗੱਲ ਇਹ ਸੀ ਕਿ ਇਹ ਇਲਾਕਾ ਜੁ ਅੱਗੇ ਦਲਦਲੀ ਜਿਹਾ ਸੀ, ਜਿਥੇ ਜਾਣ ਆਉਣ ਲਈ ਡਾਂਡੇ ਮੀਂਡੇ ਚੱਲਣਾ ਪੈਂਦਾ ਸੀ, ਹੁਣ ਸੜਕਾਂ ਨਾਲ ਆਵਾਜਾਈ ਦੀ ਭਰਪੂਰ ਸਹੂਲਤ ਵਾਲਾ ਹੈ। ਨਗਰਾਣੇ ਬੇੜ ਤੇ ਸਤਿਗੁਰੂ ਜੀ ਇਕੱਲੇ ਦੁਕੱਲੇ ਸਿੱਖਾਂ ਦੀਆਂ ਨਮਸਕਾਰਾਂ ਪਰਵਾਨ ਕਰ ਪਿੰਡ ਵਿਚੋਂ ਲੰਘਦੇ ਅੱਗੇ ਕੱਚੇ ਰਾਹਾਂ ਥਾਣੀਂ ਲੰਘ ਤਿੰਨ ਗੱਡੀਆਂ ਸੰਤ ਕਰਨੈਲ ਸਿੰਘ-ਕਿਰਪਾਲ ਸਿੰਘ ਸਪੁੱਤਰ ਸੰਤ ਲਾਲ ਸਿੰਘ ਕੇ ਖੇਤਾਂ ਵਲ ਮੁੜ ਪਈਆਂ। ਖਾਲੀਆਂ ਖੇਲੀਆਂ ਪੂਰ, ਵੱਟਾਂ ਬੰਨੇ ਢਾਹ ਕਾਰਾਂ ਦੇ ਗੁਜ਼ਰਨ ਲਈ ਰਾਹ ਬਣਾਏ ਹੋਏ ਸਨ। ਖਾਲਾਂ ਦੇ ਵਿਚ ਫਰਲਾਂਗ ਕੁ ਦੇ ਫਾਸਲੇ ਤੇ ਕਾਰਾਂ ਖਲ੍ਹਾਰ ਘਰ ਪਾਸ ਪੈਦਲ ਜਾ ਰੁਕੇ।

ਅੱਗੇ ਪ੍ਰੇਮੀ ਪਰਿਵਾਰ ਦਿਲ ਅੱਖਾਂ ਨਾਲ ਹਜ਼ੂਰ ਦੇ ਸੁਆਗਤ ਲਈ ਤਿਆਰ ਖਲੋਤੇ ਸਨ। ਇਹ ਪਰਿਵਾਰ ਗੁਰੂ ਕੇ ਖਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ ਦਾ

ਸਹੁਰਾ ਘਰ ਹੈ। ਸੰਤ ਕਰਨੈਲ ਸਿੰਘ, ਉਹਦੀ ਪਤਨੀ ਬੀਬੀ ਅਮਰਜੀਤ ਕੌਰ ਜੁ ਮੇਰੇ ਪਿੰਡ ਦੇ ਮਿੱਤਰ ਬਾਵਾ ਨਿਰੰਜਨ ਸਿੰਘ ਦੀ ਧੀ ਹੈ, ਸੰਤ ਕਿਰਪਾਲ ਸਿੰਘ ਤੇ ਉਹਦੀ ਪਤਨੀ ਬੀਬੀ ਜਾਗੀਰ ਕੌਰ ਅਤੇ ਇਹਨਾਂ ਦੋਹਾਂ ਦੇ ਪੁੱਤਰ ਗੁਰਦੇਵ ਸਿੰਘ, ਹਰਦੇਵ ਸਿੰਘ ਆਦਿ ਨੇ ਜਗਹ ਬੁਹਾਰ, ਇਕ ਕਿਕਰੀ ਹੇਠ ਬੈਠਣ ਲਈ ਜਗਹ ਤਿਆਰ ਕੀਤੀ ਹੋਈ ਸੀ। ਲੰਗਰ ਦਾ ਸਾਰਾ ਪ੍ਰਬੰਧ ਕੀਤਾ ਹੋਇਆ ਸੀ। ਪੂਰਬਾ ਪਤਨੀ ਸੁਖਵਿੰਦਰ ਕੌਰ, ਗੁਰਭਗਤ ਸਿੰਘ ਪਹਿਲਾਂ ਹੀ ਏਥੇ ਮੌਜੂਦ ਸਨ। ਪਰ ਸਤਿਗੁਰੂ ਜੀ ਤਾਂ ਪ੍ਰਸ਼ਾਦਾ ਛਕਣਾ ਨਹੀਂ ਸੀ। ਫਲ ਵੀ ਅਨੇਕ ਪਰਕਾਰ ਦੇ ਹਾਜ਼ਰ ਸਨ। ਗੁਰੂ ਪਰਿਵਾਰ ਨੇ ਤਾਂ ਫਲੋਹਾਰ ਕੀਤਾ ਨਾਲ ਆਏ 25 ਸਿੰਘਾਂ ਨੇ ਭੋਜਨ ਛਕਿਆ।

ਅਮਰਜੀਤ ਕੌਰ ਬਾਵਾ ਪੁੱਤਰੀ ਏਨੀ ਆਪਾ ਭੁੱਲੀ ਹੋਈ ਸੀ ਕਿ ਰੇਤ ਲਿੱਬੜੇ ਹੱਥਾਂ ਨਾਲ ਸਤਿਗੁਰੂ ਜੀ ਨੂੰ ਬਰਤਨ ਫੜਾਂਦੀ ਸੇਵਾ ਕਾਰਜ ਕਰ ਰਹੀ ਸੀ। ਏਥੇ ਕਿਸੇ ਨੂੰ ਵੀ ਸਿਆਣਪ ਦੀ ਸੁਧ ਨਹੀਂ ਸੀ। ਕੀੜੀ ਦੇ ਘਰ ਨਾਰਾਇਣ ਆਉਣ ਦੇ ਚਾਅ ਨੇ ਹੋਸ਼ਾਂ ਅੱਕਲਾਂ ਨੂੰ ਗੁੱਠੇ ਲਾ ਰਖਿਆ ਸੀ।

ਸਤਿਗੁਰੂ ਜੀ ਨੇ ਇਹਨਾਂ ਗਰੀਬ ਪਰਿਵਾਰਾਂ ਨੂੰ ਏਥੇ ਵਸਾਣ ਵਿਚ ਲੋੜੀਂਦਾ ਸਹਿਯੋਗ ਦਿੱਤਾ ਸੀ।

ਫਲੋਹਾਰ ਉਪਰੰਤ ਦੀਨ ਦਿਆਲ ਜੀ ਨੇ ਕਿਕਰੀ ਹੇਠ ਵਿਛੇ ਮੰਜੇ ਨੂੰ ਨਿਵਾਜਿਆ। ਪਰਾਲੀ ਘੇਰੇ ਸਥਾਨ ਤੇ ਹੋਰ ਇਸਤਰੀ ਪੁਰਸ਼ ਬੈਠ ਗਏ। ਸੱਦੋਵਾਲੀਆ ਸ: ਮਸਤਾਨ ਸਿੰਘ ਸਿਰੇ ਤੇ ਮੋਘੜਾ ਮਾਰੀ ਸਤਿਗੁਰੂ ਜੀ ਪਾਸ ਬੈਠਾ ਗੱਲਾਂ ਕਰ ਰਿਹਾ ਸੀ। ਜਾਪਦਾ ਸੀ ਜਿਵੇਂ ਉਹ ਇਸ ਇਲਾਕੇ ਦੀ ਹਾਲਤ, ਇਹਦੀਆਂ ਕੀਮਤਾਂ ਅਤੇ ਸੰਬੰਧਤ ਸਿੱਖਾਂ ਬਾਰੇ ਵਿਚਾਰ ਕਰਦਾ ਸੀ।

5.15 ਵਜੇ ਏਥੋਂ ਦੇ ਸਾਰੇ ਜੀਆਂ ਨੂੰ ਖੁਸ਼ੀਆਂ ਬਖਸ਼ ਸਤਿਗੁਰੂ ਜੀ ਨੇ ਵਾਪਸੀ ਕੀਤੀ। ਇਹਨਾਂ ਦੇ ਨੇੜੇ ਨੇੜੇ ਅਨੇਕਾਂ ਨਾਮਧਾਰੀਆਂ ਦੇ ਖੇਤਾਂ ਵਿਚ ਮਕਾਨ ਹਨ। ਸਤਿਗੁਰੂ ਜੀ ਦੇ ਏਸ ਘਰ ਗਿਆਂ ਕਾਫ਼ੀ ਪਰਿਵਾਰ ਨੇੜੇ ਦੇ ਘਰਾਂ 'ਚੋਂ ਆ ਇਕੱਤਰ ਹੋਏ।

## ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਾਸਤੇ ਜ਼ਮੀਨ

ਗੱਡੀਆਂ ਤਕ ਆਉਂਦਿਆਂ ਮੈਨੂੰ ਸੰਤ ਮਹਿੰਦਰ ਸਿੰਘ ਬਾਲੀ ਨਗਰ ਨੇ ਦੱਸਿਆ ਕਿ ਉਹ ਸਤਿਗੁਰੂ ਜੀ ਦੇ ਹੁਕਮ ਨਾਲ ਹੀ ਏਥੇ ਆਇਆ ਹੈ। ਅਤੇ ਉਸ ਨੇ ਕਿਹਾ : ਸਤਿਗੁਰੂ ਜੀ ਨੇ ਬੜੀ ਕਿਰਪਾ ਕੀਤੀ ਹੈ ਕਿ ਅਸਾਂ (ਨਾਮਧਾਰੀਆਂ) ਨਵੀਂ ਦਿੱਲੀ ਦੇ ਮਾਨਸਰੋਵਰ ਗਾਰਡਨ ਦੇ ਕਾਲੋਨਾਈਜ਼ਰ ਸ: ਮਾਨ ਸਿੰਘ ਤੋਂ 2000 ਗਜ਼ ਜਗਹ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਾਸਤੇ ਖਰੀਦ ਲਈ ਹੈ। ਪ੍ਰਚੱਲਤ ਰੇਟ ਅਨੁਸਾਰ ਇਸ ਜਗਹ ਦਾ ਮੁੱਲ 18 ਲੱਖ ਰੁਪਏ ਬਣਦਾ ਹੈ ਪਰ ਅਸਾਂ ਪਿਆਰ ਅਤੇ ਪ੍ਰੇਰਣਾ ਨਾਲ ਕੇਵਲ 5,00,000/- ਵਿਚ ਲੈ ਲਈ ਹੈ। ਬਿਆਨਾ ਉਸ ਨੂੰ ਦੇ ਦਿੱਤਾ ਹੈ। ਅਜੇ ਹੰਸਪਾਲ ਹੋਰਾਂ ਵੀ ਕੁਛ ਛੋਟ ਲੈ ਲੈਣੀ ਹੈ। ਏਦੂੰ ਚੰਗਾ ਸੌਦਾ ਹੋਰ ਕੀ ਹੋਣਾ ਹੈ। ਕੇਵਲ ਏਹੋ ਗੱਲ ਨਹੀਂ, ਜਦੋਂ ਅਸਾਂ (ਸੰਤ ਬਲਵੰਤ ਸਿੰਘ ਬਾਲੀ ਨਗਰ ਤੇ ਦੋ

ਹੋਰ ਕਮੇਟੀ ਮੈਂਬਰਾਂ) ਪਹਿਲ ਪ੍ਰਥਮੇ ਉਸ ਨਾਲ ਗੱਲਬਾਤ ਸ਼ੁਰੂ ਕੀਤੀ ਤਾਂ ਉਸ ਦਾ ਭਲਾ ਕਰਨ ਹਿਤ ਉਸ ਦਾ ਮਾਸ ਸ਼ਰਾਬ ਛੁਡਵਾਂਦਿਆ। ਸ. ਮਾਨ ਸਿੰਘ ਨੇ ਸੌਦਾ ਮੁਕਾਣ ਲੱਗਿਆਂ ਠੀਕ ਹੀ ਕਿਹਾ ਸੀ : ਤੁਸਾਂ ਰਕਮ ਤਾਂ ਬੜੀ ਵੱਡੀ ਛੁਡਵਾ ਲਈ ਹੈ ਪਰ ਤੁਸਾਂ ਮੇਰੀ ਸ਼ਰਾਬ ਮਾਸ ਦੀ ਇੱਲਤ ਛੁਡਵਾਣ ਦੀ ਵੀ ਬੜੀ ਵੱਡੀ ਕਿਰਪਾ ਕੀਤੀ ਹੈ।

ਸੰਤ ਮਹਿੰਦਰ ਸਿੰਘ ਨੇ ਕਿਹਾ : ਦਿੱਲੀ ਦੇ ਕਾਲੋਨਾਈਜ਼ਰਾਂ ਤੋਂ ਲੱਖਾਂ ਰੁਪੈਆਂ ਦੀ ਰਿਆਇਤ ਕਰਵਾ ਲੈਣੀ ਇਹ ਕੇਵਲ ਸਤਿਗੁਰੂ ਜਗਜੀਤ ਸਿੰਘ ਦੀ ਕਿਰਪਾ ਦਾ ਫਲ ਹੈ, ਨਹੀਂ ਤਾਂ ਕਿਆਸ ਕਰੋ ਲੋਕੀਂ ਤਾਂ ਮੂੰਹ ਮੰਗੀ ਕੀਮਤ ਦੇਣ ਲਈ ਆਵਰੇ ਫਿਰਦੇ ਹਨ ਅਤੇ ਅਸਾਂ 18 ਲੱਖ ਦੀ ਥਾਂ ਕੇਵਲ 5 ਲੱਖ ਰੁਪਏ ਦਿੱਤੇ ਹਨ।

ਸੁਭਾਵਕ ਹੀ ਸਿੱਖਾਂ ਦਾ ਇਹ ਉੱਦਮ ਤੇ ਉਸ ਨੂੰ ਮਾਸ ਸ਼ਰਾਬ ਤੋਂ ਰਹਿਤ ਕਰ ਦੇਣਾ ਭਲਾ ਕਿਹਨੂੰ ਅਨੰਦ ਨ ਦੇਵੇਗਾ !

## ਸਰਸੇ ਦਾ ਅਧਿਕਾਰੀ ਵਰਗ ਨਹੀਂ ਆਇਆ

ਸਤਿਗੁਰੂ ਜੀ ਨੇ ਨਗਰਾਣੇ ਥੇੜ ਦੇ ਨਾਮਧਾਰੀਆਂ ਤੇ ਰਾਹ ਵਿਚ ਜੁੜੇ ਹੋਰ ਲੋਕਾਂ ਨੂੰ ਵੀ ਆਪਣੀ ਮਰਸਰੀ ਖਲ੍ਹਿਆਰ ਖਲ੍ਹਿਆਰ ਦਰਸ਼ਨ ਦਿੱਤੇ। ਜੀਪ ਨੂੰ ਚਲਾਂਦੇ ਸ. ਗੁਰਦੇਵ ਸਿੰਘ ਮਦਾਰ ਨੇ ਅੱਗੇ ਅੱਗੇ ਜਾਂਦੀ ਸਤਿਗੁਰੂ ਜੀ ਦੀ ਸਫ਼ੇਦ ਕਾਰ ਅਤੇ ਚਿੱਟੀ ਹੀ ਮਾਟਾਡੋਰ ਦੀ ਖ਼ੂਬ ਪ੍ਰਸੰਸਾ ਕੀਤੀ। ਸਕੱਤਰ ਸੰਤ ਨੇ ਵੀ ਸਫ਼ੈਦ ਮਾਟਾਡੋਰ ਦੀ ਤਾਰੀਫ਼ ਕੀਤੀ। ਸਵਾਰ ਵਿਅਕਤੀਆਂ ਦੀ ਗੱਲ ਹੀ ਕੀ ਪੁਛਦੇ ਹੋ।

ਮਹਾਰਾਜ ਜੀ ਨੇ ਅੱਜ ਸਰਸੇ ਦੇ ਕੁਛ ਅਧਿਕਾਰੀਆਂ ਅਤੇ ਏਸ ਇਲਾਕੇ ਦੇ ਚੁਣੇ ਗਏ ਐਮ. ਐਲ. ਏ. ਅਤੇ ਅਜੋਕੇ ਮਨਿਸਟਰਾਂ 'ਚੋਂ ਕੁਛ ਨੂੰ ਸ਼ਾਮੀਂ 6 ਵਜੇ ਮਸਤਾਨ ਗੜ੍ਹ ਕੋਠੀ ਵਿਖੇ ਬੁਲਾਇਆ ਹੋਇਆ ਸੀ। ਏਥੇ ਸ੍ਰੀ ਅਮਰ ਸਿੰਘ ਦੀ ਨ੍ਰਿਤ ਦਾ ਆਯੋਜਨ ਸੀ। ਸਰਸੇ ਦੇ ਸ਼ਹਿਰੀਆਂ ਸੌਹੇਂ ਸ਼੍ਰੀ ਬਿਰਜੂ ਮਹਾਰਾਜ ਦੇ ਨ੍ਰਿਤ ਨੂੰ ਪੇਸ਼ ਕਰਨਾ ਸੀ। ਅਨ੍ਹੇਰਾ ਹੁੰਦੇ ਸਾਰ ਹੀ ਕੋਠੀ ਮਸਤਾਨ ਗੜ੍ਹ ਦੇ ਪੂਰਬੀ ਫਰਸ਼ ਨੂੰ ਨ੍ਰਿਤ ਅਨੁਕੂਲ ਸਜਾਇਆ ਗਿਆ ਸੀ। ਸਤਿਗੁਰੂ ਜੀ ਲਈ ਸਥਾਨ, ਪ੍ਰਾਹੁਣਿਆਂ ਲਈ ਜਗਹ ਨਿਸਚਿਤ ਕੀਤੀ ਗਈ। ਪਰ 6 ਵਜ ਗਏ, ਸਵਾ ਛੇ ਹੋ ਗਏ, ਸਾਢੇ ਛੇ ਤੇ ਪੌਣੇ ਸਤ ਵੱਜ ਗਏ, ਆਉਣ ਵਾਲੇ ਨ ਆਏ। 7.10 ਹੋਏ ਤਾਂ ਇਕ ਗੱਡੀ ਇਹਾਤੇ ਵਿਚ ਦਾਖ਼ਲ ਹੋਈ। ਸ. ਮਹਿੰਦਰ ਸਿੰਘ ਬੱਲ, ਮਾ: ਸੰਪੂਰਨ ਸਿੰਘ, ਬਹਾਉਦੀ ਦਾ ਸਰਪੰਚ ਸ. ਉੱਤਮ ਸਿੰਘ ਅਤੇ ਕੰਗਣਪੁਰ ਦਾ ਸਰਪੰਚ ਸ. ਦਰਸ਼ਨ ਸਿੰਘ ਆਏ ਤੇ ਉਪਰ ਕੋਠੀ ਉਤੇ ਚਲੇ ਗਏ। ਮੈਨੂੰ ਵੀ ਕਿਸੇ ਨੇ ਇਸ਼ਾਰਾ ਕੀਤਾ ਕਿ ਉਪਰ ਜਾਵਾਂ ਤੇ ਸਭ ਕੁਛ ਅੱਖੀਂ ਵੇਖਾਂ।

## ਕੇਸ ਦਰਸ਼ਨ ਸਿੰਘ ਸਰਪੰਚ ਦਾ

ਉਪਰ ਗਿਆ ਤਾਂ ਵੇਖਿਆ ਕਿ ਕਾਰ 'ਚੋਂ ਨਿਕਲੇ ਹੋਏ ਸੱਜਣ, ਉੱਤਰੀ ਤਰਫ਼ ਦੇ ਛੋਟੇ ਵਰਾਂਡੇ ਵਿਚ ਪਏ ਤਖ਼ਤਪੋਸ਼ ਸਾਹਵੇਂ ਵਿਛੇ ਸਥਾਨ ਤੇ ਉਤਸੁਕਤਾ ਨਾਲ ਬੈਠ ਗਏ।

ਨਾਲ ਸੰਤ ਮਨੋਹਰ ਸਿੰਘ ਸੰਤ ਨਗਰ ਵੀ ਸੀ। ਸ੍ਰੀ ਸਤਿਗੁਰੂ ਜੀ ਵਾਲੇ ਪਾਸੇ ਮਹਾਰਾਜ ਜੀ, ਠਾਕੁਰ ਦਲੀਪ ਸਿੰਘ ਜੀ, ਸੰਤ ਤਰਸੇਮ ਸਿੰਘ ਸਕੱਤਰ ਅਤੇ ਸ. ਗੁਰਦੇਵ ਸਿੰਘ ਮਦਾਰ ਬੈਠੇ ਸਨ। ਸਤਿਗੁਰੂ ਜੀ ਦੋ ਮਿੰਟ ਬਾਅਦ ਅੰਦਰੋਂ ਆਏ ਤੇ ਤਖਤਪੋਸ਼ ਦੇ ਕਿਨਾਰੇ ਤੇ ਬੈਠ ਕੇ ਉਹਨਾਂ ਸ. ਸੰਪੂਰਨ ਸਿੰਘ ਤੇ ਸ. ਮਹਿੰਦਰ ਸਿੰਘ ਬਲ ਨੂੰ ਸੁਣਿਆ ਅਤੇ ਉਨ੍ਹਾਂ ਕਿਹਾ : ਜਿਵੇਂ ਆਪ ਹੁਕਮ ਕਰੋਗੇ ਦਰਸ਼ਨ ਸਿੰਘ ਤਿਵੇਂ ਹੀ ਕਰੇਗਾ। ਸਤਿਗੁਰਾਂ ਫਰਮਾਇਆ : ਮੇਰੇ ਕਿਸੇ ਨਵੇਂ ਹੁਕਮ ਦੀ ਗੱਲ ਨਹੀਂ। ਤੁਹਾਨੂੰ ਪਹਿਲੋਂ ਹੀ ਦਰਸ਼ਨ ਸਿੰਘ ਤੋਂ ਲਿਖਵਾ ਕੇ ਲਿਆਉਣਾ ਚਾਹੀਦਾ ਸੀ। ਸ. ਉੱਤਮ ਸਿੰਘ ਬਹਾਉਦੀ ਬੋਲਿਆ : "ਮਹਾਰਾਜ, ਜਿਵੇਂ ਆਪ ਜੀ ਹੁਕਮ ਕਰੋਗੇ ਤਿਵੇਂ ਲਿਖ ਦੇਵੇਗਾ।"

"ਨਹੀਂ, ਮੈਨੂੰ ਨਹੀਂ। ਸੰਬੰਧਤ ਅਧਿਕਾਰੀ ਬੀ. ਡੀ. ਓ. ਜਾਂ ਪੰਚਾਇਤ ਅਫ਼ਸਰ ਨੂੰ ਆਪਣੀ ਸਰਪੰਚੀ ਤੋਂ ਅਸਤੀਫ਼ਾ ਲਿਖੇ ਤੇ ਜਿਸ ਨੂੰ ਆਪਣੀ ਥਾਂ ਨਾਮਜ਼ਦ ਕਰਨਾ ਹੈ ਉਸ ਦੀ ਖਾਲੀ ਥਾਂ, ਮੇਰੇ ਪੁਰ ਕਰਨ ਲਈ ਛੱਡ ਕੇ ਆਪਣਾ ਅਸਤੀਫ਼ਾ ਉਸ ਦੇ ਹੱਕ ਵਿਚ ਲਿਖੇ।"

"ਜਿਵੇਂ ਆਪ ਜੀ ਹੁਕਮ ਕਰੋਗੇ ਤਿਵੇਂ ਲਿਖੇਗਾ।" ਕਹਿੰਦਿਆਂ ਸ. ਮਹਿੰਦਰ ਸਿੰਘ ਬਲ ਨੇ ਕਾਗਜ਼ ਪ੍ਰਾਪਤ ਕੀਤਾ ਅਤੇ ਦਰਸ਼ਨ ਸਿੰਘ ਦੀ ਮਦਦ ਕਰਨ ਲਈ ਸ. ਮਨੋਹਰ ਸਿੰਘ ਨੇ ਹਿੰਦੀ ਵਿਚ ਲਿਖਣਾ ਸ਼ੁਰੂ ਕੀਤਾ। ਬੀ. ਡੀ. ਓ. ਨੂੰ ਘਰੋਗੇ ਕਾਰਨਾਂ ਕਰ ਕੇ ਅਸਤੀਫ਼ਾ ਸੀ ਅਤੇ ਆਪਣੇ ਜਾ ਨਸ਼ੀਨ ਲਈ ਥਾਂ ਖਾਲੀ ਛੱਡ ਕੇ ਉਸ ਨੂੰ ਸਾਰੇ ਸੰਬੰਧਤ ਕਾਗਜ਼ਾਤ ਦੇਣ ਲਈ ਲਿਖ ਕੇ ਦਰਸ਼ਨ ਸਿੰਘ ਨੇ ਦਸਤਖ਼ਤ ਕਰ ਦਿੱਤੇ। ਅਤੇ ਇਹ ਕਾਗਜ਼ ਸਤਿਗੁਰਾਂ ਦੀ ਭੇਟ ਕਰ ਦਿੱਤਾ।

ਸਤਿਗੁਰੂ ਜੀ ਬਚਨ ਕੀਤਾ : ਇਹਦੀ ਲੋੜ ਹੀ ਨਹੀਂ ਸੀ ਪੈਣੀ ਜੇ ਆਪਣੇ ਬਚਨ ਤੇ ਕਾਇਮ ਰਹਿੰਦਾ। ਦਰਸ਼ਨ ਸਿੰਘ ਤਾਂ ਵਧੀਆ ਬੰਦਾ ਹੈ ਪਰ ਉਹ ਉਹਨਾਂ ਦੇ ਆਖੇ ਲੱਗ ਜਾਂਦਾ ਹੈ, ਜਿਨ੍ਹਾਂ ਨੂੰ ਸਾਡਾ ਰਲ ਕੇ ਚਲਣਾ ਪਸੰਦ ਨਹੀਂ। ਅਤੇ ਪ੍ਰੋਗਰਾਮ ਤੇ ਹੋਇਆ ਕਲ੍ਹ 4 ਵਜੇ ਸ਼ਾਮੀਂ ਕੈਂਡਣਪੁਰ ਦੀਵਾਨ ਲਗ ਜਾਵੇ, ਘੰਟੇ ਅੱਧੋ ਘੰਟੇ ਪਿਛੋਂ ਸ੍ਰੀ ਸਤਿਗੁਰੂ ਜੀ ਜੁੜੇ ਹੋਏ ਲੋਕਾਂ ਵਿਚ ਦਰਸ਼ਨ ਦੇਣ ਤੇ ਇਸ ਅਸਤੀਫ਼ੇ ਦਾ ਐਲਾਨ ਆਪ ਕਰਨ। ਸਤਿਗੁਰੂ ਜੀ ਨੇ ਅਸਤੀਫ਼ੇ ਦਾ ਕਾਗਜ਼ ਮਾ: ਸੰਪੂਰਨ ਸਿੰਘ ਨੂੰ ਸੰਭਾਲ ਕੇ ਰਖਣ ਲਈ ਦੇ ਦਿੱਤਾ।

ਫਿਰ ਉਹੋ ਦਰਸ਼ਨ ਸਿੰਘ ਹੈ ਜਿਸ ਨਾਲ ਇਸ ਦੇ ਭਰਾ ਦਾ ਜ਼ਮੀਨ ਤੋਂ ਤਨਾਜ਼ਾ ਹੈ, ਸੋਟੀਆਂ ਵੀ ਚੱਲੀਆਂ ਹਨ। ਇਹ ਭੈਣੀ ਸਾਹਿਬ ਜਾ ਕੇ ਸਰਪੰਚੀ ਛੱਡਣ ਦਾ ਬਚਨ ਦੇ ਕੇ ਬਚਨੋਂ ਫਿਰ ਗਿਆ ਸੀ। ਅੱਜ ਹਾਲਾਤ ਅਨੁਸਾਰ ਫਿਰ ਗੁਰੂ ਕੀ ਸ਼ਰਣ ਆਇਆ ਹੈ।

ਇਹ ਪਾਰਟੀ ਜਿਵੇਂ ਆਈ ਸੀ ਤਿਵੇਂ ਚਲੀ ਗਈ। ਪਰ ਸ. ਬੱਲ ਮਹਿੰਦਰ ਸਿੰਘ ਏਥੇ ਹੀ ਰਹਿ ਗਿਆ।

ਸ੍ਰੀ ਸਤਿਗੁਰੂ ਜੀ ਅਮਰ ਸਿੰਘ ਨ੍ਰਿਤਕਾਰ ਦਾ ਕਾਰਜ ਕਰਮ ਅਤੇ ਦਰਸ਼ਨ ਉਡੀਕਦੇ ਨਰ ਨਾਰਾਂ ਨੂੰ ਦਰਸ਼ਨ ਦੇਣ ਤੇ ਵਿਛਾਈਆਂ ਸਫਲ ਕਰਨ 7,15 ਤੇ ਹੇਠਾਂ

ਆਏ । ਠਾਕਰ ਜੀ ਨੇ ਫੋਟੋਗ੍ਰਾਫ਼ੀ ਦੀ ਤਿਆਰੀ ਕਰਵਾ ਛੱਡੀ ਸੀ ।

## ਨਿਰਤ ਸਭਾ ਨੂੰ ਸਫਲ ਕਰਨ ਹਿਤ

ਘੁੱਲਾ ਹਰਬੰਸ ਸਿੰਘ ਨੇ ਦਿਲਰੁਬਾ ਅਤੇ ਸੁਖਵਿੰਦਰ ਸਿੰਘ ਪਿੰਕੀ ਨੇ ਤਬਲਾ ਸ਼ੁਰੂ ਕੀਤਾ ਹੋਇਆ ਸੀ । ਸਤਿਗੁਰੂ ਜੀ ਨੇ ਘੁੱਲੇ ਤੋਂ ਦਿਲਰੁਬਾ ਲੈ ਲਿਆ ਤੇ ਉਸ ਨੇ ਹਰਮੋਨੀਅਮ ਫੜ ਲਿਆ । ਸਭ ਤੋਂ ਪਹਿਲਾਂ ਸਤਿਗੁਰੂ ਜੀ ਵਲੋਂ ਤਰਬਕਾਰੀ ਸ਼ੁਰੂ ਹੋ ਗਈ ।

ਇਕਾਂਤ ਇਲਾਕਾ, ਰਾਤ ਦੀ ਖ਼ਾਮੋਸ਼ੀ, ਉੱਚੀ ਦੀਵਾਰ ਦੇ ਵਲੇ ਘੇਰੇ, ਵਿਚ ਚਾਨਣ ਦੀ ਛਟਾ, ਘਾਹ ਕਿਤੇ ਵਿਚ ਫੁੱਲ ਪੱਤੇ, ਇਸ ਵਿਚ ਕੰਨੀਂ ਪੈਂਦਾ ਮਧੁਰ ਸੰਗੀਤ ਅਤੇ ਦਰਸ਼ਨ ਕਰਨ ਨੂੰ ਪਿਆਰਾ ਮੁਖੜਾ ਸ੍ਰੀ ਸਤਿਗੁਰੂ ਜੀ ਦਾ । 60-70 ਦੇ ਕਰੀਬ ਜੁੜੇ ਨਰ ਨਾਰ । ਏਦੂੰ ਮਨੋਰਮ ਦ੍ਰਿਸ਼ ਹੋਰ ਕੀ ਹੋਣਾ ਸੀ । ਅੰਮ੍ਰਿਤ ਸੰਗੀਤ ਦੀਆਂ ਚੁਲੀਆਂ ਕਿਹਨੂੰ ਨ ਚੰਗੀਆਂ ਲੱਗਣ ।

## ਵਿਸ਼ੇਸ਼ ਸਰੋਤੇ ਵੀ ਆ ਗਏ

7.40 ਹੋਏ ਤਾਂ ਕਾਰਾਂ ਦਾ ਇਕ ਕਾਫ਼ਲਾ ਕੋਠੀ ਦੇ ਵਿਹੜੇ ਵਿਚ ਦਾਖ਼ਲ ਹੋ ਗਿਆ । ਕੋਈ 6-7 ਕਾਰਾਂ ਸਨ । ਤਿੰਨ ਦਰਜਨ ਵਿਅਕਤੀ ਕਾਰਾਂ 'ਚੋਂ ਨਿਕਲ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸ ਕੋਲ ਹੀ ਵਿਛੇ ਹੋਏ ਕਪੜੇ ਤੇ ਬੈਠ ਗਏ । ਸਾਰੇ ਹੀ ਹਿੰਦੂ ਸੱਜਣ ਸਨ । ਤੁਰਤ ਹੀ ਮਹਾਰਾਜ ਜੀ ਉਠੇ ਤੇ ਉਨ੍ਹਾਂ ਬੈਠੇ ਹੋਏ ਸੱਜਣਾਂ ਨੂੰ ਨਵੇਂ ਆਇਆਂ ਬਾਰੇ ਜਾਣਕਾਰੀ ਦਿੱਤੀ । ਮਹਾਰਾਜ ਜੀ ਨੇ ਦੱਸਿਆ ਕਿ ਇਸ ਸਮੇਂ ਸਾਡੇ ਵਿਚ ਭਾਰਤ ਦੇ ਪੈਟਰੋਲੀਅਮ ਅਤੇ ਰਸਾਇਣ ਮੰਤਰੀ ਚੌਧਰੀ ਦਲਬੀਰ ਸਿੰਘ ਹਨ, ਹਰਿਆਣਾ ਸਰਕਾਰ ਦੇ ਮੰਤਰੀ ਸ੍ਰੀ ਗੋਵਰਧਨ ਦਾਸ, ਵਿੱਦਿਆ ਮੰਤਰੀ ਸ਼੍ਰੀ ਜਗਦੀਸ਼ ਨਹਿਰਾ, ਡੀ. ਸੀ. ਸਾਹਿਬ ਸ਼੍ਰੀ ਸਵਾਮੀ ਅਤੇ ਹੋਰ ਉੱਚ ਅਧਿਕਾਰੀ ਵਰਗ ਵੀ ਏਥੇ ਆਇਆ ਹੋਇਆ ਹੈ । ਇਹ ਸੰਜੋਗ ਹੀ ਸਨ ਕਿ ਡੀ. ਸੀ. ਸਰਸਾ ਤੇ ਕੁਛ ਅਧਿਕਾਰੀਆਂ ਦੀ ਥਾਂ ਭਾਰਤ ਅਤੇ ਸਟੇਟ ਦੇ ਮੰਤਰੀ ਮਹੋਦੇ ਵੀ ਆ ਗਏ ।

ਫਿਰ ਮਹਾਰਾਜ ਜੀ ਨੇ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤ ਪ੍ਰਤੀ ਕੀਤੇ ਜਤਨਾਂ, ਉਨ੍ਹਾਂ ਦੀ ਆਪਣੀ ਸੰਗੀਤ ਮਰਮਗਿਅਤਾ, ਭਾਰਤ ਦੇ ਚੋਟੀ ਦੇ ਕਲਾ-ਕਾਰਾਂ ਨਾਲ ਤਾਲਮੇਲ, ਉਨ੍ਹਾਂ ਪਾਸ ਨਾਮਧਾਰੀ ਬੱਚਿਆਂ ਦਾ ਸਿਖਣ ਜਾਣਾ, ਏਸੇ ਇਲਾਕੇ ਦੇ ਗੁਰਦੇਵ ਸਿੰਘ ਸਰੋਦ ਦਾ ਯੂਰਪ ਵਿਚਲਾ ਸੰਗੀਤ ਟੂਰ ਅਤੇ ਏਸੇ ਇਲਾਕੇ ਦਾ ਸ਼੍ਰੀ ਅਮਰ ਸਿੰਘ ਦਾ ਨਿਰਤ ।

ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਪੁਆਇੰਟ ਦਿੱਤਾ ਕਿ ਕੈਸਾ ਮੌਕਾ ਮੇਲ ਹੈ ਕਿ ਤਿੰਨੇ ਮੰਤਰੀ ਵੀ ਸਰਸਾ ਇਲਾਕੇ ਦੇ ਹਨ ਅਤੇ ਸਾਰੇ ਕਲਾਕਾਰ ਵੀ ਸਰਸਾ ਇਲਾਕੇ ਦੇ ।

ਮਹਾਰਾਜ ਜੀ ਦੀ ਸਾਰ ਗਰਭਤ ਜਾਣਕਾਰੀ ਉਪਰੰਤ ਤਬਲੇ ਤੇ ਥਾਪ ਪਈ, ਹਰਮੋਨੀਅਮ ਦੀਆਂ ਸੁਰਾਂ ਵਾਤਾਵਰਣ ਵਿਚ ਲਹਿਰੀਆਂ ਅਤੇ 14-15 ਸਾਲ ਦਾ

ਕਿਸ਼ੋਰ ਅਮਰ ਸਿੰਘ ਅੰਬਾ ਕੁਰਤਾ ਪਜਾਮਾ ਪਹਿਨੀਂ ਸਵਾ ਸਵਾ ਸੌ ਘੁੰਗਰੂਆਂ ਨੂੰ ਗਿੱਟਿਆਂ ਉਤੇ ਸਜਾਈ ਠੁਮਕ ਠੁਮਕ ਕਰਦਾ ਸਾਫ ਸੁਥਰੇ ਫਰਸ਼ ਉਤੇ ਆ ਨਿਕਲਿਆ। ਨਮਸਕਾਰ ਕਰ ਕੇ ਉਸ ਨੇ ਨ੍ਰਿਤ ਵਿਚ ਪੈਰਾਂ ਨੂੰ, ਭਾਵਾਂ ਵਿਚ ਹੱਥਾਂ ਨੂੰ ਤੇ ਧਿਆਨ ਵਿਚ ਮਸਤਕ ਲਗਾ ਦਿੱਤਾ। ਅੱਜ ਪਹਿਲਾ ਦਿਨ ਸੀ ਕਿ ਅੰਬੇ ਨੇ ਸੰਗਤ ਨੂੰ ਸੰਬੋਧਨ ਕਰਕੇ ਆਪਣੀ ਨ੍ਰਿਤ ਦੇ ਬੋਲ ਸੁਣਾਏ। ਫਿਰ ਉਨ੍ਹਾਂ ਅਨੁਸਾਰ ਨੱਚਿਆ। ਸ੍ਰੀ ਸਤਿਗੁਰੂ ਜੀ ਅਮਰ ਸਿੰਘ ਦੀ ਕਲਾਕਾਰੀ — ਸੰਗੀਤ, ਲੈਅ, ਨ੍ਰਿਤ ਆਦਿ ਦੀ ਜਾਣਕਾਰੀ ਅਤੇ ਪਿੰਕੀ ਦੀ ਕਲਾਕਾਰੀ ਬਾਰੇ ਦੱਸਿਆ। ਅਤੇ ਅੱਧੇ ਘੰਟੇ ਤਕ ਅੰਬੇ ਨੇ ਸਭ ਨੂੰ ਮੰਤਰ ਮੁਗਧ ਕੀਤੀ ਰਖਿਆ। ਉਸ ਦੇ ਪੈਰ ਵਖ ਵਖ ਆਵਾਜ਼ਾਂ ਪੈਦਾ ਕਰਦੇ, ਘੁੰਗਰੂ ਛਣਕਦੇ, ਸਮੇਂ ਨੂੰ ਛੇਤੀ ਛੇਤੀ ਪਿਛੇ ਧੱਕ ਰਹੇ ਸਨ।

ਏਥੋਂ ਵਿਹਲੇ ਹੋ ਸਰਕਾਰੀ ਅਧਿਕਾਰੀਆਂ ਅਤੇ ਮੰਤਰੀਆਂ ਨੂੰ ਅੰਦਰਲੇ ਇਕ ਹੋਲ ਕਮਰੇ ਵਿਚ ਚੱਦਰਾਂ ਵਿਛਾ ਕੇ, ਬੈਠਾ ਕੇ ਪ੍ਰਸ਼ਾਦ ਛਕਾਇਆ ਗਿਆ।

9.30 ਤਕ ਸਾਰਾ ਮੇਲਾ ਵਿਛੜ ਗਿਆ।

## ਬਲਵੰਤ ਸਿੰਘ ਸਪੁੱਤਰ ਸ. ਲਾਲ ਸਿੰਘ ਡ੍ਰਾਈਵਰ

ਮੈਨੂੰ ਜਾਪਿਆ ਕਿ ਸਤਿਗੁਰੂ ਜੀ ਦਾ ਇਕ ਡ੍ਰਾਈਵਰ ਬਲਵੰਤ ਸਿੰਘ ਸਪੁੱਤਰ ਸੰਤ ਲਾਲ ਸਿੰਘ ਡ੍ਰਾਈਵਰ (ਭੈ: ਸਾ:) ਅੰਮ੍ਰਿਤਸਰ ਕਲਾਂ ਆਪਣੀ ਸੁਪਤਨੀ ਨਾਲ, ਕੋਠੀ ਦੇ ਕੋਨੇ ਨਾਲ ਲਗਾ ਕੁਝ ਮਸੋਸੀ ਜਿਹੀ ਹਾਲਤ ਵਿਚ ਹੈ। ਸਤਿਗੁਰੂ ਜੀ ਪ੍ਰਾਹੁਣਚਾਰੀਓਂ ਵਿਹਲੇ ਹੋਏ ਤਾਂ ਇਸ ਨੇ ਕੁਛ ਅਰਜ਼ ਕੀਤੀ। ਸਤਿਗੁਰਾਂ ਫੁਰਮਾਇਆ : ਇਹ ਬੀਬੀ ਏਥੇ ਹੀ ਰਹੇਗੀ, ਤੂੰ ਹੁਣ ਪਿੰਡ ਨੂੰ ਚਲਾ ਜਾਹ। ਤੇਰੇ ਨਾਲ ਦੋ ਜਣੇ ਰਖਵਾਲੇ ਰਹਿਣਗੇ। ਕੱਲ੍ਹ ਜੁ ਤੂੰ ਪਿੰਡ ਨੂੰ ਭੱਜ ਭੱਜ ਜਾਂਦਾ ਸੈਂ। ਅੱਜ ਜਾਹ।

ਸਤਿਗੁਰੂ ਜੀ ਤਾਂ ਹੁਕਮ ਦੇ ਕੇ ਚਲੇ ਗਏ। ਬਾਅਦ ਵਿਚ ਮਾਲੂਮ ਹੋਇਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਆਰੇ ਡ੍ਰਾਈਵਰ ਲਾਲ ਸਿੰਘ ਦਾ ਇਹ ਬੇਟਾ ਜੁ ਪਹਿਲਾਂ ਸਤਿਗੁਰੂ ਜੀ ਪਾਸ ਹੀ ਡ੍ਰਾਈਵਿੰਗ ਕਰਦਾ ਰਿਹਾ ਹੈ, ਕਿਤੋਂ ਗੋਲੀਆਂ ਖਾਣ ਦਾ ਇਸ਼ਕ ਲੁਆ ਆਇਆ। ਉਸ ਦੀ ਰੱਖਿਆ ਕਰਨ ਦੇ ਖਿਆਲ ਨਾਲ ਉਸ ਨੂੰ ਆਪਣੇ ਕੋਲ ਰਖਣ ਲਈ ਕਿਹਾ ਸੀ। ਅਤੇ ਬਲਵੰਤ ਸਿੰਘ ਮਸਤਾਨ ਗੜ੍ਹ ਆ ਕੇ ਫਿਰ ਘਰ ਨੂੰ ਚਲਾ ਗਿਆ। ਸਤਿਗੁਰੂ ਜੀ ਨੇ ਹੁਕਮ ਕਰ ਦਿੱਤਾ ਕਿ ਉਸ ਦੀ ਪਤਨੀ ਮਸਤਾਨ ਗੜ੍ਹ ਆ ਕੇ ਰਹੇ। ਜੇ ਉਹ ਆਈ ਹੈ ਤਾਂ ਬਲਵੰਤ ਸਿੰਘ ਵੀ ਆ ਗਿਆ ਹੈ ਅਤੇ ਪਤਨੀ ਨੂੰ ਵਾਪਸ ਖੜਨਾ ਚਾਹੁੰਦਾ ਹੈ। ਸਤਿਗੁਰੂ ਜੀ ਇਹ ਚਾਹੁੰਦੇ ਹਨ ਕਿ ਲਾਲ ਸਿੰਘ ਦਾ ਬੇਟਾ ਨਸ਼ੇ ਵਾਲੀਆਂ ਗੋਲੀਆਂ ਦਾ ਨਿਸ਼ਾਨਾ ਨ ਬਣ ਜਾਵੇ।

## ਸ਼ੇਰ ਸਿੰਘ ਜਾਕੀ ਦੀ ਗੱਲ

ਏਥੇ ਮੈਨੂੰ ਅੱਜ ਸੰਤ ਸ਼ੇਰ ਸਿੰਘ ਜਾਕੀ ਸੰਤ ਨਗਰ ਵੀ ਮਿਲਿਆ। ਉਸ ਦੀ ਗੱਲਬਾਤ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ ਜੀਵਨ ਨਗਰ ਵਿਚ ਇਕ ਅੱਛਾ ਸਟੱਡ ਫਾਰਮ ਚਾਹਿਦੇ ਹਨ। ਉਹਦਾ ਕਹਿਣਾ ਹੈ ਕਿ ਜੇ ਮਹਾਰਾਜ ਜੀ ਉਸ ਨੂੰ ਕਹਿਣ ਤਾਂ ਉਹ

10 ਦਿਨਾਂ ਦੇ ਅੰਦਰ ਅੰਦਰ ਚੰਗਾ ਸਟੱਡ ਬਣਵਾ ਸਕਦਾ ਹੈ । 25-30 ਘੋੜੀਆਂ ਦਿਨਾਂ ਵਿਚ ਏਥੇ ਆ ਜਾਣ ਪਰ ਮਹਾਰਾਜ ਜੀ ਐਸੇ ਹਨ ਕਿ ਆਪ ਸਤਿਗੁਰੂ ਜੀ ਨੂੰ ਵੀ ਅਰਜ਼ ਨਹੀਂ ਕਰਨ ਦਿੰਦੇ । ਸਾਡੇ ਇਲਾਕੇ ਦੇ ਕਾਫ਼ੀ ਸਿੰਘ ਘੋੜੀਆਂ ਖਰੀਦਣੀਆਂ ਚਾਹੁੰਦੇ ਹਨ । ਜੁ ਸਤਿਗੁਰੂ ਜੀ ਦੀ ਆਗਿਆ ਅਤੇ ਅਗਵਾਈ ਵਿਚ ਘੋੜੀਆਂ ਦੀ ਉਪਜ ਵਧਾਣ ਵਿਚ ਦਿਲਚਸਪੀ ਰਖਦੇ ਹਨ। ਇਸ ਵੇਲੇ ਜੀਵਨ ਨਗਰ ਵਿਚ ਪੰਜ ਘੋੜੀਆਂ ਮੌਜੂਦ ਹਨ । ਇਕ ਤਾਂ ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਚੀਨੀ ਘੋੜੀ ਨਵੇਂ ਸਿਰਿਓਂ ਲੈ ਕੇ ਰਖੀ ਹੈ । ਸੁਭਾਗ ਐਸਾ ਹੋਇਆ ਕਿ ਇਹ 14000/- ਦੀ ਖਰੀਦੀ ਘੋੜੀ ਬੱਚੇ ਵਾਲੀ ਨਿਕਲ ਆਈ । ਦੋ ਘੋੜੀਆਂ ਸੇਠ ਤਰਲੋਕ ਸਿੰਘ ਹੋਰਾਂ ਦੀਆਂ ਹਨ, ਦੋ ਹੋਰ ਹਨ ।

ਸੰਤ ਸ਼ੇਰ ਸਿੰਘ ਨੇ ਦੱਸਿਆ ਕਿ ਇਕ ਸਟੱਡ ਫਾਰਮ ਰਜਿਸਟਰਡ ਕਰਵਾਣ ਲਈ ਅਜਕਲ੍ਹ 10 ਘੋੜੀਆਂ ਅਤੇ 7 ਏਕੜ ਜ਼ਮੀਨ ਚਾਹੀਦੀ ਹੈ । ਅੱਜ ਸਿਰਫ਼ ਏਨੀ ਆਗਿਆ ਹੋਈ ਹੈ ਕਿ ਸੇਠ ਜੀ 13 ਤਾਰੀਖ਼ ਨੂੰ ਆ ਰਹੇ ਹਨ, ਓਦੋਂ ਗੱਲ ਕਰੋ ।

ਮੈਨੂੰ ਸ਼ੇਰ ਸਿੰਘ ਨੇ ਉਸ ਫਾਰਮ ਦੀ ਕੁਛ ਰੂਪ ਰੇਖਾ ਵੀ ਦੱਸੀ, ਨਵੀਂ ਦਿੱਲੀ ਦੇ ਮੇਜਰ ਮਹਿਰਾ ਜੋ ਕਿ ਪਿਛੇ ਪ੍ਰੈਜ਼ੀਡੈਂਟ ਦੇ ਬਾਡੀਗਾਰਡ ਰਹੇ ਹਨ, ਉਹਨਾਂ ਦਾ ਘੋੜਿਆਂ ਦਾ ਫਾਰਮ ਵਿਕਾਊ ਹੈ। 16 ਲੱਖ ਰੁਪਏ ਦਾ ਸੌਦਾ ਕੇਵਲ 4 ਲੱਖ ਵਿਚ ਹੁੰਦਾ ਹੈ । ਇਸ ਤਰ੍ਹਾਂ 6 ਘੋੜੀਆਂ ਪ੍ਰਤੀ ਘੋੜੀ 2 ਲੱਖ ਰੁਪਏ ਤੋਂ ਮਿਲਦੀਆਂ ਹਨ ਅਤੇ ਉਨ੍ਹਾਂ ਲਈ ਸਪਲੀਅਰ 4 ਲੱਖ ਰੁਪਏ ਤੋਂ । ਪਰ ਜੇ ਹੁਣ ਖਰੀਦੀਏ ਤਾਂ 4 ਘੋੜੀਆਂ ਪੇਟ ਵਿਚ ਬੱਚਿਆਂ ਵਾਲੀਆਂ ਮਿਲਦੀਆਂ ਹਨ । 8 ਘੋੜੀਆਂ ਦੀ ਮਲਾਈ ਤੇ ਹੁਣ ਕੇਵਲ 4 ਲੱਖ ਰੁਪਏ ਖਰਚ ਆਵੇਗਾ । ਪਰ ਜਦੋਂ ਘੋੜੀਆਂ (ਇਹਨਾਂ ਵਿਚੋਂ ਹੀ) ਸੂ ਪੈਣ, ਵਛੇਰੀਆਂ ਜੰਮਣ ਤਾਂ ਉਸੇ ਪਾਸੋਂ ਹੀ ਉਹਨੀਂ ਦਿਨੀਂ ਹੀ 6 ਲੱਖ ਰੁਪਿਆ ਲੇ ਲਿਓ, ਇਹ ਉਸੇ ਦਾ ਕਹਿਣਾ ਹੈ ।

ਰਾਤੀਂ 10.30 ਵਜੇ ਮੈਂ ਹਜ਼ੂਰੀ ਡ੍ਰਾਈਵਰ ਨਾਲ ਕਾਰ PJQ 1 ਤੇ ਬੈਠ ਕੇ ਸੰਤ ਨਗਰ ਆ ਗਿਆ । ਸਤਿਗੁਰਾਂ ਦੀ ਗੱਡੀ ਦਾ ਚਾਲਕ ਗੁਰਮੁਖ ਸਿੰਘ, ਏਸ ਇਲਾਕੇ ਵਿਚ ਸਤਿਗੁਰੂ ਜੀ ਦੇ ਰਹਿੰਦਿਆਂ ਜਿਥੇ ਵੀ ਹਜ਼ੂਰ ਨੂੰ ਛਡਣਾ ਹੋਵੇ, ਛਡ ਕੇ ਕਾਰ ਸੰਤ ਨਗਰ ਆਪਣੇ ਘਰ ਲੈ ਆਉਂਦਾ ਹੈ ।

## 11 ਨਵੰਬਰ 1982, ਵੀਰਵਾਰ
## ਸ੍ਰੀ ਜੀਵਨ ਨਗਰ

### ਮੇਲਾ ਸੰਤ ਕਿਰਪਾਲ ਸਿੰਘ ਦੇ ਘਰ

ਅੱਜ ਇਸ ਇਲਾਕੇ ਦੇ ਵਿਆਹਾਂ ਦਾ ਦਿਨ ਹੈ । ਹਜ਼ੂਰੀ ਰਾਗੀਆਂ ਵਲੋਂ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਜੀਵਨ ਨਗਰ ਵਿਖੇ ਕੀਤਾ ਗਿਆ । ਸ੍ਰੀ ਸਤਿਗੁਰੂ ਜੀ ਨੇ ਮਸਤਾਨ ਗੜ੍ਹੋਂ ਆ ਕੇ ਦਰਸ਼ਨ ਦਿੱਤੇ । ਅੱਜ ਅਨੰਦ ਕਾਰਜ ਨਹੀਂ ਹੋਏ । ਸਤਿਗੁਰੂ ਜੀ ਸੇਵਕਾਂ ਨਾਲ ਮਸਤਾਨ ਗੜ੍ਹ ਆ ਗਏ ।

ਮੈਂ ਆਪਣੇ ਦਾਮਾਦ ਸ੍ਰੀ ਬਲਬੀਰ ਸਿੰਘ ਰਾਣੀਆਂ ਨਾਲ ਸੰਤ ਨਗਰੋਂ ਜੀਵਨ ਨਗਰ ਤਕ ਪੈਦਲ ਯਾਤਰਾ ਕੀਤੀ। ਸਤਿਗੁਰੂ ਜੀ ਦਾ ਲੰਗਰ ਅੱਜ ਸੰਤ ਕਿਰਪਾਲ ਸਿੰਘ ਹਰਮੀਤ ਸਿੰਘ ਨਾਰਲੀ ਵਾਲਿਆਂ ਵਲ ਸੀ। ਮੈਂ ਆਪਣੇ ਸਹਿਪਾਠੀ ਤੇ ਮਿੱਤਰ ਸੰਤ ਗੁਰਬਚਨ ਸਿੰਘ ਢੋਟੀਆਂ ਵਾਲਿਆਂ ਦੇ ਘਰੋਂ ਬੀਬੀ ਅਮਰ ਕੌਰ ਵਲੋਂ ਪ੍ਰਸ਼ਾਦ ਛਕਿਆ। ਸ. ਹਰੀ ਸਿੰਘ ਵਡਾਣੀਆਂ, ਮੇਰਾ ਹਮਉਮਰ, ਵੀ ਏਥੇ ਮਿਲਿਆ। ਪ੍ਰਸ਼ਾਦ ਛਕ ਕੇ ਸਤਿਗੁਰੂ ਜੀ ਮਸਤਾਨ ਗੜ੍ਹ ਹੀ ਪਧਾਰੇ।

12 ਵਜੇ ਤੋਂ ਸ. ਕਿਰਪਾਲ ਸਿੰਘ ਨਾਰਲੀ ਦੇ ਘਰੇ ਹੀ, ਤਣੀਆਂ ਹੋਈਆਂ ਚਾਨਣੀਆਂ ਹੇਠ ਸੰਤ ਜੀਉਣ ਸਿੰਘ ਕਵੀਸ਼ਰ ਅਤੇ ਸ੍ਰੀ ਹਰਵੇਲ ਸਿੰਘ ਆਦਿ ਨੇ ਕਵੀਸ਼ਰੀ ਦੀਵਾਨ ਸਜਾਇਆ। 2 00 ਵਜੇ ਤਕ ਇਸ ਦੀ ਸਮਾਪਤੀ ਹੋ ਨਾਮ ਸਿਮਰਨ ਸ਼ੁਰੂ ਹੋ ਗਿਆ। ਤਦ ਨੂੰ ਸ੍ਰੀ ਸਤਿਗੁਰੂ ਜੀ ਵੀ ਆ ਗਏ। ਮੈਂ ਵੀ ਜਾ ਦਰਸ਼ਨ ਕੀਤੇ। ਮੈਂ ਦਰਸ਼ਨ ਯਾਚਕਾਂ ਦੀਆਂ ਉਹ ਅਟੁੱਟ ਕਤਾਰਾਂ ਵੀ ਵੇਖੀਆਂ ਜੋ ਦਰਸ਼ਨ ਕਰ, ਭੇਟਾ ਧਰ, ਨਮਸਕਾਰ ਕਰ ਯਥਾ ਸਥਾਨ ਬੈਠਦੀਆਂ ਜਾ ਰਹੀਆਂ ਸਨ। ਕਰੀਵਾਲੇ ਤੋਂ ਝੱਬਰ ਪਰਿਵਾਰ, ਅੰਮ੍ਰਿਤਸਰੀਆਂ ਦੇ ਖੂਹ ਦੇ ਸਿੰਘ, ਸੰਤਾਂ ਵਾਲੀ ਅਤੇ ਦਮਦਮੇ ਤਕ ਦੇ ਸਰੀਰ, ਸੰਤ ਨਗਰ ਦੇ ਸੰਤ, ਹਾਰਨੀਆਂ, ਬੁਢੀ ਮਾੜੀ, ਨਕੋੜੇ, ਅੰਮ੍ਰਿਤਸਰ ਕਲਾਂ ਆਦਿ ਨਗਰਾਂ ਦੇ ਗੁਰੂ ਪ੍ਰੇਮੀ ਸੰਤ ਕਿਰਪਾਲ ਸਿੰਘ-ਹਰਮੀਤ ਸਿੰਘ ਸਰਪੰਚ ਦੇ ਘਰ ਗੁਰੂ ਦਰਸ਼ਨ ਹਿਤ ਪਹੁੰਚੇ ਹੋਏ ਸਨ। ਨਾਮ ਸਿਮਰਨ ਦੌਰਾਨ ਹੀ ਇਕ ਸਾਧਾਰਨ ਪਾਠ ਦਾ ਭੋਗ ਪਾਇਆ ਗਿਆ। ਇਹ ਭੋਗ ਮਾਈ ਆਤਮਾ ਕੌਰ, ਸੰਤ ਕਿਰਪਾਲ ਸਿੰਘ ਜੀ ਦੀ ਭੈਣ ਨਮਿਤ ਸੀ। ਇਸੇ ਦੌਰਾਨ ਪਿਤਾ-ਪੁੱਤਰ ਨਾਰਲੀ ਵਾਲਿਆਂ ਨੇ ਇਕ ਰੇਜਾ, ਬਸਤਰ ਤੇ ਨਕਦੀ ਭੇਟਾ ਧਰ ਕੇ ਮੱਥਾ ਟੇਕਿਆ।

### ਬੇਨਤੀਆਂ ਕਰਨ ਵਾਲੇ

ਦੁਪਹਿਰ 1.30 ਵਜੇ ਤਾਂ ਅਰਦਾਸ ਕਰਕੇ ਰਾਗੀਆਂ ਦਾ ਕੀਰਤਨ ਸ਼ੁਰੂ ਹੋਇਆ। ਏਸੇ ਸਮੇਂ ਪਿੰਡ ਦਾ ਨੰਬਰਦਾਰ ਸੰਤ ਅਮਰ ਸਿੰਘ ਭੜੋਲਿਆਂ ਵਾਲੀ ਦੇ ਦੋ ਤਿੰਨ ਮਜ਼ਹਬੀ ਸਿੰਘਾਂ ਨੂੰ ਨਾਲ ਲੈ ਕੇ ਸ੍ਰੀ ਚਰਨਾਂ ਵਿਚ ਹਾਜ਼ਰ ਹੋਇਆ। ਅਰਜ਼ ਕੀਤੀ : ਸੱਚੇ ਪਾਤਸ਼ਾਹ! ਇਹ ਆਪਣੇ ਘਰੀਂ ਚਰਨ ਪੁਆਣ ਦੀ ਬੇਨਤੀ ਕਰਦੇ ਹਨ। ਮਹਾਰਾਜ ਜੀ ਨਾਲ ਗੱਲ ਕਰਨ ਦੀ ਆਗਿਆ ਹੋਈ ਕਿਉਂਕਿ ਕਿਤੇ ਵੀ ਜਾਣ ਦਾ ਪ੍ਰੋਗਰਾਮ ਮਹਾਰਾਜ ਜੀ ਹੀ ਬਣਾਂਦੇ ਹਨ।

2. ਕਦੋ ਸਤਿਗੁਰੂ ਜੀ ਦਾ ਮਹਾਨ ਪ੍ਰੇਮੀ ਸੇਵਕ ਸੰਤ ਅਣੋਖ ਸਿੰਘ ਹੱਥ ਜੋੜੀ ਖੜਾ ਕਿਸੇ ਗ਼ਲਤੀ ਦੀ ਖਿਮਾ ਮੰਗ ਰਿਹਾ ਸੀ। ਉਸ ਨੂੰ ਖਿਮਾਦਾਨ ਇਹ ਕਹਿੰਦਿਆਂ ਦਿੱਤਾ ਗਿਆ : ਤੂੰ ਤਾਂ ਬੜਾ ਸਮਝਦਾਰ ਹੈਂ। ਸਭ ਕੁਝ ਜਾਣਦਾ ਹੈਂ, ਫੇਰ ਖੁੱਲ੍ਹਿਆਂ ਦੇ ਵਿਆਹ ਕਰਵਾਣ ਵਿਚ ਸ਼ਾਮਲ ਕਿਉਂ ਹੋਇਓਂ।

3. ਕੋਈ ਲਿਖਿਆ ਹੋਇਆ ਕਾਗਜ਼ ਲੈ ਕੇ ਸੰਤ ਨਗਰ ਦਾ ਸਰਪੰਚ ਸ੍ਰੀ ਸਤਿਗੁਰੂ ਜੀ ਦੇ ਪੇਸ਼ ਹੋਇਆ। ਉਹ ਪੱਤਰ ਪੜ੍ਹ ਕੇ ਸਤਿਗੁਰੂ ਜੀ ਬਚਨ ਕੀਤਾ : ਬਹੁਤ ਖੁਸ਼ੀ ਹੋਈ। ਝਗੜਾ ਵਧਣੋਂ ਰੁਕ ਗਿਆ। ਧੰਨਵਾਦ ਉਨ੍ਹਾਂ ਦਾ ਜਿਨ੍ਹਾਂ ਫੈਸਲਾ ਕੀਤਾ

ਹੈ। ਧੰਨਵਾਦ ਉਨ੍ਹਾਂ ਦਾ ਜਿਨ੍ਹਾਂ ਇਸ ਫੈਸਲੇ ਨੂੰ ਮੰਨਿਆ ਹੈ।

ਸ. ਅਜਮੇਰ ਸਿੰਘ ਸਪੁੱਤਰ ਸ. ਕਰਨੈਲ ਸਿੰਘ ਵਾੜੇ ਵਾਲੇ ਅਤੇ ਸ. ਵਿਰਸਾ ਸਿੰਘ ਦੇ ਸਪੁੱਤਰ ਦਰਸ਼ਨ ਸਿੰਘ ਨਾਲ ਕਿਸੇ ਖਾਲ ਢਾਹੇ ਜਾਣ ਦਾ ਤਕਾਜ਼ਾ ਸੀ। ਇਹ ਦੋਵੇਂ ਫ਼ਰੀਕ ਸੰਤ ਨਗਰ ਦੇ ਹੀ ਕਿਸਾਨ ਹਨ। ਇਸ ਝਗੜੇ ਨੂੰ ਜਦੋਂ ਕੋਈ ਧਿਰ ਸਤਿਗੁਰੂ ਜੀ ਪਾਸ ਲੈ ਕੇ ਗਈ ਤਾਂ ਸ੍ਰੀ ਹਜ਼ੂਰ ਨੇ ਸੰਤ ਹਰਬੰਸ ਸਿੰਘ ਮੈਂਬਰ ਸੰਤ ਨਗਰ, ਸਰਪੰਚ ਸ. ਹੀਰਾ ਸਿੰਘ ਅਤੇ ਜਥੇਦਾਰ ਅਰੂੜ ਸਿੰਘ ਸੰਤ ਨਗਰ ਨੂੰ, ਇਸ ਝਗੜੇ ਨੂੰ ਸਮਝ ਕੇ, ਫੈਸਲਾ ਕਰਨ ਦਾ ਅਧਿਕਾਰ ਦਿੱਤਾ ਸੀ। ਇਹਨਾਂ ਨੇ 700/- ਅਜਮੇਰ ਸਿੰਘ ਹੁਰਾਂ ਨੂੰ ਦਿਵਾ ਕੇ ਖਾਲ ਚਾਲੂ ਕਰਨ ਦਾ ਫੈਸਲਾ ਦਿੱਤਾ।

4. ਹਰਵਿੰਦਰ ਸਿੰਘ ਚੀਡ਼ ਸ. ਇੰਦਰ ਸਿੰਘ ਦਾ ਲੜਕਾ ਵੀ ਹੱਥ ਜੋੜ ਕੇ ਸਤਿਗੁਰੂ ਜੀ ਦੇ ਸਨਮੁਖ ਹੋਇਆ ਅਤੇ ਬੇਨਤੀ ਕੀਤੀ: ਮੈਨੂੰ ਬਖਸ਼ ਲਓ। ਮੈਂ ਗੁਨਾਹਗਾਰ ਹਾਂ।

"ਫੇਰ ਗੱਲ ਕਰਾਂਗੇ।" ਕਹਿ ਕੇ ਸਤਿਗੁਰੂ ਜੀ ਨੇ ਉਸ ਨੂੰ ਬੈਠਣ ਦਾ ਇਸ਼ਾਰਾ ਕੀਤਾ।

5. ਸ੍ਰੀ ਸਤਿਗੁਰੂ ਜੀ ਦੇ ਸਨਮੁਖ ਸੰਤ ਹਰੀ ਸਿੰਘ ਸ਼ਾਹ ਸੰਤਾਂ ਵਾਲੀ ਵਾਲਾ ਹੱਥ ਜੋੜੀ ਖੜਾ ਸੀ, ਸ਼ਾਇਦ ਉਹ ਆਪਣੇ ਘਰ ਸ੍ਰੀ ਸਤਿਗੁਰੂ ਜੀ ਦੇ ਚਰਨ ਪੁਆਣੇ ਚਾਂਹਦਾ ਸੀ। ਸਤਿਗੁਰੂ ਜੀ ਮਹਾਰਾਜ ਬੀਰ ਸਿੰਘ ਜੀ ਨੂੰ ਇਸ ਦੇ ਕਿਸ਼ੋਰ ਪੋਤਰੇ ਦੀ ਬੜੀ ਤਾਰੀਫ਼ ਕੀਤੀ: ਉਹ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰ ਕੇ, ਆਸਾ ਦੀ ਵਾਰ ਵਿਚ ਚੌਂਕੜਾ ਮਾਰ ਕੇ, ਸੁਚੇਤ ਬੈਠਦਾ ਹੈ ਅਤੇ ਵਾਰ ਦੀਆਂ ਪਉੜੀਆਂ ਦਾ ਸ਼ੁੱਧ ਪਾਠ ਕਰਦਾ ਹੈ। ਫਿਰ ਉਸ ਨੇ ਸੋਧ ਰਖੀ ਤਾਂ ਬਜ਼ੁਰਗਾਂ ਵਿਚ ਬੈਠਣ ਲੱਗਾ, ਬਾਅਦ ਵਿਚ ਉਹ ਦੀਵਾਨਾਂ ਵਿਚ ਕਥਾ-ਪਾਠ ਵੀ ਕਰਦਾ ਰਿਹਾ ਹੈ।

ਸੰਤ ਹਰੀ ਸਿੰਘ ਸ਼ਾਹ ਨੂੰ ਵੀ ਸਤਿਗਰਾਂ ਖੁਸ਼ੀਆਂ ਬਖਸ਼ੀਆਂ। ਪਹਿਲੀਆਂ ਵਿਚ ਇਹ ਸੰਤ ਹਰੀ ਸਿੰਘ ਸੰਤਾਂ ਵਾਲੀ ਦੇ ਸਿੰਘਾਂ ਦੀ ਨੁਮਾਇੰਦਗੀ ਕੀਤਾ ਕਰਦਾ ਸੀ। ਅਜਕਲ੍ਹ ਇਹ ਯੂ. ਪੀ. ਫਾਰਮ ਵਿਚ ਰਹਿੰਦਾ ਹੈ ਅਤੇ ਬਿਰਧ ਵੀ ਕਾਫ਼ੀ ਹੋ ਗਿਆ ਹੈ।

## ਨਿੱਕਾ ਜਿਹਾ ਸ਼ਬਦ ਹੋਰ

ਰਾਗੀ ਸਿੰਘਾਂ ਨੇ ਪੌਣੇ ਘੰਟੇ ਵਿਚ ਦੋ ਸ਼ਬਦ ਪੜ੍ਹ ਲਏ। ਅਰਦਾਸ ਲਈ ਉਠਣ ਵਾਸਤੇ ਆਗਿਆ ਲੈਣ ਲਗੇ ਤਾਂ ਮਹਾਰਾਜ ਬੀਰ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ: ਨਿੱਕਾ ਜਿਹਾ (ਤੀਸਰਾ) ਸ਼ਬਦ ਪੜ੍ਹ ਕੇ ਫਿਰ ਕਾਨ੍ਹੜੇ ਦੀ ਪਉੜੀ ਪੜ੍ਹ ਕੇ ਅਰਦਾਸ ਕਰੀਏ।

"ਨਿੱਕਾ ਜਿਹਾ ਕਿਉਂ ਜੀ, ਵੱਡਾ ਸਾਰਾ ਪੜ੍ਹੋ ਜੀ।" ਸਤਿਗੁਰੂ ਜੀ ਨੇ ਪ੍ਰਵਾਨਗੀ ਦਿੱਤੀ। ਅਤੇ ਤੀਜੇ ਸ਼ਬਦ ਦੀ ਸ਼ੁਰੂਆਤ ਮਹਾਰਾਜ ਜੀ ਨੇ ਕੀਤੀ।

ਮੇਰੀ ਝਾਤ ਇਕ ਪਰਚੀ ਤੇ ਪਈ। ਉਸ ਨੂੰ ਦੂਰੋਂ ਹੀ ਪੜ੍ਹਨ ਦਾ ਜਤਨ ਕੀਤਾ ਤਾਕਿ ਮੈਨੂੰ ਪਰਚੀਆਂ ਰਾਹੀਂ ਹੁੰਦੀ ਗੱਲਬਾਤ ਦਾ ਪਤਾ ਲਗੇ। ਸਤਿਗੁਰੂ ਜੀ ਨੇ

ਸਕੱਤਰ ਤਰਸੇਮ ਸਿੰਘ ਨੂੰ ਲਿਖਿਆ ਸੀ ਕਿ "ਪ੍ਰੋਗਰਾਮ ਤੇ 4 ਵਜੇ ਕੰਡਣਪੁਰ ਜਾਣ ਦਾ ਹੈ ਪਰ ਮਹਾਰਾਜ ਜੀ ਨੇ ਇਕ ਸ਼ਬਦ ਹੋਰ ਸ਼ੁਰੂ ਕਰ ਲਿਆ ਅਤੇ ਕੁਛ ਘਰਾਂ ਵਿਚ ਚਰਨ ਪਾਉਣ ਦਾ ਪ੍ਰੋਗਰਾਮ ਬਣਾ ਲਿਆ ਹੈ। ਸਾਰਾ ਪ੍ਰੋਗਰਾਮ ਲਮਕ ਜਾਏਗਾ। ਕੰਡਣਪੁਰੀਏ ਪਰੇਸ਼ਾਨ ਹੋਣਗੇ।"

ਇਸ ਪਰਚੀ ਉਤੇ ਸਤਿਗੁਰੂ ਜੀ ਨੇ ਕੇਵਲ ਏਨੇ ਸ਼ਬਦ ਹੀ ਲਿਖੇ : ਮਹਾਰਾਜ ਜੀ ਨੂੰ ਨਾਰਾਜ਼ ਨਹੀਂ ਕਰਨਾ।

## ਅਰਦਾਸ ਬੇਨਤੀਆਂ

ਸਤਿਗੁਰੂ ਜੀ ਨੂੰ ਸਿੱਖ ਮੱਥਾ ਟੇਕਣ ਦੇ ਨਾਲ ਨਾਲ ਕੁਝ ਅਰਜ਼ਾਂ ਵੀ ਮੱਥਾ ਟੇਕਦੇ ਹਨ ਜੁ ਕਾਗਜ਼ਾਂ ਉਤੇ ਸਿਆਹੀ ਨਾਲ ਵਿਅਕਤ ਕੀਤੀਆਂ ਜਾਂਦੀਆਂ ਹਨ। ਸੈਂਕੜੇ ਇਸਤਰੀ ਮਰਦ ਸਾਰੇ ਖੇਤਰਾਂ ਵਿਚ ਵਿਦਮਾਨ ਹੁੰਦੇ ਹਨ ਜਿਨ੍ਹਾਂ ਮਨ ਦੀ ਬਿਰਥਾ ਕੇਵਲ ਸਰਿਗੁਰੂ ਜੀ ਅੱਗੇ ਹੀ ਰਖਣੀ ਹੁੰਦੀ ਹੈ। ਮਸਲਿਆਂ ਦੇ ਹੱਲ ਵੀ ਸਤਿਗੁਰੂ ਜੀ ਪਾਸ ਹੁੰਦੇ ਹਨ। ਅਜਿਹੀਆਂ ਅਰਦਾਸਾਂ ਦੀ ਅੱਜ ਕਾਫ਼ੀ ਗਿਣਤੀ ਸੀ।

ਅੱਜ ਸਤਿਗੁਰੂ ਜੀ ਨੇ ਕੱਲੀ ਕੱਲੀ ਅਰਦਾਸ ਬੜੇ ਧਿਆਨ ਨਾਲ ਵਾਚੀ। ਮੇਰਾ ਤਾਂ ਖਿਆਲ ਸੀ ਸ਼ਾਇਦ ਇਹ ਦਰਖਾਸਤਾਂ ਵੀ ਮਹਾਰਾਜ ਜੀ ਨੂੰ ਦਿੱਤੀਆਂ ਜਾਣ। ਪਰ ਨਹੀਂ। ਸਤਿਗੁਰੂ ਜੀ ਨੇ ਹਰੇਕ ਚਿੱਠੀ ਉਤੇ ਆਪਣਾ ਹੁਕਮ ਲਿਖਵਾਇਆ। ਮੇਰੇ ਦਾਮਾਦ ਬਲਬੀਰ ਸਿੰਘ ਰਾਣੀਆਂ ਨੇ ਵੀ ਇਕ ਬੇਨਤੀ ਪੱਤਰ ਲਿਖਿਆ। ਸਤਿਗੁਰੂ ਜੀ ਨੇ ਉਸ ਨੂੰ ਗਹੁ ਨਾਲ ਪੜ੍ਹ ਕੇ ਉਸ ਤੇ ਕੁਛ ਵੀ ਨਹੀਂ ਲਿਖਿਆ। ਆਪਣੇ ਸਕੱਤਰ ਨੂੰ ਫੜਾ ਦਿੱਤਾ।

## ਚਰਨ ਘਰਾਂ ਵਿਚ ਪਾਉਣ ਤੇ

ਮਹਾਰਾਜ ਬੀਰ ਸਿੰਘ ਜੀ ਨੇ ਤਿੰਨਾਂ ਘਰਾਂ ਦੇ ਨਾਂ ਸ੍ਰੀ ਸਤਿਗੁਰੂ ਜੀ ਦੇ ਚਰਨ ਪਾਉਣ ਲਈ ਲਿਖ ਰਖੇ ਸਨ। ਸਤਿਗੁਰੂ ਜੀ ਨੇ ਵੀ ਮਨ ਦੀ ਕਾਹਲ, ਪਹਿਲਾਂ ਤੋਂ ਹੀ ਤਿਆਗ ਰਖੀ ਸੀ ਸੁ ਚਰਨ ਪਾਉਣ ਲਈ ਉਠੇ ਤਾਂ ਸਾਹਮਣੇ ਖੜੇ ਨਰਿੰਦਰ ਸਿੰਘ ਬਾਜਵਾ ਨੂੰ ਕੋਲ ਬੁਲਾਇਆ ਤੇ ਉਸ ਨਾਲ ਕੋਈ ਗੱਲ ਕੀਤੀ। ਉਸ ਦੇ ਜਵਾਬ ਵਿਚ ਉਹਦੇ ਮੋਢੇ ਥਪਥਪਾਏ। ਬਾਅਦ ਵਿਚ ਪਤਾ ਲਗਾ ਕਿ ਨਰਿੰਦਰ ਸਿੰਘ ਨੂੰ ਸਵੇਰ ਤੋਂ ਆਸਾ ਦੀ ਵਾਰ ਵਿਚ (ਸੰਤ ਨਗਰ) ਨਿਰੰਤਰ ਆਉਣ ਲਈ ਆਗਿਆ ਕੀਤੀ ਗਈ। "ਸਤਿ ਬਚਨ" ਦੇ ਉੱਤਰ ਵਿਚ ਮੋਢੇ ਥਪਥਪਾਏ।

ਸਤਿਗੁਰੂ ਜੀ ਘਰੀਂ ਚਰਨ ਪਾਉਣ ਲਈ ਮਹਾਰਾਜ ਜੀ ਅਤੇ ਸੇਵਕਾਂ ਸਮੇਤ ਪਧਾਰੇ।

ਏਧਰ ਸੰਤ ਕਿਰਪਾਲ ਸਿੰਘ-ਹਰਮੀਤ ਸਿੰਘ (ਪਿਤਾ-ਪੁੱਤਰ) ਹੋਰਾਂ ਲੰਗਰ ਪਹਿਲਾਂ ਹੀ ਤਿਆਰ ਕਰਵਾ ਰਖਿਆ ਸੀ। ਪ੍ਰਸ਼ਾਦ ਛਕਣ ਲਈ ਸੰਗਤ ਨੂੰ ਬਿਨੈ ਕੀਤੀ ਗਈ। ਪੰਗਤਾਂ ਲਗ ਗਈਆਂ। ਰੁਚੀ ਅਨੁਸਾਰ ਹਰੇਕ ਨੇ ਛਕਿਆ।

ਮੈਂ ਉਸ ਵੇਲੇ ਸੰਤ ਸ਼ੇਰ ਸਿੰਘ ਜਾਕੀ ਨਾਲ ਨਵੀਂ ਆਈ ਘੋੜੀ ਦੀ ਫੋਟੋ ਲੈ ਕੇ,

ਜੀਵਨ ਨਗਰ ਕੋਠੀ ਦੇ ਬਾਹਰਲੇ ਦੁਆਰ ਸਾਹਵੇਂ ਖਲੋਤਾ ਸਾਂ ਕਿ ਸੰਤ ਭਗਤ ਸਿੰਘ ਸਰਸਾ ਕੁਛ ਹਿੰਦੂ ਸੱਜਣਾਂ ਨਾਲ ਕਾਰ ਤੋਂ ਉਤਰਿਆ। ਇਹ ਗੁਰੂ ਕੇ ਦਰਸ਼ਨਾਂ ਦੇ ਤਲਬਗਾਰ ਸਨ। ਇਸ ਵੇਲੇ 4.15 ਦਾ ਟਾਈਮ ਸੀ। ਸਤਿਗੁਰਾਂ ਦਾ ਪਤਾ ਲਗਾ ਕਿ ਉਹ ਅਮਰ ਸਿੰਘ ਨੰਬਰਦਾਰ ਦੇ ਘਰ ਸਨ। ਸੋ ਭਗਤ ਸਿੰਘ ਹੋਰੀਂ ਕਾਰ ਓਧਰ ਭਜਾ ਲੈ ਗਏ।

## ਚਲੋ ਕੰਡਣਪੁਰ (ਸਰਸਾ) ਨੂੰ

ਐਨ ਏਸੇ ਵੇਲੇ ਸਾਨੂੰ ਹੁਕਮ ਪਹੁੰਚਾ ਕਿ ਅਸੀਂ ਕੰਡਣਪੁਰ ਜਾਣ ਵਾਸਤੇ ਸਰਸੇ ਵਾਲੀ ਸੜਕ ਫੜੀਏ। ਸੰਤ ਨਿਧਾਨ ਸਿੰਘ ਦੀ ਭੇਟ ਕੀਤੀ ਮਾਟਾਡੋਰ DEC 137 ਤੇ ਸਵਾਰ ਹੋ ਕੇ ਚਲ ਪਏ। ਸੰਤ ਮਨੋਹਰ ਸਿੰਘ ਸੰਤ ਨਗਰ, ਸੰਤ ਅਵਤਾਰ ਸਿੰਘ, ਸੰਤ ਦਰਸ਼ਨ ਸਿੰਘ, ਸੰਤ ਗੁਰਮੁਖ ਸਿੰਘ (ਤ੍ਰੇਵੇਂ ਬਾਡੀਗਾਰਡ), ਜਸਪਾਲ ਸਿੰਘ ਅੰਮ੍ਰਿਤਸਰ ਕਲਾਂ ਦੀ ਡ੍ਰਾਈਵਿੰਗ ਨਾਲ ਤੇਜ਼ ਚਾਲੇ ਸਫਰ ਕਰਨ ਲਗੇ। ਸਤਿਗੁਰੂ ਜੀ ਦੀ ਕਾਰ ਜਦੋਂ ਸਰਸੇ ਪਹੁੰਚ ਗਈ ਤਾਂ ਅਸੀਂ ਮਿਲ ਕੇ ਪਿੰਡ ਵਲ ਨੂੰ ਤੁਰੇ। 5.30 ਸ਼ਾਮੀਂ ਕੰਡਣਪੁਰ ਪਹੁੰਚ ਗਏ। ਅੱਗੇ ਪਿੰਡ ਦੀ ਧਰਮਸਾਲਾ ਵਿਚ ਜਥੇਦਾਰ ਨਿਰੰਜਨ ਸਿੰਘ ਕੱਕੜ ਦਾ ਦੀਵਾਨ ਲਗਾ ਹੋਇਆ ਸੀ। ਪਿੰਡ ਵਾਲੇ 4 ਵਜੇ ਤੋਂ ਬੜੀ ਬੇਸਬਰੀ ਨਾਲ ਸਤਿਗੁਰੂ ਜੀ ਦੀ ਇੰਤਜ਼ਾਰ ਕਰ ਰਹੇ ਸਨ। ਨਾਮਧਾਰੀ ਧਰਮ-ਸਾਲਾ ਦਾ ਵੇਹੜਾ ਨਰ ਨਾਰਾਂ ਨਾਲ ਲਬਰੇਜ਼ ਸੀ। ਦਰਸ਼ਕਾਂ ਵਿਚ ਦੇਰੀ ਹਰੇਕ ਨੂੰ ਸ਼ਸ਼ੋਪੰਜ ਵਿਚ ਪਾਈ ਬੈਠੀ ਸੀ।

## ਫੈਸਲੇ ਦੀ ਘੜੀ

ਅੱਜ ਏਥੇ ਇਕ ਅਹਿਮ ਐਲਾਨ ਹੋਣਾ ਸੀ। ਇਸ ਨਾਲ ਪਿੰਡ ਦੀ ਏਕਤਾ ਬਣਨੀ ਜਾਂ ਵਿਗੜਨੀ ਸੀ। ਸ. ਦਰਸ਼ਨ ਸਿੰਘ ਕਕੜੀਏ ਦੀ ਸਰਪੰਚੀ ਦੇ ਅਸਤੀਫ਼ੇ ਦਾ ਕਾਗਜ਼ ਪਤਾ ਨਹੀਂ ਕੀ ਗੁਲ ਖਿਲਾਏਗਾ। ਸਤਿਗੁਰੂ ਜੀ ਦੀ ਆਮਦ ਨਾਲ ਫੈਸਲੇ ਦੀ ਘੜੀ ਕਰੀਬ ਆ ਪਹੁੰਚੀ ਸੀ।

ਸਤਿਗੁਰੂ ਜੀ ਵਿਛੇ ਹੋਏ ਆਸਣ ਤੇ ਬੈਠ ਗਏ। ਛੇਤੀ ਹੀ ਪੂਰਬਾ ਨੇ ਦੀਵਾਨ ਸਮਾਪਤੀ ਦੀ ਅਰਦਾਸ ਕਰ ਦਿੱਤੀ। ਇਸਤਰੀ ਪੁਰਸ਼ਾਂ ਦੀ ਇਕ ਲੰਮੀ ਕਤਾਰ ਸਤਿਗੁਰੂ ਜੀ ਦੇ ਚਰਨ ਸਪਰਸ਼ਨ ਵਲ ਵਧ ਰਹੀ ਸੀ। ਕੁਝ ਮੇਰੇ ਜਾਣੂ ਵੀ ਸਨ ਜਿਵੇਂ ਸ. ਬਹਾਦਰ ਸਿੰਘ ਗੰਗਾ ਸਿੰਘ ਵਾਲੀਆ, ਸੰਤ ਲਾਲ ਸਿੰਘ ਸੱਦੋਵਾਲੀਆ, ਸੰਤ ਗੁਰਮੁਖ ਸਿੰਘ, ਸੰਤ ਨਾਜਰ ਸਿੰਘ ਵੈਦ, ਸੰਤ ਸੋਹਣ ਸਿੰਘ ਸਪੁੱਤਰ ਸੰਤ ਲਾਲ ਸਿੰਘ ਆਦਿ। ਦੂਜੀਆਂ ਪੱਗਾਂ ਵਾਲੇ ਸਿੰਘ ਸਿੰਘਣੀਆਂ ਵੀ ਮੌਜੂਦ ਸਨ ਜਿਹੜੇ ਸਤਿਗੁਰੂ ਜੀ ਦੇ ਚਰਨ ਪ੍ਰੇਮੀ ਸਨ।

ਥੋੜੇ ਸਮੇਂ ਪਿਛੋਂ ਸ. ਮਹਿੰਦਰ ਸਿੰਘ ਬੱਲ, ਮਾ: ਸੰਪੂਰਨ ਸਿੰਘ ਰਾਣੀਆਂ ਅਤੇ ਸੰਤ ਮਨੋਹਰ ਸਿੰਘ ਨਾਲ ਸ. ਦਰਸ਼ਨ ਸਿੰਘ ਸਰਪੰਚ ਅਤੇ ਉਸ ਦੇ ਸੱਤ ਸਪੁੱਤਰ ਪਿਤਾ ਦੇ ਪਿਛੇ ਪਿਛੇ ਆ ਸਤਿਗੁਰੂ ਜੀ ਦੇ ਸਨਮੁਖ ਹੋਏ। ਸਤਿਗੁਰੂ ਜੀ ਵਾਲੇ ਪਾਸੇ ਸੰਤ

ਭੇਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਗੁਰਦੇਵ ਸਿੰਘ, ਸੰਤ ਕਰਨੈਲ ਸਿੰਘ ਬੈਠੇ ਹੋਏ ਸਨ। 5.45 ਸ਼ਾਮ ਦਾ ਸਮਾਂ ਸੀ।

ਮਾ: ਸੰਪੂਰਨ ਸਿੰਘ ਨੇ ਆਪਣੀ ਜੇਬ 'ਚੋਂ ਸ. ਦਰਸ਼ਨ ਸਿੰਘ ਦਾ ਸਰਪੰਚੀ ਤੋਂ ਅਸਤੀਫ਼ੇ ਵਾਲਾ ਕਾਗਜ਼ ਕੱਢ ਕੇ ਸਤਿਗੁਰੂ ਜੀ ਦੀ ਭੇਟਾ ਕੀਤਾ। ਜਗਦੀ ਬੱਤੀ ਦੇ ਚਾਨਣ ਵਿਚ ਅਸਤੀਫ਼ੇ ਦੇ ਅੱਖਰ ਮਨ ਵਿਚ ਪੜ੍ਹੇ ਅਤੇ ਫਿਰ ਮਾਈਕ ਹੱਥ ਵਿਚ ਲਿਆ। ਬੈਠੇ ਹੋਏ ਲੋਕ ਇੰਜ ਸਤੱਬਧ ਸਨ ਜਿਵੇਂ ਅਗਲੇ ਮਿੰਟਾਂ ਵਿਚ ਪਤਾ ਨਹੀਂ ਕੀ ਕੁਝ ਵਾਪਰ ਜਾਣਾ ਹੋਵੇ। ਲਗਭਗ ਸਭ ਨਰ ਨਾਰੀ, ਨਾਮਧਾਰੀ ਅ-ਨਾਮਧਾਰੀ ਦੀ ਹਿਰਦੇ ਧੜਕਣ ਰੁਕੀ ਹੀ ਪਈ ਸੀ ਕਿ ਸਤਿਗੁਰੂ ਜੀ ਕੀ ਫਰਮਾਂਦੇ ਹਨ। ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕੀਤਾ ਜਿਸ ਦਾ ਤੱਤ ਇਹ ਸੀ, ਕੰਙਣਪੁਰ ਦੇ ਸਰਪੰਚ ਨੇ ਸਰਪੰਚੀ ਤੋਂ ਅਸਤੀਫ਼ਾ ਲਿਖ ਦਿੱਤਾ ਹੈ। ਅਸਤੀਫ਼ਾ ਬੀ. ਡੀ. ਓ. ਦੇ ਨਾਮ 'ਤੇ ਹੈ। ਸਰਪੰਚੀ ਲਈ ਨਾਮੀਨੇਟ ਕਰਨ ਦੀ ਜਗਹ ਖਾਲੀ ਛੱਡ ਕੇ ਇਹ ਲਿਖਿਆ ਹੈ ਕਿ ਜੋ ਵੀ ਉਹਦੀ ਥਾਂ ਕੰਮ ਕਰੇਗਾ ਉਸ ਨੂੰ ਸਾਰੇ ਕਾਗਜ਼ਾਤ ਹਵਾਲੇ ਕੀਤੇ ਜਾਣਗੇ। ਸਤਿਗੁਰਾਂ ਨੇ ਦੱਸਿਆ ਕਿ ਨਵੇਂ ਸਰਪੰਚ ਦੀ ਚੋਣ ਦਾ ਕੰਮ ਦਰਸ਼ਨ ਸਿੰਘ ਨੇ ਉਹਨਾਂ ਲਈ ਛੱਡ ਦਿੱਤਾ ਹੈ। ਇਸ ਪੁਆਇੰਟ ਤੇ ਸਰੋਤਿਆਂ ਦੀ ਸੁਰਤੀ ਕੇਂਦਰਤ ਸੀ।

ਸਤਿਗੁਰੂ ਜੀ ਨੇ ਦੋ-ਤਿੰਨ ਮਿੰਟ ਸਰੋਤਿਆਂ ਨੂੰ ਹੋਰ ਦੁਬਿਧਾ ਵਿਚ ਘਚੋਲਿਆ। ਫਿਰ ਫੁਰਮਾਇਆ : ਮੈਂ ਸਿਰਫ਼ ਦਰਸ਼ਨ ਸਿੰਘ ਨੂੰ ਅਹਿਸਾਸ ਹੀ ਕਰਵਾਣਾ ਚਾਹੁੰਦਾ ਸਾਂ ਕਿ ਅਵੱਗਿਆ ਦਾ ਸਿੱਟਾ ਕੀ ਤੋਂ ਕੀ ਨਿਕਲ ਸਕਦਾ ਹੈ। ਏਨਾ ਕੁਝ ਕਰਨਾ ਹੀ ਪੈਂਦਾ ਹੈ। ਇਹ ਦੱਸਣ ਲਈ ਕਿ ਹਰ ਚਲਾਕੀ ਦਾ, ਹਰ ਜ਼ਿਆਦਤੀ ਦਾ, ਹਰ ਅਭਿਮਾਨ ਦਾ ਤੋੜ ਹੁੰਦਾ ਹੈ। ਪਾਣੀ ਨੇ ਪੁਲ ਹੇਠੋਂ ਲੰਘਣਾ ਹੀ ਹੁੰਦਾ ਹੈ। ਹੁਣ ਇਹ ਅਸਤੀਫ਼ਾ ਮੇਰੇ ਹੱਥ ਵਿਚ ਹੈ। ਮੈਂ ਜਿਸ ਨੂੰ ਚਾਹਾਂ ਸਰਪੰਚੀ ਦੇ ਸਕਦਾ ਹਾਂ ਪਰ ਮੈਂ ਕਿਸੇ ਹੋਰ ਨੂੰ ਨਾਮਜ਼ਦ ਕਰਨ ਦੀ ਥਾਂ ਦਰਸ਼ਨ ਸਿੰਘ ਨੂੰ ਹੀ ਉਸ ਦਾ ਅਸਤੀਫ਼ਾ ਵਾਪਸ ਕਰਦਾ ਹਾਂ।

ਇਸ ਐਲਾਨ ਨੇ ਜਿਵੇਂ ਸਾਰੇ ਵਿਸਵਿਸੇ ਦੂਰ ਕਰ ਦਿੱਤੇ। ਸਭ ਦੇ ਸਾਹ ਵਾਪਸ ਮੁੜੇ। ਸਭ ਪਾਸਿਓਂ ਆਵਾਜ਼ ਆਈ : ਧੰਨ ਸਤਿਗੁਰੂ ਜਗਜੀਤ ਸਿੰਘ। ਬਹੁਤ ਸੁਹਣਾ ਹੋਇਆ। ਬਸ, ਦੁਬਿਧਾ ਮੁੱਕ ਗਈ। ਸਾਹਮਣੀ ਸੰਗਤ ਵਿਚੋਂ ਇਕ ਨਿਹੰਗ ਸਿੰਘ, ਲੰਮੇ ਫਲ ਵਾਲਾ ਟੋਕਾ-ਨੁਮਾ ਹਥਿਆਰ ਕੱਢੇ ਮਾਰੀ ਬੋਲਿਆ : ਸੱਚੇ ਪਾਤਸ਼ਾਹ, ਤੁਸੀਂ ਸਦਾ ਹੀ ਚੰਗੀਆਂ ਕਰਦੇ ਹੋ। ਬਸ ਅੱਜ ਤਾਂ ਵੀਹ ਹੀ ਪੁਜਾ ਦਿੱਤੀ ਜੇ। ਪਿੰਡ ਨੂੰ ਕਲਹ ਦੇ ਚੱਕਰ ਵਿਚ ਪੈਣੋਂ ਬਚਾ ਲਿਆ ਜੇ। ਮੋਰਚਾ ਫ਼ਤਹ ਕਰ ਲਿਐ ਜੇ। ਇਸ ਖੁਸ਼ੀ ਵਿਚ ਸਾਧ ਸੰਗਤ ਜੀ ਮੈਂ ਪੰਜ ਜੈਕਾਰੇ ਛੱਡਾਂਗਾ, ਸਭ ਨੇ ਉੱਚੀ ਆਵਾਜ਼ ਵਿਚ ਜਵਾਬ ਦੇਣਾ।

ਅਰੇ ਬੋਲੇ ਸੋ ਨਿਹਾਲ... ਬੋਲੇ ਸੋ ਨਿਹਾਲ।

## ਦਰਸ਼ਨ ਸਿੰਘ ਤੇ ਫੁਲ ਕਿਰਪਾ

ਸਤਿਗੁਰੂ ਜੀ ਨੇ ਸ. ਦਰਸ਼ਨ ਸਿੰਘ ਦੇ ਬੱਚਿਆਂ ਨੂੰ ਯਾਦ ਕੀਤਾ। ਇਕ ਇਕ ਕਰ ਕੇ ਸਾਹਮਣੇ ਆਉਣ ਲੱਗੇ। ਜੁਆਨ, ਭਰਪੂਰ ਉੱਚੇ ਲੰਮੇ, ਇਕ, ਦੋ, ਤਿੰਨ, ਚਾਰ, ਪੰਜ, ਛੇ, ਸੱਤ। ਅਤੇ ਫਿਰ ਇਹਨਾਂ ਦੀ ਮਾਂ ਵੀ ਜੁ ਚੰਗੀ ਕੱਦਾਵਰ ਤੇ ਸਰੀਰੋਂ ਵੀ ਤਕਰੋੜੀ ਸੀ, ਰਾਹ ਬਣਾਉਂਦੀ ਅੱਗੇ ਆਈ। ਬੱਚਿਆਂ ਉਤਦੀ ਲੰਘਦੀ ਨੇ 10/- ਕੱਢ ਕੇ ਮੱਥਾ ਟੇਕਿਆ। ਕਿਸੇ ਸਤਿਗੁਰੂ ਜੀ ਨੂੰ ਦੱਸਿਆ : ਦਰਸ਼ਨ ਸਿੰਘ ਦੇ ਘਰੋਂ ਹੈ। ਸਤਿਗੁਰੂ ਜੀ ਨੇ ਬੈਠਣ ਦਾ ਇਸ਼ਾਰਾ ਕੀਤਾ। ਮੈਂ ਭਾਵੇਂ ਕੈਮਰਾ ਲੈ ਗਿਆ ਸਾਂ ਪਰ ਜਦੋਂ ਆਪਣੇ ਅਸਤੀਫ਼ੇ ਦਾ ਕਾਗਜ਼ ਫੜ ਕੇ ਉਸ ਮੱਥਾ ਟੇਕਿਆ, ਮੈਂ ਫੋਟੋ ਨ ਲੈ ਸਕਿਆ।

ਸਾਹਮਣੇ ਜੁਆਨ ਸੱਤ ਮੁੰਡਿਆਂ ਨੂੰ ਵੇਖ, ਉਨ੍ਹਾਂ ਦੀ ਅੱਜ ਦੀ ਸਥਿਤੀ ਸੰਭਾਲਣ ਲਈ, ਸਤਿਗੁਰੂ ਜੀ ਨੇ ਆਪਣਾ ਅਟੈਚੀਕੇਸ ਮੰਗਵਾਇਆ, ਉਸ 'ਚੋਂ ਕੈਮਰਾ ਕੱਢ, ਮੈਨੂੰ ਫੋਟੋ ਲੈਣ ਦੀ ਆਗਿਆ ਕੀਤੀ। ਕੈਮਰਾ ਆਟੋਫੋਕਸ ਅਤੇ ਅਸਲੋਂ ਛੋਟੇ ਆਕਾਰ ਦਾ ਸੀ।

ਬੱਚੇ ਬੈਠ ਗਏ ਤਾਂ ਸਤਿਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਕੀਤੀ। ਕਿਸੇ ਦੇ ਕੇਸ ਨਹੀਂ ਸਨ, ਕਿਸੇ ਦੀ ਦਾੜ੍ਹੀ ਕੱਟੀ ਹੋਈ ਸੀ, ਕੋਈ ਕੁਸ਼ਤੀਕਾਰ ਸੀ, ਕੋਈ ਖਿਡਾਰੀ, ਦੋ ਛੋਟੇ ਸਿੱਖੀ ਸਰੂਪ ਵਿਚ ਸਨ। ਹੇਠੋਂ ਦੂਜਾ ਸਰਸਾ ਦੀ ਕਿਸੇ ਯੂਨੀਅਨ ਦਾ ਪ੍ਰੈਜ਼ੀਡੈਂਟ ਸੀ। ਅਤੇ ਇਸ ਤਰ੍ਹਾਂ ਸਾਰੇ ਬੱਚੇ ਕੁਝ ਨ ਕੁਝ ਸਨ। ਏਨਿਆਂ ਬੱਚਿਆਂ ਦੇ ਪਿਤਾ ਨੂੰ ਅਭਿਮਾਨ ਹੋ ਜਾਣਾ ਵੀ ਕੁਦਰਤੀ ਹੈ।

ਇਕ ਨੌਜੁਆਨ ਜੁ ਭਾਰ ਚੁਕਦਾ ਸੀ, ਨੂੰ ਸਤਿਗੁਰਾਂ ਪੁੱਛਿਆ : ਕਿੰਨਾ ਭਾਰ ਚੁੱਕ ਲੈਂਦਾ ਏਂ ?

"160 ਕਿਲੋ।"

"ਵਾਹ ! ਇਹ ਤਾਂ ਬਹੁਤ ਭਾਰ ਹੈ। ਥੋੜਾ ਜਿਹਾ ਮੇਰਾ ਭਾਰ ਵੀ ਚੁੱਕ ਲੈ, ਐਵੇਂ ਜ਼ਰਾ ਜਿੰਨਾ।"

"ਹੁਕਮ ਕਰੋ ਜੀ ?"

"ਬਸ ਦਾਹੜੀ ਕੱਟਣੀ ਛੱਡ ਦੇ, ਕੇਸ ਰਖ ਲੈ !"

"ਸਤਿਬਚਨ ਜੀ !"

ਸਾਰੇ ਵਾਤਾਵਰਣ ਵਿਚ ਖੁਸ਼ੀਆਂ ਛਾ ਗਈਆਂ ! ਕੱਲੇ ਕੱਲੇ ਬੱਚੇ ਬਾਰੇ ਸਤਿਗੁਰੂ ਜੀ ਜਾਣਕਾਰੀ ਲਈ ਅਤੇ ਪਿਆਰ ਕੀਤਾ। ਏਨੇ ਚਿਰ ਵਿਚ ਹੋਰ ਵੀ ਨਗਰ ਵਾਸੀਆਂ ਨੇ ਸਤਿਗੁਰੂ ਜੀ ਪ੍ਰਤੀ ਕ੍ਰਿਤੱਗਤਾ ਦੇ ਭਾਵ ਪ੍ਰਗਟ ਕੀਤੇ। ਤਦ ਸ. ਦਰਸ਼ਨ ਸਿੰਘ ਵੀ ਉਠ ਕੇ ਸਤਿਗੁਰੂ ਜੀ ਦੇ ਸਨਮੁਖ ਅੰਦਰੋਂ ਉਠੇ ਭਾਵਾਂ ਨਾਲ ਸਰਾਬੋਰ ਹੋ, ਹੱਥ ਜੋੜ ਕੇ ਖਲੋ ਗਿਆ। ਬੋਲਿਆ : ਸੱਚੇ ਪਾਤਸ਼ਾਹ, ਆਪ ਦੀ ਕਿਰਪਾ ਨੇ ਹੀ ਸਾਨੂੰ ਬਚਾਣਾ ਹੈ। ਆਪ ਨੇ ਬੜੀ ਮੇਹਰ ਕੀਤੀ ਹੈ, ਸਾਨੂੰ ਬਚਾਅ ਲਿਆ ਹੈ। ਅਹਿ ਹੇਠਲੇ ਦੋ ਬੱਚੇ ਆਪ ਜੀ ਦੀ ਕਿਰਪਾ ਸਦਕਾ ਹੀ ਸਿੱਖੀ ਸਰੂਪ ਸੰਭਾਲੀ ਬੈਠੇ ਹਨ। ਇਕ ਵਾਰ

ਆਪ ਜੀ ਦੇ ਚਰਨ ਘਰ ਪਵਾਏ ਸਨ। ਇਹਨਾਂ ਨੂੰ ਆਪ ਨੇ ਜੋ ਕਹਿਆ ਇਨ੍ਹਾਂ ਸੰਭਾਲ ਰਖਿਆ ਹੈ।

ਇਸ ਧੱਬਲੀ ਵਾਲੇ ਸਿੱਖ ਨੂੰ ਮੈਂ ਅੱਜ ਹੀ ਸੁਣਿਆਂ, ਵੇਖਿਆ। ਮਧਰੇ ਕੱਦ ਦਾ ਇਹ ਆਦਮੀ ਚੋਖਾ ਪ੍ਰਭਾਵਸ਼ਾਲੀ ਜਾਪਦਾ ਸੀ।

ਸਤਿਗੁਰੂ ਜੀ ਨੇ ਸਾਰੀ ਹਾਜ਼ਰ ਜਨਤਾ ਨੂੰ ਮਾਸ ਸ਼ਰਾਬ ਦਾ ਤਿਆਗ ਕਰਨ, ਨਾਮ ਸਿਮਰਨ, ਬਾਣੀ ਪੜ੍ਹਨ, ਅੰਮ੍ਰਿਤ ਵੇਲੇ ਦਾ ਇਸ਼ਨਾਨ ਅਤੇ ਦਸਾਂ ਨਵ੍ਹਾਂ ਦੀ ਕਿਰਤ ਕਰਨ ਦੀ ਪ੍ਰੇਰਨਾ ਦਿੱਤੀ। ਅਤੇ ਇਕ ਸੂਤਰ ਦਿੱਤਾ ਸਾਰੀ ਜ਼ਿੰਦਗੀ ਲਈ: ਰਾਤੀਂ 9 ਵਜੇ ਤੋਂ ਪਿਛੋਂ ਜ਼ਰੂਰ ਸਉਂ ਜਾਓ। ਸਵੇਰੇ 3 ਵਜੇ ਉਠ ਕੇ ਇਸ਼ਨਾਨ-ਪਾਣੀ ਕਰੋ। ਦਰਸ਼ਨ ਸਿੰਘ ਦੇ ਬੱਚਿਆਂ ਨੂੰ ਵੀ ਚੰਗੇ ਪਾਸੇ ਤੁਰਨ ਲਈ ਪ੍ਰੇਰਿਆ। ਤਦ ਦਰਸ਼ਨ ਸਿੰਘ ਨੇ ਘਰ ਚਰਨ ਪਾਉਣ ਦੀ ਬੇਨਤੀ ਕੀਤੀ। ਅਤੇ ਸਤਿਗੁਰੂ ਜੀ ਨਾਲ ਅਨੇਕਾਂ ਹੋਰ ਰਲ ਕੇ ਉਸ ਦੇ ਘਰ ਨੂੰ ਨਿਵਾਜਿਆ।

ਸਤਿਗੁਰੂ ਜੀ ਨੇ ਕੰਡਣਪੁਰ ਦਾਖ਼ਲ ਹੁੰਦਿਆਂ ਹੀ ਸੰਤ ਲਾਲ ਸਿੰਘ-ਸੋਹਣ ਸਿੰਘ ਦੇ ਘਰੀਂ ਚਰਨ ਪਾਏ ਫੇਰ ਹੀ ਧਰਮਸਾਲਾ ਪਧਾਰੇ।

ਮੈਂ ਤਾਂ ਮੋਟਰਾਂ ਕੋਲ ਜਾ ਖਲੋਤਾ। ਸਤਿਗੁਰੂ ਜੀ ਹੋਰ 5-7 ਮਿੰਟ ਤਕ ਪਰਤਣਾ ਸੀ।

### ਰਾਤ ਮੌਜੂ ਖੇੜੇ

ਸਤਿਗੁਰੂ ਜੀ ਨੇ ਅੱਜ ਰਾਤ ਪਿੰਡ ਮੌਜੂ ਖੇੜੇ ਵਿਚ ਉਸਤਾਦ ਨੱਥਾ ਸਿੰਘ-ਪ੍ਰੀਤਮ ਸਿੰਘ-ਦਰਸ਼ਨ ਸਿੰਘ-ਗੁਰਦੇਵ ਕੌਰ ਆਦਿ ਬੱਚਿਆਂ ਦੇ ਪਾਸ ਜਾ ਕੇ ਰਹਿਣਾ ਸੀ। ਮੈਨੂੰ ਵੀ ਸੰਤ ਦਰਸ਼ਨ ਸਿੰਘ ਨੇ ਸਤਿਗੁਰੂ ਜੀ ਨਾਲ ਆਉਣ ਦੀ ਪੱਕੀ ਕੀਤੀ ਹੋਈ ਸੀ। ਸਕੱਤਰ ਤਰਸੇਮ ਸਿੰਘ ਨੇ ਵੀ ਆਖਿਆ ਸੀ, ਮੈਂ ਭਾਵੇਂ ਸਵੇਰ ਦੀ ਐਲਨਾਬਾਦ ਆਸਾ ਦੀ ਵਾਰ ਵਿਚ ਨ ਜਾਵਾਂ ਪਰ ਮੌਜੂ ਖੇੜੇ ਜ਼ਰੂਰ ਚੱਲਾਂ। ਪਰ ਮੇਰੀ 8 ਵਜੇ ਤਕ ਉੱਕਾ ਹੀ ਬੱਸ ਹੋ ਗਈ।

### ਬ੍ਰੇਜ਼ਨੇਵ ਚਲ ਵੱਸਿਆ

ਅੱਜ ਦੁਨੀਆਂ ਭਰ ਦੀਆਂ ਅਖ਼ਬਾਰਾਂ ਨੇ ਸਮੁੱਚੀ ਮਾਨਵਤਾ ਦਾ ਭਲਾ ਸੋਚਣ ਵਾਲੇ, ਅਤੇ ਵਿਸ਼ਵ ਅਮਨ ਨੂੰ ਬਰਕਰਾਰ ਰਖਣ ਵਾਲੇ ਸੰਗਰਾਮੀਆਂ ਦੇ ਸਿਰਮੌਰ ਲਿਓਨਿਦ ਇਲੀਅਚ ਬ੍ਰੇਜ਼ਨੇਵ, ਰੂਸ ਦੇ ਰਾਸ਼ਟਰਪਤੀ ਦੇ 10.11.82 ਨੂੰ ਹੋਏ ਸੁਰਗ-ਵਾਸ ਦੀਆਂ ਖ਼ਬਰਾਂ ਛਾਪੀਆਂ।

## 12 ਨਵੰਬਰ 1982, ਸ਼ੁਕਰਵਾਰ
### ਮਸਤਾਨ ਗੜ੍ਹ

ਸ੍ਰੀ ਸਤਿਗੁਰੂ ਜੀ ਨੇ ਆਪਣੇ ਮੌਜੂ ਖੇੜੇ ਦੇ ਸੇਵਕਾਂ ਅਤੇ ਪ੍ਰੇਮੀਆਂ ਨੂੰ ਰਾਤ ਨਿਵਾਸ ਕਰ ਕੇ, ਖੁਸ਼ੀਆਂ ਬਖ਼ਸ਼ ਕੇ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਸਮੇਂ

ਐਲਨਾਬਾਦ ਦੀ ਨਾਮਧਾਰੀ ਧਰਮਸਾਲਾ ਵਿਚ ਜਾ ਦਰਸ਼ਨ ਦਿੱਤੇ। ਐਲਨਾਬਾਦ ਦੇ ਸਿੰਘਾਂ ਨੂੰ ਨਿਵਾਜ ਕੇ 10.20 ਤੇ ਸੰਤ ਹਰਬੰਸ ਸਿੰਘ ਮੈਂਬਰ ਦੇ ਘਰ ਪਧਾਰੇ ਜਿਥੇ ਅੱਜ ਦਾ ਲੰਗਰ ਛਕਣਾ ਸੀ। ਪਰ ਦਰਜਨਾਂ ਦੀ ਗਿਣਤੀ ਵਿਚ ਜਿਵੇਂ ਹੀ ਸਿੰਘਾਂ ਨੇ ਮੱਥਾ ਟੇਕਿਆ, ਸਤਿਗੁਰੂ ਜੀ ਨੇ ਸੰਤਾਂ ਨੂੰ ਆਪਣੀ ਰਜ਼ਾ ਦੱਸੀ ਕਿ ਪ੍ਰਸ਼ਾਦ ਪਾਣੀ ਮਸਤਾਨ ਗੜ੍ਹ ਭੇਜ ਦਿੱਤਾ ਜਾਇ, ਇਸ਼ਨਾਨ ਆਦਿ ਕਰ ਕੇ ਪ੍ਰਸ਼ਾਦ ਓਥੇ ਹੀ ਛਕਿਆ ਜਾਵੇਗਾ।

ਭਾਵੇਂ ਸੰਤਾਂ ਨੇ ਆਪ ਜੀ ਤੇ ਨਾਲ ਆਈ ਸੰਗਤ ਲਈ ਜਲੇਬੀਆਂ ਤਿਆਰ ਕਰਵਾਈਆਂ ਹੋਈਆਂ ਸਨ ਪਰ ਆਪ ਇਸ ਗੱਲੋਂ ਗਿਆਨੀ ਪੁਰਸ਼ ਸਨ, ਉਹਨਾਂ ਨੇ ਸਤਿਗੁਰੂ ਜੀ ਦੀ ਇੱਛਾ ਸਹਿਜ ਭਾ ਹੀ ਕਬੂਲ ਕਰ ਲਈ। ਸਤਿਗੁਰੂ ਜੀ, ਪਰਿਵਾਰ, ਸੇਵਕਾਂ ਤੇ ਬਾਡੀਗਾਰਡਾਂ ਲਈ ਲੰਗਰ ਮਸਤਾਨ ਗੜ੍ਹ ਭੇਜ ਦਿੱਤਾ ਗਿਆ। ਮੇਰੇ ਹੁੰਦਿਆਂ ਤਿੰਨ ਦਰਜਨ ਵਿਅਕਤੀਆਂ ਨੇ ਲੰਗਰ ਏਥੇ ਹੀ ਛਕਿਆ।

ਬਲਬੀਰ ਸਿੰਘ ਦਿਲੋਂ ਅੱਜ ਫੇਰ ਸੰਤ ਨਗਰ ਆ ਗਿਆ, ਉਸ ਦੇ ਨਾਲ ਮਿਲ ਕੇ ਅਸੀਂ ਵੀ 12 ਵਜੇ ਤਕ ਮਸਤਾਨ ਗੜ੍ਹ ਪਹੁੰਚ ਗਏ। ਅੱਜ ਨਾਮ ਸਿਮਰਨ ਅਤੇ ਕੀਰਤਨ ਏਥੇ ਹੀ ਹੋਣਾ ਹੈ। ਕੋਠੀ ਦੇ ਵਿਹੜੇ ਵਿਚ ਸ਼ਾਮਿਆਨੇ ਲੱਗ ਗਏ।

ਥਾਈਲੈਂਡ ਵਾਸੀ, ਸੇਠ ਤਰਲੋਕ ਸਿੰਘ ਹੁਰਾਂ ਦੀ ਛੋਟੀ ਭੈਣ ਬੀਬੀ ਹਰਪ੍ਰੀਤ ਕੌਰ ਨੇ ਇਸ ਵਾਰ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਭਰਪੂਰ ਸੁਖ ਲਿਆ ਹੈ। ਉਹ ਵੀ ਏਹਨੀਂ ਦਿਨੀਂ ਜੀਵਨ ਨਗਰ ਇਲਾਕੇ ਦੇ ਹਰ ਮੇਲੇ ਜਾਂ ਭੋਗ ਸਮੇਂ ਗੁਰੂ ਕੇ ਦਰਸ਼ਨ ਕਰਦੀ। ਉਹ ਕਹਿੰਦੀ ਹੈ : ਸ੍ਰੀ ਸਤਿਗੁਰੂ ਜੀ ਅਤੇ ਸਾਧ ਸੰਗਤ ਦੇ ਦਰਸ਼ਨਾਂ ਤੋਂ ਵੱਧ ਸੁਖ ਕਿਥੇ ?

## ਮੇਲਾ ਭਾਈ ਕੇ ਡੇਰੇ

ਠਾਕੁਰ ਜੀ ਦੀ ਪਤਨੀ ਬੀਬੀ ਗੁਰਮੀਤ ਕੌਰ ਜੀ ਆਪਣੀ ਪੇਕੀਂ ਜਾ ਰਹੇ ਹਨ, ਨਾਲ ਹੈ ਪੂਰਬਾ ਪਤਨੀ ਸੁਖਜਿੰਦਰ ਕੌਰ। ਬੀਬੀ ਜੀ ਨੇ ਮੈਨੂੰ ਵੀ ਨਿਮੰਤਰਿਤ ਕੀਤਾ ਹੈ : ਕਵੀ ਜੀ ਭਾਈ ਕੇ ਡੇਰੇ (ਅਬੋਹਰ ਨੇੜੇ) 14.11.82 ਨੂੰ ਜ਼ਰੂਰ ਪਹੁੰਚਣਾ, ਓਥੇ ਸ੍ਰੀ ਸਤਿਗੁਰੂ ਜੀ ਦਾ ਲੰਗਰ ਹੈ। ਮੈਨੂੰ ਹੁਕਮ ਹੋਇਆ ਹੈ ਕਿ ਮੈਂ ਦੋ ਦਿਨ ਪਹਿਲਾਂ ਹੀ ਚਲੀ ਜਾਵਾਂ। ਮੈਂ ਸਵਾਰੀ ਦੀ ਪਰੇਸ਼ਾਨੀ ਦੱਸੀ। ਉਹਨਾਂ ਸਤਿਗੁਰੂ ਜੀ ਦੇ ਸਕੱਤਰ ਤਰਸੇਮ ਸਿੰਘ ਨੂੰ ਕਹਿ ਕੇ ਪ੍ਰਬੰਧ ਕਰਵਾਣ ਦੀ ਮੈਨੂੰ ਹੀ ਪੱਕੀ ਕੀਤੀ। ਸ਼ਾਮੀਂ ਸ੍ਰੀ ਸਤਿਗੁਰੂ ਜੀ ਨੇ ਠਾਕੁਰ ਦਲੀਪ ਸਿੰਘ ਜੀ ਨੂੰ ਆਗਿਆ ਕੀਤੀ ਸੀ : ਤੂੰ ਵੀ ਭਾਈ ਕੇ ਡੇਰੇ ਜ਼ਰੂਰ ਜਾਣਾ ਹੈ, ਚੇਤੇ ਰਖੀਂ। ਮੈਂ ਕਹਿ ਛੱਡਿਆ ਹੈ ਤਾਕਿ ਖਿਆਲੋਂ ਨ ਭੁੱਲ ਜਾਵੇ, ਵੇਲੇ ਸਿਰ।

## ਗੁਜ਼ਰ ਗਿਆ ਮਿ. ਸੰਤਾ ਸਿੰਘ ਬੋਲਾ

ਮਾਈਆਂ, ਬੀਬੀਆਂ ਤੇ ਸਿੰਘ ਸ਼ਾਇਦ ਵਧੇਰੇ ਗਿਣਤੀ ਵਿਚ ਸੰਤ ਨਗਰੋਂ ਨਾਮ ਸਿਮਰਨ ਸਮੇਂ ਪਹੁੰਚ ਗਏ। ਠਾਕੁਰ ਜੀ ਨੇ ਦੱਸਿਆ ਕਿ ਮਿਸਤਰੀ ਸੰਤਾ ਸਿੰਘ

(ਬੋਲਾ) ਜੀਵਨ ਨਗਰ ਅੱਜ 1.30 ਵਜੇ ਗੁਜ਼ਰ ਗਿਆ ਹੈ। ਦੀਵਾਨ ਉਪਰੰਤ ਉਸ ਦੇ ਸਸਕਾਰ ਦਾ ਪ੍ਰਬੰਧ ਕਰਨਾ ਹੈ।

ਮਿ: ਸੰਤਾ ਸਿੰਘ ਜੋ ਕਿ ਸੰਤ ਤੇਜਾ ਸਿੰਘ ਕੰਵਲ ਦਿੱਲੀ ਦਾ ਵੱਡਾ ਭਾਈ ਹੈ, ਨੇ ਜੀਵਨ ਭਰ ਗੁਰੂ ਘਰ ਦੀ ਸੇਵਾ ਕੀਤੀ ਹੈ। ਉਹ ਲਕੜੀ ਦਾ ਬਹੁਤ ਉਮਦਾ ਕਾਰੀਗਰ ਸੀ। ਉਹ ਜਿਹੜਾ ਵੀ ਕੰਮ ਕਰਦਾ ਪ੍ਰੀਤ ਨਾਲ ਕਰਦਾ। ਕਲਪਣਾ ਸ਼ਕਤੀ ਵੀ ਇਸ ਤੇ ਮੇਹਰਬਾਨ ਸੀ। ਜੇ ਇਹ ਬੰਦਾ ਨਿੱਜੀ ਕਮਾਈ ਵਲ ਪੈਂਦਾ ਤਾਂ ਘਰ ਕੋਠਿਆਂ ਅਤੇ ਬਾਗ ਪਰਿਵਾਰ ਦਾ ਮਾਲਕ ਹੁੰਦਾ ਪਰ ਸੰਤਾ ਸਿੰਘ ਨੇ ਸੁਚੇਤ ਰੂਪ ਵਿਚ ਸੰਸਾਰਕ ਸੁਖਾਂ ਵਲੋਂ ਮੂੰਹ ਮੋੜ ਲਿਆ। ਗੁਰੂ ਘਰ ਨਾਲ ਐਸਾ ਸੰਬੰਧ ਜੁੜਿਆ ਕਿ ਫਿਰ ਹੋਰ ਪਾਸਾ ਦਿੱਸਿਆ ਹੀ ਨਾ। ਜ਼ਰਾ ਕੰਨਾਂ ਤੋਂ ਬੋਲਾ ਸੀ, ਇਸ ਲਈ ਸੰਤਾ ਸਿੰਘ ਬੋਲਾ ਕਰਕੇ ਪ੍ਰਸਿੱਧ ਸੀ। ਸ੍ਰੀ ਭੈਣੀ ਸਾਹਿਬ ਵਿਚ ਲਗਭਗ 60 ਸਾਲ ਏਸੇ ਦੇ ਬਣਾਏ ਮੇਜ਼ ਕੁਰਸੀਆਂ, ਚੁਗਾਠਾਂ, ਪੱਲੇ ਇਤਆਦਿ ਚਲਦੇ ਰਹੇ। ਹੋਰ ਕੋਈ ਕਾਰੀਗਰ ਆਉਂਦਾ ਤਾਂ ਇਸ ਦੇ ਅਧੀਨ ਹੀ ਕੰਮ ਕਰਦਾ। ਇਹ ਸੁਭਾਅ ਦਾ ਖੁਲਾਸਾ ਅਤੇ ਮਖੌਲੀਆ ਸੀ। ਕਿਸੇ ਰਾਹ ਜਾਂਦੇ ਨੂੰ ਛੇੜ ਕੇ ਆਪ ਮੁੱਛਾਂ ਵਿਚ ਹੱਸਦਾ ਰਹਿੰਦਾ, ਇਸ ਦਾ ਸ਼ੁਗਲ ਹੁੰਦਾ। ਲੰਮਾ ਸਮਾਂ ਇਸ ਨੇ ਸਟੋਰ ਸੰਭਾਲ ਵੀ ਕੀਤੀ। ਬਿਨਾ ਸੰਗ ਉਮੰਗ ਤੋਂ ਇਕ ਰਸ ਸੇਵਾ ਕਰਦਿਆਂ ਜ਼ਿੰਦਗੀ ਦੇ ਬੇਓੜਕੇ ਸਾਲ ਕੰਮ ਕਰ ਗਿਆ ਹੈ।

ਤੈਨੂੰ ਨਮਸਕਾਰ ਪਿਆਰੇ ਸੰਤਾ ਸਿੰਘ!

ਠਾਕੁਰ ਜੀ ਵੱਡਿਆਂ ਨੇ ਦੱਸਿਆ: ਪਿਛਲੇ 7-8 ਦਿਨ ਤੋਂ ਉਹ ਸਰੀਰ ਕਰਕੇ ਢਿੱਲਾ ਹੋ ਗਿਆ। ਚਾਰ ਦਿਨ ਪਹਿਲਾਂ ਸ੍ਰੀ ਸਤਿਗੁਰੂ ਜੀ ਵਿਸ਼ੇਸ਼ ਕਰ ਉਸੇ ਨੂੰ ਦਰਸ਼ਨ ਦੇਣ ਗਏ ਤੇ ਉਸ ਨੂੰ ਆਖਿਆ ਕਿ ਜੇ ਉਹਦੀ ਮਰਜ਼ੀ ਹੋਵੇ ਤਾਂ ਉਸ ਨੂੰ ਭੈਣੀ ਸਾਹਿਬ ਭੇਜਿਆ ਜਾਇ। ਜਿਥੇ ਉਸ ਨੇ 40-50 ਸਾਲ ਸੇਵਾ ਕੀਤੀ ਹੈ। ਉਸ ਨੇ ਸਨਿਮਰ ਸਿਰ ਫੇਰਿਆ: ਹੁਣ ਜੀਵਨ ਦੇ ਬਾਕੀ ਦੇ ਪਲ ਏਥੇ ਹੀ ਪੂਰੇ ਕਰ ਲੈਣ ਦਿਓ। ਦੀਵਾਨ ਦਾ ਭੋਗ ਪੈਣ ਉਪਰੰਤ ਮਹਾਰਾਜ ਬੀਰ ਸਿੰਘ ਜੀ ਨੂੰ ਸੰਤ ਸੰਤਾ ਸਿੰਘ ਬੋਲੇ ਦੀ ਅੰਤਮ ਯਾਤਰਾ ਦਾ ਪ੍ਰਬੰਧ ਕਰਨ ਲਈ ਸਤਿਗੁਰੂ ਜੀ ਭੇਜਿਆ।

## ਨਾਮ ਸਿਮਰਨ, ਸ਼ਬਦ ਗਾਇਨ

2 ਤੋਂ 3 ਵਜੇ ਤਕ ਨਾਮ ਸਿਮਰਨ ਉਪਰੰਤ ਹਜ਼ੂਰੀ ਰਾਗੀਆਂ ਸੰਤ ਦਰਸ਼ਨ ਸਿੰਘ, ਇਹਨਾਂ ਦਾ ਬੇਟਾ ਹਰਬੰਸ ਸਿੰਘ ਘੁੱਲਾ, ਸੁਖਵਿੰਦਰ ਸਿੰਘ ਪਿੰਕੀ ਅਤੇ ਸ਼ੇਰ ਸਿੰਘ (ਦੋਨੋਂ ਰਬਾਬੀ) ਦੁਆਰਾ ਕੀਰਤਨ ਹੋਇਆ। ਮਹਾਰਾਜ ਬੀਰ ਸਿੰਘ ਜੀ ਨੇ ਅਜੇ ਤੀਜਾ ਚੌਥਾ ਸ਼ਬਦ ਪੜ੍ਹਨ ਲਈ ਆਗ੍ਰਹਿ ਕੀਤਾ। ਕਾਰਨ ਇਹ ਸੀ ਕਿ ਸੰਗਤ ਜੋਗ ਬੂੰਦੀ ਦਾ ਲੰਗਰ ਤਿਆਰ ਹੋ ਰਿਹਾ ਸੀ। ਨਾਮਧਾਰੀ ਲੰਗਰਾਂ ਵਿਚ ਜਦੋਂ ਵੀ ਕਦੇ ਮਿਠਾਈ ਦਾ ਲੰਗਰ ਹੋਵੇ ਤਾਂ ਸਮਝ ਲਉ ਸੰਤ ਮਹਿੰਦਰ ਸਿੰਘ ਦਮਦਮਾ ਤੇ ਉਹਦੇ ਸਾਥੀ ਹੀ ਲਾਂਗਰੀ ਹੋਣਗੇ। ਦੀਵਾਨ ਦੀ ਸਮਾਪਤੀ ਹੋਈ ਤਾਂ ਮਹਾਰਾਜ ਜੀ ਨੇ ਮਾਈਕ ਹੱਥ ਵਿਚ ਲੈ ਐਲਾਨ ਕੀਤਾ: ਸਾਧ ਸੰਗਤ ਜੀ, ਘਰ ਵਾਲਿਆਂ ਵਲੋਂ ਬੂੰਦੀ

ਦਾ ਲੰਗਰ ਤਿਆਰ ਹੈ, ਛਕ ਕੇ ਜਾਣਾ । ਉਹਨਾਂ ਵਲੋਂ ਬੇਨਤੀ ਹੈ ਕਿ ਕੋਈ ਵੀ ਲੰਗਰ ਛਕੇ ਬਿਨਾ ਨ ਜਾਵੇ ।

ਇਹ ਲੰਗਰ ਸੰਤ ਨਿਧਾਨ ਸਿੰਘ ਦੇ ਭੇਜੇ ਹੋਏ ਦੋ ਪੀਪੇ ਘਿਉ ਦਾ ਬਣਿਆ ਸੀ ।

ਸਤਿਗੁਰੂ ਜੀ ਸ਼ਾਮ ਤਕ ਪ੍ਰਸਿੱਧ ਕਵੀ ਸੰਤ ਗੁਰਬਖਸ਼ ਸਿੰਘ ਰਾਮਪੁਰੀ ਦੇ ਡੇਰੇ ਬੁਢੀ ਮਾੜੀ ਵਿਖੇ ਚਰਨ ਪਾਉਣ ਜਾਣ ਵਾਲੇ ਸਨ । ਏਸੇ ਦੌਰਾਨ ਹਜ਼ੂਰ ਨੇ ਮੈਨੂੰ ਸੱਦਿਆ । ਪਹਿਲੀ ਮੰਜ਼ਿਲ ਦੀਆਂ ਪੌੜੀਆਂ ਪਾਸ ਖਲੋਤਿਆਂ ਠਾਕੁਰ ਦਲੀਪ ਸਿੰਘ ਜੀ ਵਲ ਵੇਖ ਕੇ ਮੈਨੂੰ ਕਿਹਾ : ਤੁਹਾਨੂੰ ਕੈਸਟਾਂ ਅਤੇ ਫਿਲਮਾਂ ਬਾਰੇ ਪਰੇਸ਼ਾਨੀ ਉਠਾਣੀ ਪੈਂਦੀ ਹੈ, ਤੁਹਾਡੇ ਸਾਮਾਨ ਦੀ ਲੋੜ ਇਹ ਪੂਰਿਆਂ ਕਰਿਆ ਕਰੇਗਾ । ਏਨੀ ਗੱਲ ਕਹਿ ਕੇ ਅੱਗੇ ਆਖਿਆ "ਅਲ" । ਮੈਂ ਦੱਸਿਆ ਕਿ "24.11.82 ਨੂੰ ਭੈਣੀ ਸਾਹਿਬ ਪਹੁੰਚਣ ਲਈ ਕਿਹਾ ਗਿਆ ਹੈ, ਮੈਂ ਦਿੱਲੀ ਜਾ ਰਿਹਾ ਹਾਂ ।" ਸਤਿਗੁਰੂ ਜੀ ਨੇ ਫਰਮਾਇਆ : ਮੈਂ 'ਅਲ' ਅੱਗੇ ਕਿਹਾ ਸੀ ਹੁਣ 'ਵਿਦਾ' ਕਹਿ ਦਿੰਦਾ । ਮੈਂ ਸੋਚਦਾ ਆ ਰਿਹਾ ਸਾਂ ਕਿ ਸਤਿਗੁਰੂ ਜੀ ਨੇ ਮੇਰੀਆਂ ਕੈਸਟਾਂ ਫਿਲਮਾਂ ਦਾ ਫ਼ਿਕਰ ਕਿੱਧਰੋਂ ਲੈ ਆਂਦਾ ।

ਅੱਜ ਸ. ਇੰਦਰ ਸਿੰਘ ਇੰਜਨੀਅਰ ਦੀ ਲੜਕੀ ਬੀਬੀ ਜੀਤੋ ਤੇ ਦੋ ਉਸ ਦੇ ਭਰਾ ਤਾਂ ਕੋਠੀ ਵਿਚ ਫਿਰਦੇ ਨਜ਼ਰ ਪਏ । ਸਤਿਗੁਰੂ ਜੀ ਉਨ੍ਹਾਂ ਨਾਲ ਇਕਾਂਤ ਵਾਰਤਾ ਵੀ ਕੀਤੀ । ਜਾਪਦਾ ਹੈ ਹਰਵਿੰਦਰ ਸਿੰਘ (ਚੀਫ਼ ਸਾਹਿਬ ਦਾ ਲੜਕਾ) ਦਾ ਮਾਮਲਾ ਨਿਪਟ ਗਿਆ ਹੋਵੇਗਾ ।

ਮਹਾਰਾਜ ਜੀ ਨੇ ਸਤਿਗੁਰੂ ਜੀ ਦਾ ਪ੍ਰੋਗਰਾਮ ਹੇਠ ਲਿਖੇ ਅਨੁਸਾਰ ਦੱਸਿਆ : ਕੱਲ੍ਹ ਸਵੇਰੇ ਆਸਾ ਦੀ ਵਾਰ ਅਤੇ ਪਾਠ ਦਾ ਭੋਗ ਕਰੀਵਾਲੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਵੇਗਾ । ਲੰਗਰ 9-10 ਵਜੇ ਸੰਤ ਗੁਲਜ਼ਾਰ ਸਿੰਘ ਦਮਦਮਾ ਦੇ ਘਰ ਹੋਵੇਗਾ । ਨਾਮ ਸਿਮਰਨ ਅਤੇ ਕੀਰਤਨ ਸੰਤ ਹਰਬੰਸ ਸਿੰਘ ਮੈਂਬਰ ਦੇ ਘਰ ਸੰਤ ਨਗਰ ਵਿਖੇ ਹੋਵੇਗਾ । ਸ਼ਾਮ ਦਾ ਜਲ ਪਾਨ ਵੀ ਮੈਂਬਰ ਦੇ ਘਰ ਹੋਵੇਗਾ ।

## 14 ਨਵੰਬਰ 1982, ਸ਼ਨੀਵਾਰ
## ਨਵੀਂ ਦਿੱਲੀ

ਕੱਲ੍ਹ ਸਵੇਰ ਦਾ ਮੈਂ ਰਾਣੀਆਂ, ਆਪਣੀ ਲੜਕੀ ਉਪਮੇਸ਼ ਕੌਰ ਦੇ ਘਰ ਵਿਖੇ ਹੀ ਆ ਰਿਹਾ । ਲਉਦੇ ਪਹਿਰ ਮੈਨੂੰ ਆਪਣਾ ਦਾਮਾਦ ਬਲਬੀਰ ਸਿੰਘ ਵੀ ਨਜ਼ਰ ਪੈ ਗਿਆ ।

ਮੈਂ ਅੱਜ ਸਵੇਰੇ 5 ਵਜੇ ਰਾਣੀਆਂ ਤੋਂ ਦਿੱਲੀ ਨੂੰ ਬਸ ਫੜ ਲਈ । ਫਤਿਹਾਬਾਦ ਅਤੇ ਹਿਸਾਰ ਗੱਡੀਆਂ ਬਦਲਦਾ ਪੂਰੇ 12 ਵਜੇ ਰਾਜੌਰੀ ਗਾਰਡਨ ਆਪਣੇ ਘਰ ਪਹੁੰਚ ਗਿਆ । ਸਰਸੇ ਤੋਂ ਦਿੱਲੀ ਤਕ ਮੇਰੀ ਸਿੱਖ ਹੋਣ ਕਰ ਕੇ ਤਿੰਨ ਕੁ ਵਾਰ ਪੁਛ-ਪੜਤਾਲ ਹੋਈ । ਇਹ ਹਰਿਆਣਾ ਸਰਕਾਰ ਦੀ ਅਕਾਲੀਆਂ ਦੇ ਦਿੱਲੀ ਵਿਖੇ 19.11.82 ਦੇ ਮੋਰਚੇ ਬਾਰੇ ਪੇਸ਼ਗੀ ਤਿਆਰੀਆਂ ਸਨ ।

ਮੇਰੀ ਡਾਕ ਵਿਚ ਸੰਤ ਜਗਦੀਸ਼ ਸਿੰਘ 'ਵਰਿਆਮ' ਦੀ ਇਕ ਚਿੱਠੀ ਮਿਲੀ

ਜਿਸ ਤੋਂ ਪਤਾ ਲੱਗਾ ਕਿ 3.11.82 ਨੂੰ ਜਲੰਧਰ ਵਿਖੇ ਸੰਤ ਉਜਾਗਰ ਸਿੰਘ ਜੌੜੇ ਪੁਲ ਵਾਲਿਆਂ ਦੀ, ਜੁ ਗੁਰੂ ਕੇ ਉਗਰਾਹੀਏ ਹਨ, ਦੀ ਧਰਮਪਤਨੀ ਤੜਕੇ ਸਵੇਰੇ 2-3 ਦੇ ਦਰਮਿਆਨ ਅਚਾਨਕ ਚੜ੍ਹਾਈ ਕਰ ਗਈ ਹੈ। ਉਸ ਨਮਿਤ ਭੋਗ ਪੈਣ ਸਮੇਂ ਸਤਿਗੁਰੂ ਜੀ 16.11.1982 ਨੂੰ ਦਰਸ਼ਨ ਦੇਣਗੇ।

## 16 ਨਵੰਬਰ 1982, ਮੰਗਲਵਾਰ
## ਨਵੀਂ ਦਿੱਲੀ

ਕੱਲ੍ਹ ਅਤੇ ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਦਰਸ਼ਨ ਦੇਣਗੇ। ਕੱਲ੍ਹ ਦੀਵਾਲੀ ਉਤੇ ਦਰਸ਼ਨ ਸ੍ਰੀ ਭੈਣੀ ਸਾਹਿਬ ਹੋਣਗੇ। ਸੰਤ ਤਰਸੇਮ ਸਿੰਘ ਵਲੋਂ ਇਕ ਇਸ਼ਤਿਹਾਰ ਨਿਕਲਿਆ ਹੈ ਜਿਸ ਅਨੁਸਾਰ ਅੱਜ ਸ੍ਰੀ ਭੈਣੀ ਸਾਹਿਬ ਹੀ ਅਨੰਦ ਕਾਰਜ ਹੋਣਗੇ।

ਅੱਜ ਮੇਰੀ ਡਾਕ ਵਿਚ ਇਕ ਅੰਗਰੇਜ਼ੀ ਦਾ ਇਨਵੀਟੇਸ਼ਨ ਕਾਰਡ ਆਇਆ, ਜਾਂ ਕਹੋ ਜਾਣਕਾਰੀ ਪੱਤਰ, ਜਿਸ ਵਿਚ ਜੰਮੂ ਦੇ ਨਾਮਧਾਰੀ ਸ. ਅਮਰੀਕ ਸਿੰਘ 23 ਨਵੰਬਰ ਤੋਂ 29 ਨਵੰਬਰ ਤਕ ਜਹਾਂਗੀਰ ਆਰਟ ਗੈਲਰੀ ਬੰਬਈ ਵਿਚ 12 ਵਜੇ ਦੁਪਹਿਰ ਤੋਂ ਰਾਤ ਦੇ 8 ਵਜੇ ਤਕ ਐਗਜ਼ੀਬੀਸ਼ਨ ਆਫ ਸਕਲਪਚਰਜ਼ ਵਿਖਾ ਰਹੇ ਹਨ। ਇਸ ਸੱਜਣ ਨੇ ਜਾਣਕਾਰੀ ਲਈ ਇਕ ਪੇਜ ਦਾ ਮੈਟਰ ਨਾਮਧਾਰੀ ਦਸਤਾਰ ਵਾਲੀ ਤਸਵੀਰ ਛਾਪ ਕੇ ਦਿੱਤਾ ਹੈ, ਕਾਰਡ ਦੇ 3 ਅਤੇ 4 ਪੇਜ ਤੇ ਉਸ ਦੀਆਂ ਘਾੜਤਾਂ ਦੀਆਂ ਫੋਟੋ ਹਨ।

## 18 ਨਵੰਬਰ 1982, ਵੀਰਵਾਰ
## ਨਵੀਂ ਦਿੱਲੀ

### ਮੇਰੇ ਮਕਾਨ ਦੀ ਉਸਾਰੀ

ਸ੍ਰੀ ਸਤਿਗੁਰੂ ਜੀ ਦਾ ਮੇਰੇ ਨਾਲ ਬਚਨ ਸੀ, ਜਦੋਂ ਮੈਂ ਜਲੰਧਰ ਸਾਂ, "ਮੇਰਾ ਜੀ ਕਰਦਾ ਹੈ ਤੈਨੂੰ ਕੋਠੀ ਪਾ ਦਿਆਂ ਦਿੱਲੀ। ਮੈਂ ਅਰਜ਼ ਕੀਤੀ, ਅਜੇ ਮੈਨੂੰ ਲੋੜ ਨਹੀਂ, ਜਦੋਂ ਜ਼ਰੂਰਤ ਹੋਈ, ਅਰਜ਼ ਕਰ ਦਿਆਂਗਾ। ਲਗਭਗ 8-10 ਸਾਲਾਂ ਪਿਛੋਂ ਜਦੋਂ ਅਰਜ਼ ਕੀਤੀ : ਪਰਵਾਨਗੀ ਮਿਲ ਗਈ। ਮੈਨੂੰ ਸ. ਹਰਵਿੰਦਰ ਸਿੰਘ ਤੋਂ ਰਕਮ ਲੈ ਲੈਣ ਲਈ ਹੁਕਮ ਹੋਇਆ। ਮੈਂ ਉਹਨਾਂ ਨਾਲ ਗੱਲਬਾਤ ਕਰ ਕੇ ਕੱਲ੍ਹ ਬੇਟੇ ਮਨਧੀਰ ਸਿੰਘ ਨਾਲ ਮਕਾਨ ਦੀ ਉਸਾਰੀ ਹਿਤ ਸੁਭਾਸ਼ ਨਗਰ ਵਿਚ ਸ. ਗੁਰਬਚਨ ਸਿੰਘ ਠੇਕੇਦਾਰ ਨੂੰ ਮਿਲਣ ਗਿਆ। ਉਹ ਕਈ ਦਿਨਾਂ ਤੋਂ 'ਦਿਲ' ਦੀ ਤਕਲੀਫ਼ ਨਾਲ ਪਏ ਸਨ। ਪਰ ਅੱਜ ਕੁਝ ਟਹਿਕੇ ਟਹਿਕੇ ਸਨ। ਸਾਡੇ ਕੰਮ ਬਾਰੇ ਉਨ੍ਹਾਂ ਕਿਹਾ : ਮੇਰਾ ਐਂਜੀਨੀਅਰ ਕੱਲ੍ਹ ਮਕਾਨ ਦੀ ਸਥਿਤੀ ਵੇਖਣ ਜਾਵੇਗਾ, ਰਕਮ ਲੈ ਰਖਣੀ, ਫਿਰ ਅਸੀਂ 3-4 ਹਫ਼ਤਿਆਂ ਵਿਚ ਮਕਾਨ ਖੜਾ ਕਰ ਦਿਆਂਗੇ।

ਫਿਰ ਆਪਣੇ ਐਮ. ਪੀ. ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਜਾ ਮਿਲੇ। ਉਸ ਨੂੰ

ਠੇਕੇਦਾਰ ਗੁਰਬਚਨ ਸਿੰਘ ਦੇ ਵਿਚਾਰ ਦੱਸੇ। ਥੋੜਾ ਚਿਰ ਬੈਠਣ ਪਿਛੋਂ ਮਾਲੂਮ ਹੋਇਆ ਕਿ ਸਰਕਾਰ ਦੀ ਅਕਾਲੀਆਂ ਨਾਲ ਚਲਦੀ ਗੱਲਬਾਤ ਵਿਚ ਸਾਡਾ ਐਮ. ਪੀ. ਵੀ ਭਾਗ ਲੈ ਰਿਹਾ ਹੈ। ਕਿਉਂਕਿ ਅਕਾਲੀ ਦਲ ਦੇ ਸਾਬਕਾ ਸਕੱਤਰ ਸ. ਰਾਜਿੰਦਰ ਸਿੰਘ ਭਾਟੀਆ ਨਾਲ ਹੋਈ ਗੱਲਬਾਤ ਦੌਰਾਨ ਚੰਡੀਗੜ੍ਹ ਪੰਜਾਬ ਨੂੰ ਤੇ ਫਾਜ਼ਲਕਾ-ਅਬੋਹਰ ਬਾਰੇ ਕਮਿਸ਼ਨ ਦੀ ਗੱਲ ਚੱਲ ਰਹੀ ਸੀ।

### ਬੈਂਕੋਕ ਵਾਲੇ ਸਰੀਰ

ਕਰੋਲ ਬਾਗ ਗਿਆਂ, ਅਜਮਲ ਖਾਂ ਰੋਡ ਤੇ ਬੀਬੀ ਪ੍ਰੇਮ ਲਤਾ ਅਤੇ ਫਿਰ ਬੀਬੀ ਜਸਪਾਲ ਕੌਰ ਮਿਲੀਆਂ। ਇਹ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਬੈਂਕੋਕ ਉਡਣਾ ਚਾਹ ਰਹੀਆਂ ਸਨ। ਪ੍ਰੇਮ ਲਤਾ ਤਾਂ ਸ਼ਾਇਦ ਵਾਂਝੀ ਰਹਿ ਜਾਇ ਕਿਉਂਕਿ ਉਹ ਅੱਜ ਹੀ ਦਿੱਲੀਓਂ ਨਿਕਲ ਰਹੀ ਹੈ ਪਰ ਬੀਬੀ ਜਸਪਾਲ ਨੂੰ ਦਰਸ਼ਨਾਂ ਦਾ ਅਵਸਰ ਮਿਲ ਜਾਵੇਗਾ, ਉਸ ਨੇ 20.11.82 ਨੂੰ ਉੱਡਣਾ ਹੈ।

ਤੁਰੇ ਆਉਂਦਿਆਂ ਸੜਕ ਤੇ ਸੇਠ ਤਰਨ ਸਿੰਘ ਅਤੇ ਸ਼ਾਇਦ ਸੰਤ ਇਕਬਾਲ ਸਿੰਘ ਹੁਰਾਂ ਦਾ ਲੜਕਾ ਬੈਂਕੋਕ ਵਾਲੇ ਵੀ ਫ਼ਤਹ ਫ਼ਤੂਹੀ ਦਾ ਕਾਰਨ ਬਣੇ। ਪਹਿਲਾ ਮਹੀਨੇ ਭਰ ਤੋਂ ਏਥੇ ਹੈ, ਦੂਜਾ ਪਰਸੋਂ ਤੋਂ।

### ਸ਼ਬਦ ਟ੍ਰਿਬਿਊਨ ਦੇ

ਅੱਜ ਦੇ ਪੰਜਾਬੀ ਟ੍ਰਿਬਿਊਨ ਵਿਚ ਸ੍ਰੀ ਭੈਣੀ ਸਾਹਿਬ ਦੀਪਮਾਲਾ ਦੇ ਇਕੱਠ ਦੀ ਖ਼ਬਰ ਛਪੀ ਹੈ ਜਿਸ ਵਿਚ 15 ਜੋੜੇ ਬਿਨਾ ਦਾਜ ਦਹੇਜ ਤੋਂ ਵਿਆਹੇ ਗਏ। ਅਤੇ ਨਾਮਧਾਰੀ ਵਕਤਿਆਂ ਦਾ ਜ਼ਿਕਰ ਆਇਆ। ਸਤਿਗੁਰੂ ਜੀ ਦੇ ਕਥਨ ਦਾ ਭਾਵ ਇੰਜ ਦਿੱਤਾ ਸੀ : ਸਮੂਹ ਭਾਰਤਵਾਸੀ ਦੇਸ਼ ਦੀ ਉੱਨਤੀ ਲਈ ਆਪਣਾ ਯੋਗਦਾਨ ਪਾਉਣ। ਉਨ੍ਹਾਂ ਭਾਰਤ ਦੀ ਏਕਤਾ ਤੇ ਅਖੰਡਤਾ ਨੂੰ ਹਰ ਹੀਲੇ ਕਾਇਮ ਰਖਣ ਦੀ ਪ੍ਰੇਰਨਾ ਦਿੰਦੇ ਹੋਏ ਕਿਹਾ ਕਿ ਸਾਨੂੰ ਗੁਰੂਆਂ ਦੇ ਮਹਾਨ ਸੰਦੇਸ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ" ਨੂੰ ਸਮੂਹ ਜਗਤ ਵਿਚ ਫੈਲਾ ਕੇ ਪਿਆਰ ਤੇ ਮਿਲਵਰਤਣ ਦਾ ਸਬੂਤ ਦੇਣਾ ਚਾਹੀਦਾ ਹੈ।

## 19 ਨਵੰਬਰ 1982, ਸ਼ੁਕਰਵਾਰ
## ਨਵੀਂ ਦਿੱਲੀ

ਸੰਤ ਤਰਸੇਮ ਸਿੰਘ ਸਕੱਤਰ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ ਕੱਲ੍ਹ ਰਾਤ ਦੇ ਦਿੱਲੀ ਵਿਖੇ ਦਰਸ਼ਨ ਦੇ ਰਹੇ ਹਨ। ਆਪ ਹਵਾਈ ਜਹਾਜ਼ ਦੁਆਰਾ ਆਏ। ਆਪ ਜੀ ਦੀ ਸੇਵਾ ਵਿਚ ਸ. ਸੁਰਿੰਦਰ ਸਿੰਘ ਮਨਚੰਦਾ, ਸੰਤ ਬਲਦੇਵ ਸਿੰਘ, ਸੰਤ ਗੁਰਤੇਜ ਸਿੰਘ ਆਏ। ਅੰਗ ਰਖਿਅਕ ਅਤੇ ਸਕੱਤਰ ਤਰਸੇਮ ਸਿੰਘ ਕਾਰਾਂ ਤੇ ਪਹੁੰਚੇ।

ਸਵੇਰੇ ਆਸਾ ਦੀ ਵਾਰ ਸੰਤ ਜਗੀਰ ਸਿੰਘ, ਆਤਮਾ ਸਿੰਘ ਐਂਡ ਸਨਜ਼ ਪਹਾੜ ਗੰਜ ਵਾਲਿਆਂ ਦੇ ਘਰ ਪਟਪੜ ਗੰਜ ਵਿਖੇ ਲੱਗੀ, ਜਿਸ ਵਿਚ ਸੱਚੇ ਪਾਤਸ਼ਾਹ ਜੀ ਨੇ

ਜਮੁਨਾ ਪਾਰ ਦੇ ਸਿੰਘਾਂ ਨੂੰ ਦਰਸ਼ਨ ਦੇ ਕਿਰਤਾਰਥ ਕੀਤਾਂ ।

ਮੈਨੂੰ ਅੱਜ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਪ੍ਰਿੰਸੀਪਲੀ ਬੀਬੀ ਬੇਅੰਤ ਕੌਰ ਤੇ ਸ. ਸੰਤ ਸਿੰਘ ਹੁਰਾਂ ਸੱਦਿਆ ਹੋਇਆ ਸੀ । 21 ਤਾਰੀਖ ਨੂੰ ਗੁਰੂ ਕੀ ਹਜ਼ੂਰੀ ਵਿਚ ਸਕੂਲ ਦੇ ਬੱਚਿਆਂ ਨੇ ਜੋ ਪ੍ਰੋਗਰਾਮ ਪੇਸ਼ ਕਰਨਾ ਸੀ ਉਸ ਦੀ ਰੀਹਰਸਲ ਵਿਖਾਣੀ ਸੀ ।

## ਨੋਟ ਰਖਣੇ ਕਿ ਲਿਖਣੇ

ਇਸ ਕਾਰਨ ਮੈਂ 12.15 ਵਜੇ ਹੀ ਕੋਠੀ ਸ੍ਰੀ ਹਰੀ ਪ੍ਰਤਾਪ ਨਿਵਾਸ ਵਿਖੇ ਜਾ ਸਕਿਆ । ਉਪਰਲੀ ਛੱਤੇ ਸਤਿਗੁਰੂ ਜੀ ਦੇ ਕਮਰੇ ਵਲ ਗਿਆ । ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਆਰਾਮ ਕਰਨ ਨੂੰ ਤਿਆਰ ਸਨ । ਮੈਂ ਨਵਾਂ ਨੋਟ ਕਢ ਕੇ ਮੱਥਾ ਟੇਕਿਆ ਤਾਂ ਬਚਨ ਕੀਤਾ : ਕਵੀ ਜੀ ਦੀ ਡਾਇਰੀ ਵਿਚ ਨਵੇਂ ਨਵੇਂ ਨੋਟ ਹੁੰਦੇ ਹਨ । ਮੈਂ ਸਪੱਸ਼ਟ ਕੀਤਾ : ਜੀ ਮੈਂ ਦੋ ਦੋ ਦੇ ਨਵੇਂ ਨਕੋਰ ਨੋਟਾਂ ਦੀ ਗੱਡੀ ਲੈ ਰਖੀ ਹੈ । ਸਤਿਗੁਰੂ ਜੀ ਬੋਲੇ : ਮੈਂ ਇਹ ਨਹੀਂ ਕਿਹਾ । ਮੈਂ ਕਿਹਾ ਸੀ : ਕਵੀ ਜੀ ਡਾਇਰੀ ਵਿਚ ਨਵੇਂ ਤੋਂ ਨਵੇਂ ਨੋਟ ਲਿਖਦੇ ਹਨ । ਇਸ ਅਰਥ ਭਾਵ ਨੇ ਕੋਹਾਂ ਦਾ ਫ਼ਰਕ ਪਾ ਦਿੱਤਾ । ਨੋਟ ਵੀ ਬਦਲ ਗਏ ਤੇ ਰਖਣ ਵਾਲਾ ਵੀ ।

## ਮੈਨੂੰ ਆਰਾਮ ਕਰ ਲੈਣ ਦਿਉ

ਇਸ ਮੌਕੇ ਸ. ਪਰਮਿੰਦਰ ਸਿੰਘ ਕਪੂਰ ਅਤੇ ਉਹਦੀ ਮਾਤਾ ਵੀ ਕੋਲ ਸਨ । ਬੀਬੀ ਅੱਜਕਲ੍ਹ ਹੀ ਨੈਰੋਬੀਓਂ ਆਈ ਸੀ । ਪਰਮਿੰਦਰ ਸਿੰਘ ਦੀ ਪਤਨੀ ਵੀ ਨੇੜੇ ਹੀ ਸੀ । ਇਹ ਕੁਛ ਬੇਨਤੀ ਕਰਨਾ ਚਾਂਹਦੇ ਸਨ । ਸਤਿਗੁਰੂ ਜੀ ਬਚਨ ਕੀਤਾ : ਮੈਂ ਅਜੇ ਏਥੇ ਹੀ ਹਾਂ, ਕੱਲ੍ਹ ਕਿਸੇ ਮੌਕੇ ਮਿਲ ਲੈਣਾ । ਏਨਾ ਕਹਿ ਆਪ ਆਰਾਮ ਕਮਰੇ ਵਿਚ ਚਲੇ ਗਏ ।

## ਨੌਵੀਆਂ ਏਸ਼ਿਆਈ ਖੇਡਾਂ ਤੋਂ ਪਹਿਲਾਂ

ਮਾਤਾ ਜੀ ਦੇ ਕਮਰੇ ਵਿਚਦੀ ਲੰਘਦਿਆਂ ਮੈਨੂੰ ਠਾਕੁਰ ਉਦੇ ਸਿੰਘ ਜੀ ਅਤੇ ਸ਼੍ਰੀ ਗੁਰਮੁਖ ਸਿੰਘ ਲੁਹਾਰਾਂ ਦਿੱਸੇ । ਠਾਕੁਰ ਦਲੀਪ ਸਿੰਘ ਜੀ ਅਲਮਾਰੀ ਵਿਚੋਂ ਕੈਮਰਿਆਂ ਦਾ ਸਾਮਾਨ ਕੱਢ ਰਹੇ ਸਨ । ਇਕ ਕੋਚ, ਸ. ਸਤਨਾਮ ਸਿੰਘ ਨੈਰੋਬੀ, ਹਾਕੀ ਖੇਡਦੇ ਬੱਚੇ ਜਿਮਨਾਸਟਿਕ ਵਾਲੇ ਬੱਚੇ, ਦਿੱਲੀ ਵਿਚ ਹੋ ਰਹੀਆਂ 9ਵੀਆਂ ਏਸ਼ੀਆਈ ਖੇਡਾਂ ਵੇਖਣ ਲਈ ਮੰਗਵਾਏ ਹੋਏ ਸਨ ਅਤੇ ਅੱਜ ਇਹਨਾਂ ਦਾ ਉਦਘਾਟਨ ਦਿਹਾੜਾ ਸੀ । ਮੇਰੇ ਇਹ ਦੱਸਣ ਤੇ ਕਿ ਕੈਮਰੇ ਫਲੈਸ਼ਾਂ, ਦੂਰਬੀਨਾਂ ਆਦਿ ਉਦਘਾਟਨ ਦੇ ਸਮੇਂ ਨਾਲ ਨਹੀਂ ਜਾ ਸਕਦੇ । ਠਾਕੁਰ ਜੀ ਨੇ ਸਾਮਾਨ ਸੰਕੋਚ ਲਿਆ । ਠਾਕੁਰਾਂ ਦੁਹਾਂ ਵਾਸਤੇ ਪਾਸ ਅਤੇ ਬੱਚਿਆਂ ਲਈ ਟਿਕਟਾਂ ਖਰੀਦੀਆਂ ਗਈਆਂ ਹਨ । ਉਪ੍ਰੋਕਤ ਸਾਰਾ ਗਰੁੱਪ ਤਾਂ 1.30 ਵਜਦੇ ਨੂੰ ਜਵਾਹਰ ਲਾਲ ਨਹਿਰੂ ਸਟੇਡੀਅਮ ਨੂੰ ਚਲਾ ਗਿਆ ।

ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਦਰਸ਼ਨ ਸਿੰਘ ਨੇ ਦੱਸਿਆ : ਸ. ਜਗੀਰ ਸਿੰਘ ਪਟਪੜ ਗੰਜ ਵਾਲਿਆਂ, ਗੁਰੂ ਕੇ ਲੰਗਰ ਦਾ ਸਾਮਾਨ ਏਥੇ ਹੀ ਭੇਜ ਦਿੱਤਾ ਹੈ। ਅੱਜ ਦਾ ਲੰਗਰ ਉਨ੍ਹਾਂ ਵਲੋਂ ਆਈ ਰਸਦ ਨਾਲ ਤਿਆਰ ਕੀਤਾ ਗਿਆ ਹੈ। ਇਨ੍ਹਾਂ ਦਿਨਾਂ ਵਿਚ ਗੁਰੂ ਕੇ ਲੰਗਰ ਦਾ ਅਰਥ ਹੈ, ਅੱਡੋ ਅੱਡ 60 ਸਰੀਰਾਂ ਦਾ ਭੋਜਨ।

ਸਤਿਗੁਰੂ ਜੀ ਬਿਰਾਜਣ ਤੋਂ ਪਹਿਲੋਂ ਮੈਨੂੰ ਪੁੱਛਿਆ : ਤੁਸਾਂ ਏਸ਼ਿਆਈ ਖੇਡਾਂ ਦਾ ਉਦਘਾਟਨ ਵੇਖਣ ਜਾਣਾ ਹੈ ਕਿ ਮੇਰੇ ਨਾਲ ਟੀ. ਵੀ. ਤੇ ਵੇਖਣਾ ਹੈ ?

"ਮੈਂ ਤਾਂ ਆਪ ਜੀ ਦੇ ਦਰਸ਼ਨਾਂ ਦਾ ਹੀ ਤਲਬਗਾਰ ਹਾਂ। ਜੇ ਆਪ ਨੇ ਟੀ. ਵੀ. ਤੋਂ ਹੀ ਵੇਖਣੀਆਂ ਹਨ ਤਾਂ ਮੈਂ ਵੀ ਇਸ ਅਵਸਰ ਦਾ ਲਾਭ ਉਠਾਵਾਂਗਾ।"

"ਤਾਂ ਨਿਸਚਿੰਤ ਹੋ ਜਾਓ, ਬੁਲਾ ਲਵਾਂਗਾ।"

ਅਤੇ ਜਦੋਂ ਆਪ ਜੀ 2.20 ਵਜੇ ਸ. ਸੁਰਿੰਦਰ ਸਿੰਘ ਮਨਚੰਦਾ ਦੇ ਘਰ ਜਾਣ ਲਗੇ ਤਾਂ ਆਦਮੀ ਭੇਜ ਕੇ ਮੈਨੂੰ ਵੀ ਬੁਲਾ ਲਿਆ ਗਿਆ।

ਕੋਠੀਓਂ ਜਾਣ ਤੋਂ ਪਹਿਲਾਂ ਹਜ਼ੂਰ ਦੇ ਦਰਸ਼ਨਾਂ ਦੇ ਚਾਹਵਾਨ ਸ. ਹਰਚਰਨ ਸਿੰਘ ਦੂਆ ਐਕਸੀਅਨ ਪੋਸਟ ਐਂਡ ਟੈਲੀਗ੍ਰਾਫ ਡੀਵੈਲਪਮੈਂਟ ਦਿੱਲੀ, ਇਸ ਦੇ ਨਿਕਟ ਸੰਬੰਧੀ ਸ. ਹਰਦੇਵ ਸਿੰਘ ਫੋਟੋਗ੍ਰਾਫਰ ਮੰਡੀ (ਹਿ: ਪ੍ਰ:) ਅਤੇ 5-7 ਹੋਰ ਵੀ ਸਰੀਰ ਸਨ। ਦਰਸ਼ਨ ਦੇ ਬਚਨ ਬਿਲਾਸ ਕਰ ਸਤਿਗੁਰੂ ਜੀ ਵਿਦਾ ਹੋਏ।

## ਉਦਘਾਟਨ ਏਸ਼ਿਆਈ ਖੇਡਾਂ ਦਾ

ਉਦਘਾਟਨ ਸਮਾਰੋਹ ਵੇਲੇ ਆਪ ਮਨਚੰਦਾ ਦੇ ਘਰ ਖੇਡਾਂ ਦਾ ਪ੍ਰੋਗਰਾਮ ਟੀ. ਵੀ. ਤੇ ਆ ਰਿਹਾ ਵੇਖ ਰਹੇ ਸਨ, ਅੱਜ ਦੇ ਅਖ਼ਬਾਰ ਵਾਚ ਰਹੇ ਸਨ। ਕਦੇ ਕਦੇ ਟੀ. ਵੀ. ਸਕ੍ਰੀਨ ਵਲ ਵੀ ਵੇਖ ਲੈਂਦੇ, ਪਰ ਧਿਆਨ ਭਰੀ ਚੌਕਸੀ ਨਾਲ। ਦੋਵੇਂ ਕੰਮ ਨਾਲੋ ਨਾਲ ਚੱਲ ਰਹੇ ਸਨ। ਰੰਗਾਂ ਦਾ ਠੀਕ ਨਾ-ਠੀਕ ਹੋਣਾ, ਉਦਘਾਟਨ ਸਮੇਂ ਕੌਣ ਕਿਥੇ ਹੈ ਅਤੇ ਮਾਰਚ ਪਾਸਟ ਸਮੇਂ ਕੌਣ ਆ ਜਾ ਰਿਹਾ ਹੈ, ਅਕਾਲੀ ਪੱਤ੍ਰਿਕਾ ਵਿਚ ਅੱਜ ਮੇਨਕਾ ਦਾ ਇੰਦਰਾ ਗਾਂਧੀ ਘਰ ਸਾਜ਼ਸ਼ੀ ਵਾਤਾਵਰਣ ਸਿਰਜਣ ਦਾ ਇਕ ਫੀਚਰ, ਸਤਿਗੁਰੂ ਜੀ ਨੇ ਮੈਨੂੰ ਪੜ੍ਹਨ ਲਈ ਦਿੱਤਾ ਅਤੇ ਫਿਰ ਆਪਣੇ ਸਕੱਤਰ ਤਰਸੇਮ ਸਿੰਘ ਨੂੰ। ਸ. ਦਲਬੀਰ ਸਿੰਘ ਬਾਲੀ ਨਗਰ ਨੂੰ ਵੀ ਅੱਜ ਵਿਸ਼ੇਸ਼ ਤੌਰ ਤੇ ਕੋਲ ਬੁਲਾਇਆ ਹੋਇਆ ਹੈ।

ਪਰਦੇ ਉਤੇ ਠਾਕੁਰ ਜੀ ਦੋਵੇਂ, ਹੰਸਪਾਲ, ਸੁਰਿੰਦਰ ਸਿੰਘ ਆਦਿ ਨਾਮਧਾਰੀ ਦਸਤਾਰਾਂ ਵੇਖ ਦਰਸ਼ਕਾਂ ਨੇ ਝਟ ਪਛਾਣ ਲਏ। ਥਾਈਲੈਂਡ ਵਾਲੇ ਮਾਰਚ ਪਾਸਟ ਸਮੇਂ ਸੇਠ ਜਸਪਾਲ ਸਿੰਘ ਗੋਰੋਵਾੜਾ ਵੀ ਝੰਡਾ ਉਠਾਈ ਆਉਂਦਾ ਨਜ਼ਰ ਪਿਆ। ਸਿੱਧੀ ਦਸਤਾਰ ਨਾਲ ਸਜਦਾ ਪਿਆ ਸੀ।

ਇਸ ਸਦੀ ਦਾ ਏਸ਼ਿਆਈ ਖੇਡਾਂ ਦਾ ਇਹ ਭੱਵਿਅਰਮ ਸਮਾਰੋਹ ਸਾਰੀ ਏਸ਼ਿਆਈ ਦੁਨੀਆਂ ਲਈ ਮਾਣ ਕਰਨ ਯੋਗ ਸੀ। ਹਿੰਦੁਸਤਾਨੀਆਂ ਲਈ ਵੀ ਇਹ ਬੜੀ ਮਾਣ ਦੀ ਘੜੀ ਸੀ। ਸੰਜੋਗ ਵੇਖੋ, ਇਕ ਪਾਸੇ ਤਾਂ ਸਿੱਖ ਸਰਦਾਰ ਗਿਆਨੀ ਜ਼ੈਲ ਸਿੰਘ ਦੇਸ਼ ਦਾ ਪ੍ਰੈਜ਼ੀਡੈਂਟ ਇਸ ਸਮਾਰੋਹ ਦਾ ਉਦਘਾਟਨ ਕਰ ਰਿਹਾ ਹੈ, ਏਸ਼ਿਆਈ

ਖੇਡਾਂ ਦੀ ਪ੍ਰਬੰਧਕ ਕਮੇਟੀ ਦਾ ਪ੍ਰੈਜ਼ੀਡੈਂਟ ਰਾਜਾ ਭਾਲਿੰਦਰ ਸਿੰਘ ਅਤੇ ਖੇਡ ਮਨਿਸਟਰੀ ਤੇ ਸਾਰੀ ਤਿਆਰੀ ਦਾ ਮੁਖੀ ਸ. ਬੂਟਾ ਸਿੰਘ, ਤਿੰਨੇ ਦਸਤਾਰ ਧਾਰੀ ਇਕ ਵਾਰ ਇਕੱਠੇ ਹੀ ਵੇਖੇ ਗਏ; ਦੂਜੇ ਪਾਸੇ, ਇਹਨਾਂ ਦੇ ਹੀ ਅਕਾਲੀ ਭਾਈ ਗ੍ਰਿਫ਼ਤਾਰੀਆਂ ਦੇ ਰਹੇ ਹਨ ਕਿ ਸਿੱਖਾਂ ਨਾਲ ਨਾ-ਇਨਸਾਫ਼ੀ ਹੋ ਰਹੀ ਹੈ, ਇਹ ਕਹਿੰਦੇ ਹਨ ਕਿ ਸਿੱਖਾਂ ਨੂੰ ਦਬੈਲ ਬਣਾ ਕੇ ਰਖਿਆ ਜਾਂਦਾ ਹੈ।

4.30 ਤਕ ਇਸ ਟੀ. ਵੀ. ਤੇ ਸਤਿਗੁਰੂ ਜੀ ਨੇ ਨਿੱਕੇ ਮੋਟੇ ਇੰਜਨੀਅਰਾਂ ਨੂੰ ਵੀ ਵੇਖਿਆ ਜਿਨ੍ਹਾਂ ਦੀ 'ਕ੍ਰਿਪਾ' ਨਾਲ ਕਦੇ ਰੰਗੀਨ ਤੇ ਕਦੇ ਕਾਲਾ ਚਿੱਟਾ ਦ੍ਰਿਸ਼ ਹੀ ਵੇਖਣ ਨੂੰ ਮਿਲਦਾ। ਫਿਰ ਆਪ ਕੋਠੀ ਜਾ ਕੇ, ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਨਾਮ ਸਿਮਰਨ ਲਈ ਪਧਾਰੇ।

## ਨਾਮਧਾਰੀ ਧਰਮਸਾਲਾ ਵਿਖੇ

ਕੀਰਤਨ ਉਪਰੰਤ ਸਤਿਗੁਰੂ ਜੀ ਨੇ ਸ. ਦਲਜੀਤ ਸਿੰਘ ਬਾਲੀ ਨਗਰ, ਸ. ਹਰਮੀਤ ਸਿੰਘ ਵੱਡਾ ਅਤੇ ਸ. ਸੁਖਦੇਵ ਸਿੰਘ ਬਾਲੀ ਨਗਰ ਦੀ ਡਿਊਟੀ ਲਗਾਈ ਕਿ ਉਹ ਦੀਵਾਨ ਸਮੇਂ ਬਾਹਰ ਖਲੋ ਕੇ ਬੱਝੀਆਂ ਦਾੜ੍ਹੀਆਂ ਵਾਲਿਆਂ ਨੂੰ ਖੋਲ੍ਹ ਕੇ ਅੰਦਰ ਆਉਣ ਦੀ ਬੇਨਤੀ ਕਰਿਆ ਕਰਨ।

ਸੰਤ ਮੰਗਲ ਸਿੰਘ ਲੈਲਪੁਰੀ ਦੇ ਲੜਕਿਆਂ ਸ੍ਰੀ ਸ਼ਰਮ ਸਿੰਘ ਮਨਧੀਰ, ਮਨਧੀਰ ਸਿੰਘ ਅਤੇ ਸ. ਕਰਤਾਰ ਸਿੰਘ ਪ੍ਰਾਗਰੈਸ ਪ੍ਰਿੰਟਰਜ਼ ਵਾਲਿਆਂ ਨੇ ਅੱਜ ਜਦੋਂ ਬਸਤਰ, ਬਿਸਤਰ, ਬਰਤਨ ਅਤੇ ਵਿਸ਼ੇਸ਼ ਮਾਇਆ ਮੱਥਾ ਟੇਕੀ ਤਾਂ ਸਤਿਗੁਰੂ ਜੀ ਮੈਨੂੰ ਇਸ਼ਾਰਾ ਕੀਤਾ : ਕਾਹਦੇ ? ਸੁਖ ਹੈ ?? ਮੈਂ ਦੱਸਿਆ : ਕਰਤਾਰ ਪਤਨੀ ਅਮਰਜੀਤ ਕੌਰ ਟੀ. ਬੀ. ਨਾਲ ਗੰਗਾਰਾਮ ਹਸਪਤਾਲ ਵਿਚ ਗੁਜ਼ਰ ਗਈ ਹੈ।

## 20 ਨਵੰਬਰ 1982, ਸ਼ਨੀਵਾਰ
## ਨਵੀਂ ਦਿੱਲੀ

ਸ੍ਰੀ ਗੁਰੂ ਤੇਗ ਬਹਾਦੁਰ ਜੀ ਦਾ ਸ਼ਹੀਦੀ ਦਿਵਸ। ਮਹਾਨ ਸ਼ਹੀਦ ਨੂੰ ਪ੍ਰਣਾਮ। ਬਾਲੀ ਨਗਰ। ਸੰਤ ਕਿਰਪਾਲ ਸਿੰਘ ਖੋਖਰ ਦੀ ਨਵੀਂ ਕੋਠੀ ਦੀ ਚੱਠ। ਤਿਕੋਨ ਦੀ ਸ਼ਕਲ ਦਾ ਖ਼ੂਬਸੂਰਤ ਪੰਡਾਲ। ਵਿਸ਼ਾਲ। ਮੇਰੀ ਪਹੁੰਚ 6.15 ਵਜੇ ਸਵੇਰੇ। ਭਰਪੂਰ ਸੰਗਤ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਨੰਦ ਬਖ਼ਸ਼ ਦਰਸ਼ਨ। ਸੰਤ ਹਰਭਜਨ ਸਿੰਘ, ਸੰਤ ਹਰਬੰਸ ਸਿੰਘ ਘੱਲਾ, ਸੰਤ ਖਚਾਨ ਸਿੰਘ, ਮੋਹਣ-ਸੁਖਦੇਵ-ਬਲਜੀਤ ਸਿੰਘ ਵਲੋਂ ਸੁਰੀਲਾ ਆਸਾ ਦੀ ਵਾਰ ਦਾ ਕੀਰਤਨ। ਮੋਹਕ ਸੁਖਦ, ਸੁਹਾਵਣਾ, ਲੁਭਾਵਣਾ ਸਮਾਂ। ਵਾਰ ਦਾ ਭੋਗ 6.50 ਵਜੇ।

ਸੂਚਨਾ ਮੇਰੇ ਦੁਆਰਾ ਸੰਗਤ ਨੂੰ : ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨੂੰ 500/- ਸ. ਕਿਰਪਾਲ ਸਿੰਘ ਵਲੋਂ ਸਤਿਜੁਗ ਲਈ 51/- ਤੇ ਵਰਿਆਮ ਲਈ 51/-, ਬੀਬੀ ਹਰਮੀਤ ਕੌਰ ਸਿਆਮ ਵਲੋਂ ਸਕੂਲ ਨੂੰ 51/-। ਇਹਨਾਂ ਦੀ ਰੀਸ ਕਰਨੀ ਚਾਹੀਦੀ ਹੈ।

ਜਿਨ੍ਹਾਂ ਲੜਕੇ ਲੜਕੀਆਂ ਦੇ ਕੱਲ੍ਹ ਅਨੰਦ ਹੋਏ ਹਨ, ਜਿਨ੍ਹਾਂ ਦੀ ਪੁੱਛ ਪੜਤਾਲ ਨਹੀਂ ਹੋ ਸਕੀ, ਸ਼ਾਮੀਂ 6 ਵਜੇ ਨਾਮਧਾਰੀ ਧਰਮਸਾਲਾ ਵਿਖੇ ਸੰਤ ਸਤਨਾਮ ਸਿੰਘ ਨੂੰ ਮਿਲਣ।

ਠਾਕੁਰ ਦਲੀਪ ਸਿੰਘ ਜੀ ਬੋਲੇ : ਦਿੱਲੀ ਦੇ ਸਿੰਘਾਂ ਨੇ ਸਦਾ ਹੀ ਹਾਕੀ ਖਿਡਾਰੀਆਂ ਦੀ ਦਿੱਲੀ ਆਇਆਂ ਸੇਵਾ ਸੰਭਾਲ ਕੀਤੀ ਹੈ। ਇਸ ਗੱਲ ਦੀ ਸਤਿਗੁਰੂ ਜੀ ਨੇ ਦਿੱਲੀ ਵਾਲਿਆਂ ਤੇ ਕਿਰਪਾ ਕੀਤੀ ਹੈ। ਇਕ ਟੀਮ ਏਥੋਂ ਦੇ 8 ਤੋਂ 10 ਸਾਲ ਦੇ ਬੱਚੇ ਲੈ ਕੇ ਤਿਆਰ ਕਰਨੀ ਹੈ। ਸਵੇਰੇ ਬੱਚਿਆਂ ਦੇ ਨਾਮ ਦਿਓ।

## ਸਤਿਗਰ ਜੀ ਦਾ ਕਥਨ

ਸ੍ਰੀ ਸਤਿਗੁਰੂ ਜੀ ਨੇ ਬਖ਼ਸ਼ਸ਼ ਕੀਤੀ : ਅੱਜ ਸ੍ਰੀ ਗੁਰੂ ਤੇਗ ਬਹਾਦੁਰ ਜੀ ਦਾ ਬਲੀਦਾਨ ਦਿਵਸ ਹੈ। ਗੁਰੂ ਨਾਨਕ ਪਰੰਪਰਾ ਦੇ ਨੌਵੇਂ ਗੁਰੂ। ਜਿਨ੍ਹਾਂ ਨੇ ਖਾਮੋਸ਼ ਅਤੇ ਵਿਨਿਮਰ ਰਹਿ ਕੇ ਬੜੇ ਪ੍ਰੇਰਕ ਕਰਮ ਕੀਤੇ। ਸ਼ਹੀਦਾਂ ਲਈ ਉਤਸਾਹੀ ਸਤਿਗੁਰੂ। ਅਸੀਂ ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰ ਹਾਂ। ਗੁਰੂ ਵਾਲੇ ਹਾਂ। ਗੁਰੂ ਦੀ ਮੰਨਣ ਵਾਲੇ ਹਾਂ। ਦੂਸਰੇ ਸਿੱਖ ਆਪਣੀ ਆਪਣੀ ਲੋੜ ਤੇ ਸਿਆਸਤ ਦੀ ਉਚਾਣ ਨਿਵਾਣ ਅਨੁਸਾਰ ਸਤਿਗੁਰੂਆਂ ਦਾ ਜਨਮ ਜਾਂ ਨਿਰਵਾਣ ਦਿਵਸ ਕੇਵਲ ਮਨਾਂਦੇ ਹਨ, ਅਸੀਂ ਗੁਰੂਆਂ ਦੀ ਦੱਸੀ ਮਰਿਆਦਾ ਅਨੁਸਾਰ ਜੀਵਨ ਯਾਪਨ ਕਰਦੇ ਹਾਂ ਅਤੇ ਉਨ੍ਹਾਂ ਦੀ ਸਿੱਖਿਆ ਅਨੁਸਾਰ ਹੀ ਜੀਵਨ ਢਾਲਣਾ ਹੈ, ਸ਼ਾਂਤ, ਸੁਖਦ, ਦੂਜਿਆਂ ਲਈ ਸਹਾਇਕ, ਨਵਾਂ ਤੇ ਸਾਰਥਕ ਹਰ ਪੱਖੋਂ।

"ਗੁਰੂ ਤੇਗ ਬਹਾਦੁਰ ਜੀ ਨੂੰ ਗੁਰਗੱਦੀ ਕਿਵੇਂ ਪ੍ਰਾਪਤ ਹੋਈ, ਇਹ ਉਹਨਾਂ ਨਹੀਂ ਦੱਸਣਾ ਜੋ ਗੁਰੂਆਂ ਦੇ ਆਦਰਸ਼ਾਂ ਤੋਂ ਮੁਨਕਰ ਹੋ ਕੇ ਆਪਣੇ ਵਿਚਾਰਾਂ ਅਨੁਸਾਰ ਸਿੱਖੀ ਨੂੰ ਸੇਧ ਦਿੰਦੇ ਹਨ। ਇਹ ਅਸਾਂ ਦੱਸਣਾ ਤੇ ਪਰਚਾਰਨਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨੌਵੇਂ ਜਾਨਸ਼ੀਨ ਨੂੰ ਸਿੱਖਾਂ ਦੀ ਇਸ ਜੱਦੋਜਹਿਦ ਬਾਅਦ ਗੱਦੀ ਮਿਲੀ ਕਿ ਉਨ੍ਹਾਂ ਨੂੰ (ਸਿੱਖਾਂ ਨੂੰ) ਦੇਹਧਾਰੀ ਗੁਰੂ ਹੀ ਅਗਵਾਈ ਦੇ ਸਕਦਾ ਹੈ। ਇਸ ਲਈ ਇਕ ਆਦਰਸ਼ ਪੁਰਸ਼ ਸਤਿਗੁਰੂ ਦੀ ਲੋੜ ਸੀ।

"ਮੰਡੀ (ਹਿਮਾਚਲ) ਦੇ ਵਸਨੀਕ ਭਗਵੰਤ ਸਿੰਘ ਸਪੁੱਤਰ ਸੂਬਾ ਹਰਦਿਤ ਸਿੰਘ ਲਾਹੌਰ ਨੇ ਮੰਡੀ ਕੋਰਟ ਵਿਚ ਕੇਸ ਕੀਤਾ, ਜਿਸ ਵਿਚ ਮਾ: ਤਾਰਾ ਸਿੰਘ ਅਤੇ ਮੈਨੂੰ ਵੀ ਤਲਬਿਆ ਗਿਆ। ਉਸ ਨੇ ਸਵਾਲ ਪੈਦਾ ਕਰ ਦਿੱਤਾ ਕਿ ਸਾਰੀਆਂ ਬੀੜਾਂ ਗੁਰੂ ਨਹੀਂ ਹੋ ਸਕਦੀਆਂ। ਜਿਵੇਂ ਗੁਰੂ ਅਰਜਨ ਦੇਵ ਇਕੱਲੇ ਹੀ ਗੁਰੂ ਸਨ, ਉਨ੍ਹਾਂ ਦੇ ਦੂਜੇ ਭਾਈ ਕਦੇ ਗੁਰੂ ਨਹੀਂ ਹੋਏ। ਇਸੇ ਤਰ੍ਹਾਂ ਜਿਸ ਗਰੰਥ ਸਾਹਿਬ ਦੀ ਬੀੜ ਨੂੰ ਗੁਰਤਾ ਪ੍ਰਾਪਤ ਹੋਈ ਹੈ, ਉਹੋ ਗੁਰੂ ਹੋ ਸਕਦੀ ਹੈ, ਦੂਜੀਆਂ ਨਹੀਂ।

"ਇਹ ਗੁਰੂ ਤੇਗ ਬਹਾਦੁਰ ਜੀ ਹੀ ਸਨ ਜਿਨ੍ਹਾਂ ਸਤਿਲੁਜ ਦੇ ਪਾਣੀਆਂ ਪਾਸ ਗ੍ਰੰਥ ਸਾਹਿਬ ਜੀ ਦੀ ਬੀੜ ਅਮਾਨਤ ਰਖ ਦਿੱਤੀ ਸੀ ਤੇ ਫਿਰ ਸਾਬਤ ਸੂਰਤ ਪ੍ਰਾਪਤ ਵੀ ਹੋ ਗਈ। ਅੱਜ ਅਸੀਂ ਇੰਜ ਰਖ ਕੇ ਵਿਖਾਈਏ, ਫਿਰ ਪਤਾ ਲੱਗੇਗਾ ਕਿ ਦੇਹਧਾਰੀ ਗੁਰੂ ਦੇ ਬਚਨ ਵਿਚ ਸ਼ਕਤੀ ਹੈ ਜਾਂ ਉਨ੍ਹਾਂ ਦੀਆਂ ਲਿਖਤਾਂ ਵਿਚ। ਇਸ

ਘਟਨਾ ਨੇ ਪ੍ਰਤੱਖ ਗੱਦੀ ਧਾਰੀ ਗੁਰੂ ਦੀ ਸੱਤਤਾ ਨੂੰ ਪ੍ਰਗਟ ਕੀਤਾ ਹੈ।

"ਉਸ ਸਮੇਂ ਵੀ ਗ੍ਰੰਥ ਸਾਹਿਬ ਜੀ ਦੇ ਉਪਾਸ਼ਕ ਸਨ, ਜਿਨ੍ਹਾਂ ਸਤਿਗੁਰੂ ਜੀ ਦੀ ਮਹਾਨਤਾ ਨੂੰ ਨਾ ਸਮਝ ਕੇ, ਪ੍ਰਤੱਖ ਗੁਰੂ ਦੇ ਬਣਾਏ ਅਕਾਲ ਤਖਤ (ਅੰਮ੍ਰਿਤਸਰ) ਤੇ ਗੁਰੂ ਤੇਗ ਬਹਾਦੁਰ ਜੀ ਨੂੰ ਨਹੀਂ ਸੀ ਚੜ੍ਹਨ ਦਿੱਤਾ।

"ਗੁਰੂ ਤੇਗ ਬਹਾਦੁਰ ਜੀ ਦੀ ਜੀਵਨੀ ਦੇ ਅਜਿਹੇ ਤੱਥ ਤੇ ਪੱਖ ਤੁਸਾਂ ਹੀ ਲੋਕਾਂ ਨੂੰ ਦੱਸਣੇ ਹਨ। ਅੱਜ ਦੇ ਦਿਨ ਨੂੰ ਐਸੀ ਸੇਧ ਵਿਚ ਲਾ ਕੇ ਵਰਤਣਾ ਚਾਹੀਦਾ ਹੈ।"

## ਸੰਤ ਬੁੱਧ ਸਿੰਘ ਗਦਵਾ ਚਲ ਵਸੇ

ਗਦਵਾ ਸ਼ਹਿਰ (ਬਿਹਾਰ) ਤੋਂ ਸੰਤ ਕੁਲਦੀਪ ਸਿੰਘ ਆਏ ਹੋਏ ਸਨ। ਉਨ੍ਹਾਂ ਸਤਿਗੁਰੂ ਜੀ ਦੇ ਉਪਦੇਸ਼ ਉਪਰੰਤ ਬੇਨਤੀ ਕੀਤੀ ਕਿ ਉਨ੍ਹਾਂ ਦੇ ਪਿਤਾ ਜੀ ਸੰਤ ਬੁੱਧ ਸਿੰਘ ਜੀ (95) ਜਿਹੜੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਸਿੱਖ ਸਨ। ਇਹਨਾਂ ਨੂੰ ਬਾਬੇ ਛੈਣਿਆਂ ਵਾਲੇ ਭਜਨ ਦਿੱਤਾ ਸੀ, ਉਹ 12.11.82 ਨੂੰ ਰਾਤ ਦੇ 12.30 ਵਜੇ ਸ਼ੁਕਰਵਾਰ ਵਾਲੇ ਦਿਨ ਚਲਾਣਾ ਕਰ ਗਏ ਹਨ, ਉਨ੍ਹਾਂ ਨਮਿਤ 28.11.82 ਨੂੰ ਭੋਗ ਪਾਉਣਾ ਹੈ, ਜੇ ਦਰਸ਼ਨ ਹੋ ਸਕਣ। ਉਸ ਸਮੇਂ ਨੂੰ ਸੁਭਾਇਮਾਨ ਕਰਨ ਹਿਤ ਕੋਈ ਜਥੇਦਾਰ ਪ੍ਰਚਾਰਕ ਜ਼ਰੂਰ ਭੇਜਿਆ ਜਾਏ।

ਸਤਿਗੁਰੂ ਜੀ ਨੇ ਪਹਿਲੇ ਨਿਸਚਿਤ ਪ੍ਰੋਗਰਾਮ ਅਨੁਸਾਰ ਆਪਣੇ ਪਹੁੰਚਣ ਵਲੋਂ ਤਾਂ ਅਸਮਰਥਤਾ ਪ੍ਰਗਟ ਕੀਤੀ ਪਰ ਉਸ ਸਮੇਂ ਦੀ ਉਪਯੁਕਤਤਾ ਲਈ ਦਿੱਲੀ ਦੇ ਪ੍ਰਸਿੱਧ ਪ੍ਰਚਾਰਕ ਜਥੇਦਾਰ ਸੇਵਾ ਸਿੰਘ ਨੂੰ ਨਾਲ ਲੈ ਕੇ ਜਾਣ ਦਾ ਹੁਕਮ ਦਿੱਤਾ।

ਸਤਿਗੁਰੂ ਜੀ ਨੇ ਘਰ ਵਾਲੇ ਸਿੰਘ ਦੀ ਅਰਜ਼ ਤੇ ਚਰਨ ਪਾ ਕੇ ਗ੍ਰਿਹ ਪਵਿੱਤਰ ਕੀਤਾ ਅਤੇ ਫਿਰ ਕੋਠੀ ਪਧਾਰੇ।

ਮੈਂ ਸ੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਦੋਬਾਰਾ ਪਹੁੰਚਿਆ। ਏਥੇ, ਦਿੱਲੀ ਵਿਚ ਅਨੰਦ ਕਾਰਜਾਂ ਬਾਰੇ ਪੁੱਛਗਿੱਛ ਕਮੇਟੀ ਵਰਾਂਡੇ ਵਿਚ ਡੱਠੇ ਹੋਏ ਸੋਫ਼ਿਆਂ ਉਤੇ ਬਿਰਾਜਮਾਨ ਹੋਈ ਗੁਰੂ ਦਰਸ਼ਨਾਂ ਦੇ ਉਡੀਕਵਾਨਾਂ ਵਿਚ ਬੈਠੀ ਸੀ। ਕਮੇਟੀ ਦੇ ਹਾਜ਼ਰ ਮੈਂਬਰ ਸਨ: 1. ਸ. ਬਲਦੇਵ ਸਿੰਘ ਚਾਨਾ ਨਾਮਧਾਰੀ ਕਾਲੋਨੀ, 2. ਸ. ਜੰਗ ਬਹਾਦੁਰ ਸਿੰਘ ਸਾਹਿਬਪੁਰਾ, 3. ਸ. ਕਿਰਪਾਲ ਸਿੰਘ ਖੋਖਰ ਬਾਲੀ ਨਗਰ, 4. ਸ. ਹਰਮੀਤ ਸਿੰਘ ਢੋਡਾ ਨਾਮਧਾਰੀ ਕਾਲੋਨੀ। ਥੋੜੇ ਚਿਰ ਪਿਛੋਂ ਇਹਨਾਂ ਨੂੰ ਸੰਤ ਦਿਆਲ ਸਿੰਘ ਮਾਹੂੰਵਾਲ ਵੀ ਮਿਲ ਪਿਆ। ਇਸ ਨੇ ਮਰਿਆਦਾ ਰੱਖਿਆ ਲਈ ਕਾਫ਼ੀ ਦੂਰਗਾਮੀ ਚੌਕਸੀਆਂ ਦੀ ਵਿਵਸਥਾ ਦੀ ਮੰਗ ਕੀਤੀ।

## ਪਰਮਿੰਦਰ ਸਿੰਘ ਨੂੰ ਸਹਾਇਤਾ

ਸਵਾ ਵਜੇ ਸ੍ਰੀ ਸਤਿਗੁਰੂ ਜੀ ਇਸ਼ਨਾਨ ਪਾਣੀ ਕਰ ਤਿਆਰ ਹੋ ਕੇ ਵਰਾਂਡੇ ਵਿਚ ਆਏ, ਸਭ ਨੇ ਨਮਸਕਾਰ ਕੀਤੀ। ਨੈਰੋਬੀ ਤੋਂ ਆਈ ਇਕ ਬੀਬੀ ਦੇ ਸਪੁੱਤਰ ਸ੍ਰੀ ਪਰਮਿੰਦਰ ਸਿੰਘ ਨੂੰ ਸਤਿਗੁਰੂ ਕੁਛ ਸਮਝਾ ਰਹੇ ਸਨ। ਵਾਕ ਕੁਛ ਐਸੇ ਸਨ: ਮੈਨੂੰ

ਤੁਹਾਡੇ ਨਾਲ ਹਮਦਰਦੀ ਹੈ। ਮੈਂ ਏਸੇ ਦੇ ਅਧੀਨ ਪਰਮਿੰਦਰ ਨੂੰ ਕਾਰੋਬਾਰ ਕਰਨ ਦੀ ਪ੍ਰੇਰਨਾ ਅਤੇ ਆਪ ਸਹਾਇਤਾ ਕਰਨ ਦੀ ਗੱਲ ਕੀਤੀ ਸੀ। ਪਰ ਜੋ ਕੁਝ ਪਰਮਿੰਦਰ ਸਿੰਘ ਸੋਚੀ ਬੈਠਾ ਹੈ ਉਸ ਅਨੁਸਾਰ ਮੇਰੀ ਸਹਾਇਤਾ ਨਹੀਂ ਪਹੁੰਚ ਸਕੀ। ਹੁਣ ਤੂੰ ਆਈ ਹੈਂ। ਮੇਰਾ ਇਹੋ ਕਹਿਣਾ ਹੈ ਕਿ ਤੁਸੀਂ ਆਪਣਾ ਜਤਨ ਵੀ ਕਰੋ, ਮੈਥੋਂ ਵੀ ਜੋ ਬਣ ਪਿਆ ਕਰਾਂਗਾ। ਨਾਂਹ ਨਹੀਂ, ਪਰ ਤੁਸੀਂ ਵੀ ਜਤਨ ਕਰੋ, ਮੇਰੇ ਤੇ ਨਿਰਭਰ ਨ ਕਰੋ।

ਬੀਬੀ ਦੇ ਚਰਾ ਕੁ ਲਾਂਭੇ ਹੋਇਆਂ ਜਿਵੇਂ ਅਨੰਦ ਕਮੇਟੀ ਨੇ ਸਤਿਗੁਰੂ ਜੀ ਨੂੰ ਘੇਰ ਹੀ ਲਿਆ। ਆਪ ਉੱਚੇ ਬੈਂਚ ਨਾਲ ਢਾਸਣਾ ਲਾਈ ਖਲੋਤੇ ਸਨ। ਉਪ੍ਰੋਕਤ ਕਮੇਟੀ ਮੈਂਬਰਾਂ ਤੋਂ ਬਿਨਾ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਬਲਦੇਵ ਸਿੰਘ-ਗੁਰਤੇਜ ਸਿੰਘ ਸੇਵਕ, ਠਾਕੁਰ ਦਲੀਪ ਸਿੰਘ ਜੀ, ਸੂਬਾ ਸਤਿਨਾਮ ਸਿੰਘ ਨੈਰੋਬੀ ਹਾਜ਼ਰ ਸਨ।

## ਗੱਲ ਪੱਲੇ ਪਾ ਕੇ ਉਸ ਨੂੰ ਕਹੋ

ਸ. ਹਰਵਿੰਦਰ ਸਿੰਘ ਹੰਸਪਾਲ ਨੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਕਮੇਟੀ ਵਲੋਂ ਦੱਸੇ ਗਏ ਇਕ ਕੇਸ ਨੂੰ ਰਖਿਆ। ਕੇਸ ਸੀ : ਸ. ਪੂਰਨ ਸਿੰਘ ਰਮੇਸ਼ ਨਗਰ ਲੜਕੀ ਦਾ ਵਿਆਹ ਘਰ ਕਰੂ ਹੈ। ਕੱਲ੍ਹ ਜੰਞ ਆਵੇਗੀ ਤੇ ਫੇਰੇ ਹੋ ਜਾਣਗੇ। ਉਨ੍ਹਾਂ ਨੂੰ ਇਸ ਕੰਮੋਂ ਰੋਕਣ ਵਾਲਿਆਂ ਵਿਚ ਪੰਦਰਾਂ ਸਿੰਘਾਂ ਦੇ ਨਾਮਾਂ ਦੀ ਫਹਿਰਿਸਤ ਪਾਸ ਕਰਵਾਈ ਗਈ। ਫਹਿਰਿਸਤ ਪਰਵਾਨ ਕਰਦਿਆਂ ਸਤਿਗੁਰੂ ਜੀ ਨੇ ਸੰਤ ਦਿਆਲ ਸਿੰਘ ਮਾਹੂੰਵਾਲ ਨੂੰ ਨਾਲ ਲੈ ਕੇ ਜਾਣ ਦੀ ਆਗਿਆ ਕੀਤੀ। ਸਮਾਂ ਭਾਵੇਂ ਬੜਾ ਲੇਟ ਹੋ ਗਿਆ ਸੀ। ਸਤਿਗੁਰੂ ਜੀ ਨੇ ਫਰਮਾਇਆ : ਇਸ ਤੋਂ ਪਹਿਲਾਂ ਇਹ ਕੰਮ ਕਰਨਾ ਲੋੜੀਂਦਾ ਸੀ। ਤੁਹਾਡੀ ਢਿਲਾਈ ਕਾਰਨ ਆਹ ਦਿਨ ਆ ਗਿਆ। ਗੱਲ ਪੱਲੇ ਪਾ ਕੇ ਉਸ ਨੂੰ ਕਹੋ ਕਿ ਉਹ ਮਰਿਆਦਾ ਭੰਗ ਨ ਕਰੇ। ਪਰ ਸਾਰੀ ਗੱਲ ਬਾਤ ਨਮਰਤਾ ਸਹਿਤ ਕੀਤੀ ਜਾਵੇ। ਮਰਿਆਦਾ ਵਿਚ ਲੋੜੀਂਦੀ ਨਰਮੀ ਵੀ ਕਰ ਲਈ ਜਾਵੇ। ਪਰ ਘਰ ਵਿਆਹ ਤੇ ਖੁੱਲ੍ਹਿਆਂ ਵਲ ਵਿਆਹ ਨੂੰ ਰੋਕੋ।

## ਸਭ ਪਾਸੇ ਚਰਚਾ ਏਸ਼ਿਆਈ ਖੇਡਾਂ ਦੀ

ਡੇਢ ਪੌਣੇ ਦੋ ਦੇ ਦਰਮਿਆਨ ਸ੍ਰੀ ਸਤਿਗੁਰੂ ਜੀ ਕਿਸੇ ਸਟੇਡੀਅਮ ਵਿਚ ਚਲੇ ਗਏ। ਸ਼ਾਇਦ ਹਾਕੀ ਦੇ ਮੈਚ ਵੇਖਣੇ ਹੋਣ। ਅੱਜਕੱਲ੍ਹ ਦਿੱਲੀ ਵਿਚ ਏਸ਼ੀਅਨ ਖੇਡਾਂ ਦਾ ਰਾਜ ਹੈ। ਸਭ ਪਾਸੇ ਖੇਡਾਂ ਦੀ ਚਰਚਾ ਹੈ। ਟਿਕਟਾਂ ਦੀ ਬਲੈਕ 5/- ਦੀ 50/- ਵਿਚ, 100/- ਦੀ ਟਿਕਟ 2200/- ਤਕ ਪੁੱਜ ਗਈ ਹੈ। ਇਸ ਦੀ ਪੁਸ਼ਟੀ ਸੰਤ ਗੁਰਦੀਪ ਸਿੰਘ ਵੱਡੇ ਨੇ ਕੀਤੀ। ਠਾਕੁਰ ਜੀ ਨੇ ਤਾਂ ਟਿਕਟ ਦੀ ਬਲੈਕ 5000/- ਵੀ ਦੱਸੀ। ਇਹ ਆਰੰਭਕ ਦਿਨ ਬਾਰੇ ਹੀ ਸੰਭਵ ਹੈ। ਹਰ ਘਰ ਵਿਚ ਅੱਠੇ ਪਹਿਰ ਟੀ. ਵੀ. ਜਾਰੀ ਰਹਿੰਦੇ ਹਨ। ਉਹ ਪਰਿਵਾਰ ਜਿਨ੍ਹਾਂ ਨੂੰ ਕਮਾਈ ਦਾ ਕੋਈ ਫ਼ਿਕਰ ਨਹੀਂ, ਉਹ ਸਕਰੀਨ ਤੇ ਅੱਖਾਂ ਟਿਕਾਈ ਘਰੋਗੀ ਕੁਮੈਂਟਰੀ ਦਾ ਅਨੰਦ ਲੈਂਦੇ ਹਨ।

ਦੁਕਾਨਾਂ ਤੇ ਵੀ ਇਹੋ ਚਰਚਾ ਹੈ। ਕਾਰੋਬਾਰ, ਦਫਤਰ, ਘਰ ਬਾਹਰ ਦੁਕਾਨਾਂ ਤੇ ਜਿਧਰ ਵੇਖੋ ਦੇਸ਼ੀਆਈ ਖੇਡਾਂ ਦੀ ਗੱਲ ਬਾਤ ਹੁੰਦੀ ਰਹਿੰਦੀ ਹੈ।

ਅੱਜ ਦੇ 'ਇੰਡੀਅਨ ਐਕਸਪ੍ਰੈਸ' ਚੰਡੀਗੜ੍ਹ ਵਿਚ, ਚੰਡੀਗੜ੍ਹ ਵਿਚ ਮਨਾਏ ਗਏ ਗੁਰਪੁਰਬ ਜਲੂਸ ਦੀ ਇਕ ਤਸਵੀਰ ਛਪੀ ਜਿਸ ਵਿਚ ਇਕ ਨਾਮਧਾਰੀ ਸੰਤ ਦਲੀਪ ਸਿੰਘ ਮਜ਼ਹਬੀ ਦੀ ਢੋਲਕੀ ਦਾ ਪ੍ਰਦਰਸ਼ਨ ਹੁੰਦਾ ਹੈ।

## 21 ਨਵੰਬਰ 1982, ਐਤਵਾਰ
## ਨਵੀਂ ਦਿੱਲੀ

ਦਿੱਲੀ ਦੇ ਨਾਮਧਾਰੀ ਅੱਜ ਦੇ ਦਿਨ ਨੂੰ ਬੜੀ ਤੀਬਰਤਾ ਨਾਲ ਉਡੀਕ ਰਹੇ ਸਨ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ, ਕੀਰਤਨ ਤੇ ਨਾਮ ਸਿਮਰਨ ਦਾ ਲਾਭ ਤਾਂ ਸੀ ਹੀ, ਅੱਜ ਇਹਨਾਂ 'ਚੋਂ ਕਈਆਂ ਦੇ ਬੱਚੇ ਵਿਆਹੇ ਜਾਣੇ, ਅਰਥਾਤ ਅਨੰਦ ਕਾਰਜ ਹੋਣ ਵਾਲੇ ਸਨ. ਅਨੰਦ-ਮੇਲਾ ਸੀ। 6.15 ਵਜੇ ਮੈਂ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਪਹੁੰਚਾ। ਦੂਰੋਂ ਹੀ ਦਰਜਨਾਂ ਸਕੂਟਰ ਅਤੇ ਸੈਂਕੜੇ ਸਾਈਕਲ ਭਾਰੀ ਹਾਜ਼ਰੀ ਦੇ ਸੂਚਕ ਸਨ। ਨਾਮਧਾਰੀ ਕਾਲੋਨੀ ਦੇ ਉੱਦਮ ਨਾਲ ਧਰਮਸਾਲਾ ਦੇ ਦੱਖਣੀ ਪਾਸੇ ਵਾਲੇ ਉੱਚੇ, ਵੇਹਲੇ ਅਤੇ ਖੁੱਲ੍ਹੇ ਸਥਾਨ ਤੇ ਸੜਕ ਵੀ ਨਾਲ ਕਰ ਕੇ ਪੰਡਾਲ ਤਿਆਰ ਕੀਤਾ ਗਿਆ ਸੀ। ਮੇਰੇ ਜਾਂਦਿਆਂ ਨੂੰ ਅਜੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਪ੍ਰੇਮੀ ਕਤਾਰਾਂ ਬੱਧੀ ਆ ਰਹੇ ਸਨ। ਸ੍ਰੀ ਸਤਿਗੁਰੂ ਜੀ ਪੂਰਣਮਾ ਦੇ ਚੰਦਰਮਾਂ, ਆਪਣੇ ਜਗਮਗਾਉਂਦੇ ਤਾਰਿਆਂ ਨਾਲ ਝਲ੍ਹਕ ਰਹੇ ਸਨ। ਸਤਿਗੁਰੂ ਜੀ ਦੇ ਪਿਆਰੇ ਕੀਰਤਨਕਾਰ ਸਾਹਵੇਂ ਦੇ ਮੰਚ ਉਤੇ ਆਸਾ ਦੀ ਵਾਰ ਦੇ ਸ਼ਲੋਕ ਅਜੇ ਵੀ ਉਚਾਰ ਰਹੇ ਸਨ। ਵਾਤਾਵਰਣ ਵਿਚ ਸੁਅੱਛਤਾ, ਸਾਦਗੀ ਅਤੇ ਮਿੱਠੀਆਂ ਮੋਹਣੀਆਂ ਸੁਰਾਂ ਦਾ ਪ੍ਰਭਾਵ ਸੀ। ਪ੍ਰਭਾਵ ਸੀ ਇਕ ਸਾਤਵਿਕਤਾ ਦਾ ਜਿਹੜੀ ਸ਼ੁੱਧ ਹਿਰਦੇ ਵਾਲਿਆਂ ਅੰਦਰ ਦੂਰ ਤਕ ਲਹਿ ਜਾਂਦੀ ਹੈ।

ਹਵਨ ਕੁੰਡ ਦੁਆਲੇ ਬਸਤਰ ਵਿਛ ਚੁੱਕੇ ਹਨ ਅਤੇ ਇਸ ਦੇ ਇਕ ਪਾਸੇ ਨੌਜਵਾਨ ਬੈਠੇ ਦੁਲਹਨਾਂ ਉਡੀਕ ਰਹੇ ਹਨ। ਇਹਨਾਂ ਨੂੰ ਅਜੇ ਘੰਟਾ ਭਰ ਇੰਤਜ਼ਾਰ ਕਰਨੀ ਹੀ ਪਏਗੀ। 7 ਵਜੇ ਤਕ ਅਨੰਦਮਈ ਕੀਰਤਨ ਦੀਆਂ ਸੁਰਾਂ ਸਮਾਪਤ ਹੋ ਗਈਆਂ ਅਤੇ ਪੂਰਬਾ ਜੀ ਦੁਆਰਾ ਵਾਰ ਦੀ ਸਮਾਪਤੀ ਹੋ ਗਈ।

### ਸਕੂਲ ਦੇ ਬੱਚਿਆਂ ਵਲੋਂ

ਵਿਆਹਾਂ ਵਾਲਿਆਂ ਬੱਚਿਆਂ ਦੇ ਜੋੜੇ ਬਣ ਗਏ। ਅੰਮ੍ਰਿਤ ਆਦਿ ਛਕਾਇਆ ਜਾਣ ਲੱਗਾ। ਮੰਚ ਉਤੇ ਮੇਰੀ ਸਟੇਜ ਸਕੱਤਰੀ ਨਾਲ, ਸਤਿਗੁਰੂ ਜੀ ਤੋਂ ਆਗਿਆ ਲੈ ਕੇ, ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬੱਚਿਆਂ ਨੇ ਕੁਝ ਆਈਟਮਾਂ ਪੇਸ਼ ਕੀਤੀਆਂ, ਜਿਵੇਂ ਜਪੁਜੀ ਸਾਹਿਬ ਦੀਆਂ ਪਉੜੀਆਂ ਇਕ ਛੇ ਸਾਲ ਦਾ ਬੱਚਾ ਸੁਣਾ ਰਿਹਾ ਸੀ; ਬਾਲੜੀਆਂ ਵਲੋਂ ਬੀਬੀ ਹਰਸ਼ਰਨ ਦੁਆਰਾ ਤਿਆਰ ਕਰਵਾਇਆ ਗਿਆ ਇਕ ਸ਼ਬਦ, "ਹਰਿ ਪ੍ਰੀਤਮੁ ਮਨਮੋਹਨਾ ਘਟਿ ਸੋਹਨਾ" ਬੜਾ ਸੁਰ ਵਿਚ ਗੰਵਿਆ

ਗਿਆ । ਪੂਨੇ ਤੋਂ ਆਏ ਇਕ ਜਗਤਵੀਰ ਸਿੰਘ ਨਾਮੀ ਲੜਕੇ ਨੇ, ਸੰਤ ਅਰੂੜ ਸਿੰਘ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਸਿੱਖ ਬਨਾਣਾ, ਅੰਗਰੇਜ਼ੀ ਵਿਚ ਸੁਣਾਇਆ । ਅਤੇ ਫਿਰ ਪੰਦਰਾਂ ਬੱਚਿਆਂ ਦੁਆਰਾ, ਕੱਲੇ ਕੱਲੇ, ਅੰਗਰੇਜ਼ੀ ਵਿਚ ਗੁਰੂ ਜੀਵਨ ਵਿਚੋਂ ਗਾਥਾ ਪ੍ਰਸੰਗ ਸੁਣਾਏ ਗਏ । ਸਭ ਕੁਝ ਹੀ ਬੜਾ ਰੋਚਕ ਤੇ ਮੋਹਕ ਸੀ । ਪ੍ਰਿੰਸੀਪਲ ਬੇਅੰਤ ਕੌਰ ਦਾ ਧਿਆਨ ਹੀ ਬੱਚਿਆਂ ਨੂੰ ਇਸ ਯੋਗ ਕਰ ਸਕਿਆ ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਮੇਰੇ ਵਲੋਂ ਕੀਤੀ ਗਈ ਸਕੂਲ ਸਹਾਇਤਾ ਬਾਰੇ ਅਪੀਲ ਤੇ ਸਾਧ ਸੰਗਤ ਨੇ ਤੁਰਤ ਫੰਡ ਜੁਟਾ ਦਿੱਤਾ । ਸਾਧ ਸੰਗਤ ਨੇ ਭਰਪੂਰ ਸਹਾਇਤਾ ਕੀਤੀ ।

ਅੱਜ ਦੇ ਇਸ ਵਿਸ਼ਾਲ ਇਕੱਠ ਵਿਚ ਭਾਰਤ ਦੇ ਏਅਰ ਚੀਫ਼ ਮਾਰਸ਼ਲ ਸ. ਅਰਜਨ ਸਿੰਘ ਨੇ ਵੀ ਆਉਣਾ ਸੀ ਪਰ ਕਿਸੇ ਖਾਸ ਕਾਰਨਵਸ ਉਹ ਆ ਨਹੀਂ ਸਕੇ । ਸ਼੍ਰੀ ਸੱਜਨ ਕੁਮਾਰ ਐਮ. ਪੀ. ਅਤੇ ਚੌਧਰੀ ਹੀਰਾ ਸਿੰਘ ਸਾਬਕਾ ਮੈਟਰੋਪੋਲੀਟਨ ਕਮਿਸ਼ਨਰ ਤੇ ਵਰਤਮਾਨ ਪ੍ਰਧਾਨ ਹਨ ਆਊਟਰ ਦਿੱਲੀ ਦੀ ਕਾਂਗਰਸ (ਆਈ) ਕਮੇਟੀ ਦੇ । ਸੰਤ ਫੁੰਮਣ ਸਿੰਘ ਕੰਵਲ ਅਤੇ ਉਨ੍ਹਾਂ ਦਾ ਯੂ. ਕੇ. 'ਚੋਂ ਆਇਆ ਫਰਜ਼ੰਦ ਸ. ਹਰਜਿੰਦਰ ਸਿੰਘ ਕੰਵਲ ਵੀ ਹੈ । ਸਤਿਗੁਰੂ ਜੀ ਨੇ ਪਿਤਾ ਪੁੱਤਰ ਵਲ ਸਨੇਹ-ਦ੍ਰਿਸ਼ਟੀ ਪਾਈ ।

## 19 ਜੋੜਿਆਂ ਦੇ ਅਨੰਦ ਕਾਰਜ

ਉਸ ਵੇਲੇ ਕੌਤੂਹਲ ਦਾ ਕੋਈ ਬੰਨਾ ਨ ਰਿਹਾ ਜਦੋਂ 19 ਜੋੜੇ ਇਕੋ ਵਾਰ ਲਾਵਾਂ ਲੈਣ ਲਈ ਉਠੇ । ਸੰਤ ਦਸਵਿੰਦਰ ਸਿੰਘ ਵਰਤਮਾਨ ਗ੍ਰੰਥੀ, ਸੰਤ ਸੇਵਾ ਸਿੰਘ ਤੇ ਗਿਆਨੀ ਗੋਪਾਲ ਸਿੰਘ ਹੁਰਾਂ ਸੁਰ ਵਿਚ ਲਾਵਾਂ ਦਾ ਪਾਠ ਕੀਤਾ । ਉਪਰੰਤ 37 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ । ਇਹਨਾਂ ਵਿਚ 29 ਪਾਠ ਤਾਂ ਅਨੰਦ ਕਾਰਜਾਂ ਵਾਲਿਆਂ ਵਲੋਂ ਸਨ । ਇਕ ਸ੍ਰੀ ਸਤਿਗੁਰੂ ਜੀ ਦੀ ਦੇਹ ਅਰੋਗਤਾ ਅਤੇ ਇਕ ਕਿਸੇ ਹੋਰ ਵਿਅਕਤੀ ਦੀ ਸਰੀਰਕ ਸਵਸਥਤਾ ਦੇ ਕਾਰਨ ਸੀ ।

ਏਥੇ ਹੀ ਮੇਰੇ ਸੰਤ ਜਗਦੀਸ਼ ਸਿੰਘ 'ਵਰਿਆਮ' ਨਾਲ ਮੇਲ ਹੋਏ । ਇਹ ਰਾਤੀਂ ਸਫ਼ਰ ਕਰਦੇ ਸਵੇਰੇ ਏਥੇ ਪੁੱਜੇ ਹਨ । ਇਹਨਾਂ ਦੱਸਿਆ ਕਿ ਹਰਿਆਣਾ ਸਰਕਾਰ ਨੇ ਦਿੱਲੀ ਵਿਚ ਪਹੁੰਚਣੋਂ ਅਕਾਲੀ ਸਿੰਘਾਂ ਦੀ ਰੋਕ ਦਾ ਮੌਕੂੰ ਪ੍ਰਬੰਧ ਕੀਤਾ ਹੋਇਆ ਸੀ । ਇਹਨਾਂ ਨੂੰ ਵੀ ਹੋਰਨਾਂ ਵਾਂਗ ਪੁਛਗਿਛ ਦਾ ਸ਼ਿਕਾਰ ਹੋਣਾ ਪਿਆ ।

## ਵਿਆਹ ਲਈ ਕੋਈ ਰਸਮ ਨਹੀਂ

ਅੱਜ ਦੇ ਅਨੰਦ ਕਾਰਜਾਂ ਵਿਚ ਇਕ ਤਾਂ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਦੂਜੇ ਸਪੁੱਤਰ ਸ. ਹਰਭਜਨ ਸਿੰਘ ਦੇ ਲੜਕੇ ਨਵਰੋਜ ਦਾ ਅਨੰਦ ਕਾਰਜ ਸ. ਇਕਬਾਲ ਸਿੰਘ ਦੀ ਸਪੁੱਤਰੀ ਨਾਲ ਹੋਇਆ । ਇਹਨਾਂ ਦੀ ਮੰਗਣੀ ਗੁ: ਬੰਗਲਾ ਸਾਹਿਬ ਹੋਈ ਸੀ । ਮੇਰੇ ਰਾਹੀਂ ਐਲਾਨ ਕਰਵਾਇਆ ਗਿਆ ਕਿ ਇਹ ਪਰਿਪਾਟੀ ਨਾਮਧਾਰੀਆਂ

ਦੀ ਨਹੀਂ । ਰੁਕਣੀ ਚਾਹੀਦੀ ਹੈ । ਇਸ ਪਰਥਾਇ ਦੋਹਾਂ ਧਿਰਾਂ ਨੂੰ 40-40 ਮਾਲਾ ਭਜਨ ਦੀਆਂ ਕਰਨ ਦਾ ਹੁਕਮ ਹੋਇਆ । ਦੂਜੀ ਗੱਲ ਇਹ ਕਿ ਪ੍ਰਬੰਧਕਾਂ ਦੀ ਢਿਲਾਈ ਕਾਰਨ ਅਨੰਦ ਕਾਰਜਾਂ ਵਾਲਿਆਂ ਨੂੰ ਉਨ੍ਹਾਂ ਦੇ ਸਕੇ ਸੰਧਰਿਆਂ ਤੁਰਤ ਆ ਪੈਸੇ ਦੇਣੇ ਸ਼ੁਰੂ ਕੀਤੇ । ਸਤਿਗੁਰੂ ਜੀ ਬੱਚਿਆਂ ਨੂੰ ਆਸ਼ੀਰਵਾਦ ਵੀ ਨ ਦੇ ਸਕੇ । ਇਸ ਦੀ ਨਖੇਧੀ ਵੀ ਕੀਤੀ ਗਈ, ਇਹ ਨਹੀਂ ਸੀ ਚਾਹੀਦਾ । ਸਾਡੀ ਮਰਿਆਦਾ ਇਹ ਨਹੀਂ ।

ਸਮੁੱਚੇ ਦੀਵਾਨ ਦੀ ਸਮਾਪਤੀ ਦੀ ਅਰਦਾਸ ਹੋਈ ਅਤੇ ਸਾਧ ਸੰਗਤ ਨੂੰ ਬੇਨਤੀ ਕੀਤੀ ਗਈ ਕਿ ਉਹ ਪ੍ਰਸ਼ਾਦ ਛਕ ਕੇ ਹੀ ਘਰਾਂ ਨੂੰ ਜਾਵੇ । ਅਤੇ ਪੰਗਤਾਂ ਲਗ ਗਈਆਂ । ਸੰਗਤਾਂ ਨਿਸ਼ਾ ਨਾਲ ਭੋਜਨ ਛਕਿਆ ।

## ਮਿ: ਸੰਤਾ ਸਿੰਘ ਨਮਿੱਤ

ਮੈਂ ਅਤੇ ਸੰਤ ਜਗਦੀਸ਼ ਸਿੰਘ 'ਵਰਿਆਮ' ਸੰਤ ਤੇਜਾ ਸਿੰਘ ਕੰਵਲ 1-C ਨਾਮਧਾਰੀ ਕਾਲੋਨੀ ਨੂੰ ਮਿ: ਸੰਤਾ ਸਿੰਘ ਬਾਰੇ ਕੁਆਣ ਗਏ ਜਿਹੜਾ ਜੀਵਨ ਨਗਰ ਵਿਖੇ 12.11.82 ਨੂੰ 12.30 ਵਜੇ ਸਰੀਰ ਤਿਆਗ ਗਿਆ ਸੀ । ਪਰ ਸਾਨੂੰ 3 ਵਜੇ ਉਨ੍ਹਾਂ ਦੇ ਘਰ, ਸ. ਬਲਦੇਵ ਸਿੰਘ ਚਾਨਾ ਆਪਣੇ ਕਮਰੇ ਵਿਚ ਮਿਲਿਆ ਜੋ ਸ੍ਰੀ ਕੰਵਲ ਜੀ ਦਾ ਇਕਲੌਤਾ ਦਾਮਾਦ ਹੈ । ਇਕ ਕਮਰਾ ਸਤਿਗੁਰੂ ਜੀ ਦੇ ਦਰਸ਼ਨਾਂ ਹਿਤ ਸਤਿਕਾਰ ਵਜੋਂ ਸਜਾਇਆ ਗਿਆ ਸੀ । ਸੋਫ਼ੇ ਤੇ ਬਸਤਰ ਵਿਛਾਇਆ ਗਿਆ ਤੇ ਫ਼ਰਸ਼ ਦੀ ਵਿਛਾਈ ਕਰ ਕੇ ਸ਼ੋਭਾਯੁਕਤ ਕੀਤਾ ਗਿਆ ਸੀ । ਇਕ ਥਾਲ ਵਿਚ ਬਾਦਾਮ ਕੱਜੀ ਸੰਤ ਤੇਜਾ ਸਿੰਘ ਕੰਵਲ ਆਪਣੀ ਪਹਿਲੀ ਪਤਨੀ ਦੇ ਭਾਈ ਨਾਲ ਬੈਠੇ ਹੋਏ ਸਨ ।

3.35 ਤੇ ਸ੍ਰੀ ਸਤਿਗੁਰੂ ਜੀ, ਸੰਤ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਬਲਦੇਵ ਸਿੰਘ ਚਾਨਾ ਨਾਲ ਅੰਦਰ ਆ ਬੈਠੇ । 5-7 ਮਿੰਟ ਦਰਸ਼ਨ ਦੇ ਸਤਿਗੁਰੂ ਜੀ ਉਠੇ ਤਾਂ ਸੰਤ ਕੰਵਲ ਨੇ ਬਾਦਾਮਾਂ ਦਾ ਥਾਲ ਤੇ ਮਾਇਆ ਭੇਟ ਕੀਤੀ, 5-5 ਸੋ ਰੁਪੈਆ ਭੈਣੀ ਸਾਹਿਬ ਅਤੇ ਜੀਵਨ ਨਗਰ ਦੇ ਸਿੰਘਾਂ ਦੇ ਲੰਗਰ ਲਈ ਤੇ ਹਜ਼ਾਰ ਰੁਪੈਆ ਗੁਰੂ ਰਾਮ ਸਿੰਘ ਜੀ ਦੇ ਲੰਗਰ ਵਾਸਤੇ । ਸੰਤ ਤੇਜਾ ਸਿੰਘ ਪਰਿਵਾਰ ਨੇ ਹਾਰਦਿਕ ਕ੍ਰਿਤਗਤਾ ਪੇਸ਼ ਕੀਤੀ, ਸਤਿਗੁਰੂ ਜੀ ਦੇ ਸੰਤਾ ਸਿੰਘ ਨਾਲ ਸਨੇਹ ਬਾਰੇ ।

ਅੱਜ ਇਹ ਪਰਿਵਾਰ ਮਿ: ਸੰਤਾ ਸਿੰਘ ਨਮਿਤ ਇਕ ਪਾਠ ਦਾ ਭੋਗ ਵੀ ਪਵਾ ਰਿਹਾ ਹੈ । ਇਸ ਸੰਬੰਧ ਵਿਚ ਜਥੇਦਾਰ ਸੇਵਾ ਸਿੰਘ ਸਵੇਰ ਵਾਲੇ ਪੰਡਾਲ ਵਿਚ 2.30 ਵਜੇ ਤੋਂ ਕੀਰਤਨ ਸ਼ੁਰੂ ਕੀਤਾ ਹੋਇਆ ਹੈ । ਸ੍ਰੀ ਸਤਿਗੁਰੂ ਜੀ ਨੇ ਵੀ ਦਰਸਨ ਦੇ ਕੇ ਸਮੇਂ ਨੂੰ ਸੁਭਾਇਮਾਨ ਕੀਤਾ ਹੈ ।

ਅੱਜ ਦੀਵਾਨ ਵਿਚ ਦਰਸ਼ਨ ਦੇਣ ਤੋਂ ਪਹਿਲੋਂ ਸਤਿਗੁਰੂ ਜੀ ਸੰਤ ਸਤਨਾਮ ਸਿੰਘ ਨਾਮਧਾਰੀ ਕਾਲੋਨੀ ਵਲ ਵੀ ਪਧਾਰੇ । ਸ. ਬਲਦੇਵ ਸਿੰਘ ਚਾਨਾ ਵਾਂਗ ਸੰਤ ਸਤਨਾਮ ਸਿੰਘ ਵੀ 4-5 ਲੜਕੀਆਂ ਦੇ ਪਿਤਾ ਹਨ । ਸਤਿਗੁਰੂ ਜੀ ਨੇ ਸਦਾ ਹੀ ਇਹਨਾਂ ਦਾ ਧਿਆਨ ਰਖਿਆ ਅਤੇ ਲੜਕੀਆਂ ਆਪ ਹੀ ਮੁਨਾਸਬ ਘਰਾਂ ਵਿਚ ਵਿਆਹੀਆਂ । ਅਜੇ ਵੀ ਦੋ ਲੜਕੀਆਂ ਵਿਆਹੁਣਯੋਗ ਹਨ ।

20 ਮਿੰਟ ਜਥੇਦਾਰ ਸੇਵਾ ਸਿੰਘ ਨੂੰ ਸੁਣ ਕੇ, ਏਨੇ ਚਿਰ ਵਿਚ ਕੜਾਹ ਪ੍ਰਸ਼ਾਦ ਅਤੇ ਬੀੜ ਲੈ ਆਂਦੇ ਗਏ, ਭੋਗ ਪੈਣਾ ਸ਼ੁਰੂ ਹੋ ਗਿਆ। ਸ਼ਲੋਕਾਂ ਦੇ ਦਰਮਿਆਨ ਸੰਤ ਤੇਜਾ ਸਿੰਘ-ਬਲਦੇਵ ਸਿੰਘ ਹੁਰਾਂ ਤੇ ਪਰਿਵਾਰ ਨੇ ਸੰਤ ਮਿ: ਸੰਤਾ ਸਿੰਘ ਨਮਿਤ ਮਾਇਆ, ਬਿਸਤਰ, ਬਸਤਰ, ਬਰਤਨ ਮੱਥਾ ਟੇਕਿਆ। ਪੂਰਥਾ ਦੁਆਰਾ ਅਰਦਾਸ ਹੋ ਗਈ।

### ਕੁਛ ਫੁਟਕਲ ਗੱਲਾਂ

ਇਸ ਅਵਸਰ ਤੇ ਸ਼੍ਰੀ ਗੁਰਦੇਵ ਸਿੰਘ ਸਰੋਦ ਨਾਲ ਸ਼੍ਰੀ ਰਾਜਨ ਮਿਸ਼ਰਾ ਦੀਵਾਨ ਵਿਚ ਆਏ। ਕਾਮਰੇਡ ਜਗਜੀਤ ਸਿੰਘ ਅਨੰਦ, ਸ. ਹਰਜਿੰਦਰ ਸਿੰਘ ਕੰਵਲ ਕੁਛ ਜ਼ਰੂਰੀ ਅਰਜ਼ਾਂ ਲਈ ਅੱਗੇ ਆਏ। ਉਪਰ ਗੁਰਦੁਆਰੇ ਦੇ ਹਾਲ ਵਿਚ ਜਾ ਕੇ ਦੋਹਾਂ ਸਜਣਾਂ ਨੂੰ ਸਤਿਗੁਰੂ ਜੀ ਵੱਖ ਵੱਖ ਮਿਲੇ। ਲੋੜਾਂ ਥੋੜਾਂ ਸਮਝ ਕੇ ਮੁਨਾਸਬ ਉੱਤਰ ਦਿੱਤੇ।

ਸ. ਹਰਜਿੰਦਰ ਸਿੰਘ ਨੇ ਰਾਤ ਦੀ ਮੁਲਾਕਾਤ ਸਮੇਂ ਦੱਸਿਆ ਕਿ ਉਹ ਇਕ ਮਹੀਨੇ ਦਾ ਵਕਫ਼ਾ ਭਾਰਤ ਵਿਚ ਰਹੇਗਾ।

ਸਤਿਗੁਰੂ ਜੀ ਅੱਧਾ ਪੌਣਾ ਘੰਟਾ ਧਰਮਸਾਲਾ ਵਿਚ ਰਹੇ ਫਿਰ ਠਾਕੁਰ ਜੀ ਨਾਲ ਕੁਛ ਘੋੜਾਂ ਵੇਖਣ ਪਧਾਰੇ।

ਅੱਜ ਦੇ ਅਨੰਦ ਕਾਰਜਾਂ ਵਿਚ ਮੇਰੀ ਜਾਣਕਾਰੀ ਦੇ ਅਨੰਦ ਹੇਠ ਲਿਖੇ ਸਨ :

1. ਸ. ਸੁਲੱਖਣ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਲੜਕੀ ਦਾ ਸ. ਨਰਿੰਦਰ ਸਿੰਘ ਬਾਲੀ ਨਗਰ ਨਾਲ।

2. ਸ. ਹਰਭਜਨ ਸਿੰਘ ਸ਼ਾਸਤਰੀ ਨਗਰ ਦੇ ਲੜਕੇ ਨਵਤੇਜ ਸਿੰਘ ਦਾ ਅਨੰਦ-ਕਾਰਜ ਸ. ਇਕਬਾਲ ਸਿੰਘ ਦੀ ਪੁੱਤਰੀ ਨਾਲ।

3. ਸੰਤ ਗੁਰਬਚਨ ਸਿੰਘ ਠੇਕੇਦਾਰ ਦੀ ਪੁੱਤਰੀ ਦਾ ਅਨੰਦ ਕਾਰਜ।

## 22 ਨਵੰਬਰ 1982, ਸੋਮਵਾਰ
## ਨਵੀਂ ਦਿੱਲੀ

ਅੱਜ ਆਸਾ ਦੀ ਵਾਰ ਦਾਂ ਕੀਰਤਨ ਸੁਭਾਸ਼ ਨਗਰ ਠੇਕੇਦਾਰ ਗੁਰਬਚਨ ਸਿੰਘ ਦੇ ਘਰ ਸੀ। ਸੁੰਦਰ, ਸਫੈਦ, ਸੁਸ਼ੋਭਿਤ ਪੰਡਾਲ। ਸੰਗਤ ਦੀ ਹਾਜ਼ਰੀ ਨਾਲ ਪਰੀਪੂਰਣ। ਸ੍ਰੀ ਸਤਿਗੁਰੂ ਜੀ ਦੇ ਮੋਹਕ ਦਰਸ਼ਨ। ਸੰਤ ਹਰਭਜਨ ਸਿੰਘ, ਸੰਤ ਹਰਬੰਸ ਸਿੰਘ ਘੁੱਲਾ, ਸੰਤ ਖਚਾਨ ਸਿੰਘ, ਮੋਹਣ-ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ ਦੁਆਰਾ ਆਸਾ ਦੀ ਵਾਰ ਦਾ ਅਨੰਦਦਾਇਕ ਕੀਰਤਨ।

ਏਥੇ ਇਕ ਹਵਨ ਕੁੰਡ ਵੀ ਪਰਜਵਲਤ ਸੀ। ਹਵਨ ਦੀਆਂ ਬਾਣੀਆਂ ਪੜ੍ਹੀਆਂ ਜਾ ਚੁੱਕੀਆਂ ਸਨ। ਏਥੇ ਹੀ ਗ੍ਰੰਥ ਸਾਹਿਬ ਜੀ ਦੀ ਬੀੜ ਅਤੇ ਕੜਾਹ ਪ੍ਰਸ਼ਾਦ ਤਿਆਰ ਕਰ, ਲਿਆਂਦੇ ਗਏ। ਵਾਰ ਦੀ ਸਮਾਪਤੀ ਬਾਅਦ 6.30 ਵਜੇ ਅਨੰਦ ਕਾਰਜ ਕੀਤਾ ਗਿਆ। ਸ਼੍ਰੀ ਜੀਵਨ ਨਗਰ ਵਿਚ ਸੇਵਾ ਕਰਦੇ ਗਰੇਟਾ ਪਰਿਵਾਰ ਦੀ ਲੜਕੀ ਸੀ,

ਜਿਸ ਦਾ ਆਪਣਾ ਨਾਂ ਬੀਬੀ ਲੱਖੀ ਤੇ ਪਿਤਾ ਦਾ ਨਾਂ ਸੰਤ ਕਪੂਰ ਸਿੰਘ ਹੈ। ਬਣਨ ਵਾਲਾ ਪ੍ਰਾਹੁਣਾ ਵੀ ਰਾਤੋ ਰਾਤ ਸਫ਼ਰ ਝਾਗ ਕੇ ਆਇਆ ਸੀ।

ਠਾਕੁਰ ਜੀ ਨੇ ਇਕ ਐਲਾਨ ਕਰਵਾਇਆ ਕਿ ਸਾਧ ਸੰਗਤ ਅੱਜ ਹਾਕੀ ਟੀਮ ਤੁਹਾਡੇ ਪਾਸ ਪਰਾਹੁਣੀ ਆਈ ਹੋਈ ਹੈ, ਇਹਦਾ ਧਿਆਨ ਰਖਿਆ ਜਾਵੇ। ਫਿਰ ਠਾਕੁਰ ਜੀ ਨੇ ਆਪ ਉਠ ਕੇ ਦੱਸਿਆ ਕਿ ਦਿੱਲੀ ਦੀ ਹਾਕੀ ਟੀਮ ਵਿਚ 40 ਬੱਚਿਆਂ ਦੇ ਨਾਮ ਹਨ। 8 ਵਜੇ ਤਕ ਸਾਰੇ ਨਾਮ ਲਿਖੇ ਬੱਚੇ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਆਪਣੇ ਮਾਪੇ ਲੈ ਕੇ ਆਉਣ। ਉਸ ਮੌਕੇ ਸਰੀਰਕ ਪ੍ਰੀਖਿਆ ਲਈ ਜਾਵੇਗੀ।

ਮਾਸਿਕ ਪੱਤਰ 'ਵਰਿਆਮ' ਦੇ ਸਾਲਾਨਾ ਗ੍ਰਾਹਕ ਅਤੇ ਲਾਈਫ਼ ਮੈਂਬਰ ਬਣਨ ਲਈ, ਮੇਰੇ ਦੁਆਰਾ, ਬੇਨਤੀ ਕੀਤੀ ਗਈ। 8 ਕੁ ਗ੍ਰਾਹਕ 300/- ਦੇ ਕੇ ਲਾਈਫ਼ ਮੈਂਬਰ ਬਣ ਗਏ। ਜਗਦੀਸ਼ ਸਿੰਘ ਨੂੰ ਖੁਸ਼ੀ ਸੀ ਕਿ ਅੱਜ ਇਸ ਟਿਕਵੇਂ ਮਾਹੌਲ ਵਿਚ ਉਸ ਦੇ ਪਰਚੇ ਦੀ ਗੱਲ ਕੀਤੀ ਗਈ ਹੈ।

ਅੱਜ ਦਾ ਪ੍ਰੋਗਰਾਮ ਕੋਈ ਨਹੀਂ ਦੱਸਿਆ ਗਿਆ। ਅੱਜ ਸਤਿਗੁਰੂ ਜੀ ਦਾ ਆਪਣੇ ਆਪਣੇ ਪ੍ਰੋਗਰਾਮ ਭੁਗਤਾਂਦਿਆਂ ਏਸ਼ੀਅਨ ਗੇਮਜ਼ ਦੇਖਣ ਦਾ ਵਿਚਾਰ ਹੈ। ਠਾਕੁਰ ਜੀ, ਸੇਠ ਜੀ ਅਤੇ ਹੰਸਪਾਲ ਜੀ ਆਪ ਦੇ ਨਾਲ ਹੋਣਗੇ।

6.45 ਤਕ ਦੀਵਾਨ ਦੀ ਸਮਾਪਤੀ ਹੋ ਕੇ ਸ. ਗੁਰਬਚਨ ਸਿੰਘ ਠੇਕੇਦਾਰ ਦੇ ਘਰ ਅੱਗੇ ਬਣੇ ਪੰਡਾਲ ਵਿਚ ਪੰਗਤਾਂ ਲੱਗ ਗਈਆਂ, ਸਾਧ ਸੰਗਤ ਵਲੋਂ ਪ੍ਰਸ਼ਾਦਾ ਛਕਿਆ ਜਾਣ ਲੱਗਾ। ਸ੍ਰੀ ਸਤਿਗੁਰੂ ਜੀ ਨੇ ਚਰਨ ਪਾ ਕੇ ਠੇਕੇਦਾਰ ਹੋਰਾਂ ਦਾ ਗ੍ਰਿਹ ਪਵਿੱਤਰ ਕੀਤਾ। ਇਹਨਾਂ ਦੇ ਲੰਗਰ ਲਈ ਸਮੱਗਰੀ ਕੋਠੀ ਚਲੀ ਜਾਵੇਗੀ।

ਠਾਕੁਰ ਜੀ ਨੇ ਪ੍ਰਸ਼ਾਦ ਛਕਣ ਤੋਂ ਪਹਿਲਾਂ ਏਥੇ ਹੀ ਕੁਝ ਸਿੰਘਾਂ ਦੀ ਇਕੱਤਰਤਾ ਬੁਲਾ ਲਈ। ਗੱਲ ਬਾਤ ਦਾ ਤਾਂ ਮੈਨੂੰ ਪਤਾ ਨਹੀਂ ਲੱਗਾ ਪਰ ਉਨ੍ਹਾਂ ਸੱਜਣਾਂ ਦੇ ਨਾਮ ਠਾਮ ਮੈਂ ਲਿਖ ਲਏ ਹਨ:

1. ਸੰਤ ਮਹਿੰਦਰ ਸਿੰਘ ਬਾਲੀਨਗਰ
2. ਸੰਤ ਬਲਵੰਤ ਸਿੰਘ ਬਾਲੀ ਨਗਰ
3. ਸੰਤ ਪ੍ਰੀਤਮ ਸਿੰਘ ਬਾਲੀ ਨਗਰ
4. ਸੰਤ ਚਰਨ ਸਿੰਘ ਬਾਲੀ ਨਗਰ
5. ਸੰਤ ਕਿਰਪਾਲ ਸਿੰਘ ਖੋਖਰ
6. ਸੰਤ ਦਿਆਲ ਸਿੰਘ ਮਾਹੂੰਵਾਲ
7. ਸ. ਸੇਵਾ ਸਿੰਘ ਗਾਂਧੀ ਨਗਰ
8. ਸ. ਹਵੇਲਾ ਸਿੰਘ ਸਾਹਿਬਪੁਰਾ
9. ਸ. ਸੁਲੱਖਣ ਸਿੰਘ ਡ੍ਰੀ ਨਗਰ
10. ਸੰਤ ਅਵਤਾਰ ਸਿੰਘ ਰਮੇਸ਼ ਨਗਰ
11. ਸੰਤ ਸਤਨਾਮ ਸਿੰਘ ਨਾਮ: ਕਾਲੋਨੀ
12. ਸੰਤ ਕਰਤਾਰ ਸਿੰਘ ਕਾਣੀ ਵਾਲੇ
13. ਸੰਤ ਹਰਮੀਤ ਸਿੰਘ ਢੋਡਾ
14. ਸੰਤ ਗੁਰਦੀਪ ਸਿੰਘ ਢੋਡਾ
15. ਸੰਤ ਤਰਲੋਕ ਸਿੰਘ ਆਰੇ ਵਾਲੇ।

ਸੰਤ ਗੁਰਬਚਨ ਸਿੰਘ ਨੇ ਦੱਸਿਆ ਕਿ ਉਹ ਬੀਮਾਰ ਸਨ, ਡਾਕਟਰਾਂ ਜਵਾਬ ਦੇ ਦਿੱਤਾ ਸੀ, ਸਤਿਗੁਰਾਂ ਕਿਰਪਾ ਕਰ ਦਿੱਤੀ। ਹੁਣ ਡਾਕਟਰ ਵੀ ਹੈਰਾਨ ਹਨ।

## 23 ਨਵੰਬਰ 1982, ਮੰਗਲਵਾਰ
## ਸ੍ਰੀ ਭੈਣੀ ਸਾਹਿਬ

ਸ੍ਰੀ ਸਤਿਗੁਰੂ ਜੀ ਸਵੇਰੇ 6 ਵਜੇ ਦੇ ਹੀ ਜਹਾਜ਼ ਤੇ ਭੈਣੀ ਸਾਹਿਬ ਲਈ ਪ੍ਰਸਥਾਨ ਕਰ ਜਾਣਗੇ ਦਿੱਲੀਓਂ। ਸੇਵਾ ਵਿਚ ਸਨ, ਸ. ਸੁਰਿੰਦਰ ਸਿੰਘ ਮਨਚੰਦਾ, ਸੰਤ ਮਹਿੰਦਰ ਸਿੰਘ ਪੂਰਬਾ ਤੇ ਸੰਤ ਬਲਦੇਵ ਸਿੰਘ ਸੇਵਕ। ਏਧਰ ਸਕੱਤਰ ਤਰਸੇਮ ਸਿੰਘ, ਲਾਂਗਰੀ ਸਤਨਾਮ ਸਿੰਘ, ਸੇਵਕ ਗੁਰਤੇਜ ਸਿੰਘ ਅਤੇ ਮੇਰਾ ਸਰੀਰ ਅਸੀਂ ਵੀ ਬਸਾਂ ਦੁਆਰਾ ਸਫ਼ਰ ਕਰ ਕੇ 3.00 ਵਜਦੇ ਨੂੰ ਭੈਣੀ ਸਾਹਿਬ ਪਹੁੰਚ ਗਏ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਥਾ ਹੁੰਦੀ ਵਿਚ ਜਾ ਕੀਤੇ। ਇਸ ਮੌਕੇ ਗੇਣਵੇਂ 100 ਸਰੀਰ ਹਰੀਮੰਦਰ ਵਿਚ ਦਰਸ਼ਨ ਲਾਭ ਲੈ ਰਹੇ ਸਨ। ਸਾਡੇ ਜਾਂਦਿਆਂ ਨੂੰ ਸਤਿਗੁਰੂ ਜੀ ਗੁਰਪ੍ਰਤਾਪ ਸੂਰਜ ਨੂੰ ਫੜੀ ਕੁਛ ਨੋਟ ਲੈ ਰਹੇ ਸਨ। ਘੜਿਆਲ ਕੁਛ ਪਿਛੇ ਲਗਦਾ ਸੀ, ਜਦੋਂ ਉਸ ਨੇ 3 ਵਜਾਏ ਓਦੋਂ 3.20 ਹੋ ਚੁੱਕੇ ਸਨ।

### ਸਿੱਖ ਵੱਖਰੀ ਕੌਮ ਨਹੀਂ

ਕਥਾ ਸਮਾਪਤੀ ਤੇ ਸ੍ਰੀ ਸਤਿਗੁਰੂ ਜੀ ਬਿਰਧਾਂ ਅਤੇ ਰੋਗੀਆਂ ਨੂੰ ਦਰਸ਼ਨ ਦੇਣ ਗਏ। ਇਸ ਮੌਕੇ ਆਪ ਜੀ ਨਾਲ ਸਦਾ ਹੀ ਸਕੱਤਰ ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਵੈਦ ਗੁਰਦੇਵ ਸਿੰਘ, ਅੰਗਰਖਿਅਕ ਜਸਬੀਰ ਸਿੰਘ ਚੇਲੇ ਦਾ ਰੁੰਦਾ ਹੈ। ਸੰਤ ਗੁਰਮੁਖ ਸਿੰਘ ਡਰਾਈਵਰ ਵੀ ਨਾਲ ਚਲਦਾ ਹੈ। ਹੋਰ ਵੀ ਅਨੇਕਾਂ ਸਿੱਖ ਨਾਲ ਰਲ ਪੈਂਦੇ ਹਨ।

ਰਾਹ ਵਿਚ ਤੁਰੇ ਜਾਂਦਿਆਂ ਸਤਿਗੁਰੂ ਜੀ ਬਚਨ ਕੀਤਾ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿਚੋਂ ਉਹ ਤੁਕਾਂ ਨੋਟ ਕੀਤੀਆਂ ਹਨ ਜਿਨ੍ਹਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ ਕਿ ਸਿੱਖਾਂ ਦਾ ਕੰਮ ਹੀ ਤੁਰਕਾਂ ਨਾਲ ਜੰਗ ਕਰਨਾ ਹੈ ਜਦੋਂ ਕਿ ਅੱਜ ਦੇ ਸਿੱਖ ਖਾਲਿਸਤਾਨ ਨਾਲ ਦੋਸਤੀ ਕਰਨ ਦੇ ਚਾਹਵਾਨ ਹਨ। ਦਸਮ ਪਾਤਸ਼ਾਹ ਜੀ ਨੇ ਆਪਣੇ ਆਪ ਨੂੰ ਹਿੰਦੂ ਕਿਹਾ ਹੈ। ਇਹਨਾਂ ਨੂੰ ਸਿੱਖਾਂ ਵਾਂਗ ਕੋਈ ਵੱਖਰੀ ਕੌਮ ਨਹੀਂ ਮੰਨਿਆ।

ਤੁਰੇ ਤੁਰੇ ਜਾਂਦਿਆਂ ਉਹ ਤੁਕਾਂ ਵੀ ਸੁਣਾਈਆਂ।

### ਅਜਾਇਬ ਸਿੰਘ ਤੇ ਕਿਰਪਾ

ਹਰੀਮੰਦਰ 'ਚੋਂ ਨਿਕਲ ਸਤਿਗੁਰੂ ਜੀ ਪਹਿਲਾਂ ਸੰਤ ਸ਼ਿੰਗਾਰਾ ਸਿੰਘ ਜੀਆ ਬੱਗਾ (ਜਿਨ੍ਹਾਂ ਨੂੰ ਪਿਛੇ ਕਿਤੇ ਮੈਂ ਗਲਤੀ ਨਾਲ ਨਥੋਂਹ ਜਾਂ ਕਿਸੇ ਹੋਰ ਥਾਂ ਦਾ ਲਿਖ ਆਇਆ ਹਾਂ, ਖਿਮਾਂ ਦਾ ਯਾਚਕ ਹਾਂ) ਦੇ ਲੜਕੇ ਅਜਾਇਬ ਸਿੰਘ (ਲਗਭਗ 40 ਸਾਲ ਦੇ) ਨੂੰ ਦਰਸ਼ਨ ਦੇ ਮੱਥੇ ਤਕ ਆਪਣਾ ਚਰਨ ਲੈ ਗਏ ਕਿਉਂਕਿ ਉਸ ਦੀ ਨਮਸਕਾਰ ਚਰਨਾਂ ਤੇ ਕਰਨ ਦੀ ਰੀਝ ਸੀ। ਇਸ ਸਿੰਘ ਦਾ ਅੰਗ ਅੰਗ ਪਰੁੰਨਿਆ ਪਿਆ ਹੈ। ਔਂਠੇ ਪਹਿਰ ਅਜਾਇਬ ਸਿੰਘ ਮਰੋੜਿਆ ਪਿਆ ਸਰੀਰ ਲੈ ਕੇ ਮੰਜੇ ਤੇ ਪਿਆ

ਰਹਿੰਦਾ ਹੈ। ਇਹਦਾ ਪਿਤਾ ਸ਼ਿੰਗਾਰਾ ਸਿੰਘ ਇਸ ਦੀ ਸਭ ਪ੍ਰਕਾਰ ਦੀ ਸੇਵਾ ਕਰਦਾ ਹੈ। ਅਜਾਇਬ ਸਿੰਘ ਨਾ ਬੋਲ ਸਕਦਾ, ਨਾ ਚਲ ਸਕਦਾ, ਕਮਜ਼ੋਰ ਵੀ ਹੈ। ਜਦੋਂ ਅਜਿਹੇ ਸਿੰਘਾਂ ਨੂੰ ਸਤਿਗੁਰੂ ਦਰਸ਼ਨ ਦਿੰਦੇ ਹਨ ਤਾਂ ਤਿੰਨ ਪਾਸਿਓਂ ਪ੍ਰਤੀਕਰਮ ਹੁੰਦਾ ਹੈ। ਪਹਿਲਾ, ਜਿਸ ਨੂੰ ਦਰਸ਼ਨ ਦਿੱਤਾ ਜਾ ਰਿਹਾ ਹੁੰਦਾ ਹੈ, ਉਹ ਆਪਣੇ ਆਪ ਨੂੰ ਵਡਭਾਗਾ ਸਮਝਦਾ ਹੈ, ਜਿਸ ਨੂੰ ਸੱਚੇ ਪਾਤਸ਼ਾਹ ਜੀ ਆਣ ਕੇ ਦਰਸ਼ਨ ਦਿੰਦੇ ਹਨ। ਦੂਜਾ ਵੇਖਣ ਵਾਲਿਆਂ ਉਤੇ ਕਿ ਸਤਿਗੁਰੂ ਕਿੰਨੇ ਗਰੀਬ ਨਿਵਾਜ਼ ਹਨ ਕਿ ਰੋਗੀਆਂ, ਨਕਾਰਿਆਂ, ਬਿਰਧਾਂ ਦੀ ਇੱਛਾਪੂਰਤੀ ਲਈ ਜਾ ਜਾ ਕੇ ਦਰਸ਼ਨ ਦੇਣ ਦੀ ਕਿਰਪਾ ਕਰਦੇ ਹਨ। ਤੀਜਾ ਸ੍ਰੀ ਸਤਿਗੁਰੂ ਜੀ ਤੇ ਕਿ ਉਹ ਲਾਚਾਰ ਸਿੱਖਾਂ ਦੀ ਅੰਦਰੂਨੀ ਇੱਛਾ ਦੀ ਪੂਰਤੀ ਕਰਦਿਆਂ ਉਨ੍ਹਾਂ ਤੋਂ ਖੁਸ਼ੀਆਂ ਲੈ ਰਹੇ ਹਨ। ਹਾਲਾਂਕਿ ਸਾਰੀਆਂ ਖੁਸ਼ੀਆਂ ਤਾਂ ਆਪ ਦੀਆਂ ਹੀ ਹੁੰਦੀਆਂ ਹਨ।

## ਸੂਬਾ ਮੀਹਾਂ ਸਿੰਘ ਜੀ ਨੂੰ ਦਰਸ਼ਨ

ਅਜਾਇਬ ਸਿੰਘ ਨੂੰ ਦਰਸ਼ਨ ਨਾਲ ਹੀ ਰਾਹੋਂ ਪਾਰ, ਵਰਨੀ-ਕਮਰੇ ਦੇ ਪਿਛਵਾੜੇ ਨਾਲ ਲਗਦੇ ਸੂਬਾ ਮੀਹਾਂ ਸਿੰਘ ਜੀ ਦੇ ਕਮਰੇ ਵਲ ਵਧੇ। ਸੂਬਾ ਜੀ ਬਾਹਰ ਹੀ ਮੰਜੇ ਤੇ ਲੇਟੇ ਹੋਏ ਸਨ। ਸੂਬਾ ਜੀ ਨੇ ਸਤਿਗੁਰੂ ਜੀ ਦੇ ਚਰਨ ਮਸਤਕ ਨੂੰ ਛੁਹਾਏ। ਹਿੰਮਤ ਜੁਟਾ, ਉਠ ਕੇ ਸੂਬਾ ਜੀ ਨੇ ਸਤਿਗੁਰੂ ਜੀ ਦਾ ਸੁਆਗਤ ਇਹ ਕਹਿ ਕੇ ਕੀਤਾ : ਸਰਨਿ ਪਰੇ ਕੀ ਰਾਖ ਦਇਆਲਾ। ਅਤੇ ਫਿਰ ਆਪ ਹੀ ਇਕ ਦੋ ਇਤਿਹਾਸ ਸੰਬੰਧੀ ਸੰਖੇਪ ਗੱਲਾਂ ਕਰ ਕੇ, ਗੁਰਬਾਣੀ ਦੀਆਂ ਤੁਕਾਂ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ, ਜਿਨ੍ਹਾਂ ਵਿਚ ਗੁਰੂ ਦੀ ਮਹਿਮਾ ਅਤੇ ਉਸ ਦੇ ਵਡੱਪਣ ਦੀ ਚਰਚਾ ਸੀ। ਸਤਿਗੁਰੂ ਜੀ ਪਾਸ ਪਈ ਕੁਰਸੀ ਤੇ ਨਿੱਠ ਕੇ 15 ਮਿੰਟ ਬੈਠੇ ਰਹੇ। ਹਜ਼ੂਰੀ ਸੇਵਕ ਤੇ ਹੋਰ ਨਾਲ ਆਏ ਸਰੀਰ ਸਤਿਗੁਰੂ ਜੀ ਦੀ ਚੁੱਪ ਤੇ ਸੂਬਾ ਜੀ ਦੀ ਬਾਣੀ ਦਾ ਨਜ਼ਾਰਾ ਲੈਂਦੇ ਰਹੇ।

## ਮਸਤਾਨੀ ਮੰਡੀ ਵਾਲੀ

ਫਿਰ ਆਓ-ਭਗਤ ਕੁਆਰਟਰਾਂ ਪਾਸ ਆ ਕੇ ਮਾਈ ਇੰਦਰ ਕੌਰ ਨੂੰ ਆ ਦਰਸ਼ਨ ਦਿੱਤੇ। ਇੰਦਰ ਕੌਰ ਅੱਖਾਂ ਵਲੋਂ ਜਿਓਤੀ ਹੀਨ ਹੈ, ਸਰੀਰ ਲੜਖੜਾਂਦਾ ਹੈ। ਠੋਡੀ ਤੇ 5-6 ਲੰਮੇ ਲੰਮੇ ਵਾਲ ਹਨ। ਉਸ ਨੂੰ ਸੰਤ ਤਰਸੇਮ ਸਿੰਘ ਦੱਸਦਾ ਹੈ : ਮਾਈ, ਸੱਚੇ ਪਾਤਸ਼ਾਹ ਆਏ ਹਨ। ਮਾਈ ਸਤਿਗੁਰੂ ਜੀ ਨੂੰ ਪਕੜਨ ਦੀ ਕੋਸ਼ਿਸ ਕਰਦੀ ਹੈ, ਆਪ ਜੀ ਨਾਲ ਦੇ ਥੰਮੇ ਨਾਲ ਲਗ ਜਾਂਦੇ ਹਨ। ਉਸ ਦਾ ਬੋਲਣ ਦਾ ਤਰੀਕਾ ਇਹ ਹੈ : ਸੱਚੇ ਪਾਤਸ਼ਾਹ! ਤੇਰੇ ਨਾਲ ਵੱਖ ਹੋ ਕੇ ਗੱਲ ਕਰਨੀ ਹੈ। ਮੈਨੂੰ ਵੀ ਵਕਤ ਦੇਣਾ। ਪਰ ਨਹੀਂ ਉਹ ਕੀ ਕਹਿਣਾ ਚਾਹੁੰਦੀ ਹੈ। ਪਰ ਸਤਿਗੁਰੂ ਜੀ ਉਸ ਤੋਂ ਚਰਨ ਛੁਹਾ ਤੁਰ ਪੈਂਦੇ ਹਨ। ਸਕੱਤਰ ਨਿੱਕਾ ਨਿੱਕਾ ਹੱਸਦਾ ਉਸ ਨੂੰ ਕੁਝ ਕਹੀ ਜਾਂਦਾ ਹੈ।

ਅੱਗੇ ਆਏ ਤਾਂ ਪਿੱਪਲ ਹੇਠ ਬੁੱਢੀਆਂ ਠੇਰੀਆਂ ਮਾਈਆਂ ਦਾ ਇਕ ਝੁਰਮੁਟ

ਖੜਾ ਸੀ। ਸਤਿਗੁਰੂ ਜੀ ਨੇ ਇਕੱਲੀ ਇਕੱਲੀ ਨੂੰ ਉਹਦਾ ਹਾਲ ਚਾਲ ਪੁੱਛਿਆ। ਇਕ ਦੋ ਡਾਢੀਆਂ ਪਰੇਸ਼ਾਨ ਸਨ। ਇਕ ਦਾ ਗੁਟ ਬੜਾ ਪੀੜ ਕਰਦਾ ਸੀ, ਦੂਜੀ ਦਾ ਪਿੰਡਾ, ਲੱਤਾਂ, ਬਾਹਾਂ ਤੇ ਸਿਰ ਦਾ ਮਾਸ ਜਿਵੇਂ ਸੜਦਾ ਸੀ। ਸਤਿਗੁਰੂ ਜੀ ਨੇ ਸਕੱਤਰ ਤਰਸੇਮ ਸਿੰਘ ਨੂੰ ਆਗਿਆ ਕੀਤੀ : ਡਾਕਟਰ ਨੂੰ ਬੁਲਾ ਕੇ ਇਹਨਾਂ ਨੂੰ ਵਿਖਾਓ। ਹੋਰ ਵੀ ਮਾਈਆਂ ਸਨ, ਜਿਵੇਂ ਮਾਈ ਸੇਵਾ ਕੌਰ, ਮਾਈ ਸਵਰਨ ਕੌਰ ਆਦਿਕ।

## ਸ਼੍ਰੀ ਭੈਣੀ ਸਾਹਿਬ ਬਿਰਧਾਂ ਦੇ ਡੇਰੇ

ਕਿਸੇ ਸਿੰਘ ਨੂੰ ਮਾਤਾ ਚੰਦ ਕੌਰ ਜੀ ਵਲ ਭੇਜ ਕੇ ਉਨ੍ਹਾਂ ਨੂੰ ਭੈਣੀ ਸਾਹਿਬ ਵਲ ਘੱਲ ਕੇ ਆਪ ਵੀ 25-30 ਸਿੰਘਾਂ ਨਾਲ ਭੈਣੀ ਸਾਹਿਬ ਨੂੰ ਚੱਲੇ। ਬਿਰਧ ਸਿੱਖ ਆਪਣੇ ਕਮਰਿਆਂ ਵਿਚ ਜਾਂ ਵਰਾਂਡਿਆਂ ਵਿਚ ਮੰਜਿਆਂ ਤੇ ਪਏ ਸਨ। ਸਤਿਗੁਰੂ ਜੀ ਦਾ ਆਗਮਨ ਸੁਣ ਰੋਜ਼ ਦੀ ਤਰ੍ਹਾਂ ਸੰਤ ਸੁੱਚਾ ਸਿੰਘ ਲਾਂਗਰੀ ਬਿਰਧਸ਼ਾਲਾ ਦਾ ਬਿਰਧ ਉੱਚੀ ਜੈਕਾਰਾ ਛਡਦਾ ਸਭ ਚੇਤੰਨ ਹੋ ਉਠੇ। ਚਿਹਰੇ ਕਲੀਆਂ ਵਾਂਗ ਖਿਲ ਉਠੇ। ਤੁਰ ਸਕਣ ਯੋਗ ਤੁਰ ਕੇ ਆਏ, ਅ-ਤੁਰਨਯੋਗ ਵਿਅਕਤੀਆਂ ਪਾਸ ਸਤਿਗੁਰੂ ਜੀ ਚੱਲ ਕੇ ਗਏ। ਸੁਖਸਾਂਦ ਪੁਛ ਖੁਸ਼ੀਆਂ ਬਖਸ਼ੀਆਂ। ਪੰ: ਮਨਸ਼ਾ ਸਿੰਘ ਕੌਮੀ (90 ਤੋਂ ਉਪਰ ਉਮਰ ਦੇ) ਬਹੁਤ ਚਾਉਮੱਤੇ ਸਨ। ਉਨ੍ਹਾਂ ਨੇ ਤੁਰਤ ਨਵੇਂ ਸੇਵਕ ਗੁਰਦੇਵ ਸਿੰਘ ਪੁਰਬੇ ਅਤੇ ਉਹਦੀ ਪਤਨੀ ਦੀ ਤਾਰੀਫ਼ ਕੀਤੀ ਕਿ ਉਹ ਅੰਦਰ ਬਾਹਰ ਖ਼ੂਬ ਸਫਾਈ ਰਖਦੇ ਹਨ। ਆਪ ਦੀ ਕਿਰਪਾ ਹੈ। ਮੌਜਾਂ ਬਣੀਆਂ ਹੋਈਆਂ ਹਨ। ਆਵਾਜ਼ ਟੁਣਕਦੀ ਸੀ ਪੰਡਿਤ ਜੀ ਦੀ।

ਪੰ: ਬਿਸ਼ਨ ਸਿੰਘ, ਲਾੜਾ ਸ਼ਿੰਗਾਰਾ ਸਿੰਘ (ਘੋੜਿਆਂ ਵਾਲਾ), ਮਾਈ ਮਾਇਆ, ਸ਼੍ਰੀ ਰਾਮ ਚੰਦ, ਮਹੰਤ ਪਾਲਾ ਸਿੰਘ, ਮਾ: ਸੋਹਣ ਸਿੰਘ ਧੌਣ ਭੰਨ ਏਸ਼ੀਅਨ ਖੇਡਾਂ ਦੀ ਜਾਣਕਾਰੀ ਸਤਿਗੁਰੂ ਜੀ ਪਾਸੋਂ ਹੀ ਲੈ ਰਿਹਾ ਸੀ, ਉਹ ਤ੍ਰਿਪਹੀਆ ਸਾਈਕਲ ਉਤੇ ਬੈਠਾ ਹੋਇਆ ਸੀ। ਸੰਤ ਸੁੱਚਾ ਸਿੰਘ ਲਾਂਗਰੀ, ਮਹੰਤ ਪ੍ਰੀਤਮ ਸਿੰਘ ਰੰਗ ਲੁਟ। ਸਤਿਗੁਰੂ ਜੀ ਦੱਸਿਆ ਕਿ ਇਸ ਦੀ ਯਾਦਦਾਸ਼ਤ ਕਦੇ ਕਦੇ ਉੱਕਾ ਹੀ ਜਵਾਬ ਦੇ ਜਾਂਦੀ ਹੈ। ਸੰਤ ਕਰਤਾਰ ਸਿੰਘ (ਕਿਆਮਪੁਰੀਆ) ਰਾਣੀਆਂ ਤੋਂ ਲੈ ਆਏ ਹਾਂ, ਇਸ ਦਾ ਸਾਰਾ ਸਰੀਰ ਖੱਖੜੀਆਂ ਹੋ ਸੀਰਾਂ ਛੱਡ ਰਿਹਾ ਸੀ। ਏਥੇ ਗੁਰੂ ਕੇ ਵੈਦਾਂ ਨੇ ਉਸ ਦਾ ਪਾਣੀ ਸੋਖਤਾ ਕਰ ਦਿੱਤਾ ਹੈ। ਇਸ ਨੂੰ ਸਤਿਗੁਰੂ ਜੀ ਦੱਸਿਆ : ਤੇਰੇ ਧੱਬਲੀ-ਬੰਨ੍ਹ ਪੁੱਤਰ ਨੂੰ ਮਿਲ ਕੇ ਸਾਰੇ ਪਰਿਵਾਰ ਦੀ ਸੁਖ ਸਾਂਦ ਜਾਣ ਕੇ ਆਇਆ ਹਾਂ।

ਇਹ ਸਾਰੇ ਸਿੰਘ ਤੇ ਬੀਬੀਆਂ ਪਿਛਲੀ ਪੀੜ੍ਹੀ ਦੀ ਉਪਜ ਹਨ। ਹੁਣ ਇਹਨਾਂ ਨੂੰ ਸੇਵਾ ਦੀ ਲੋੜ ਹੈ। ਆਪਣੀ ਠੀਕ ਉਮਰ ਵਿਚ ਇਹ ਸਾਰੇ ਗੁਰੂ ਘਰ ਦੀ ਅਤੇ ਆਪਣੇ ਘਰ ਦੀ ਸੇਵਾ ਕਰਦੇ ਰਹੇ ਹਨ। ਅਜਿਹੇ ਸਮੇਂ ਗੁਰੂ ਅਤੇ ਸਿੱਖਾਂ ਦੀਆਂ ਖ਼ੁਸ਼ੀਆਂ ਦਾ ਪ੍ਰਤੀਕਰਮ ਕਲਮ ਬਿਆਨ ਨਹੀਂ ਕਰ ਸਕਦੀ। ਮੈਂ ਤੱਕਿਆ ਸਭ ਬਿਰਧਾਂ ਦੇ ਗਲੀਂ ਸੋਟੇ ਵਿਦੇਸ਼ੀ ਕਪੜਿਆਂ ਦੇ ਪਹਿਰਾਵੇ ਹੁੰਦੇ ਹਨ ਅਤੇ ਉਹ ਜਿਵੇਂ ਸ਼ਾਹੀ

ਤਖਤ ਤੇ ਬੈਠੇ ਆਪਾ ਭੁੱਲੇ ਹੋਣ।

ਬਿਰਧਾਂ ਤੋਂ ਵਿਦਾ ਲੈ ਆਪ ਜੀ ਚਮੜੇ ਦਾ ਜੋੜਾ ਉਤਾਰ, ਨੰਗੇ ਚਰਨੀਂ ਗੁਰੂ ਰਾਮ ਸਿੰਘ ਜੀ ਦੇ ਮੰਦਰ ਅੰਦਰ ਗਏ ਅਤੇ ਤਪ ਸਥਾਨ ਨੂੰ ਮੱਥਾ ਟੇਕਿਆ। ਫਿਰ ਪਉੜੀਆਂ ਚੜ੍ਹ ਕੇ ਗੁਰੂ ਹਰੀ ਸਿੰਘ ਜੀ ਦੇ ਤਪ ਅਸਥਾਨ ਨੂੰ ਸਿਰ ਨਿਵਾਇਆ। ਆਪਣੇ ਮਾਤਾ ਜੀ ਦੇ ਚੁਬਾਰੇ ਨੂੰ ਵੇਖਦਿਆਂ ਹੀ ਜਿਵੇਂ ਕਮਜ਼ੋਰ ਕਾਇਆਂ ਮਾਂ ਚੇਤੇ ਆ ਗਈ। ਪਉੜੀਆਂ ਉਤਰ ਕੇ, ਖੜਾਵਾਂ ਪਹਿਨ ਕੇ ਵੱਡੇ, ਮੂਲ ਅਤੇ ਸੁੱਚੇ ਲੰਗਰ ਵਿਚ ਪਧਾਰੇ। ਨਮਸਕਾਰ ਕਰ, ਲਾਂਗਰੀ ਸਿੰਘਾਂ ਨੂੰ ਦਰਸ਼ਨ ਦੇ, ਦੁਖ ਸੁਖ ਪੁੱਛ ਵਾਪਸ ਪਰਤ ਇਕ ਵਰਤਾਵੀ ਮਾਈ ਨੂੰ ਨਿਵਾਜਿਆ। ਮਾਤਾ ਜੀ (ਮਾਤਾ ਚੰਦ ਕੌਰ) ਨੇ ਏਥੇ ਹੀ ਆ ਕੇ ਚਰਨ ਪਰਸੇ।

ਫਿਰ ਮਾਈਆਂ ਵਾਲੇ ਡੇਰੇ, ਸ. ਗੁਰਦੇਵ ਸਿੰਘ ਮਦਾਰ ਦੀ ਸੁਧ ਲੈਣ ਗਏ। ਏਥੇ ਰਹਿੰਦੇ ਪਰਿਵਾਰਾਂ ਵਾਲੇ ਸਿੰਘ ਸੁਹਣੇ ਅਤੇ ਸੁਥਰੇ ਕਪੜਿਆਂ ਵਿਚ ਰਹਿੰਦੇ ਹਨ। ਸਾਰੀ ਜਗਹ ਸਾਫ਼ ਸੁਥਰੀ ਲੱਗੀ। ਮਦਾਰੀਏ ਨੂੰ ਡੇਂਗੂ ਬੁਖਾਰ ਨਾਲ ਕੁਝ ਦਿਨ ਦੋ ਚਾਰ ਹੋਣਾ ਪਿਆ। ਸਵੇਰੇ ਸਵੇਰੇ ਬੁਖ਼ਾਰ ਉਤਰਿਆ ਸੀ, ਇਸ ਵੇਲੇ ਫਿਰ ਚੜ੍ਹ ਕੇ ਜਿਵੇਂ ਮਦਾਰੀਏ ਨੂੰ ਢਾਹ ਲਿਆ ਹੁੰਦਾ ਹੈ। ਸੱਚੇ ਪਾਤਸ਼ਾਹ ਕੋਲ ਵਿਛੇ ਆਸਣ ਤੇ ਬੈਠ ਗਏ। ਪਰ ਗੁਰਦੇਵ ਸਿੰਘ ਉਠ ਕੇ ਹੱਥ ਜੋੜ ਖਲੋ ਗਿਆ। ਮਾਤਾ ਜੀ ਨੇ ਵੀ ਆ ਕੇ ਸੁਖ ਸਾਂਦ ਪੁੱਛੀ। 4-5 ਮਿੰਟ ਮਦਾਰੀਏ ਨੂੰ ਦਰਸ਼ਨ ਦੇ, ਕੁਛ ਹੋਰ ਬਿਰਧਾਂ ਦਾ ਹਾਲ ਚਾਲ ਜਾਣ ਆਪ ਜੀ ਪਸ਼ੂ ਸ਼ਾਲਾ ਵਲ ਹੋਏ।

### ਯੂ. ਪੀ. ਫਾਰਮ ਦਾ ਹਾਲ

ਮੈਨੂੰ ਸੰਤ ਗੁਰਦੇਵ ਸਿੰਘ ਵੈਦ ਨੇ ਉਹ ਪਸ਼ੂ ਵਿਖਾਏ ਜੋ ਯੂ. ਪੀ. ਫਾਰਮ ਤੋਂ ਏਥੇ ਆਏ ਹਨ। ਉਸ ਫਾਰਮ ਦਾ ਹੁਣ ਤਬਾਦਲਾ ਜ਼ਮੀਨ ਕਰਕੇ ਭੈਣੀ ਸਾਹਿਬ ਲਿਆਂਦਾ ਗਿਆ ਹੈ। ਕੁਛ ਜ਼ਮੀਨ ਪਿੰਡ ਪੂਨੀਆਂ ਅਤੇ ਕੁਛ ਛੰਦੜਾਂ ਵਾਲਿਆਂ ਸਤਿਗੁਰਾਂ ਨਾਲ ਤਬਦੀਲ ਕਰ ਲਈ ਹੈ। ਹੁਣ ਸਾਰੇ ਯੂ. ਪੀ. ਫਾਰਮ ਦਾ ਹਿਸਾਬ-ਕਿਤਾਬ ਖ਼ਤਮ ਹੋ ਗਿਆ ਹੈ। ਜ਼ਮੀਨ ਦੇ ਤਬਾਦਲੇ ਬਾਰੇ ਪਿਛਲੇ ਮੇਲੇ ਤੋਂ ਸ਼ੁਰੂ ਕਰਕੇ, ਮਹੀਨੇ ਡੇਢ ਵਿਚ ਫੈਸਲਾ ਹੋ ਗਿਆ ਹੈ।

ਸ. ਅਵਤਾਰ ਸਿੰਘ ਭੱਥਰ ਦੇ ਇਸ ਫਾਰਮ ਦੀ ਜ਼ਮੀਨ ਦਾ ਬਿਆਨਾ ਦੇ ਦੇਣ ਕਰਕੇ ਸ੍ਰੀ ਸਤਿਗੁਰੂ ਜੀ ਨੇ ਗੋਲਾ ਗੋਕਰਨ ਨਾਥ (ਯੂ. ਪੀ.) ਵਿਚ ਜ਼ਮੀਨ ਖਰੀਦੀ ਸੀ, ਹੁਣ ਸਾਰੀ ਗੱਲਬਾਤ ਮੁੱਕ ਗਈ ਹੈ।

### ਬਾਬਾ ਮੱਲ ਸਿੰਘ ਰਾਈਆਂ ਨਾਲ

ਪਸ਼ੂਆਂ ਵਲੋਂ ਹੋ ਕੇ ਆਏ ਤਾਂ ਸੰਤ ਮੱਲ ਸਿੰਘ ਰਾਈਆਂ, ਇਕ ਹੋਰ ਬਿਰਧ ਨੂੰ ਆ ਨਿਵਾਜਿਆ। ਜਿਸ ਨੂੰ ਬਹੁਤ ਜਤਨ ਨਾਲ ਰੋਗ ਮੁਕਤ ਕਰਵਾਇਆ ਹੈ। ਇਸ ਨੂੰ ਬਚਨ ਕੀਤਾ: ਆਂ ਮੱਲ ਸਿੰਘਾ ਤੈਨੂੰ ਰਾਈਆਂ ਲੈ ਚੱਲੀਏ। ਨਾਲੇ ਤੈਨੂੰ ਤੇਰੀ ਜ਼ਮੀਨ ਵਿਚ ਲੱਗਾ ਸਭ ਕੁਝ ਵਿਖਾਈਏ। ਇਕ ਜੀਪ ਅਤੇ ਸਤਿਗੁਰੂ ਜੀ ਵਾਲੀ

ਕਾਰ ਤਿਆਰ ਸੀ । ਦੀਨ ਦਿਆਲ ਜੀ ਬਾਬਾ ਮੱਲਾ ਸਿੰਘ ਅਤੇ ਸੇਵਕਾਂ ਨੂੰ ਨਾਲ ਲੈ ਰਾਈਆਂ ਦੀ ਜ਼ਮੀਨ ਵਲ ਗਏ ।

ਸ਼ਾਮ ਨੂੰ 6 ਵਜੇ ਨਾਮ ਸਿਮਰਨ ਅਤੇ ਕੀਰਤਨ ਦੇ ਵੇਲੇ ਸਤਿਗੁਰੂ ਜੀ ਆਏ ।

## 24 ਨਵੰਬਰ 1982, ਬੁਧਵਾਰ
## ਸ੍ਰੀ ਭੈਣੀ ਸਾਹਿਬ

ਇਸ ਸਾਰੇ ਮਹੀਨੇ ਵਿਚ ਹੀ ਇਹ ਦੋ ਰਾਤਾਂ ਹੀ ਠੰਢੀਆਂ ਕਹੀਆਂ ਜਾ ਸਕਦੀਆਂ ਹਨ । ਠੰਢੇ ਪਾਣੀ ਨਾਲ ਹੀ ਲਗਾਤਾਰ ਇਸ਼ਨਾਨ ਕੀਤਾ ਹੈ, ਅਤੇ 5 ਵਜੇ ਹੀ ਹਰੀ ਮੰਦਰ ਵਿਚ ਲੱਗੇ ਆਸਾ ਦੀ ਵਾਰ ਦੇ ਕੀਰਤਨ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕੀਤੇ ਹਨ । ਅੱਜ ਮੱਧਮ ਜੇਹੀ ਰੋਸ਼ਨੀ ਵਿਚ ਹੀ ਦੀਨ ਦਿਆਲ ਕੀਰਤਨਕਾਰਾਂ ਦਾ ਸਾਥ ਦੇ ਰਹੇ ਸਨ ਅਤੇ ਅੰਮ੍ਰਿਤ ਵੇਲੇ ਦੇ ਸੁਖਦਾਈ ਕੀਰਤਨ ਦਾ ਆਨੰਦ ਪਿੰਡ ਦੇ 150 ਸਰੋਤੇ ਹੀ ਲਾਭ ਉਠਾ ਰਹੇ ਸਨ । 7.00 ਵਜੇ ਅਰਦਾਸ ਹੋ ਕੇ ਦੀਵਾਨ ਦਾ ਭੋਗ ਪਿਆ ।

ਦੋਬਾਰਾ ਦਰਸ਼ਨ ਇੰਜ ਹੋਏ ਕਿ 7.30 ਵਜੇ ਸੰਤ ਗੁਰਮੁਖ ਸਿੰਘ ਡਰਾਈਵਰ ਵੈਦ ਗੁਰਦੇਵ ਸਿੰਘ ਅਤੇ ਮੈਂ ਕੋਠੀ ਦੇ ਡਿਓਢੀ ਲੰਘ ਨਵੀਂ ਕੋਠੀ ਦੇ ਦੁਆਰ ਪਾਸ ਪੁੱਜੇ । ਆਪ ਜੀ ਧੁੱਪੇ ਖਲੋਤੇ ਹੋਏ ਅਖ਼ਬਾਰ ਪੜ੍ਹ ਰਹੇ ਸਨ । ਬਾਹਰੋਂ ਅੰਦਰ ਆਏ, ਸ਼ਾਇਦ ਆਪ ਆਪਣੇ ਮਾਮਾ, ਸੂਬਾ ਮੀਹਾਂ ਸਿੰਘ ਨੂੰ ਦਰਸ਼ਨ ਦੇ ਕੇ ਆਏ ਸਨ ।

10 ਮਿੰਟ ਬਾਅਦ ਅਸਾਂ ਸਤਿਗੁਰੂ ਜੀ ਦੇ ਦਰਸ਼ਨ ਕੋਠੀ ਵਿਚ ਜਾ ਕੀਤੇ । ਆਪ ਜੀ ਚੜ੍ਹਦੇ ਪਾਸੇ ਦੇ ਥੜ੍ਹੇ ਉਤੇ, ਛੋਟੀ ਜਿਹੀ ਸਫ਼ ਤੇ ਬੈਠੇ ਅਖ਼ਬਾਰ ਵਾਚ ਰਹੇ ਸਨ ਹੋਰ ਨਜ਼ਰ ਪਏ ਆਪ ਜੀ ਦਾ ਸਕੱਤਰ ਤਰਸੇਮ ਸਿੰਘ, ਸ੍ਰੀ ਮਾਤਾ ਚੰਦ ਕੌਰ ਜੀ, ਬੀਬੀ ਗੁਰਮੀਤ ਕੌਰ ਜੀ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਪਾਠੀ ਸੰਤ ਕਪੂਰ ਸਿੰਘ । ਇਹ ਖਲੋਤੇ ਹੋਏ ਸਨ । ਜਾਪਦਾ ਸੀ ਜਿਵੇਂ ਨਹਿਰ ਤੇ ਜਾਣ ਦੀ ਤਿਆਰੀ ਹੋਵੇ ।

8 ਵਜੇ ਉਠ ਕੇ ਆਪ ਜੀ ਅੰਦਰ ਗਏ ਅਤੇ ਪੂਰਬੇ ਨੂੰ ਸੱਦਿਆ । ਹੋ ਸਕਦਾ ਹੈ ਕਿਸੇ ਨੂੰ ਰਕਮ ਦਿਵਾਉਣੀ ਹੋਵੇ । ਜਦੋਂ ਆਪ ਜੀ ਕਾਰ ਵਿਚ ਬੈਠ ਗਏ ਤਾਂ ਮੈਂ ਆਪਣੀ ਫੋਟੋਗ੍ਰਾਫ਼ੀ ਦੀਆਂ 3 ਐਲਬਮਾਂ ਵੇਖਣ ਨੂੰ ਪੇਸ਼ ਕੀਤੀਆਂ । ਗੱਡੀ ਅੱਗੇ ਨੂੰ ਰੁਮਕ ਪਈ ।

### ਸੰਤ ਤਰਸੇਮ ਸਿੰਘ ਘਰ ਚਰਨ

ਸੰਤ ਤਰਸੇਮ ਸਿੰਘ ਨਾਲ ਅੱਜ ਦੇ ਪ੍ਰੋਗਰਾਮ ਦੀ ਗੱਲ ਕਰਨ ਗਿਆ ਤਾਂ ਉਸ ਨੇ ਦੱਸਿਆ : ਮੇਰੀ ਸਿੰਘਣੀ ਦਾ ਕਈ ਦਿਨਾਂ ਤੋਂ ਘਰ ਚਰਨ ਪੁਆਣ ਨੂੰ ਜੀ ਕਰਦਾ ਸੀ । ਉਸ ਨੇ ਮੈਨੂੰ ਕਿਹਾ । ਮੈਂ ਉਸ ਨੂੰ ਸਮਝਾਇਆ ਕਿ ਜਿਹੜੇ ਲੋਕ ਘਰ ਚਰਨ ਪੁਆਂਦੇ ਹਨ ਉਹ ਕੁਝ ਭੇਟਾ-ਪੂਜਾ ਵੀ ਕਰਦੇ ਹਨ ਆਪਣੀ ਕਮਾਈ ਵਿਚੋਂ, ਆਪਾਂ ਕੀ ਕਰਾਂਗੇ । ਜੋ ਕੁਝ ਸਾਡੇ ਪਾਸ ਹੈ, ਉਹ ਪ੍ਰਤੱਖ ਰੂਪ ਵਿਚ ਸਤਿਗੁਰਾਂ ਦਾ ਹੀ

ਹੈ। ਇਸ ਤਰ੍ਹਾਂ ਕਹਿ ਕੇ ਟਾਲਿਆ। ਦੋ ਦਿਨ ਬਾਅਦ ਹਸਦਿਆਂ ਹਸਦਿਆਂ ਬਚਨ ਕੀਤਾ : ਤਰਸੇਮ! ਤੇਰਾ ਮਕਾਨ ਨਵਾਂ ਬਣਿਆ ਹੈ ਤੇ ਤੂੰ ਅਜੇ ਅਰਜ਼ ਹੀ ਨਹੀਂ ਕੀਤੀ। ਮੈਂ ਅੱਰਜ਼ ਕੀਤੀ : ਸੱਚੇ ਪਾਤਸ਼ਾਹ, ਆਪਣਾ ਕੁਝ ਹੋਵੇ ਤਾਂ ਹੀ ਹੈ ਨ ਘਰ ਚਰਨ ਪੁਆਣ ਦਾ ਸੁਆਦ! ਸਤਿਗੁਰਾਂ ਨਿਸ਼ਾ ਕੀਤੀ : ਕੀ, ਤੇਰੇ ਨਾਲ ਮੈਂ ਜਿਥੇ ਜਿਥੇ ਜਾਂਦਾ ਹਾਂ, ਓਥੇ ਸਭ ਸੈਂਕੜੇ ਧਰ ਕੇ ਮੱਥਾ ਟੇਕਣ ਵਾਲੇ ਹੁੰਦੇ ਹਨ? ਮੈਨੂੰ ਭੇਟਾ ਦੀ ਲੋੜ ਨਹੀਂ, ਭਾਵਨਾ ਦੀ ਜ਼ਰੂਰਤ ਹੈ। ਜਦੋਂ ਕਿਸੇ ਪਾਸ ਭਾਵਨਾ ਹੋਵੇ ਓਦੋਂ ਕੋਲ ਹੋਇਆ ਕੁਛ ਲੁਕਾਇਆ ਨਹੀਂ ਜਾਂਦਾ। ਪਰ, ਰਾਤੀਂ 6 ਤੋਂ 7 ਤਕ ਨਾਮ ਸਿਮਰਨ ਅਤੇ ਕੀਰਤਨ ਕਰਨ ਉਪਰੰਤ, ਜਦੋਂ ਦੀਵਾਨ ਦੀ ਅਰਦਾਸ ਕੀਤੀ ਗਈ ਤਾਂ ਗਰੀਬ ਨਿਵਾਜ਼ ਮੇਰੇ ਨਾਲ ਚਲਦੇ ਚਲਦੇ ਸਿੱਧੇ ਘਰ ਹੀ ਆ ਗਏ। ਸਤਿਗੁਰੂ ਜੀ ਦੇ ਇਸ ਤਰ੍ਹਾਂ ਆਇਆਂ ਦੇ ਘਰ ਚਰਨ ਪਾਇਆਂ ਪਿੱਛੇ ਕੀ ਰਹਿ ਜਾਂਦਾ ਹੈ। ਮੇਰੇ ਘਰੋਂ ਸਤਿਗੁਰਾਂ ਦੇ ਸਨੇਹ ਵਿਚ ਰੰਗੀ ਰਹਿੰਦੀ ਹੈ। ਸਾਨੂੰ ਦੋਹਾਂ ਜੀਆਂ ਨੂੰ ਪਤਾ ਨ ਲੱਗੇ ਕਿ ਕੀ ਕਰੀਏ ਤੇ ਕੀ ਨ ਕਰੀਏ! ਤਾਂ ਵੀ ਜਸਪਾਲ ਨੇ ਆਪਣੇ ਵਲੋਂ ਜੁ ਕੀਤਾ ਸੁ ਕੀਤਾ।

ਮੈਂ ਸ਼੍ਰੀ ਸੰਤੋਖ ਸਿੰਘ ਸਾਜਨ ਬਾਰੇ ਆਇਆ ਸਾਂ ਪਰ ਉਹ ਤਾਂ ਦੁਪਹਿਰੇ 2 ਵਜੇ ਤਕ ਨਾ ਆਇਆ ਅਤੇ ਨਾ ਅੱਜ ਸਤਿਗੁਰਾਂ ਦੇ ਦਰਸ਼ਨ ਹੋਣੇ ਸਨ ਉਹ ਅੱਜ 1.45 ਵਜੇ ਫਗਵਾੜੇ ਜਾ ਰਹੇ ਸਨ।

ਪਰ 1.45 ਵਜੇ ਸੰਤ ਕਰਨੈਲ ਸਿੰਘ ਬਾਡੀਗਾਰਡ ਅਤੇ ਸ਼੍ਰੀ ਹਰਪਾਲ ਸਿੰਘ ਨਾਲ ਇਕ ਸੋਹਣਾ, ਗੋਰਾ ਚਿੱਟਾ, ਉੱਚਾ ਲੰਮਾ ਜੁਆਨ ਜੋ ਕੋਈ ਅਫਸਰ ਲਗਦਾ ਸੀ ਸ਼ਹਿਰੀ ਕਪੜਿਆਂ ਵਿਚ ਅਤੇ ਇਕ ਹੋਰ ਜੁਆਨ ਦਰਸ਼ਨ ਕਰਨ ਦੀ ਇੱਛਾ ਨਾਲ ਕੋਠੀ ਵਲ ਵਧੇ। ਮੈਂ ਵੀ ਕੈਮਰਾ ਕੱਢ ਪਿੱਛਾ ਕਰਨ ਦੀ ਕੋਸ਼ਿਸ਼ ਕੀਤੀ। ਸਰਦਾਰ ਨੇ ਜਿਵੇਂ ਹੁਣੇ ਹੁਣੇ ਕੇਸੀ ਸ਼ਨਾਨ ਕੀਤਾ ਹੋਵੇ। ਕਾਟਵੀਂ ਦਾੜ੍ਹੀ, ਖਿੱਲਰੇ ਕੇਸ, ਉਪਰ ਰੁਮਾਲ ਲੈ ਉਹ ਬੜਾ ਬੇਬਾਕੀ ਨਾਲ ਸਾਥੀਆਂ ਨਾਲ ਕੋਠੀ ਵਿਚ ਗਿਆ। ਬਾਹਰ ਪੂਰਬੀ ਲਾਨ ਵਿਚ ਧੁੱਪੇ ਸਫ਼ਾਂ ਵਿਛੀਆਂ ਹੋਈਆਂ ਸਨ।

ਸਤਿਗੁਰੂ ਜੀ ਆਏ ਤਾਂ ਵੇਖ ਕੇ ਬੜਾ ਪ੍ਰਸੰਨ ਹੋਏ। ਇਹ ਸ. ਭੁਪਿੰਦਰ ਸਿੰਘ ਪਵਾਰ, ਆਈ. ਪੀ. ਐਸ. ਡਿਪਟੀ ਡਾਇਰੈਕਟਰ ਸੁਰੱਖਿਆ ਬਲ ਸੀ। ਨਾਲ ਸ਼੍ਰੀ ਪੀ. ਪੀ. ਸਿੰਘ ਜੂਡੋ ਕੋਚ ਚੰਡੀਗੜ੍ਹ ਤੋਂ। ਭੁਪਿੰਦਰ ਸਿੰਘ ਪਹਿਲਾਂ ਐਸ. ਐਸ. ਪੀ. ਪੁਲਿਸ ਵੀ ਰਿਹਾ ਹੈ। ਸਤਿਗੁਰੂ ਜੀ ਦੇ ਆਸਣ ਤੇ ਬੈਠਣ ਉਪਰੰਤ ਭੇਟਾ ਰਖ ਨਮਸਕਾਰ ਕੀਤੀ ਤੇ ਦੱਸਿਆ ਕਈ ਦਿਨਾਂ ਪਿਛੋਂ ਅੱਜ ਹੀ ਸਕੇਸੀ ਸ਼ਨਾਨ ਦਾ ਮੌਕਾ ਮਿਲਿਆ ਹੈ। ਪੀ. ਪੀ. ਸਿੰਘ ਨੇ ਵੀ ਸ਼ਰਧਾ ਸੰਜੁਗਤ ਮੱਥਾ ਟੇਕਿਆ।

ਸੁਖ ਸਾਂਦ ਦੀ ਗੱਲਬਾਤ ਤੋਂ ਪਿਛੋਂ ਸ. ਭੁਪਿੰਦਰ ਸਿੰਘ ਨੇ ਕੱਲ੍ਹ ਹੀ ਗੁ: ਨਾਢਾ ਸਾਹਿਬ ਚੰਡੀਗੜ੍ਹ ਆਪਣੇ ਜਾਣ ਦਾ ਵੇਰਵਾ ਦਿੱਤਾ : ਸੱਚੇ ਪਾਤਸ਼ਾਹ, ਕੱਲ੍ਹ ਮੈਂ ਸਵੇਰੇ 7 ਵਜੇ ਹੀ ਗੁਰਦੁਆਰਾ ਸਾਹਿਬ ਦੇ ਦਰਸ਼ਨਾਂ ਨੂੰ ਗਿਆ, ਘਰੋਗੀ ਕਪੜਿਆਂ ਅਤੇ ਘਰੋਗੀ ਕਾਰ ਉਤੇ ਸਾਂ। ਏਸੇ ਗੁਰਦੁਆਰੇ ਉਤੇ ਨਿਹੰਗ ਸਿੰਘਾਂ ਨੇ ਕਬਜ਼ਾ ਕੀਤਾ ਹੋਇਆ ਹੈ। ਪਹਿਲਾ ਤਾਂ ਮੈਨੂੰ ਅੰਦਰ ਮਿਲਿਆ ਕਿਉਂਕਿ ਇਸ ਦੇ ਹੈਡ

ਗ੍ਰੰਥੀ ਸਾਹਿਬ ਵਾਸਤੇ ਅਸਲ੍ਹਾ ਪ੍ਰਾਪਤ ਕਰਨ ਦੀ ਮੈਨੂੰ ਹੀ ਸਿਫ਼ਾਰਸ਼ ਕਰਨ ਲਈ ਕਿਹਾ ਗਿਆ ਸੀ, ਮੈਂ ਉਹਨਾਂ ਦੇ ਪਰਟੀਕੁਲਰ ਹੀ ਲੈਣ ਵਾਸਤੇ ਆਇਆ ਸਾਂ। ਦੂਜੇ ਬੰਨੇ ਸਮੁੱਚੇ ਨਿਹੰਗ ਹਥਿਆਰ ਫੜੀ ਏਧਰ ਓਧਰ ਹੋ ਰਹੇ ਸਨ। ਮੈਂ ਇਕ ਨਿਹੰਗ ਸਿੰਘ ਨੂੰ ਕਿਹਾ : ਤੁਸੀਂ ਹਥਿਆਰਾਂ ਦਾ ਗੁਰਦੁਆਰਾ ਸਾਹਿਬ ਵਿਚ ਏਨਾ ਵਖਾਲਾ ਨ ਪਾਇਆ ਕਰੋ। ਇਹ ਲੋਕਾਂ ਲਈ ਚੰਗਾ ਪ੍ਰਭਾਵ ਨਹੀਂ ਦਿੰਦੇ। ਫਿਰ ਇਕ ਹਥਿਆਰ ਵੇਖਿਆ ਜਿਸ ਬੰਦੂਕ ਦੀ ਫੈਕਟਰੀ ਨੂੰ ਬੰਦ ਹੋਇਆਂ ਵੀ ਕਈ ਸਾਲ ਹੋ ਗਏ ਸਨ। ਮੇਰਾ ਕਹਿਣਾ ਸੀ ਕਿ ਇਹ ਹਥਿਆਰ ਹੁਣ ਕਿਸੇ ਕੰਮ ਦੇ ਨਹੀਂ ਰਹੇ। ਪੀ. ਪੀ. ਸਿੰਘ ਨੂੰ ਖੜਾ ਕਰ, ਮੈਂ ਨਿਹੰਗਾਂ ਨੂੰ ਕਿਹਾ ਕਿ ਜੇ ਹੋਰ ਕੋਈ ਚੀਜ਼ ਕੋਲ ਨ ਹੋਵੇ ਤਾਂ ਮੁੱਕਾ ਵੀ ਹਥਿਆਰ ਦਾ ਕੰਮ ਦੇ ਸਕਦਾ ਹੈ। ਇਸ ਜੂੜੋ ਕੋਚ ਨੂੰ ਜ਼ਰਾ ਪੁਜ਼ੀਸ਼ਨਾਂ ਦਿਖਾਣ ਲਈ ਕਿਹਾ ਤਾਂ ਜ਼ਿੰਮੇਵਾਰ ਨਿਹੰਗ ਮੈਨੂੰ ਪੰਜਾਬ ਦਾ ਸੀ. ਆਈ. ਡੀ. ਇਨਚਾਰਜ ਮਿਥ ਕੇ ਦੂਜੀ ਤਰ੍ਹਾਂ ਦੀ ਧਮਕੀ ਵੀ ਦੇਣ ਲੱਗ ਪਏ। ਮੈਂ ਗੱਲ ਵਧਣ ਤੋਂ ਗੁਰੇਜ਼ ਕਰ ਗਿਆ। ਨਹੀਂ ਤਾਂ ਸਿੰਘ ਤਾਂ ਹਵਾਈ ਫਾਇਰ ਵੀ ਕਰਨ ਲੱਗ ਪਏ। ਸ. ਭੁਪਿੰਦਰ ਸਿੰਘ ਦਾ ਕਹਿਣਾ ਸੀ, ਗੁਰਦੁਆਰੇ ਜੰਗੀ ਅਖਾੜੇ ਬਣੇ ਪਏ ਸਨ।

ਸਤਿਗੁਰੂ ਜੀ ਨੂੰ ਉਸ ਨੇ ਅਰਜ਼ ਕੀਤੀ, ਜੇ ਆਪ ਕਿਸੇ ਦਿਨ ਉਸ ਨੂੰ ਵੀ ਏਸ਼ੀਅਨ ਗੇਮਾਂ ਵਿਖਾ ਸਕਣ ਤਾਂ ਉਹ ਵੀ ਦਿੱਲੀ ਆਵੇ। ਸਤਿਗੁਰੂ ਜੀ ਨੇ ਫਿਰ ਦਿੱਲੀ ਜਾਣਾ ਹੈ, ਇਸ ਨੂੰ ਦਿੱਲੀ ਕੋਠੀ ਦਾ ਐਡਰੈਸ ਦਿੱਤਾ ਗਿਆ। ਸਤਿਗੁਰੂ ਜੀ ਨੇ ਏਸ਼ੀਅਨ ਗੇਮਾਂ 82 ਦੀ ਇਕ ਜਾਣਕਾਰੀ ਭਰਪੂਰ ਪੁਸਤਿਕਾ ਉਸਨੂੰ ਮੰਗਵਾ ਕੇ ਦਿੱਤੀ। ਅਤੇ ਸਤਿਗੁਰੂ ਜੀ ਨੇ ਦੱਸਿਆ ਕਿ ਉਨ੍ਹਾਂ ਥਾਈਲੈਂਡ ਵਿਚ 8ਵੀਆਂ ਏਸ਼ੀਅਨ ਗੇਮਾਂ ਵੀ ਵੇਖੀਆਂ ਹਨ।

ਫਿਰ ਠਾਕੁਰ ਦਲੀਪ ਸਿੰਘ ਜੀ ਨੇ 8ਵੀਆਂ ਏਸ਼ੀਅਨ ਗੇਮਾਂ ਦੀਆਂ ਆਪ ਖਿੱਚੀਆਂ ਰੰਗੀਨ ਤਸਵੀਰਾਂ ਵੀ ਵਿਖਾਈਆਂ। ਸ. ਭੁਪਿੰਦਰ ਸਿੰਘ ਨੇ ਜਾਣਕਾਰੀ ਪੁਸਤਿਕਾ ਵੀ ਮੰਗ ਲਈ ਤੇ ਕੁਛ ਰੰਗੀਨ ਫੋਟੋ ਵੀ। ਉਹਦੀ ਝਿਜਕ ਦੂਰ ਕਰਨ ਲਈ ਸਤਿਗੁਰੂ ਜੀ ਬੋਲੇ : ਤੁਸੀਂ ਨਿਸਚਿੰਤਤਾ ਰਖੋ, ਅਸੀਂ ਹੋਰ ਦਾ ਪ੍ਰਬੰਧ ਕਰ ਦੇਵਾਂਗੇ।

ਇਸ ਅਧਿਕਾਰੀ ਦਾ ਸਾਰਾ ਵਤੀਰਾ ਉਨ੍ਹਾਂ ਦੇ ਲਡਿੱਕੇ ਬੱਚਿਆਂ ਵਰਗਾ ਸੀ।

ਸਤਿਗੁਰੂ ਜੀ 3 ਵਜੇ ਫਗਵਾੜੇ ਵਾਸਤੇ ਤੁਰ ਪਏ।

ਸਤਿਗੁਰੂ ਜੀ ਦੇ ਗਿਆਂ ਭੈਣੀ ਸਾਹਿਬ ਉੱਕਾ ਹੀ ਨਿਰਜਿੰਦ ਹੋ ਜਾਂਦਾ ਹੈ। ਸੁਆਦ, ਤਸੱਲੀ, ਅਪਣੱਤ, ਸ਼ੌਕ, ਵਿਸ਼ਵਾਸ ਸਭ ਕੁਝ ਹੀ ਤਾਂ ਜਿਵੇਂ ਕਾਰ ਦੇ ਪਿਛਲੇ ਪਾਸੇ, ਸਾਮਾਨ ਵਿਚ ਹੋ, ਤੁਰ ਜਾਂਦੇ ਹਨ।

## ਸਤਿਗੁਰੂ ਜੀ ਦਾ ਪ੍ਰਕਾਸ਼ ਦਿਹਾੜਾ

ਆਓਭਗਤ ਵਾਲੀ ਬੀਬੀ ਸਵਰਨ ਕੌਰ ਨੇ ਦੱਸਿਆ ਕਿ ਬੀਤੇ ਕੱਲ੍ਹ ਸ੍ਰੀ ਭੈਣੀ ਸਾਹਿਬ ਵਾਲਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਵਤਾਰ ਦਿਹਾੜਾ ਬੜੀ

ਧੂਮਧਾਮ ਨਾਲ ਮਨਾਇਆ। ਲੰਗਰ ਵਿਚੋਂ ਰੱਜਵਾਂ ਕੜਾਹ ਪ੍ਰਸ਼ਾਦ ਪ੍ਰਾਪਤ ਹੋਇਆ। ਦੀਵਾਨ, ਕਥਾ, ਨਾਮ ਸਿਮਰਨ, ਸਭ ਕੁਝ ਸਤਿਗੁਰੂ ਜਗਜੀਤ ਸਿੰਘ ਜੀ ਨਮਿਤ ਕੀਤਾ ਗਿਆ।

ਸ਼ਾਮ ਨੂੰ ਸੰਤੋਖ ਸਿੰਘ ਸਾਜਨ ਆ ਗਿਆ ਤੇ ਇਸ ਨਾਲ ਅਸਾਂ ਦੋਹਾਂ ਦਾ ਜੀਅ ਲੱਗਾ ਰਿਹਾ।

## 25 ਨਵੰਬਰ 1982, ਵੀਰਵਾਰ
## ਸ੍ਰੀ ਭੈਣੀ ਸਾਹਿਬ

ਅੰਗ ਰੱਖਿਅਕ ਸਿੰਘਾਂ ਨੂੰ ਲੈ ਕੇ ਮਾਟਾਡੋਰ ਦਿੱਲੀ ਗਈ ਹੋਈ ਸੀ, ਉਹ ਅੱਜ ਸਵੇਰੇ ਹੀ ਇਸ ਧਰਤੀ ਤੇ ਉਤਰੇ। ਏਸ ਉਤੇ ਹੀ ਤਾਰ ਸ਼ਹਿਨਾਈ ਬਲਜੀਤ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਆ ਗਏ। ਸਤਿਗੁਰੂ ਜੀ ਇਹਨਾਂ ਦੀ ਉਡੀਕ ਕੱਲ੍ਹ ਤੋਂ ਹੀ ਕਰ ਰਹੇ ਸਨ।

ਕੱਲ੍ਹ ਸਤਿਗੁਰੂ ਜੀ ਫਗਵਾੜੇ ਦੇ ਮੇਲੇ ਤੇ ਗਏ ਹਨ, ਇਨ੍ਹਾਂ ਵਲੋਂ ਸੰਤ ਲਛਮਣ ਸਿੰਘ ਘਰ ਅੱਜ ਆਸਾ ਦੀ ਵਾਰ ਦਾ ਕੀਰਤਨ ਵੀ ਫਗਵਾੜੇ ਸੁਣਿਆਂ ਗਿਆ। ਸਤਿਗੁਰੂ ਜੀ ਦੀ ਕਾਰ ਅੱਜ 11.00 ਵਜੇ ਕੋਠੀ ਦੇ ਦੁਆਰ ਮੂਹਰੇ ਆ ਰੁਕੀ। ਇਕੱਠੇ ਹੋਏ ਸਿੰਘਾਂ ਵਿਚਦੀ ਰਾਹ ਬਣਾਂਦੇ ਆਪ ਛੇਤੀ ਨਾਲ ਬੀਬੀਆਂ ਵਾਲੇ ਬੂਹਿਓਂ ਲੰਘ ਨਿਵਾਸ ਸਥਾਨ ਨੂੰ ਹੋ ਗਏ।

ਮੇਰੀ ਨਮਸਕਾਰ ਤੇ ਪੁੱਛਿਆ ਗਿਆ, "ਸੰਤੋਖ ਸਿੰਘ ਆਇਆ ਹੈ?"

"ਹਾਂ ਜੀ।"

"ਉਠ ਕੇ ਮਿਲਾਂਗਾ।" ਆਪ ਪਰਸ਼ਾਦਾ ਛਕਣ ਪਿਛੋਂ ਥੋੜ੍ਹੇ ਚਿਰ ਲਈ ਬਿਰਾਜਦੇ ਹਨ। ਅਤੇ ਅਸੀਂ 1.30 ਵਜੇ ਤਕ ਇੰਤਜ਼ਾਰ ਕੀਤੀ।

ਮੈਂ, ਸੰਤੋਖ ਸਿੰਘ ਸਾਜਨ, ਸਕੱਤਰ ਤਰਸੇਮ ਸਿੰਘ ਦੇ ਪਰੇਰੇ ਹੋਏ, ਪਹਿਲੀ ਕੋਠੀ ਦੇ ਪੂਰਬੀ ਘਾਹ ਕਿਤੇ ਵਲ ਵਧੇ। ਏਥੇ ਅੱਗੇ ਵੀ ਬੀਬੀ ਅਵਨਿੰਦਰ ਸਪੁੱਤਰੀ ਹਰਮੰਤ ਕੌਰ ਬੈਂਕੋਕ ਤੇ ਜਸਬੀਰ ਕੌਰ ਸਰਸਾ ਇਕ ਸਫ਼ ਤੇ ਬੈਠੀਆਂ ਹੋਈਆਂ ਸਨ। ਏਥੇ ਹੀ ਬਾਬਾ ਭਾਗ ਸਿੰਘ ਮਲਕ ਫਾਰਮ ਯੂ. ਪੀ., ਸੰਤ ਸਰਵਣ ਸਿੰਘ ਫਗਵਾੜਾ ਤੇ ਕੁਝ ਕਿਸ਼ੋਰ ਵੀ ਬੈਠੇ ਹੋਏ ਸਨ।

### ਬਾਬਾ ਭਾਗ ਸਿੰਘ ਮਲਕ ਫਾਰਮ

ਫਿਰ ਸਤਿਗੁਰੂ ਜੀ ਏਥੇ ਪਈ ਹੋਈ ਕੁਰਸੀ ਤੇ ਆ ਬੈਠੇ। ਏਥੇ ਸਭ ਤੋਂ ਪਹਿਲਾਂ ਮਲਕ ਫਾਰਮ ਯੂ. ਪੀ. ਵਾਲੇ ਬਾਬਾ ਭਾਗ ਸਿੰਘ ਨੇ ਅਰਜ਼ ਕੀਤੀ ਕਿ ਉਸ ਦਾ ਪੋਤਰਾ ਪਿੰਡੋਂ ਭੱਜ ਆਇਆ ਹੈ, ਹੁਣ ਏਥੇ ਆ ਕੇ ਸੇਵਾ ਕਰਨ ਲੱਗ ਪਿਆ ਹੈ। ਉਸ ਨੂੰ ਇਕ ਵਾਰ ਪਿੰਡ ਭੇਜ ਦਿਓ, ਫਿਰ ਭਾਵੇਂ ਕਣਕ ਬਿਜਾ ਕੇ ਆ ਜਾਵੇ। ਸਤਿਗੁਰੂ ਜੀ ਦੇ ਹਰ ਬਚਨ ਦਾ ਉੱਤਰ ਬਾਬਾ ਭਾਗ ਸਿੰਘ ਪਾਸ ਇਕੋ ਸੀ: ਸਤਿਬਚਨ ਜੀ, ਜਿਵੇਂ ਆਪ ਹੁਕਮ ਕਰੋਗੇ। ਮੈਂ ਤਾਂ ਸਿਰਫ਼ ਲੜਕੇ ਦੇ ਬਾਪ ਵਲੋਂ ਅਰਜ਼ ਕਰਨ

ਆਇਆਂ। ਜਦੋਂ ਦੀਨ ਦਿਆਲ ਜੀ ਨੇ ਕੋਲ ਬੈਠੇ ਬੱਚੇ ਨੂੰ ਪੁੱਛਿਆ ਤਾਂ ਉਹਦਾ ਉੱਤਰ ਸੀ : ਸੱਚੇ ਪਾਤਸ਼ਾਹ ਜੀ, ਮੈਂ ਰਾਗ ਸਿਖਣਾ ਹੈ। ਮੈਂ ਇਹਨਾਂ ਦੇ ਨਾਲ ਨਹੀਂ ਜਾਣਾ। ਬਾਬਾ ਭਾਗ ਸਿੰਘ ਦੇ ਦੋਹਾਂ ਪੁੱਤਰਾਂ ਦੇ ਲੜਕੇ ਏਥੇ ਭੈਣੀ ਸਾਹਿਬ ਹਨ ਅਤੇ ਰਾਗ ਸਿਖਦੇ ਹਨ। ਸਤਿਗੁਰੂ ਜੀ ਨੇ ਬਚਨ ਕੀਤਾ : ਬਿਆਈ ਲਈ ਅਸੀਂ ਆਪਣਾ ਹੋਰ ਆਦਮੀ ਭੇਜ ਦਿੰਦੇ ਹਾਂ। ਟਰੈਕਟਰ ਡਰਾਈਵਰ, ਉਹ ਤੁਹਾਡੀ ਬਿਜਾਈ ਕਰ ਕੇ ਵਾਪਸ ਆ ਜਾਵੇਗਾ। ਬਾਬਾ ਫੇਰ ਬੋਲਿਆ : ਸੱਚਿਆ ਪਾਤਸ਼ਾਹਾ! ਅਸੀਂ ਆਪ ਦੇ ਹੁਕਮ ਅੱਗੇ ਨਾਬਰ ਨਹੀਂ, ਪਰ ਇਸ ਦੇ ਮਾਪੇ ਇਸ ਨੂੰ ਜ਼ਰੂਰ ਬੁਲਾਣਾ ਚਾਹੁੰਦੇ ਹਨ। ਕਾਕਾ ਸਤਿਗੁਰੂ ਜੀ ਦੇ ਹਜ਼ੂਰ ਡੁਸਕ ਪਿਆ : ਮੈਨੂੰ ਮਾਰਨਗੇ ਜੀ, ਮੈਂ ਨਹੀਂ ਫਾਰਮ ਤੇ ਜਾਣਾ। ਸਤਿਗੁਰੂ ਜੀ ਨੇ ਵਾਤਸਲ ਪਿਆਰ ਦੇ ਕੇ ਬੱਚੇ ਨੂੰ ਹੌਂਸਲਾ ਦਿੱਤਾ : ਤੇਰੇ ਨਾਲ ਆਪਣਾ ਆਦਮੀ ਭੇਜਾਂਗੇ। ਉਹ ਤੈਨੂੰ ਨਾਲ ਹੀ ਲੈ ਕੇ ਆਵੇਗਾ, ਘਾਬਰ ਨਾ। ਬਾਬੇ ਨੂੰ ਬੱਚੇ ਦੀ ਇਹ ਸ਼ਕਾਇਤ ਚੰਗੀ ਨ ਲੱਗੀ, ਪਰ ਫੈਸਲਾ ਤਾਂ ਹੋ ਚੁੱਕਾ ਸੀ।

## ਸੰਤ ਸਰਵਣ ਸਿੰਘ ਤੇ ਉਨ੍ਹਾਂ ਦਾ ਲੜਕਾ

ਇਸ ਤੋਂ ਪਿਛੋਂ ਫਗਵਾੜੇ ਦੇ ਸੰਤ ਸਰਵਣ ਸਿੰਘ ਅਤੇ ਉਨ੍ਹਾਂ ਦਾ ਛੋਟਾ ਲੜਕਾ ਸ੍ਰੀ ਸਤਿਗੁਰੂ ਜੀ ਦੇ ਹਾਜ਼ਰ ਹੋਏ। ਸ਼ਾਇਦ ਸਤਿਗੁਰੂ ਜੀ ਪਾਸ ਸੰਤਾਂ ਦੀ ਸ਼ਕਾਇਤ ਅੱਪੜੀ ਸੀ ਕਿ ਸਰਵਣ ਸਿੰਘ ਪੈਸੇ ਲੈ ਕੇ ਫਿਰ ਵਾਪਸ ਨਹੀਂ ਕਰਦੇ। ਸਕੱਤਰ ਤਰਸੇਮ ਸਿੰਘ ਨੇ ਇਕ ਗਿਣਤੀ ਕਰ ਕੇ ਦੱਸੀ ਹੈ। ਜਿਵੇਂ ਉਨ੍ਹਾਂ ਮੰਨ ਵੀ ਲਿਆ ਕਿ 3500/- ਉਨ੍ਹਾਂ ਲੋਕਾਂ ਦਾ ਦੇਣਾ ਹੈ। ਸੰਤ ਜੀ ਨੇ ਇਹ ਵੀ ਅਰਜ਼ ਕੀਤੀ ਕਿ ਇਹ ਲੜਕਾ ਅਰਬ ਮੁਲਕਾਂ 'ਚ ਕੰਮ ਕਰਨ ਚੱਲਿਆ ਹੈ। ਇਹ ਬੱਚਾ ਕਮਾਵੇਗਾ ਤੇ ਸੰਤ ਜੀ ਫਰਵਰੀ 1980 ਤਕ ਹਰੇਕ ਦੀ ਪਾਈ ਪਾਈ ਅਦਾ ਕਰਨਗੇ। ਸਾਧੂ ਦਿੱਸਦਾ ਸੱਜਣ ਉੱਚੀ ਨਜ਼ਰ ਨਹੀਂ ਸੀ ਕਰ ਰਿਹਾ। ਸਤਿਗੁਰੂ ਜੀ ਨੇ ਬਚਨ ਕੀਤਾ : ਸਤਿਗੁਰੂ ਰਾਮ ਸਿੰਘ ਜੀ ਦਾ ਕਥਨ ਹੈ ਕਿ ਪੈਸਾ ਮੰਗ ਕੇ ਲੈਣਾ ਅਤੇ ਲੈ ਕੇ ਨ ਦੇਣਾ ਇਹ ਚੋਰੀ ਧਾੜੇ ਥੀਂ ਵੀ ਬੜਾ ਪਾਪ ਹੈ। ਜੇ ਨੀਅਤ ਪੈਸ ਵਾਪਸ ਕਰਨ ਦੀ ਹੋਵੇ ਤਾਂ ਸਤਿਗੁਰੂ ਕੋਈ ਨ ਕੋਈ ਬਿਧ ਪੈਸਿਆਂ ਦੀ ਬਣਾ ਹੀ ਦਿੰਦਾ ਹੈ। ਸਤਿਗੁਰੂ ਜੀ ਨੇ ਪੁੱਤਰ ਦੇ ਜ਼ਿੰਮੇ ਵੀ ਲਾਇਆ ਕਿ ਆਪਣੇ ਪਿਤਾ ਨੂੰ ਲੋਕਾਂ ਵਲੋਂ ਸੱਚਿਆਂ ਕਰਨ ਵਿਚ ਸਹਾਇਕ ਹੋਵੇ।

ਏਥੇ ਦਰਸ਼ਨ ਕਰਨ ਆਏ ਵਿਅਕਤੀਆਂ ਨਾਲ ਦੋ ਦੋ ਚਾਰ ਚਾਰ ਬਚਨ ਕਰ, ਖੁਸ਼ੀਆਂ ਦੇ ਆਪ ਸ੍ਰੀ ਸਤਿਗੁਰੂ ਜੀ ਕਥਾ ਸੁਣਨ ਵਾਸਤੇ ਹਰੀਮੰਦਰ ਵਿਖੇ ਪਹੁੰਚੇ। ਏਥੇ ਸੰਤ ਭਗਤ ਸਿੰਘ ਜੀ ਲਾਂਗਰੀ ਸ੍ਰੀ ਗੁਰ ਪ੍ਰਤਾਪ ਸੂਰਜ ਦਾ ਪਾਠ ਕਰਦੇ ਅਤੇ ਸੰਤ ਹਰਨਾਮ ਸਿੰਘ ਜੀ ਲਾਂਗਰੀ ਦੇ ਛੋਟੇ ਭਾਈ ਸੰਤ ਦਰਸ਼ਨ ਸਿੰਘ ਜੀ ਜਿਨ੍ਹਾਂ ਨੂੰ ਭਾਈ ਜੀ ਕਰ ਕੇ ਸੱਦਦੇ ਹਨ, ਕਥਾ ਕਰਦੇ ਹਨ।

ਪਤਾ ਲੱਗਾ ਕਿ ਸ. ਕਰਤਾਰ ਸਿੰਘ ਢੇਂਠਲ ਸਮਾਣਾ ਕੋਆਪਰੇਟਿਵ ਬੈਂਕ ਦਾ ਚੇਅਰਮੈਨ ਚੁਣਿਆ ਗਿਆ ਹੈ, ਪਿੰਡ ਦਾ ਸਰਪੰਚ ਤਾਂ ਪਹਿਲਾਂ ਹੀ ਸੀ। ਟੌਹੜਾ,

ਲੌਂਗੋਵਾਲ ਅਤੇ ਤਲਵੰਡੀ ਆਦਿ ਲੀਡਰਾਂ ਦਾ ਉਸ ਦਾ ਘਰ ਕਦੇ ਗੜ੍ਹ ਰਿਹਾ ਹੈ। ਪਰ ਸਤਿਗੁਰਾਂ ਉਹਦਾ ਸਭੋ ਕੁਝ ਛੁਡਾ ਕੇ ਆਪਣੇ ਪਾਸ ਲੈ ਆਂਦਾ ਹੈ। ਉਹ ਹੁਣ ਬਾਡੀਗਾਰਡਾਂ ਦਾ ਸਰਦਾਰ ਵੀ ਹੈ ਅਤੇ ਡਰਾਈਵਰ ਵੀ ਹੈ।

## ਬਾਡੀਗਾਰਡ ਦੀ ਸੇਵਾ ਕਰਨ ਵਾਲੇ

ਅੱਜਕੱਲ੍ਹ ਜੁ ਬਾਡੀਗਾਰਡ ਹਨ, ਉਹਨਾਂ ਦੇ ਨਾਮ : ਲੀਡਰ ਸ. ਗੁਰਦੇਵ ਸਿੰਘ ਮਚਾਕ; ਸ. ਕਰਨੈਲ ਸਿੰਘ, ਸ. ਜੁਗਿੰਦਰ ਸਿੰਘ, ਸੰਤ ਦਰਸ਼ਨ ਸਿੰਘ, ਸ੍ਰੀ ਜਸਬੀਰ ਸਿੰਘ, ਸ੍ਰੀ ਸੁਖਚੈਨ ਸਿੰਘ; ਸੰਤ ਮੁਖਤਿਆਰ ਸਿੰਘ, ਮਾਟਾਡੋਰ ਡਰਾਈਵਰ ਸ੍ਰੀ ਜਸਪਾਲ ਸਿੰਘ; ਸੰਤ ਗੁਰਮੁਖ ਸਿੰਘ ਡਰਾਈਵਰ, ਸ੍ਰੀ ਬਲਦੇਵ ਸਿੰਘ ਸੇਵਕ।

ਰਾਤੀਂ 7 ਵਜੇ ਤਕ ਮੈਂ ਆਪਣੇ ਸਹੁਰੇ ਚਲਾ ਗਿਆ।

## 26 ਨਵੰਬਰ 1982, ਸ਼ੁਕਰਵਾਰ
### ਲੁਧਿਆਣਾ

ਅੱਜ ਅਤੇ ਬੀਤੇ ਕੱਲ੍ਹ ਗਿਆਨੀ ਗਿਆਨ ਸਿੰਘ (ਰਤਨ ਸਿੰਘ) ਅਤੇ ਸੰਤ ਰਤਨ ਸਿੰਘ ਮੰਡੀ ਵਾਲਿਆਂ ਦਾ ਸ਼ਹੀਦੀ ਦਿਵਸ ਹੈ। ਲੁਧਿਆਣੇ ਦੀ ਸੰਗਤ ਦਾ ਇਹ ਉਪਰਾਲਾ ਹੈ। ਨਾਮਧਾਰੀ ਸੰਗਤ ਨੇ ਇਸ ਪਰਥਾਇ ਇਕ ਵੱਡਾ ਸਾਰਾ ਇਸ਼ਤਿਹਾਰ ਵੀ ਕੱਢਿਆ। ਆਸਾ ਦੀ ਵਾਰ, ਨਾਮ ਸਿਮਰਨ, ਹੱਲੇ ਦੇ ਦੀਵਾਨ ਸਜਦੇ ਰਹੇ। ਪੰ. ਗੋਪਾਲ ਸਿੰਘ ਅਤੇ ਜਥੇਦਾਰ ਨਿਰੰਜਨ ਸਿੰਘ ਕੱਕੜ ਦੇ ਵੀਚਾਰ ਤਾਂ ਮੈਨੂੰ ਵੀ ਸੁਣਨ ਨੂੰ ਮਿਲੇ।

ਮੈਂ ਕੰਗ ਅਰਾਈਆਂ ਤੋਂ ਅੱਜ 2.12 ਹੀ ਦੁਪਹਿਰੇ ਮੇਲੇ ਵਿਚ ਆਇਆ। ਪਰਦਿਆਂ ਵਾਲਾ ਵਿਸ਼ਾਲ ਪੰਡਾਲ। ਸ਼ਹਿਰ ਅਤੇ ਦੁਆਲੇ ਦੀ ਸੰਗਤ ਨਾਲ ਲਬਰੇਜ਼। ਨਾਮ ਸਿਮਰਨ ਕਰਦੀ ਸੰਗਤ ਦਾ ਮਨ ਉਤੇ ਪ੍ਰਭਾਵ ਪੈਂਦਾ ਹੈ। ਦਰਸ਼ਨ ਕਰ ਕੇ ਮੈਂ ਸ੍ਰੀ ਸਤਿਗੁਰੂ ਜੀ ਦੇ ਨਜ਼ਦੀਕ ਹੀ ਬੈਠ ਗਿਆ।

ਸ੍ਰੀ ਸਤਿਗੁਰੂ ਜੀ ਵਲੋਂ ਇਕ ਸਲਿੱਪ ਮੇਰੇ ਵਲ ਆਈ ਜਿਸ ਤੇ ਲਿਖਿਆ ਸੀ ਕਿ ਸੂਬਾ ਜੀ ਬਾਰੇ ਭੋਗ ਦੇ ਮੌਕੇ ਪਹਿਲਾਂ ਬੋਲਿਆ ਜਾਇ ਫਿਰ ਪੈਂਫਲਿਟ ਵੀ ਪ੍ਰਕਾਸ਼ਤ ਹੋਵੇ। ਮੈਂ ਸਤਿਗੁਰੂ ਜੀ ਦਾ ਮਤਲਬ ਨ ਸਮਝ ਸਕਿਆ। ਫਿਰ ਸੰਤ ਤਰਸੇਮ ਸਿੰਘ ਨੇ ਲਿਖ ਕੇ ਦਿੱਤਾ ਕਿ ਸੂਬਾ ਮੀਹਾਂ ਸਿੰਘ ਜੀ ਬੀਤੀ ਰਾਤ 12.15 ਤੇ ਚੜ੍ਹਾਈ ਕਰ ਗਏ ਹਨ। ਅੱਜ ਸਵੇਰੇ ਸਤਿਗੁਰੂ ਜੀ ਨੇ ਆਪ ਨਾਲ ਹੋ ਕੇ ਸੂਬਾ ਜੀ ਦੇ ਪਾਰਥਿਵ ਸਰੀਰ ਨੂੰ ਅਗਨੀ ਭੇਟ ਕੀਤਾ। ਤਾਂ ਮੀਹਾਂ ਸਿੰਘ ਜੀ ਲਗਭਗ ਸਦੀ ਭਰ ਜੀਉਂ ਕੇ ਜਹਾਨ ਛੱਡ ਗਏ ਹਨ। ਸੁਭਾਗ ਦੀ ਗੱਲ ਹੀ ਸੀ ਮੈਂ ਅਜੇ ਪਰਸੋਂ ਸਤਿਗੁਰੂ ਜੀ ਨਾਲ ਜਾ ਕੇ ਆਪ ਦੇ ਅੰਤਮ ਦਰਸ਼ਨ ਕਰ ਸਕਿਆ। ਮੈਂ ਵੇਖਿਆ "ਕਿਆ ਜਾਣਉ ਮਤ ਅੰਤ ਕਾ ਇਹੀ ਸਵਾਸ ਹੀ ਹੋਇ" ਵਾਂਗ ਇਹ ਮਿਲਣੀ ਮਨ ਮਸਤਕ ਤੇ ਛਾਈ ਰਹੇਗੀ। ਆਖ ਦਾ ਅੰਤ ਸਮਾਂ 25.11.82 ਦੀ ਰਾਤ ਲੰਘ ਕੇ 26.11.82 ਦੇ ਪੰਦਰਾਂ ਮਿੰਟ ਤੇ ਹੋਇਆ। ਸਤਿਗੁਰੂ ਜੀ ਇਸ ਦਿਨ ਸਵੇਰੇ ਹੀ

ਆਪ ਨੂੰ ਦਰਸ਼ਨ ਦੇ ਕੇ ਆਏ ਸਨ। ਸੂਬਾ ਜੀ ਦੀ ਚੇਤਨਾ ਤੇ ਕੜਕਵੀਂ ਆਵਾਜ਼ ਅੰਤ ਸਮੇਂ ਤਕ ਬਣੀ ਰਹੀ। ਸੂਬਾ ਜੀ ਨੇ ਗੁਰੂ ਘਰ ਦੀ ਸੇਵਾ ਜ਼ਿੰਦਗੀ ਭਰ ਕੀਤੀ ਹੈ, ਮਨ ਵਿਚ ਸਤਿਗੁਰਾਂ ਨਾਲ ਸਾਕਾਦਾਰੀ ਦਾ ਧਿਆਨ ਕਦੇ ਨਹੀਂ ਆਇਆ। ਇਕ ਸ਼ਰਧਾਲੂ ਸਿੱਖ ਦੇ ਰੂਪ ਵਿਚ ਹੀ ਆਪ ਨੇ ਸੇਵਾ ਕੀਤੀ।

ਆਓ, ਅੱਜ ਦੇ ਦਿਨ ਦੀ ਹੁਣ ਗੱਲ ਕਰੀਏ। ਸ਼੍ਰੀ ਮਾਤਾ ਜੀ, ਮਹਾਰਾਜ ਬੀਰ ਸਿੰਘ ਜੀ, ਸੇਠ ਤਰਲੋਕ ਸਿੰਘ, ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਪੰ: ਗੋਪਾਲ ਸਿੰਘ, ਸੰਤ ਪੂਰਨ ਸਿੰਘ ਭੈਣੀ ਸਾਹਿਬ, ਸ. ਜਾਗੀਰ ਸਿੰਘ ਭੱਦਲ ਬੂਹਾ ਆਦਿ ਅਤੇ ਸ਼ਹਿਰ ਦੇ ਵਕਤਾ ਗਣ ਵੀ।

ਇਸ ਸਮੇਂ ਨਾਮਧਾਰੀ ਧਰਮਸਾਲਾ ਅੰਮ੍ਰਿਤਸਰ ਦੇ ਮਹੰਤ ਸੰਤ ਸੰਤੋਖ ਸਿੰਘ ਦਾ ਵੀ ਰੁੱਕਾ ਪਹੁੰਚਿਆ, ਜਿਸ ਵਿਚ ਸਤਿਗੁਰੂ ਜੀ ਨੂੰ ਸਾਦਰ ਨਮਸਕਾਰ ਕਰ ਕੇ ਉਸ ਨੇ ਲਿਖਿਆ : ਬੇਨਤੀ ਹੈ ਕਿ ਗਿਆਨੀ ਪ੍ਰਤਾਪ ਸਿੰਘ (ਸਾਬਕਾ ਜਥੇਦਾਰ ਅਕਾਲ ਤਖਤ ਅੰਮ੍ਰਿਤਸਰ) ਨਮਸਕਾਰ ਕਰਦਾ ਹੈ ਅਤੇ ਅਰਜ਼ ਕਰਦਾ ਹੈ, ਆਪ ਜੀ ਦੀ ਕਿਰਪਾ ਨਾਲ 75% ਸਰੀਰ ਠੀਕ ਹੋ ਗਿਆ ਹੈ। ਉਸ ਦੇ ਅੰਤਮ ਸਮੇਂ ਦੀ ਦੇਖ ਭਾਲ ਤੇ ਫਿਕਰ ਸਤਿਗੁਰੂ ਜੀ ਨੂੰ ਹੀ ਹੈ। ਇਹੋ ਗੁਰੂ ਨਾਨਕ ਦੀ ਗੱਦੀ ਦਾ ਵਿਰਸਾ ਹੈ।

ਨਾਮਧਾਰੀ ਸੰਗਤ ਲੁਧਿਆਣਾ ਦੇ ਨੌਜਵਾਨ ਆਪਣੇ ਬਜ਼ੁਰਗਾਂ ਦਾ ਆਦਰ ਕਰਦਿਆਂ ਵੱਖ ਵੱਖ ਸੇਵਾਵਾਂ ਤੇ ਤੈਨਾਤ ਹਨ। ਲੰਗਰ ਪੱਕ ਰਿਹਾ ਹੈ, ਜੋੜੇ ਅਤੇ ਸਾਈਕਲ ਸੰਭਾਲੇ ਜਾ ਰਹੇ ਹਨ। ਮੇਲੇ ਦੇ ਪ੍ਰਬੰਧ ਵਜੋਂ ਸਮੁੱਚੇ ਮੇਲੇ ਦੀ ਦੇਖ-ਰੇਖ ਵੀ ਜਵਾਨਾਂ ਦੇ ਹੱਥ ਹੈ। ਸੰਤ ਦਲੀਪ ਸਿੰਘ 'ਨਿਰੀਖਿਅਕ' ਪ੍ਰਧਾਨ ਨਾਮਧਾਰੀ ਵਿੱਦਿਅਕ ਜਥਾ, ਮੰਚ ਸੰਚਾਲਕ ਅਤੇ ਸ. ਅਜੀਤ ਸਿੰਘ ਸਕੱਤਰ ਨਾਮਧਾਰੀ ਵਿੱਦਿਅਕ-ਜਥਾ ਹੋਰ ਜ਼ਿੰਮੇਵਾਰੀਆਂ ਵਿਚ ਵਿਅਸਤ ਹੈ।

2.45 ਹੋਏ ਤਾਂ ਆਦਿ ਗ੍ਰੰਥ ਦੀ ਬੀੜ ਅਤੇ ਕੜਾਹ ਪ੍ਰਸ਼ਾਦ ਲੈ ਆਂਦੇ ਗਏ। ਅਤੇ ਸ਼੍ਰੀ ਰਾਮ ਰਾਮ ਅਤੇ ਹੋਰ ਪਾਠੀ ਸਰੀਰਾਂ ਨਾਲ 4 ਪਾਠਾਂ ਦੇ ਭੋਗ ਪਾਏ ਜਾਣ ਲੱਗੇ। ਅੱਜ ਦੇ ਨਾਮ ਸਿਮਰਨ ਆਰੰਭ ਦੀ ਅਰਦਾਸ ਪੰ: ਗੋਪਾਲ ਸਿੰਘ ਹੁਰਾਂ ਕੀਤੀ। ਨਾਮ ਸਿਮਰਨ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਮਾਈਕ ਆਪ ਹੀ ਫੜ ਲਿਆ। ਅਨੁਮਾਨ ਹੈ ਕਿ ਪ੍ਰੋਗਰਾਮ ਦੀ ਛੇਤੀ ਸਮਾਪਤੀ ਕਰ ਕੇ ਅਗਲੇ ਕਾਰਜ ਕਰਮ ਲਈ ਚੱਲ ਪੈਣਾ ਹੈ।

ਸ੍ਰੀ ਸਤਿਗੁਰੂ ਜੀ ਨੇ ਹੇਠ ਲਿਖੇ ਨੁਕਤਿਆਂ ਤੇ ਰੌਸ਼ਨੀ ਪਾਈ।

1. ਜਿਨ੍ਹਾਂ ਸ਼ਹੀਦਾਂ ਦੀ ਅੱਜ ਯਾਦ ਮਨਾਈ ਜਾ ਰਹੀ ਹੈ, ਉਹਨਾਂ ਨੂੰ ਪੂਰਾ ਸਤਿਗੁਰੂ ਮਿਲਿਆ। ਸਤਿਗੁਰੂ ਵੀ ਜਿਸ ਦੇ ਹੱਥ, ਪੈਰ, ਨੱਕ, ਮੂੰਹ, ਅੱਖਾਂ ਆਦਿ ਸਨ। ਹੁਣੇ ਸ਼ਬਦ ਦੀ ਤੁਕ ਸੁਣੀ ਹੈ : ਦ੍ਰਿਸਟਿ ਪ੍ਰਭੂ ਧਾਰਹੁ ਕ੍ਰਿਪਾ ਕਰਿ ਤਾਰਹੁ ਭੁਜਾ ਗਹਿ ਕੂਪ ਤੇ ਕਾਢਿ ਲੀਜੈ। ਇਹ ਕੰਮ ਦੇਹਧਾਰੀ ਸਤਿਗੁਰੂ ਹੀ ਕਰ ਸਕਦਾ ਹੈ।

2. ਬਾਣੀ ਸੁਣਿਆਂ ਹੀ ਪ੍ਰਾਪਤੀ ਨਹੀਂ ਹੁੰਦੀ। 'ਸੁਣੀ ਸਚੀ ਬਾਣੀ' ਤਾਂ ਹੀ ਸਫਲ ਹੁੰਦੀ ਹੈ ਜੇ ਪੂਰੇ ਗੁਰੂ ਦੀ ਸ਼ਰਨ ਪੈ ਕੇ ਜਾਣੀ ਜਾਵੇ।

3. ਇਬਰਾਹੀਮ ਨੇ ਅੱਲਾ ਤਾਅਲਾ ਨੂੰ ਖੁਸ਼ ਕਰਨ ਲਈ ਜਦ ਬਹੁਤ ਪਿਆਰੀਆਂ ਚੀਜ਼ਾਂ ਆਪ ਕੁਰਬਾਨ ਕੀਤੀਆਂ। ਅੰਤ ਬੜੇ ਪਿਆਰੇ ਬੇਟੇ ਇਸਮਾਈਲ ਨੂੰ ਕੁਰਬਾਨ ਕਰਨ ਲਈ ਪੇਸ਼ ਕੀਤਾ ਅਤੇ ਨਾਲ ਹੀ ਉਸ ਦੀ ਜ਼ਿੰਦਗੀ ਲਈ ਛੁਰੀ ਦੇ ਖੁੰਢੇ ਹੋ ਜਾਣ ਦੀ ਕਾਮਨਾ ਵੀ ਕੀਤੀ। ਕੁਰਬਾਨੀ ਦੇ ਸਮੇਂ ਇਕ ਭੇਡ ਨੇ ਅੱਗੇ ਵਧ ਕੇ ਇਸਮਾਈਲ ਦੀ ਥਾਂ ਆਪਣਾ ਸਿਰ ਦੇ ਦਿੱਤਾ। ਇਸ ਤੋਂ ਭੇਡੂਆਂ ਦੀ ਕਦਰ ਕਰਨੀ ਚਾਹੀਦੀ ਸੀ ਨਾ ਕਿ ਇਨ੍ਹਾਂ ਨੂੰ ਖ਼ਤਮ ਕਰਨ ਲਈ ਲੱਕ ਬੰਨ੍ਹ ਲੈਣਾ ਚਾਹੀਦਾ ਹੈ। ਪਸ਼ੂ ਮਾਰਨੇ ਮਨੁੱਖਾਂ ਦਾ ਜਾਂਗਲੀਪਣ ਹੀ ਦਰਸਾਂਦਾ ਹੈ।

4. ਇਕ ਨਾਮਧਾਰੀ ਦੀ ਨੀਲੀ ਸਵੈਟਰ ਵੇਖ ਕੇ ਲੁਹਾਈ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਨੀਲੇ ਕਪੜੇ ਨੂੰ ਲੀਰ ਲੀਰ ਕੀਤਾ ਸੀ ਨਿਖੇਧੀ ਵਜੋਂ। ਅੱਜ ਦੇ ਗੁਰਸਿੱਖਾਂ ਨੇ ਨੀਲੀ ਪੱਗ ਤੇ ਨੀਲੇ ਰੰਗ ਵਾਲੇ ਕਪੜੇ ਪਹਿਨਣੇ ਸ਼ੁਰੂ ਕੀਤੇ ਹੋਏ ਹਨ। ਸਾਨੂੰ ਨਾਮਧਾਰੀਆਂ ਨੂੰ ਸਦਾ ਹੀ ਨੀਲੇ ਬਾਣੇ ਤੋਂ ਪਰਹੇਜ਼ ਕਰਨਾ ਚਾਹੀਦਾ ਹੈ। ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਚੇਤੇ ਰਖਣਾ ਚਾਹੀਦਾ ਹੈ ਕਿ ਨੀਲ ਪਹਿਨਣੇ ਤੇ ਮੱਤ ਮਾਰੀ ਜਾਂਦੀ ਹੈ।

5. ਸਾਨੂੰ ਗੁਰੂ ਚਰਨਾਂ ਵਿਚ ਅਰਦਾਸ ਕਰਨੀ ਚਾਹੀਦੀ ਹੈ ਕਿ ਸਾਨੂੰ ਆਪਣੇ ਧਰਮ ਤੇ ਆਚਰਣ ਕਰਨ ਦਾ ਬਲ ਬਖਸ਼ਣ।

6. ਸਾਨੂੰ ਦਾੜ੍ਹੀਆਂ ਖੁੱਲ੍ਹੀਆਂ ਛਡ ਕੇ ਦੀਵਾਨ ਵਿਚ ਆਉਣਾ ਚਾਹੀਦਾ ਹੈ। ਦਾੜ੍ਹੀਆਂ ਕੱਟਣ ਵਾਲਿਆਂ ਨੂੰ ਪ੍ਰੇਮ ਅਤੇ ਪ੍ਰੇਰਨਾ ਨਾਲ ਰੋਕੋ। ਸਿੱਖੀ ਵਲ ਪਾਜ਼ਿਟਿਵ ਪਹੁੰਚ ਅਪਣਾਓ। ਜ਼ੁਲਮ ਨਾਲ ਧਰਮ ਤਬਦੀਲੀ ਹਮੇਸ਼ਾ ਨਿਖੇਧੀਯੋਗ ਹੈ।

7. ਸ਼ਹੀਦਾਂ ਦੇ ਨਕਸ਼ੇ ਕਦਮ ਤੇ ਚਲਦਿਆਂ ਸਾਨੂੰ ਉੱਚੇ ਜੀਵਨ ਵਲ ਵਧਣਾ ਚਾਹੀਦਾ ਹੈ।

8. ਵਿਆਹਾਂ ਬਾਰੇ ਵੀ ਸਾਡੀ ਸਾਦਗੀ ਕਾਇਮ ਰਹਿਣੀ ਚਾਹੀਦੀ ਹੈ। ਗ਼ਲਤ ਵਿਆਹਾਂ ਤੋਂ ਬਚੋ। ਨੇੜੇ ਦੇ ਰਿਸ਼ਤੇਦਾਰਾਂ ਨਾਲ ਵਿਆਹ ਸੰਬੰਧ ਨਹੀਂ ਜੁੜਨੇ ਚਾਹੀਦੇ। ਤਕੜੇ ਹੋਵੋ। ਸੰਸਾਰਕ ਚਿੱਕੜ ਤੋਂ ਤਕੜੇ ਹੋ ਕੇ ਨਿਕਲੋ ਅਤੇ ਸਤਿਗੁਰੂ ਵਾਲੇ ਪਾਸੇ ਆਓ।

9. ਫੈਸਲਾ ਕਰੋ ਕਿ ਰਾਤੀਂ 9 ਵਜੇ ਤੋਂ ਪਿਛੋਂ ਜਾਗਣਾ ਨਹੀਂ ਅਤੇ ਸਵੇਰੇ 3 ਵਜੇ ਤੋਂ ਪਿਛੋਂ ਸੌਣਾ ਨਹੀਂ। ਅੰਮ੍ਰਿਤ ਵੇਲਾ ਨਾਮ ਜਪਣ ਅਤੇ ਸਤਿਸੰਗ ਵਿਚ ਬਿਤਾਣਾ ਚਾਹੀਦਾ ਹੈ।

ਅਤੇ ਫਿਰ 3.20 ਵਜੇ ਤੋਂ ਕੀਰਤਨ ਸ਼ੁਰੂ ਹੋ ਗਿਆ : ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛੱਤ੍ਰਧਾਰੀ ਛੱਤ੍ਰ ਹੀ ਕੀ ਛਾਇਆ ਕਈ ਕੋਸ ਲਉ ਚਲਤ ਹੈ। ਰਾਗੀ ਸਿੰਘਾਂ ਨਾਲ ਸ੍ਰੀ ਸਤਿਗੁਰੂ ਜੀ ਅਤੇ ਮਹਾਰਾਜ ਜੀ ਨੇ ਵੀ ਭਾਗ ਲਿਆ।

ਉਪਰੰਤ ਸ਼ਰਧਾਂਜਲੀਆਂ ਸ਼ੁਰੂ ਹੋਈਆਂ। ਪਹਿਲਾਂ ਕਵਿਤਾ ਨਾਲ ਮੁੱਢ ਸ. ਕਰਤਾਰ ਸਿੰਘ 'ਪੰਛੀ' ਨੇ ਬੰਨ੍ਹਿਆਂ। ਪੰਛੀ ਹੁਰਾਂ ਕਵਿਤਾ ਪੜ੍ਹਨੀ ਸ਼ੁਰੂ ਕੀਤੀ ਤਾਂ

ਨਾਮਧਾਰੀ ਸੰਗਤ ਲੁਧਿਆਣਾ ਦੇ ਆਗੂ ਹੱਥੀਂ ਗੇਂਦੇ ਦੇ ਫੁੱਲਾਂ ਦੇ ਹਾਰ, ਕਾਜੂ ਅਤੇ ਬਦਾਮਾਂ ਦੇ ਥਾਲ, ਫਲਾਂ ਦੀਆਂ ਟੋਕਰੀਆਂ, ਗਰਮ ਕਪੜਾ ਅਤੇ ਭੇਟਾ ਰਖ ਕੇ ਗੁਰ-ਚਰਨਾਂ ਵਿਚ ਹਾਜ਼ਰ ਹੋਏ। ਜ਼ਿੰਮੇਵਾਰ ਸਜਣਾਂ ਦੇ ਨਾਮ ਇਹ ਹਨ : ਸੂਬਾ ਮੇਲਾ ਸਿਘ ਜੀ ਰਛੀਨ, ਸੰਤ ਸਵਰਨ ਸਿੰਘ, ਸੰਤ ਫੁੰਮਣ ਸਿੰਘ, ਸੰਤ ਗੁਰਦਿਆਲ ਸਿੰਘ ਨਵਯੁਗ ਵਾਲੇ, ਸ੍ਰੀ ਜਸਵੰਤ ਰਾਇ, ਸ੍ਰੀ ਸੁਖਵੰਤ ਲਾਲ, ਸੰਤ ਰਤਨ ਸਿੰਘ, ਸ. ਸਾਧੂ ਸਿੰਘ। ਸਤਿਗੁਰੂ ਜੀ ਨੇ ਸਭ ਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਨਿਵਾਜਿਆ।

ਸ਼ਰਧਾਂਜਲੀਆਂ ਗਿਆਨੀ ਮੋਤਾ ਸਿੰਘ ਪ੍ਰਿੰਸੀਪਲ ਅਕਾਊਂਟਸ ਕਾਲਿਜ, ਸ. ਮਹਿੰਦਰ ਸਿੰਘ ਪ੍ਰਿੰਸੀਪਲ ਵਿਸ਼ਵਕਰਮਾ ਹਾਇਰ ਸੈਕੰਡਰੀ ਸਕੂਲ ਲੁਧਿਆਣਾ ਅਤੇ ਜਨਰਲ ਸਕੱਤਰ ਰਾਮਗੜ੍ਹੀਆ ਫੈਡਰੇਸ਼ਨ, ਸ. ਈਸ਼ਰ ਸਿੰਘ ਪ੍ਰਾਸ਼ਰ ਚੀਫ ਐਡੀਟਰ 'ਦਸਤਕਾਰ' ਲੁਧਿਆਣਾ, ਪ੍ਰੋ: ਕੁਲਦੀਪ ਸਿੰਘ, ਪ੍ਰੀਤਮ ਸਿੰਘ ਕਵੀ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਨੇ ਦਿੱਤੀਆਂ। ਉਪਰੰਤ ਮਹਾਰਾਜ ਬੀਰ ਸਿੰਘ ਜੀ ਫਿਰ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ। ਸ੍ਰੀ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਸ. ਸੁਰਜਨ ਸਿਘ ਠਕੇਦਾਰ ਅਕਾਲੀ ਆਗੂ ਨੂੰ ਵੀ ਯਾਦ ਕੀਤਾ ਜੋ ਕਿ ਸਾਡੇ ਦੀਵਾਨਾਂ ਵਿਚ ਆਉਣ ਦਾ ਵੀ ਠੇਕੇਦਾਰ ਹੈ, ਪਰ ਅੱਜ ਉਹ ਜੇਲ੍ਹ ਵਿਚ ਹੈ ਅਕਾਲੀ ਮੋਰਚੇ ਕਾਰਨ। ਸਤਿਗੁਰਾਂ ਨੇ ਦਿਨ ਦਿਹਾਰਾਂ ਉਤੇ ਸਭ ਮਤ ਮਤਾਂਤਰਾਂ ਦੇ ਲੋਕਾਂ ਦੀ ਸਾਂਝ ਤੇ ਜ਼ੋਰ ਦਿੱਤਾ। ਨਾਮਧਾਰੀਆਂ ਨੂੰ ਇਕ ਘੰਟਾ ਨਾਮ ਸਿਮਰਨ, ਇਕ ਪਾਠ ਸਾਧਾਰਨ ਪ੍ਰਤੀ ਘਰ, ਪ੍ਰਤੀ ਮਹੀਨਾ ਤੇ ਦਸਮ ਦੇ ਪਾਠਾਂ ਦੀ ਪ੍ਰੇਰਨਾ ਵੀ ਦਿੱਤੀ। 5 ਵਜੇ ਸ਼ਾਮ ਤਕ ਇਸ ਪ੍ਰੋਗਰਾਮ ਦਾ ਭੋਗ ਪੈ ਗਿਆ।

## ਅਜੀਤ ਸਿੰਘ ਲਾਇਲ ਦਾ ਪ੍ਰੇਮ

ਅੱਜ ਮੇਰੇ ਨਾਲ ਪ੍ਰੇਮ ਕਰਦਿਆਂ ਸ. ਅਜੀਤ ਸਿੰਘ (31) ਮੈਨੂੰ ਆਪਣੇ ਘਰ ਰਾਤ ਦੀ ਰਿਹਾਇਸ਼ ਲਈ ਲੈ ਗਿਆ। ਜੀ. ਟੀ. ਰੋਡ ਲੁਧਿਆਣੇ ਦੇ ਢੋਲੇ ਵਾਲਾ ਚੌਕ ਲੰਘ ਕੇ ਦਿੱਲੀ ਵੱਲ ਨੂੰ ਜਾਦਿਆਂ ਖੱਬੇ ਹੱਥ, ਸੜਕੋਂ ਜ਼ਰਾ ਕੁ ਹਟਵਾ ਸੋਹਣਾ ਖੁੱਲ੍ਹਾ ਘਰ ਤੇ ਸੋਹਣਾ ਪਿਆਰਾ ਪਰਿਵਾਰ ਹੈ। ਅਜੀਤ ਸਿੰਘ ਦੇ ਪਿਤਾ ਸੰਤ ਮੋਹਣ ਸਿੰਘ ਮੇਰੇ ਕੋਲ ਬੈਠਕ ਵਿਚ ਆ ਬੈਠੇ। ਆਪਣੀਆਂ ਮੰਗਾਂ ਸਿਫਾਰਸ਼ਾਂ ਵਿਚ ਮੈਂ ਅਜੀਤ ਸਿੰਘ ਨੂੰ ਰੁਝਾਈ ਰਖਿਆ ਅਤੇ ਆਪ ਸੰਤ ਮੋਹਣ ਸਿੰਘ ਜੀ ਨਾਲ ਗੱਲੀਂ ਜੁੱਟ ਪਿਆ।

ਸੰਤ ਮੋਹਣ ਸਿੰਘ ਤੋਂ ਪਤਾ ਲੱਗਾ ਕਿ ਇਹਨਾਂ ਦਾ ਮੁੱਢਲਾ ਪਿੰਡ, ਫਗਵਾੜੇ ਦੇ ਪਾਸ ਜੰਡਿਆਲੀ ਹੈ। ਇਸ ਪਿੰਡ ਨੂੰ ਮੈਂ ਪਹਿਲਾਂ ਵੀ ਆਪਣੇ ਇਕ ਕਵੀ ਮਿੱਤਰ ਸ. ਤਾਰਾ ਸਿੰਘ ਜੰਡਿਆਲੀ ਕਰਕੇ ਜਾਣਦਾ ਹਾਂ ਜੁ ਬੜਾ ਜਜ਼ਬਾਤੀ ਜੀਉੜਾ ਹੈ। ਇਸੇ ਪਿੰਡ ਦੇ ਸੰਤ ਸਵਰਨ ਸਿੰਘ ਹੁਰੀਂ ਹਨ ਜਿਨ੍ਹਾਂ ਦੇ ਸਪੁੱਤਰ ਸ. ਸੁਰਿੰਦਰ ਸਿੰਘ-ਸੰਤੋਖ ਸਿੰਘ ਸਤਿਗੁਰੂ ਜੀ ਦੇ ਆਗਿਆਕਾਰ ਪ੍ਰੇਮੀ ਤੇ ਨਾਮਧਾਰੀਆਂ ਵਿਚ ਪ੍ਰਸਿੱਧ ਹਨ। ਮੋਹਣ ਸਿਘ ਹੁਰਾਂ ਦਾ ਕਹਿਣਾ ਸੀ ਕਿ ਇਹ ਕੇਵਲ ਸੰਜੋਗ ਹੀ ਹੈ ਕਿ ਸਾਡਾ ਦੂਹਾਂ ਭਰਾਵਾਂ ਦਾ ਆਪੋ ਵਿਚ ਬੜਾ ਪ੍ਰੇਮ ਹੈ ਤੇ ਕੋਈ ਨਹੀਂ ਜਾਣਦਾ ਕਿ ਅਸੀਂ ਪਰਸਪਰ ਸੱਕੇ ਭਰਾ

ਨਹੀਂ, ਭਰਾਵਾਂ ਤੋਂ ਵੱਧ ਹਾਂ ।

ਇਹ ਆਪ ਜੰਡਿਆਲੀ ਪਿੰਡ ਛਡ ਕੇ 1978 ਵਿਚ ਲੁਧਿਆਣੇ ਆਏ ਤੇ ਏਥੇ ਆ ਕੇ ਲੇਦਰ ਟੂਲਜ਼ ਦਾ ਕਾਰਖ਼ਾਨਾ ਲਾ ਕੇ ਕੰਮ ਕਰਨ ਲੱਗੇ । ਅੱਜਕੱਲ੍ਹ ਇਨ੍ਹਾਂ ਦੇ ਕਾਰਖਾਨੇ ਵਿਚ 8 ਮਜ਼ਦੂਰ ਕੰਮ ਕਰਦੇ ਹਨ । ਇਹ ਆਪ, ਆਪਣੇ ਬੱਚਿਆਂ ਦੇ ਸਿਰ ਤੇ, ਲਟਾਕਾ ਛੱਡੀ ਫਿਰਦੇ ਹਨ । ਇਹਨਾਂ ਦੇ ਦੋ ਲੜਕੇ ਹਨ, ਸ੍ਰੀ ਅਜੀਤ ਸਿੰਘ (31) ਬੀ. ਏ. ਪੜ੍ਹਿਆ, ਦੂਜਾ ਲੜਕਾ ਸ. ਅਵਤਾਰ ਸਿੰਘ (27) । ਅੱਗੋਂ ਸਤਿਗੁਰਾਂ ਕਿਰਪਾ ਕਰ ਦਿੱਤੀ ਆਪਣੀ ਕੁਲ ਮਠਾੜੂ ਗੋਤੀ ਸ. ਬਿਸ਼ਨ ਸਿੰਘ ਦੀ ਸਪੁੱਤਰੀ ਬੀਬੀ ਰਾਜਿੰਦਰ ਕੌਰ ਨਾਲ ਸ਼ਾਦੀ ਹੋ ਗਈ । ਜੋੜੀ ਹੀ ਮਿਠਬੋਲੜੀ ਤੇ ਹਸੂੰ ਹਸੂੰ ਕਰਦਿਆਂ ਦੀ । ਅਵਤਾਰ ਸਿੰਘ ਦੀ ਸ਼ਾਦੀ, ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਦੇ ਭਾਈ ਬੁੱਧ ਸਿੰਘ ਦੀ ਬੇਟੀ ਬੀਬੀ ਕੁਲਵੰਤ ਕੌਰ ਨਾਲ ਹੋ ਗਈ । ਇਹ ਜੋੜਾ ਵੀ ਹਰੇਕ ਦਾ ਮਨ ਮੋਹ ਲੈਣ ਵਾਲਾ ਹੈ ।

ਗੱਲਾਂ ਕਰਦੇ ਕਰਦੇ ਸੰਤ ਮੋਹਣ ਸਿੰਘ ਬਹੁਤ ਪਿੱਛੇ ਦੀਆਂ ਗੱਲਾਂ ਵਿਚ ਗੁਆਚ ਗਏ । ਇਹਨਾਂ ਕਿਹਾ : ਅਸੀਂ ਨਾਮਧਾਰੀਆਂ ਵਿਚ ਆਪਣੇ ਦਾਦਾ ਜੀ ਤੋਂ ਸ਼ੁਮਾਰ ਹੋਣ ਲੱਗੇ । ਸਾਡੇ ਦਾਦਾ ਜੀ ਦਾ ਨਾਮ ਸ. ਸਾਧੂ ਸਿੰਘ ਸੀ । ਕੋਈ ਐਸੀ ਹੀ ਰੱਬੀ ਕਾਰ ਸੀ ਕਿ ਉਨ੍ਹਾਂ ਨੂੰ ਹਥਿਆਰ ਬਣਾਣ ਦਾ ਬੜਾ ਸ਼ੌਕ ਸੀ । ਹਥਿਆਰ ਤਾਂ ਉਹ ਢੇਰਾਂ ਦੇ ਢੇਰ ਤਿਆਰ ਕਰਦੇ, ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੂੰ ਜਾ ਕੇ ਭੇਟ ਕਰਨੇ ਹੋਣ । ਛਕੂਏ, ਕੁਹਾੜੀਆਂ, ਸਫ਼ਾ ਜੰਗ, ਬਰਛੇ, ਸੇਲੇ, ਗੰਡਾਸੇ, ਗੰਡਾਸੀਆਂ । ਜਦੋਂ ਲੱਗ ਪੈਂਦੇ ਦਰਜਣਾਂ ਹਥਿਆਰ ਬਣਾ ਧਰਦੇ । ਪਹਿਲਾਂ ਹਥਿਆਰ ਬਣਾਣੇ ਫਿਰ ਗੁਰਦੁਆਰਿਆਂ ਵਿਚ ਜਾ ਜਾ ਭੇਟਾ ਕਰਦੇ ਰਹਿਣਾ । ਕਈ ਵਾਰ ਭੈਣੀ ਸਾਹਿਬ ਜਾ ਕੇ ਸਤਿਗੁਰਾਂ ਦੀ ਭੇਟ ਕਰਨੇ ਜਾਂ ਸਿੰਘਾਂ ਨੂੰ ਦੇਣੇ । ਜਾਂ ਕਹੋ ਸ਼ਸਤਰ ਸੇਵਾ ਦਾ ਏਨਾ ਸ਼ੌਕ ਕਿ ਲੱਤਾਂ, ਬਾਹਾਂ, ਪਿੱਛੇ ਪੱਟਾਂ ਆਦਿ ਨਾਲ ਸ਼ਸਤਰ ਬੰਨ੍ਹ ਕੇ ਉਪਰ ਦੀ ਕੁੜਤਾ ਪਜਾਮਾ ਪਾਉਣਾ । ਬੇਸ਼ਸਤਰ ਆਪ ਜੀ ਨੇ ਕਦੇ ਨ ਰਹਿਣਾ । ਆਪਣੇ ਪਿਤਾ ਜੀ ਦੀ ਆਗਿਆ ਨਾਲ ਦੋ ਵਹਿੰਗੀਆਂ ਭਰ ਕੇ ਮੈਂ ਅਤੇ ਸਰਵਣ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਲੈ ਗਏ । ਸੇਲੇ, ਸਫ਼ਾ ਜੰਗ, ਬਰਛੇ, ਕੁਹਾੜੀਆਂ ਵੇਖ ਸਤਿਗੁਰੂ ਜੀ ਬਚਨ ਕੀਤਾ : ਸਾਧੂ ਸਿੰਘਾ, ਹੁਣ ਬਸ ਕਰ ਬਥੇਰੇ ਹਥਿਆਰ ਬਣਾ ਲਏ ਨੀ । ਹੁਣ ਗੁਰੂ ਕੇ ਲੰਗਰ ਵਲ ਧਿਆਨ ਦੇਹ ।

ਸਤਿਗੁਰਾਂ ਦਾ ਬਚਨ ਮੰਨ ਕੇ ਘਰ ਆ ਗਏ ਅਤੇ ਜਿੰਨਾ ਸ਼ਸਤਰ ਭੰਡਾਰ ਹੋਰ ਪਿਆ ਸੀ, ਸਾਰਾ ਹੀ ਚੁਕਵਾ ਕੇ ਬਾਬਾ ਸੰਤਾ ਸਿੰਘ ਬੁੱਢਾ ਦਲ ਦੇ ਪਹਿਲੇ ਮੁਖੀ ਬਾਬਾ ਚੇਤ ਸਿੰਘ ਨੂੰ ਜਾ ਭੇਟ ਕੀਤੇ । ਫਿਰ ਕਦੇ ਸ਼ਸਤਰਾਂ ਬਾਰੇ ਨਹੀਂ ਸੋਚਿਆ । ਲੰਗਰ ਦੀ ਸੇਵਾ ਲਈ ਮਸਤ ਹੋ ਗਏ ।

ਮੋਹਣ ਸਿੰਘ ਹੁਰਾਂ ਦੱਸਿਆ : ਸਾਡੇ ਬਾਬਾ ਜੀ ਅਰਥਾਤ ਦਾਦਾ ਜੀ ਨੂੰ ਭਜਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸੰਤ ਮੋਹਣ ਸਿੰਘ ਹੁਰਾਂ ਹੀ ਦਿੱਤਾ । ਓਦੋਂ ਉਹ ਭੈਣੀ ਸਾਹਿਬ ਹੀ ਰਿਹਾ ਕਰਦੇ ਸਨ । ਜਿਉਂ ਭਜਨ ਲਿਆ ਤੇ ਜਿਉਂ ਕਰਨ ਲੱਗੇ ਫਿਰ ਮਨ ਵਿਚ ਕਿਸੇ ਦੂਜੇ ਪਾਸੇ ਵੇਖਣ ਦਾ ਫੁਰਨਾ ਨਹੀਂ ਫੁਰਿਆ ।

ਮੈਨੂੰ ਅਤੇ ਸੰਤ ਸਵਰਨ ਸਿੰਘ ਨੂੰ ਸਦਾ ਹੀ ਹੌਸਲਾ ਦਿੰਦੇ। ਕਿਉਂਕਿ ਮੇਰੇ ਪਿਤਾ ਜੀ ਸੰਤ ਮਹਿਤਾਬ ਸਿੰਘ ਮੇਰੀ 7-8 ਸਾਲ ਦੀ ਉਮਰ ਵਿਚ ਹੀ ਪੂਰੇ ਹੋ ਗਏ ਸਨ। ਅਤੇ ਅਸੀਂ ਦੋਵੇਂ ਭਰਾ, ਤੇ ਭਰਾਓਂ ਵੱਧ ਮਿੱਤਰ 1947 ਤੋਂ ਪਹਿਲੋਂ ਕੇਵਲ 60/- ਮਹੀਨਾ ਹੀ ਪ੍ਰਾਪਤ ਕਰਦੇ ਸਾਂ। ਭੁੱਖ ਨੰਗ ਦਾ ਪੁੰਨ ਪਰਤਾਪ ਚੁਤਰਫੀਂ ਹੀ ਦਿੱਸਦਾ ਸੀ। ਨੌਕਰੀਆਂ ਛੱਡ ਨਹੀਂ ਸਾਂ ਸਕਦੇ। 70-71 ਸਾਲ ਦੀ ਉਮਰੇ ਸਾਡੇ ਬਾਬਾ ਜੀ ਨੇ ਜਿਵੇਂ ਕਿਵੇਂ 3 ਫੁਟ ਦਾ ਅੱਡਾ ਸਾਡੇ ਲਈ ਬਣਾ ਦਿੱਤਾ, ਜਿਸ ਨੂੰ ਇਕ ਪਹੀਏ ਨਾਲ ਜੋੜ ਢਕੌਂਸਲੀ ਦਾ ਢੰਗ ਸਿਰਜਏ। ਮੈਂ ਅਤੇ ਸਵਰਨ ਸਿੰਘ ਵ ਰੋ ਵਾਰੀ ਇਹ ਚੱਕਰ ਗੇੜਦੇ ਤੇ ਪੱਖਾ ਹਵਾ ਦਿੰਦਾ। ਇਸ ਨਾਲ ਅਸੀਂ ਪਿੱਤਲ ਦੇ ਸਪੇਅਰ ਪਾਰਟ ਤਿਆਰ ਕਰਦੇ ਤੇ ਜਲੰਧਰ ਜਾ ਕੇ ਵੇਚ ਆਉਂਦੇ। ਹੁਣ ਅਸੀਂ 17-18 ਰੁਪਏ ਰੋਜ਼ ਦਾ ਕੰਮ ਕਰ ਲੈਂਦੇ ਸਾਂ। 1954 ਵਿਚ ਬਾਬਾ ਜੀ ਨੇ ਕਿਤੋਂ 5000/- ਦਾ ਕਰਜ਼ਾ ਚੁੱਕਣ ਦਾ ਉੱਦਮ ਕੀਤਾ। ਅਤੇ ਸਾਡੇ ਕੰਮ ਦੀ ਹੋਰ ਉੱਨਤੀ ਬਾਰੇ ਇਕ ਇੰਜਨ ਲੈ ਦਿੱਤਾ। ਜਿਸ ਦੀ ਗਤੀ ਨਾਲ ਸਾਡਾ ਕੰਮ ਹੋਰ ਵੀ ਪ੍ਰਫੁੱਲਤ ਹੋ ਗਿਆ। ਏਸੇ ਸਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਅਰਜ਼ ਕਰ ਕੇ 'ਮੇਲਾ' ਲੈ ਲਿਆ। ਸਾਰਾ ਦੁਆਬਾ ਸਾਡੇ ਘਰ ਆਣ ਢੁੱਕਿਆ। ਗੁਰੂ ਰਾਮ ਸਿੰਘ ਜੀ ਦੀ ਜੈ ਜੈਕਾਰ ਹੋਣ ਲੱਗੀ। ਬਾਬਾ ਜੀ ਅਤੇ ਅਸਾਂ ਦੋਹਾਂ ਦੀ ਸੋਚ ਦਾ ਹੀ ਇਹ ਜਾਦੂ ਸੀ ਕਿ ਅਸੀਂ ਸਾਰੇ ਮੇਲੇ ਵਿਚ ਆਪਣੇ ਇੰਜਣ ਨਾਲ ਇਕ ਡੈਨਮੋ ਜੋੜ ਕੇ ਬਿਜਲੀ ਦੇ ਨਿੱਕੇ ਨਿੱਕੇ ਲਾਟੂ ਜਗਾ ਦਿੱਤੇ। ਮੇਲੇ ਦੀ ਸੋਭਾ ਤਾਂ ਸੀ ਹੀ, ਮੇਲੇ ਦੇ ਦੀਵਾਨ ਵਿਚ ਲਾਟੂਆਂ ਦੀ ਰੌਣਕ ਨੇ ਹੋਰ ਵੀ ਮੰਗਲਮਈ ਕਰ ਦਿੱਤਾ। ਮੋਰੋਂ ਵਾਲੇ ਸੰਤ ਪੂਰਨ ਸਿੰਘ ਜੀ ਓਦੋਂ ਮਸਤਾਨੀ ਦਸ਼ਾ ਵਿਚ ਰਹਿੰਦੇ ਸਨ। ਰੰਗ ਵਿਚ ਆ ਕੇ ਕਹਿਣ ਲੱਗੇ : ਸਾਧ ਸੰਗਤ ਜੀ, ਜਿਥੇ ਅੱਜ ਇਹ ਨਿੱਕੇ ਨਿੱਕੇ ਟਟਹਿਣੇ ਚਮਕਦੇ ਹਨ, ਏਥੇ ਕਦੇ ਲਟ ਲਟ ਕਰਦੇ ਲਾਟੂ ਬਲਿਆ ਕਰਨਗੇ। ਅਤੇ ਸਚਮੁਚ ਜਦੋਂ ਪਹਿਲੋ ਪਹਿਲ ਬਿਜਲੀ ਆਈ ਤਾਂ ਸਭ ਤੋਂ ਅਗੇਤ ਅਸਾਂ ਹੀ ਕੀਤੀ। ਲੋਕਾਂ ਨੂੰ ਚੇਤਾ ਆਇਆ ਕਿ ਮਸਤਾਨੇ ਪੂਰਨ ਸਿੰਘ ਦੇ ਬਚਨ ਸੱਚੇ ਹੋ ਰਹੇ ਹਨ।

"ਸਾਡੇ ਬਾਬਾ ਜੀ 102 ਸਾਲ ਦੀ ਸੁਖਾਲੀ ਲੰਮੀ ਆਯੂ ਭੋਗ ਕੇ 1971 ਵਿਚ ਪੂਰੇ ਹੋਏ। ਸਾਡੇ ਮਾਤਾ ਦਾਦੀ ਹਰਨਾਮ ਕੌਰ ਥੰਗਿਆਂ ਦੇ ਕੋਲ ਦੇ ਇਕ ਪਿੰਡ ਰਛੋਵਾਲ ਦੇ ਸਨ। ਉਹ ਦੇਰ ਚਿਰ ਪਹਿਲਾਂ ਦੇ ਪੂਰੇ ਹੋ ਚੁੱਕੇ ਸਨ। ਸਾਡੀ ਮਾਤਾ ਇੰਦਰ ਕੌਰ ਜੀ ਨੇ ਬਾਬਾ ਜੀ ਦੀ ਸੇਵਾ ਕੀਤੀ। ਉਹ 1968 ਵਿਚ ਸਾਨੂੰ ਸਦੀਵੀ ਵਿਛੋੜਾ ਦੇ ਗਏ। ਪਰ ਭਜਨ ਦਾ ਪ੍ਰਤਾਪ ਕਹਿ ਲਉ ਜਾਂ ਬਾਬਾ ਜੀ ਦੀ ਸੇਵਾ ਦਾ ਫਲ, ਕਿਉਂਕਿ ਸਾਡੇ ਮਾਤਾ ਜੀ ਇਹ ਦੋਵੇਂ ਨੇਮ, ਨੇਮ ਨਾਲ ਕੀਤਾ ਕਰਦੇ ਸਨ। ਆਪਣਾ ਸੰਸਾਰਕ ਚੋਲਾ ਛੱਡਣ ਤੋਂ 5 ਦਿਨ ਪਹਿਲਾਂ, ਸਾਡੇ ਸਾਰੇ ਪਰਿਵਾਰ ਨੂੰ ਬੈਠਾਲ ਕੇ, ਸਮਝਾਇਆ ਕਿ ਮੈਂ ਪੰਜ ਦਿਨਾਂ ਨੂੰ ਆਪਣਾ ਸਰੀਰਕ ਚੋਲਾ ਬਦਲਣਾ ਹੈ। ਤੁਸਾਂ ਸਾਰਿਆਂ ਪ੍ਰੇਮ ਪੂਰਬਕ ਅਤੇ ਇਕੱਠਿਆਂ ਹੀ ਰਹਿਣ ਦਾ ਜਤਨ ਕਰਨਾ, ਪਰਸਪਰ ਦੁਬਿਧਾ ਦੀ ਗੱਲ ਕੋਈ ਨ ਕਰਨਾ। ਜਦੋਂ ਪਰਿਵਾਰ ਵਡੇ ਹੋ ਜਾਣ ਤੇ ਇਕੱਠ ਨਿਭਣਾ ਮੁਸ਼ਕਲ ਜਾਪੇ ਓਦੋਂ ਵੀ ਪ੍ਰੇਮ ਨਾਲ ਅੱਡ ਹੋਣਾ। ਲੋਕਾਂ ਨੂੰ

ਤਮਾਸ਼ਾ ਨ ਵਖਾਣਾ। ਸਤਿਗੁਰੂ ਜਗਜੀਤ ਸਿੰਘ ਦੇ ਹੁਕਮ ਵਿਚ ਰਹਿ ਕੇ ਤਕੜੇ ਹੋ ਕੇ ਭਜਨ ਬੰਦਗੀ ਕਰਨੀ। ਅੱਜ ਤੋਂ ਮੇਰਾ ਤੁਹਾਡੇ ਨਾਲ ਕੋਈ ਸਾਕ ਨਹੀਂ। ਮੈਂ ਇਸੇ ਦੇਹ ਵਿਚ ਰਹਿੰਦਿਆਂ ਵਿਦੇਹ ਹੋ ਜਾਣਾ ਹੈ। ਮੇਰੇ ਨਾਲ ਵਿਹਾਰ ਦੀ ਗੱਲ ਕੋਈ ਨ ਕਰਨੀ। ਅਤੇ ਸਚਮੁਚ ਹੀ ਉਹ ਪੰਜਾਂ ਦਿਨਾਂ ਪਿਛੋਂ ਇਹ ਲੋਕ ਛੱਡ ਗਈ।

"ਉਹਨਾਂ ਪਰਿਵਾਰਕ ਇਕੱਠ ਬਹਾਲ ਰਖਣ ਦੀ ਪ੍ਰੇਰਨਾ ਕਰਦਿਆਂ ਸਾਨੂੰ ਇਹ ਵੀ ਹੁਕਮ ਕੀਤਾ : ਪਰਿਵਾਰਾਂ ਵਿਚ ਸਿੱਖੀ ਨੂੰ ਹਰੀ ਰਖਣਾ, ਪ੍ਰਫੁੱਲਤ ਕਰਨਾ। ਸਤਿਗੁਰੂ ਵਾਲਾ ਪਾਸਾ ਕਿਸੇ ਤਰ੍ਹਾਂ ਵੀ ਨਹੀਂ ਛੱਡਣਾ। ਮੈਂ ਜਾਣਾਂ ਕਿਤੇ ਨਹੀਂ, ਸਿਰਫ਼ ਚੋਲਾ ਹੀ ਬਦਲਣਾ ਹੈ। ਮੈਂ ਸਤਿਗੁਰੂ ਦੇ ਦਰਬਾਰ ਵਿਚ ਰਹਿਣਾ ਹੈ।"

ਇਸ ਲੰਮੀ ਗਾਥਾ ਤੋਂ ਸਰਸ਼ਾਰ ਹੋ ਕੇ ਸੰਤ ਮੋਹਣ ਸਿੰਘ ਜਿਵੇਂ ਫਿਰ ਜਾਗੇ। ਸੁਚੇਤ ਹੋ ਕੇ ਕਹਿਣ ਲੱਗੇ : ਅੱਜ ਸਾਡੇ ਤੇ ਸਤਿਗੁਰਾਂ ਦੀ ਅਪਾਰ ਬਖਸ਼ਿਸ਼ ਹੈ। ਅਸੀਂ ਦੋਵੇਂ ਪਰਿਵਾਰ ਪਰਸਪਰ ਘਿਉ ਖਿਚੜੀ ਹਾਂ, ਦੋਹ ਪ੍ਰਾਣ ਹਾਂ। ਦੁਖ ਸੁਖ ਵਿਚ ਭਾਈਵਾਲ ਹਾਂ। ਬਾਬਾ ਜੀ ਅਤੇ ਆਪਣੀ ਮਾਤਾ ਜੀ ਦੇ ਪੁੰਨ ਪਰਤਾਪ ਸਦਕਾ ਸਤਿਗੁਰਾਂ ਦੇ ਚਰਨਾਂ ਵਲ ਸਾਡਾ ਧਿਆਨ ਰਹਿੰਦਾ ਹੈ ਅਤੇ ਸਾਡੇ ਸਾਰੇ ਪਰਿਵਾਰਾਂ ਵਿਚ ਆਨੰਦ ਬਣਿਆਂ ਹੋਇਆ ਹੈ।

ਸੰਤ ਮੋਹਣ ਸਿੰਘ ਹੁਰੀਂ ਤਿੰਨ ਭਰਾ ਹਨ, ਵਡੇ ਸੰਤ ਬਲਦੇਵ ਸਿੰਘ, ਇਹਨਾਂ ਦੀ ਸੁਪਤਨੀ ਬੀਬੀ ਰਤਨ ਕੌਰ, ਸੰਤ ਮੋਹਣ ਸਿੰਘ ਇਹਨਾਂ ਦੀ ਪਤਨੀ ਬੀਬੀ ਚਰਨ ਕੌਰ ਤੇ ਸਭ ਤੋਂ ਛੋਟੇ ਸੰਤ ਗੁਰਤੇਜ ਸਿੰਘ ਜਿਨ੍ਹਾਂ ਦੀ ਸੁਪਤਨੀ ਦਾ ਨਾਮ ਤੇਜ ਕੌਰ ਹੈ।

ਅਜੇ ਸੰਤ ਮੋਹਣ ਸਿੰਘ ਦਾ ਕਥਾਨਕ ਖ਼ਤਮ ਨਹੀਂ ਸੀ ਹੋਇਆ ਕਿ ਸੰਤ ਅਜੀਤ ਸਿੰਘ ਇਕ ਟੇਢੀ ਪਗੜੀ ਵਾਲੇ ਨੂੰ ਨਾਲ ਲੈ ਕੇ ਅੰਦਰ ਦਾਖ਼ਲ ਹੋਇਆ। ਇਸ ਨੌਜਵਾਨ ਦਾ ਨਾਮ ਸਤਨਾਮ ਸਿੰਘ ਪਿੰਡ ਛੋਚਉਲਾ ਚੱਕ, ਜ਼ਿਲ੍ਹਾ ਬਿਜਨੌਰ (ਯੂ. ਪੀ.) ਹੈ। ਗੱਲਬਾਤ ਤੋਂ ਪਤਾ ਲੱਗਾ ਕਿ ਇਹ ਮੇਰੀ ਪਹਿਲੀ ਉਮਰ ਦੇ ਮਿੱਤਰ ਸਵਰਗਵਾਸੀ ਸੰਤ ਅਰਜਨ ਸਿੰਘ (ਘੁਮਿਆਰ ਸਿੰਘ) ਸਹਾਰੀ ਵਾਲੇ ਦੀ ਲੜਕੀ ਦਾ ਜੁਆਤਰਾ ਹੈ। ਪਰਮਿੰਦਰਜੀਤ ਕੌਰ, ਇਸ ਦੀ ਪਤਨੀ ਪਿੰਡ ਨਰਸਿੰਘ ਪੁਰ, ਜ਼ਿਲ੍ਹਾ ਨੈਨੀਤਾਲ ਵਿਖੇ ਪੇਕਿਆਂ ਵਾਲੀ ਹੈ। "ਸੰਤ ਅਰਜਨ ਸਿੰਘ ਦੀ ਪੋਤਰੀ", ਸ. ਸਤਨਾਮ ਸਿੰਘ ਨੇ ਦੱਸਿਆ, "ਮੇਰੀ ਸੱਸ ਦੀ ਮਾਂ ਆਸ ਕੌਰ ਨੂੰ ਨਾਮਧਾਰੀਆਂ ਦੀ ਮਾਲਾ ਨਾਲ ਬੜਾ ਪ੍ਰੇਮ ਸੀ। ਉਹ ਲੰਮੇ ਸਮੇਂ ਤੋਂ ਸਾਧ ਸੰਗਤ ਤੋਂ ਟੁੱਟੀ ਹੋਈ ਸੀ। ਉਸ ਦੀ ਬੜੀ ਇੱਛਾ ਸੀ ਕਿ ਉਸ ਨੂੰ ਕਿਤੋਂ ਮਾਲਾ, ਨਾਮਧਾਰੀਆਂ ਵਾਲੀ ਮਾਲਾ ਪ੍ਰਾਪਤ ਹੋਵੇ। ਮਈ ਦੇ ਮਹੀਨੇ ਉਸ ਨੂੰ ਅਠੋਤਰੀ ਮਾਲਾ ਮਿਲ ਗਈ ਅਤੇ ਉਹ 25 ਮਈ 1982 ਨੂੰ ਪਰਲੋਕ ਸਿਧਾਰ ਗਈ।"

ਸੰਤ ਅਰਜਨ ਸਿੰਘ ਦਾ ਨਗਰ ਸਹਾਰੀ, ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ ਸੀ। ਏਥੋਂ ਦੇ ਸ. ਦਲੀਪ ਸਿੰਘ ਵੀ ਨਾਮਧਾਰੀਆਂ ਵਿਚ ਬੜੇ ਮੰਨੇ ਪ੍ਰਮੰਨੇ ਸਨ ਅਤੇ ਵਾਹਰੇ ਵਿਚ ਚੰਗੇ ਜਾਣੇ ਜਾਂਦੇ ਸਨ। ਅੱਜ ਕੱਲ੍ਹ ਉਨ੍ਹਾਂ ਦੀ ਸੰਤਾਨ ਕਰੀਵਾਲੇ (ਸਰਸਾ) ਹੈ, ਸ. ਅਨੂਪ ਸਿੰਘ ਆਦਿ।

ਛਕਣ ਛਕਾਣ ਦੇ ਪ੍ਰੇਮ ਵਿਚ ਸ੍ਰੀ ਅਜੀਤ ਸਿੰਘ-ਰਾਜਿੰਦਰ ਕੌਰ ਹੁਰਾਂ ਕੋਈ ਕਸਰ ਨ ਛੱਡੀ ਅਤੇ ਸਵੇਰੇ ਮੈਨੂੰ ਦਿੱਲੀ ਵਾਸਤੇ 5 ਵਜੇ ਹੀ ਬਸ ਤੇ ਚੜ੍ਹਾ ਦੇਣਗੇ ।

## 27 ਨਵੰਬਰ 1982, ਸ਼ਨੀਵਾਰ
## ਨਵੀਂ ਦਿੱਲੀ

ਬੀਬੀ ਰਾਜਿੰਦਰ ਨੇ ਪਰਾਉਂਠੇ ਪਕਾਏ ਅਤੇ ਅਜੀਤ ਸਿੰਘ ਨੇ ਸਕੂਟਰ ਤੇ ਬਹਾ ਕੇ 4.30 ਅੰਮ੍ਰਿਤ ਵੇਲੇ ਲੁਧਿਆਣੇ ਤੋਂ ਬਸੇ ਚੜ੍ਹਾ ਕੇ 12 ਵਜਦੇ ਨੂੰ ਦਿੱਲੀ ਭੇਜ ਦਿਤਾ ।

ਘਰ ਆਏ ਨੂੰ ਡਾਕ ਵਿਚ ਆਈਆਂ ਅਹਿਮ ਚਿੱਠੀਆਂ ਕੁਛ ਨੋਟ ਕਰਦਾ ਹਾਂ। ਪਹਿਲੀ ਚਿੱਠੀ ਸ. ਖੜਕ ਸਿੰਘ ਭਮਰੇ ਦੀ ਮੇਡਨ ਹੈੱਡ, ਯੂ. ਕੇ. ਵਿਚੋਂ ਆਈ ਹੈ :

"ਕੁਛ ਨਕਦੀ ਹੈ ਜੋ ਸ੍ਰੀ ਸਤਿਗੁਰੂ ਜੀ ਦੀ ਚਰਨ ਭੇਟ ਕਰ ਦੇਣਾ । ਇਕ ਸੱਜਣ ਨਿਰਮਲ ਸਿੰਘ ਜਿਸ ਦੇ ਘਰ ਕੋਈ ਬੱਚਾ ਨਹੀਂ ਸੀ ਹੁੰਦਾ, ਸੰਤ ਪਿਆਰਾ ਸਿੰਘ ਹਕੀਮ ਗੁਰਇਆ ਦਾ ਜੁ ਏਥੇ ਔਰਤਾਂ ਦਾ ਇਲਾਜ ਕਰਦਾ ਹੈ, ਸਤਿਗੁਰੂ ਜੀ ਵਲੋਂ ਵੀ ਉਸ ਨੂੰ ਬਖਸ਼ਸ਼ ਹੈ, ਇਸ ਸੱਜਣ ਦੇ ਘਰ ਉਮੀਦਵਾਰੀ ਹੋ ਗਈ ਹੈ, ਉਸ ਨੇ ਮੈਨੂੰ ਸਤਿਗੁਰੂ ਜੀ ਨੂੰ ਪੈਸੇ ਭੇਜਣ ਲਈ ਕਿਹਾ ਹੈ । ਉਹ ਨਾਮਧਾਰੀ ਨਹੀਂ ਹੈ, ਪਰ ਸ਼ਰਧਾ ਬਹੁਤ ਹੈ, ਗੋਰਾ ਸਿੱਖ ਹੈ...

"ਹੁਣ ਜੋ ਘਟਨਾ ਮੇਰੇ ਨਾਲ ਵਾਪਰੀ ਹੈ ਉਹ ਸੁਣ ਲਓ । ਨਹੀਂ ਤੇ ਤੁਹਾਨੂੰ ਇਹ ਚਿੱਠੀ ਕਿਸ ਪਾਉਣੀ ਸੀ। ਪਤਾ ਨਹੀਂ ਕਿਥੇ ਆਪਣਾ ਮੇਲ ਮਿਲਾਪ ਹੋਣਾ ਸੀ। 19.11.82 ਦਿਨ ਸ਼ੁਕਰਵਾਰ ਸ਼ਾਮ ਦੇ 6 ਵਜੇ ਜਾ ਕੇ ਪਲਵਿੰਦਰ ਨੂੰ ਨਾਲ ਲੈ ਕੇ ਸੋਧ ਦਾ ਪਾਣੀ ਆਪਣੀ ਗੱਡੀ ਵਿਚ ਰਖ ਕੇ ਜੁ ਦਰਿਆ ਤੋਂ ਲਿਆ ਸੀ। ਸ਼ਾਇਦ ਤੁਹਾਨੂੰ ਮੈਂ ਪਹਿਲਾਂ ਨਹੀਂ ਦੱਸ ਸਕਿਆ ਹਾਂ, ਲਗਭਗ 6 ਮਹੀਨੇ ਤੋਂ ਗਿਆਨ ਕੌਰ ਦੇ ਉੱਦਮ ਨਾਲ ਅਸਾਂ ਦੋਹਾਂ ਸੋਧ ਰਖੀ ਹੋਈ ਹੈ, ਜਿਹੜੀ ਹਾਲੇ ਤਕ ਸਤਿਗੁਰੂ ਜੀ ਦੀ ਕਿਰਪਾ ਨਾਲ ਠੀਕ ਹੈ। ਜਦੋਂ ਪਾਣੀ ਦੇ 3 ਡਰੰਮ ਭਰ ਕੇ ਗੱਡੀ ਵਿਚ ਰਖ ਲਏ ਤਾਂ ਮੇਰੀ ਗੱਡੀ ਨੂੰ ਓਵਰਟੇਕ ਇਕ ਬੜੀ ਵੱਡੀ ਲਾਰੀ ਕਰਨ ਲੱਗੀ ਅਤੇ ਮੇਰੀ ਗੱਡੀ ਦਾ ਮਡਗਾਰਡ ਬੋਨਟ ਆਦਿ ਫਿਸ ਗਏ। ਗੱਡੀ ਖ਼ਤਮ ਹੋ ਗਈ। ਪਰ ਸ੍ਰੀ ਸਤਿਗੁਰੂ ਜੀ ਦੀ ਅਪਾਰ ਬਖਸ਼ਸ਼ ਦੁਆਰਾ ਸਾਨੂੰ ਦੋਹਾਂ ਨੂੰ ਕੋਈ ਆਂਚ ਨਹੀਂ ਆਈ। ਜਦੋਂ ਠਾਹ ਕਰਦੇ ਗੱਡੀ ਵਿਚ ਵੱਜੀ ਤਾਂ ਸਾਡੀਆਂ ਪੱਗਾਂ ਲਹਿ ਗਈਆਂ। ਕੁਝ ਚਿਰ ਲਈ ਆਪਾ ਭੁੱਲ ਗਏ। ਸੋ ਮੇਰੇ ਪਿਆਰੇ ਤੇਰੇ ਪਿਆਰ ਦੀਆਂ ਅਜੇ ਹੋਰ ਮੌਜਾਂ ਲੈਣੀਆਂ ਸਨ। ਸਤਿਗੁਰੂ ਜੀ ਨੇ ਬੜੀ ਹੀ ਕਿਰਪਾ ਕੀਤੀ ਹੈ। ਅੱਜ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਲਿਖ ਰਿਹਾ ਹਾਂ। ਦੀਨਦਿਆਲ ਜੀ ਨੂੰ ਜਿਨ੍ਹਾਂ ਆਪਣੇ ਸੇਵਕਾਂ ਨੂੰ ਇਸ ਦੁਰਘਟਨਾ ਵਿਚੋਂ ਬਚਾ ਲਿਆ ਹੈ।

"ਬਾਕੀ ਕੱਲ੍ਹ ਰਮਫੋਰਡ ਦਾ ਚੰਨਣ ਸਿੰਘ ਗੁਰਮੀਤ ਸਿੰਘ ਵਿਰਦੀ ਦਾ ਪਿਤਾ ਜੀ (ਹੰਸਪਾਲ ਜੀ ਦੀ ਭੈਣ ਦਾ ਸਹੁਰਾ) ਹਾਰਟ ਅਟੈਕ ਨਾਲ ਪिछਲੇ ਹਫਤੇ ਵਿਛੜ

ਗਿਆ ਸੀ। ਉਸ ਦਾ ਭੋਗ ਪਾਇਆ ਗਿਆ ਹੈ। ਗੁਰਮੀਤ ਅਮਰੀਕਾ ਤੋਂ ਆਇਆ ਹੋਇਆ ਸੀ।"

ਬਟਾਲੇ ਤੋਂ ਸ. ਹਰਭਜਨ ਸਿੰਘ ਬਾਜਵਾ ਨੇ 18.11.82 ਨੂੰ ਲਿਖੀ ਚਿੱਠੀ ਵਿਚ ਆਖਿਆ :

"ਸਤਿਗੁਰੂ ਜੀ ਮਹਾਨ ਮਨੁੱਖ ਹਨ। ਉਨ੍ਹਾਂ ਦੀ ਨਜ਼ਰ ਜਿਸ ਤੇ ਪੈ ਜਾਵੇ ਉਸ ਨੂੰ ਹੀ ਨਿਹਾਲ ਕਰ ਦਿੰਦੇ ਹਨ। ਆਪ ਜੀ ਤਾਂ ਉਨ੍ਹਾਂ ਦੇ ਸਾਥੀ ਹੋ, ਸੇਵਕ ਵੀ ਹੋ, ਇਸ ਕਰ ਕੇ ਆਪ ਜੀ ਤੇ ਉਨ੍ਹਾਂ ਦੀ ਅਪਾਰ ਕਿਰਪਾ ਹੈ।"

ਮੇਰੇ ਪਿਛਲੇ ਪਿੰਡ ਡਫਰਕਿਆਂ ਦੇ ਨੰਬਰਦਾਰ ਸ. ਸੰਮਾ ਸਿੰਘ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਸਿੱਖ ਸਨ ਤੇ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਵੀ ਸਨੇਹ ਰਖਦੇ ਸਨ ਉਸ ਦੇ ਸਪੁੱਤਰ ਸ. ਹਰਸਾ ਸਿੰਘ ਦੀ 14.11.82 ਨੂੰ ਉਸ ਦੇ ਪਿੰਡ ਲੁਹਾਰਾਂ (ਫੀਰੋਜ਼ਪੁਰ) ਵਿਖੇ ਮਿਰਤੂ ਹੋ ਗਈ। ਅੱਜ ਉਸ ਦੇ ਨਮਿਤ ਭੋਗ ਸੀ, ਪਰ ਮੈਂ ਆਪਣੀਆਂ ਮਜਬੂਰੀਆਂ ਕਾਰਨ ਓਥੇ ਪਹੁੰਚ ਨਹੀਂ ਸਕਿਆ। ਸ. ਹਰਸਾ ਸਿੰਘ ਦੇ ਲੜਕੇ ਅਫਰਪਾਲ ਸਿੰਘ ਤੇ ਵਰਜਿੰਦਰ ਸਿੰਘ ਦਾ ਇਕ ਸੂਚਨਾ ਕਾਰਡ ਪਹੁੰਚਾ।

## 28 ਨਵੰਬਰ 1982, ਐਤਵਾਰ
## ਨਵੀਂ ਦਿੱਲੀ

### ਆਸਾ ਦੀ ਵਾਰ, ਜਮਨਾ ਪਾਰ

ਸ. ਜਗਦੀਸ਼ ਸਿੰਘ 'ਵਰਿਆਮ' ਜੋ ਕਿ ਪਿਛਲੇ ਦਿਨਾਂ ਦਾ ਦਿੱਲੀ ਆਇਆ ਹੋਇਆ ਹੈ ਅਤੇ 9ਵੀਆਂ ਏਸ਼ੀਅਨ ਖੇਡਾਂ ਦਾ ਆਨੰਦ ਉਠਾ ਰਿਹਾ ਹੈ, ਨੇ, ਅੱਜ ਮੈਨੂੰ ਵੀ ਆ ਦਰਸ਼ਨ ਦਿੱਤੇ। ਉਸ ਤੋਂ ਪਤਾ ਲੱਗਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੱਲ੍ਹ ਸਵੇਰ ਦੇ ਹੀ ਹਵਾਈ ਜਹਾਜ਼ ਦੁਆਰਾ ਦਿੱਲੀ ਪਹੁੰਚ ਗਏ ਸਨ। ਆਪ ਲੁਧਿਆਣੇ ਤੋਂ ਆਏ ਸਨ। ਆਉਂਦਿਆਂ ਸਾਰ ਹੀ ਘੋੜਿਆਂ ਦੀ ਨੇਜ਼ਾਬਾਜ਼ੀ ਖੇਡ ਵਿਚ ਦਰਸ਼ਨ ਦੇਣ ਗਏ ਤੇ ਕੱਲ੍ਹ ਦਾ ਸਾਰਾ ਦਿਨ ਖੇਡਾਂ ਦੇ ਵੱਖ ਵੱਖ ਸਟੇਡੀਅਮਾਂ ਵਿਚ ਬੀਤਿਆ।

ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਜਮਨਾ ਪਾਰ, ਗਾਂਧੀ ਨਗਰ ਦੇ ਖੁਰਾਣਾ ਪਰਿਵਾਰ ਦੇ ਘਰ ਹੋਇਆ ਜਿਸ ਦੇ ਮੁਖੀ ਸੰਤ ਗੁਰਬਖਸ਼ ਸਿੰਘ ਖੁਰਾਣਾ ਹਨ। ਜਮਨਾ ਪਾਰ ਦੀਆਂ ਸੰਗਤਾਂ ਨੂੰ ਆਮ ਕਰ ਕੇ ਇਸ ਅਵਸਰ ਦਾ ਲਾਭ ਸੀ, ਨਿੱਜੀ ਵਾਹਨਾਂ ਵਾਲੇ ਪੱਛਮੀ ਦਿੱਲੀ 'ਚੋਂ ਵੀ ਗਾਂਧੀ ਨਗਰ ਗਏ ਹੋਣਗੇ।

### 9ਵੀਆਂ ਏਸ਼ਿਆਈ ਖੇਡਾਂ

ਜਗਦੀਸ਼ ਸਿੰਘ ਦੇ ਉੱਦਮ ਨਾਲ ਅੱਜ ਮੈਂ ਸ੍ਰੀ ਜਵਾਹਰ ਲਾਲ ਨਹਿਰੂ ਸਟੇਡੀਅਮ ਦੀ ਵਿਸ਼ਾਲਤਾ, ਸੁੰਦਰਤਾ ਅਤੇ ਸੁਪ੍ਰਬੰਧ ਵੇਖ ਸਕਿਆ। ਨਾਲ ਹੀ

ਏਥੇ ਹੈਮਰ ਥ੍ਰੋ, ਹਰਡਲ ਰੇਸ, 100 ਮੀਟਰ ਦੀ ਰੇਸ, ਲੜਕੀਆਂ ਦੀਆਂ ਲੰਮੀਆਂ ਛਾਲਾਂ ਵੇਖ ਸਕਿਆ। 6000 ਦੇ ਕਰੀਬ ਦਰਸ਼ਕਾਂ ਨੇ ਇਸ ਅਵਸਰ ਨੂੰ ਭਰਪੂਰਤਾ ਨਾਲ ਮਾਣਿਆਂ। ਮੈਨੂੰ ਅਤੇ ਜਗਦੀਸ਼ ਸਿੰਘ ਨੂੰ ਏਨਾ ਚਿਰ ਇਕੱਠੇ ਰਹਿਣ ਦਾ ਸਮਾਂ ਮਿਲਿਆ।

ਅਸੀਂ ਦੋਵੇਂ ਪੰਜ ਵਜੇ ਤਕ ਕੋਠੀ ਪੂਸਾ ਰੋਡ ਪੁੱਜੇ। ਸੰਤ ਤਰਸੇਮ ਸਿੰਘ ਜੋ ਆਪਣੇ ਸਹੁਰਾ ਸਾਹਿਬ ਸੰਤ ਲਾਭ ਸਿੰਘ ਹੈਦਰਾਬਾਦ ਅਤੇ ਜੀਜੇ ਸ. ਮਨਜਿੰਦਰ ਸਿੰਘ ਨਾਲ ਸ਼ਾਇਦ ਪਰਿਵਾਰਕ ਵਿਹਾਰਾਂ ਵਿਚਾਰਾਂ ਵਿਚ ਮਸਰੂਫ਼ ਸੀ, ਨੇ ਮੇਰੇ ਪੁੱਛਣ ਤੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਕਿਸੇ ਸਟੇਡੀਅਮ ਵਿਚੋਂ 8 ਵਜੇ ਰਾਤੀਂ ਹੀ ਵਾਪਸ ਪਰਤਣਗੇ।

ਮੇਰਾ ਸੂਟਕੇਸ ਜੁ ਸੰਤ ਸਤਨਾਮ ਸਿੰਘ ਦੀ ਯਾਦੋਂ ਲਹਿ ਜਾਣ ਕਾਰਨ ਲੁਧਿਆਣੇ ਹੀ ਰਹਿ ਗਿਆ ਸੀ ਉਸ ਨੂੰ ਅੱਜ 30.11.82 ਨੂੰ ਸ. ਸੁਰਿੰਦਰ ਸਿੰਘ ਮਨਚੰਦਾ ਹੱਥੀਂ ਮੇਰੇ ਤਕ ਅਪੜਾਇਆ ਗਿਆ।

## 29 ਨਵੰਬਰ 1982, ਸੋਮਵਾਰ
## ਨਵੀਂ ਦਿੱਲੀ

### 9ਵੀਆਂ ਏਸ਼ੀਅਨ ਖੇਡਾਂ ਵਿਚ

ਰਾਤ ਤਕ ਪਤਾ ਲੱਗ ਗਿਆ ਸੀ ਕਿ ਸਵੇਰੇ ਆਸਾ ਦੀ ਵਾਰ ਸੰਤ ਤਰਲੋਕ ਸਿੰਘ ਆਰੇ ਵਾਲਿਆਂ ਦੀ, ਸਤਿਗੁਰੂ ਰਾਮ ਸਿੰਘ ਰੋਡ ਤੇ, ਦੁਕਾਨ ਉਤੇ ਲਗੇਗੀ। ਅੱਜ ਬਿਨਾਂ ਕਿਸੇ ਜਾਣਕਾਰੀ ਤੋਂ ਮਾਨਸਰੋਵਰ ਗਾਰਡਨ ਵਿਚ ਘੁੰਮ ਫਿਰ ਕੇ, ਮੈਂ, ਸੁਖਬੀਰ ਸਿੰਘ ਤੇ ਜਸਕਿਰਣ ਥਾਂ ਸਿਰ ਪਹੁੰਚ ਹੀ ਗਏ। ਵਿਸ਼ਾਲ ਸਫੈਦ ਪੰਡਾਲ ਸੰਗਤ ਨਾਲ ਭਰਪੂਰ ਸੀ। ਸ੍ਰੀ ਸਤਿਗੁਰੂ ਜੀ ਦੇ ਸੰਗਤ ਨੂੰ ਸ਼ੋਭਾਯੁਕਤ ਦਰਸ਼ਨ ਹੋ ਰਹੇ ਸਨ। ਹਰਭਜਨ ਸਿੰਘ-ਗੁਰਦੇਵ ਸਿੰਘ ਸਰੋਦ, ਸੁਖਦੇਵ-ਮੋਹਣ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਕੀਰਤਨ ਕਰ ਰਹੇ ਸਨ। 7 ਵਜੇ ਤਕ ਭੋਗ ਪੈ ਗਿਆ।

ਤੁਰੇ ਤੁਰੇ ਜਾਂਦਿਆਂ ਸਤਿਗੁਰੂ ਜੀ ਨੇ ਮੇਰੇ ਨਾਲ ਬਚਨ ਸਾਂਝਾ ਕੀਤਾ : ਕੱਲ੍ਹ ਤੁਸੀਂ ਅਤੇ ਜਗਦੀਸ਼ ਸਿੰਘ ਨਹਿਰੂ ਸਟੇਡੀਅਮ ਵਿਚ ਕੱਠੇ ਬੈਠੇ ਹੋਏ ਸਾਓ। ਏਧਰੋਂ ਅਸੀਂ ਵੀ ਨਾਮਧਾਰੀਆਂ ਅਤੇ ਸਤਿਗੁਰੂ ਜੀ ਦਾ ਵੀ. ਆਈ. ਪੀ. ਲੋਕਾਂ ਵਿਚ ਬੈਠਣਾ ਵੇਖ ਲਿਆ ਸੀ।

ਸਤਿਗੁਰੂ ਜੀ ਦੇ ਜਾਣ ਬਾਅਦ ਸੰਗਤ ਨੂੰ ਲੰਗਰ ਛਕਾਇਆ ਗਿਆ। ਅਗਲਾ ਪ੍ਰੋਗਰਾਮ ਨਹੀਂ ਦੱਸਿਆ ਗਿਆ। ਇਸ ਦਾ ਮਤਲਬ ਹੈ ਅੱਜ ਖੇਡਾਂ ਵਿਚ, ਕੱਲ੍ਹ ਭੈਣੀ ਸਾਹਿਬ। ਮੈਂ ਵੀ ਸ਼ਾਂਥੀ ਪੂਰਬਕ ਘਰ ਰਹਿ ਕੇ ਆਪਣਾ ਕੰਮ ਕਰਦਾ ਰਿਹਾ।

## 30 ਨਵੰਬਰ 1982, ਮੰਗਲਵਾਰ
## ਨਵੀਂ ਦਿੱਲੀ

ਅੱਜ ਸਵੇਰੇ ਮਿੱਤਰ ਹਰਭਜਨ ਸਿੰਘ ਸਿਤਾਰ ਮਿਲਿਆ ਤਾਂ ਪਤਾ ਲੱਗਾ ਕਿ ਉਸ ਨੇ ਆਪਣਾ ਭਣਵਈਆ ਬਹਿਰੀਨ ਨੂੰ ਜਹਾਜ਼ ਚੜ੍ਹਾਣ ਗਿਆਂ ਵੇਖਿਆ ਸਵੇਰੇ 6 ਵਜੇ ਸ੍ਰੀ ਸਤਿਗੁਰੂ ਜੀ ਆਪਣੇ ਕੁਛ ਸੇਵਕਾਂ ਨਾਲ ਸ਼੍ਰੀ ਭੈਣੀ ਸਾਹਿਬ ਵਾਸਤੇ ਜਹਾਜ਼ ਚੜ੍ਹ ਗਏ ਹਨ। ਸੰਤ ਤਰਸੇਮ ਸਿੰਘ ਨੇ ਦੱਸਿਆ ਸੀ ਕਿ 4 ਦਸੰਬਰ ਤੋਂ ਪਿਛੋਂ ਸ੍ਰੀ ਸਤਿਗੁਰੂ ਜੀ ਪੂਰਾ ਡੇਢ ਮਹੀਨਾ ਮਸਤਾਨ ਗੜ੍ਹ ਰਹਿ ਕੇ ਨੌਹਰ ਵਾਲੇ ਵੈਦ ਦੀ ਦਵਾਈ ਦੀ ਵਰਤੋਂ ਕਰਨਗੇ। ਨੌਹਰ ਵਾਲੇ ਵੈਦ ਬਾਰੇ ਆਪ ਦੀ ਮਾਨਤਾ ਹੈ ਕਿ ਉਸ ਦੀ ਜੋ ਲਗਭਗ 40 ਸਾਲ ਪਹਿਲਾਂ ਦਵਾਈ ਵਰਤੀ ਸੀ, ਜੇ ਇਸਤੇਮਾਲ ਕੀਤੀ ਜਾਇ ਤਾਂ ਯਕੀਨੀ ਲਾਭ ਹੋਵੇਗਾ।

ਸ਼੍ਰੀ ਜੀਵਨ ਨਗਰ ਇਲਾਕੇ ਦੇ ਭਾਗ ਜਾਗਣਗੇ। ਨਾਮਧਾਰੀਆਂ ਨੂੰ ਆਪਣੇ ਸਤਿਗੁਰੂ ਜੀ ਦੇ ਦਰਸ਼ਨ ਹੋਣਗੇ। ਗ਼ੈਰ-ਨਾਮਧਾਰੀ ਵੀ ਆਪ ਤੋਂ ਲਾਭ ਅਰਜਤ ਕਰਨਗੇ।

## 1 ਦਸੰਬਰ 1982, ਬੁੱਧਵਾਰ
## ਨਵੀਂ ਦਿੱਲੀ

ਪਿਛਲੇ ਦਿਨੀਂ ਮੈਂ ਅਤੇ ਮੇਰਾ ਵੱਡਾ ਲੜਕਾ ਮਨਧੀਰ ਸਿੰਘ ਸੰਤ ਗੁਰਬਚਨ ਸਿੰਘ ਛਾਬੜੀ ਠੇਕੇਦਾਰ ਨੂੰ 4 ਕੁ ਵਾਰ ਕਹਿਆ ਸੀ ਕਿ ਉਹ ਆ ਕੇ ਸਾਡੇ ਮਕਾਨ ਦੀ ਉਪਰਲੀ ਛੱਤ ਤਿਆਰ ਕਰੇ, ਰਕਮ ਦਾ ਅੰਦਾਜ਼ਾ ਦੱਸੇ। ਪਰ ਅੱਜ ਉਹ ਸਾਡੇ ਘਰ ਆਏ ਆਪਣੇ ਵਡੇ ਲੜਕੇ ਜਸਵੰਤ ਸਿੰਘ ਨਾਲ। ਉਹਨਾਂ ਨੂੰ ਸਤਿਗੁਰੂ ਜੀ ਵਲੋਂ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਵਲੋਂ ਵੀ ਛੇਤੀ ਮਕਾਨ ਉਸਾਰਨ ਲਈ ਕਿਹਾ ਗਿਆ ਸੀ। ਅੱਜ ਉਨ੍ਹਾਂ ਹਿਸਾਬ ਕਿਤਾਬ ਲਾ ਕੇ 1.60 ਲੱਖ ਰੁਪਏ ਉਸਾਰੀ ਦਾ ਖ਼ਰਚ ਦੱਸਿਆ।

ਗੱਲਬਾਤ ਕਰਦਿਆਂ ਸ. ਗੁਰਬਚਨ ਸਿੰਘ ਹੁਰਾਂ ਦਰਮਿਆਨੀ ਪੱਧਰ ਦਾ ਮਕਾਨ ਉਸਾਰਨ ਬਾਰੇ ਦੱਸਿਆ।

ਜਦੋਂ ਅੱਜ ਦੁਪਹਿਰੀਂ ਹਰਭਜਨ-ਗੁਰਦੇਵ ਸਿੰਘ ਹੁਰੀਂ ਕਰੋਲ ਬਾਗ ਮਿਲੇ ਤਾਂ ਰਮੇਸ਼ ਨਗਰ ਮੈਨੂੰ ਵੀ ਲੈ ਆਏ। ਕਹਿੰਦੇ, ਆਓ, ਪਾਕਿਸਤਾਨ ਭਾਰਤ ਦਾ ਹਾਕੀ ਮੈਚ ਵੇਖੀਏ। 9ਵੀਆਂ ਏਸ਼ਿਆਈ ਖੇਡਾਂ ਸਮੇਂ ਦਿੱਲੀ ਹੋਣ ਕਰ ਕੇ ਬੜਾ ਦਿਲਚਸਪੀ ਵਾਲਾ ਮਾਹੌਲ ਵੇਖਿਆ। ਠਾਕੁਰ ਦਲੀਪ ਸਿੰਘ ਜੀ ਆਪਣੀ ਹਾਕੀ ਟੀਮ ਨੂੰ ਲੈ ਕੇ 18.11.82 ਦੇ ਹੀ ਦਿੱਲੀ ਵਿਚ ਝੰਡੇ ਗੱਡੀ ਬੈਠੇ ਹਨ। ਅੱਜ ਅਸਾਂ ਟੀ. ਵੀ. ਉਤੇ ਪਾਕਿਸਤਾਨ ਹੱਥੋਂ 1 ਦੇ ਮੁਕਾਬਲੇ 7 ਗੋਲਾਂ ਨਾਲ ਹਾਰਦੇ ਵੇਖਿਆ। ਸਾਡੀ ਟੀਮ ਵੀ ਮੂਹਰਲੀਆਂ ਸਫਾਂ ਵਿਚ ਬੈਠੀ ਹੋਦੀ ਦਿੱਸੀ। ਭਾਰਤੀਆਂ ਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ। ਸਾਡੀ ਟੀਮ ਦੇ ਟਾਕਰੇ ਵਿਚ ਪਾਕਿਸਤਾਨੀ ਟੀਮ ਤੇਜ਼, ਹਮਲਾਵਰ,

ਵਿਸ਼ਵਾਸ ਭਰੀ ਤੇ ਚੌਕਸ ਸੀ। ਉਹਨਾਂ ਦੀ ਇਕਸੁਰਤਾ ਜਿੱਤ ਦਾ ਰਾਜ਼ ਸੀ। ਭਾਰਤੀਆਂ ਨੇ ਹੱਥ ਆਏ ਮੌਕੇ ਵੀ ਕਈ ਗਵਾਏ।

## 3 ਦਸੰਬਰ 1982, ਸ਼ੁਕਰਵਾਰ
## ਨਵੀਂ ਦਿੱਲੀ

### ਠਾਕੁਰ ਜੀ ਨੂੰ ਛਪਾਕੀ

ਅੱਜ ਮੈਂ ਅਤੇ ਮੇਰਾ ਛੋਟਾ ਲੜਕਾ ਸੁਖਬੀਰ ਸ੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਗਏ। ਉਪਰਲੀ ਛੱਤੇ ਪਹੁੰਚੇ। ਠਾਕੁਰ ਦਲੀਪ ਸਿੰਘ ਜੀ ਨੂੰ ਮਿਲਣਾ ਸੀ। ਉਹਨਾਂ ਦੇ ਕਮਰੇ ਅੰਦਰ ਹੋਏ ਤਾਂ ਸੰਤ ਗੁਰਮੁਖ ਸਿੰਘ ਲੁਹਾਰਾਂ ਨੇ ਅਗਲੇ ਅੰਦਰ ਜਾਣ ਲਈ ਕਿਹਾ। ਦਰ ਖੁੱਲ੍ਹਿਆ ਤਾਂ ਵੇਖਿਆ ਕਿ ਠਾਕੁਰ ਜੀ ਲੇਫ ਵਿਚ ਪੂਰੀ ਤਰ੍ਹਾਂ ਵਲ੍ਹੇਟੇ ਪਏ ਹਨ, ਸੰਤ ਮਨੋਹਰ ਸਿੰਘ ਸੰਤ ਨਗਰ ਨਾਲ ਗੱਲਬਾਤ ਹੋ ਰਹੀ ਸੀ। ਵੇਲਾ 7.30 ਦਾ ਸੀ। ਇਸ ਵੇਲੇ ਤਕ ਨਾਮਧਾਰੀ ਬਿਸਤਰੇ ਵਿਚ ਨਹੀਂ ਹੁੰਦੇ।

ਪੁੱਛਣ ਤੇ ਪਤਾ ਲੱਗਾ ਕਿ ਛਪਾਕੀ ਵਰਗੀ ਕੋਈ ਚੀਜ਼ ਨਿਕਲੀ ਹੋਈ ਹੈ। 4–5 ਦਿਨਾਂ ਤੋਂ ਪਿੰਡੇ ਨੂੰ ਸਤਾ ਰਹੀ ਸੀ। ਅੱਚੋਵਾਈ, ਖਾਰਸ਼, ਜਲਨ ਅਤੇ ਬੇਚੈਨੀ ਹੋ ਰਹੀ ਸੀ। ਇਹ ਉਹਦਾ ਪ੍ਰਬੰਧ ਹੈ। ਠਾਕੁਰ ਜੀ ਪੈਕ ਲਈ ਪਏ ਹਨ। ਉਨ੍ਹਾਂ ਦੱਸਿਆ ਕਿ ਕੁਦਰਤੀ ਇਲਾਜ ਦਾ ਇਹ ਤਰੀਕਾ ਚੇਚਕ, ਛਪਾਕੀ ਅਤੇ ਪਿੰਡੇ ਦੇ ਹੋਰ ਰੋਗਾਂ ਲਈ ਕਾਰਗਰ ਹੈ।

### ਕੁਦਰਤੀ ਇਲਾਜ ਦਾ ਤਰੀਕਾ, ਪੈਕ

ਪੈਕ ਕੀ ਹੈ ? ਇਹ ਸਮਝਣ ਤੇ ਜੀ ਕਰਦਾ ਹੀ ਪਿਆ ਸੀ ਕਿ ਠਾਕੁਰ ਜੀ ਦਾ ਸੇਵਕ ਸੰਤ ਹਰੀ ਸਿੰਘ ਆਇਆ। ਉਸ ਨੇ ਠਾਕੁਰ ਜੀ ਦੀ ਹਦਾਇਤ ਅਨੁਸਾਰ ਉਨ੍ਹਾਂ ਦੇ ਕਪੜੇ ਉਤਾਰਨੇ ਸ਼ੁਰੂ ਕੀਤੇ। ਬੰਦ ਕਮਰੇ ਵਿਚ ਜਿਹਦਾ ਵਾਤਾਵਰਣ ਸੁਖਾਈ ਸੀ। ਪਹਿਲਾਂ ਉਪਰਲਾ ਲੇਫ ਖੋਲ੍ਹਿਆ ਗਿਆ। ਇਹ ਉਪਰ ਨਹੀਂ ਸੀ ਦਿੱਤਾ ਹੋਇਆ। ਹੇਠਾਂ ਵਿਛਾ ਕੇ ਉਪਰ ਠਾਕੁਰ ਜੀ ਨੂੰ ਦੂਜੇ ਕਪੜਿਆਂ ਨਾਲ ਪੈਕ ਕਰ ਕੇ, ਵਲ੍ਹੇਟਿਆ ਗਿਆ ਸੀ। ਫਿਰ ਦੂਜਾ ਲੇਫ ਅਤੇ ਇਸ ਤੋਂ ਉਪਰ ਇਕ ਕੰਬਲ, ਫਿਰ ਇਕ ਸੂਤੀ ਕਪੜਾ ਜੋ ਪਿੰਡੇ ਨਾਲ ਲਗਵਾਂ ਸੀ। ਇਹ ਸਿੱਲ੍ਹਾ ਸਿੱਲ੍ਹਾ ਹੋਇਆ ਪਿਆ ਸੀ, ਇਸ ਤੋਂ ਉਪਰ ਇਕ ਖੇਸ ਜੁ ਪਾਣੀ ਵਿਚ ਭਿਉਂ ਕੇ, ਚੰਗੀ ਤਰ੍ਹਾਂ ਨਚੋੜ ਕੇ ਉਪਰ ਦੱਸੇ ਕਪੜਿਆਂ ਦੇ ਉਤੇ ਵਿਛਾਇਆ ਗਿਆ ਸੀ। ਮਰਿਆਦਾ ਨੂੰ ਮੁਖ ਰਖ ਕੇ ਗਿੱਟੇ ਨੂੰ ਕੱਛਾ ਵਲ੍ਹੇਟ, ਤੇੜ ਗਿੱਲਾ ਖੱਦਰ ਦਾ ਸਾਫਾ ਵਲ੍ਹੇਟ, ਵਿਚ ਠਾਕੁਰ ਜੀ ਨਿੱਸਲ ਪਏ ਸਨ। ਉਹਨਾਂ ਦਾ ਮੂੰਹ ਛੱਡ ਕੇ ਪਿੰਡਾ ਇਕ ਇਕ ਕਪੜੇ ਨਾਲ ਵੱਖ ਵੱਖ ਵਲ੍ਹੇਟਿਆ ਗਿਆ ਸੀ ਤਾਕਿ ਸਰੀਰ ਨੂੰ ਕਿਧਰੋਂ ਵੀ ਹਵਾ ਨ ਲੱਗ ਸਕੇ। ਇਕ ਜਾਂ ਪੌਣਾ ਘੰਟਾ ਇੰਜ ਪੈ ਕੇ ਠਾਕੁਰ ਜੀ ਉਠੇ, ਹੁਣ ਇਹਨਾਂ ਗਰਮ ਜਲ ਨਾਲ ਇਸ਼ਨਾਨ ਕਰਨਾ ਸੀ।

ਮੇਰੇ ਉਲੰਪਿਕ ਕੈਮਰੇ ਬਾਰੇ ਜੋ ਜ਼ਿੰਮੇਵਾਰੀ ਸਤਿਗੁਰਾਂ ਨੇ ਸੌਂਪੀ ਸੀ ਉਹ ਠੀਕ ਤਰ੍ਹਾਂ ਨਿਬਾਹ ਰਹੇ ਸਨ। ਠਾਕੁਰ ਜੀ ਦੱਸਿਆ : ਸਤਿਗੁਰੂ ਜੀ ਅੱਜ ਮਸਤਾਨ ਗੜ੍ਹ ਪਹੁੰਚ ਜਾਣਗੇ ਅਤੇ ਅਗਲੇ 40 ਦਿਨ ਉਥੇ ਹੀ ਰਹਿਣਗੇ।

ਏਸ਼ੀਆਡ ਦਾ ਅਨੁਭਵ ਕਰਵਾਣ ਲਈ ਨਾਮਧਾਰੀ ਹਾਕੀ ਟੀਮ ਨੂੰ ਅਤੇ ਐਥਲੀਟਾਂ ਦੀ ਟੀਮ ਅਤੇ ਕੋਚਾਂ ਨੂੰ ਜੁ ਦਿੱਲੀ ਆਏ ਹੋਏ ਸਨ, ਉਹਨਾਂ ਦੀ ਵਾਪਸੀ ਲਈ ਹਦਾਇਤਾਂ ਗੁਰਮੁਖ ਸਿੰਘ ਲੁਹਾਰਾਂ ਦੁਆਰਾ ਫੋਨ ਤੇ ਸੰਤ ਗੁਰਮੁਖ ਸਿੰਘ ਰਹਿਬਰ ਮੈਨੇਜਰ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਪੁਚਾਈਆਂ ਜਾ ਰਹੀਆਂ ਸਨ। ਉਹ ਭਲਕ ਤਕ ਦਿੱਲੀ ਛੱਡ ਜਾਣਗੇ।

ਭਾਰਤੀ ਖਿਡਾਰੀਆਂ ਦੀ ਪਾਕੀਆਂ ਹੱਥੋਂ ਹਾਕੀ ਵਿਚ ਹਾਰ ਨੂੰ ਠਾਕੁਰ ਜੀ ਨੇ ਗਹਿਰਾ ਅਨੁਭਵ ਕੀਤਾ ਸੀ। ਉਹ ਸਮਝਦੇ ਸਨ ਕਿ ਭਾਰਤੀ ਖਿਡਾਰੀਆਂ ਨੂੰ ਉਹ ਸਹੂਲਤਾਂ ਨਹੀਂ ਦਿੱਤੀਆਂ ਜਾਂਦੀਆਂ ਜੁ ਦੇਣੀਆਂ ਚਾਹੀਦੀਆਂ ਹਨ। ਦੂਜੇ ਟੀਮ ਦੀ ਚੋਣ ਸਮੇਂ ਕਦੇ ਕਦੇ ਪ੍ਰਾਂਤਵਾਦ ਭਾਰੂ ਹੁੰਦਾ ਹੈ। ਕਦੇ ਰਿਸ਼ਤੇਦਾਰੀ ਦੇ ਸੰਬੰਧ, ਕਦੇ ਕੋਈ ਪਾਲਿਟਿਕਸ। ਜੇ ਪੰਜਾਬੀ ਵਡੇਰੀ ਗਿਣਤੀ ਵਿਚ ਹੁੰਦੇ, ਅੱਵਲ ਤਾਂ ਜਿਵੇਂ ਪਹਿਲਾਂ ਗੋਲ ਕੀਤਾ ਸੀ, ਇਸ ਨੂੰ ਜ਼ੋਰ ਨਾਲ ਵਧਾਂਦੇ ਜਾਂ ਹੋਰ ਗੋਲ ਹੋਣ ਹੀ ਨ ਦਿੰਦੇ। ਜਾਂ ਜੇ ਹਾਰ ਵੀ ਹੁੰਦੀ ਤਾਂ ਇਕ ਦੋ ਗੋਲਾਂ ਨਾਲ, ਇਸ ਵਾਰ ਵਾਂਗ ਸੱਤਾਂ ਗੋਲਾਂ ਤੇ ਨਹੀਂ।

ਇਕ ਗੱਲ ਮੈਂ ਵੀ ਕੀਤੀ : ਇਹ ਭਾਰਤੀ ਟੀਮ ਦਾ ਏਸ਼ੀਆਡ ਵਿਚ ਦੁਰਭਾਗ ਹੀ ਸੀ, ਨਹੀਂ ਤਾਂ ਆਪਣਾ ਦੇਸ਼ ਹੁੰਦਾ, ਆਪਣਾ ਗ੍ਰਾਊਂਡ ਹੁੰਦਾ, ਅਸੀਂ ਹੀ 9ਵੀਂ ਏਸ਼ੀਆਡ ਦੇ ਮੇਜ਼ਬਾਨ ਹੁੰਦੇ, 75000 ਭਾਰਤੀ ਦਰਸ਼ਕ ਭੀ ਹੁੰਦੇ, ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਸਾਡੇ ਦਰਸ਼ਕ ਹੁੰਦੇ, ਉਤੋਂ ਪਹਿਲਾਂ ਗੋਲ ਵੀ ਅਸੀਂ ਹੀ ਕਰਦੇ ਫਿਰ ਵੀ ਜੇ ਸਾਨੂੰ ਨਮੋਸ਼ੀ ਮਿਲੀ ਹੈ ਤਾਂ ਭਾਰਤੀ ਹਾਕੀ ਟੀਮ ਦਾ ਦੀਵਾਲਾ ਹੀ ਸੀ।

**40 ਨਵੇਂ ਬਿਸਤਰੇ**

ਦੁਪਹਿਰੇ ਜਦੋਂ ਮੈਂ ਰਮੇਸ਼ ਨਗਰ ਗਿਆਂ ਨਾਮਧਾਰੀ ਧਰਮਸਾਲਾ ਵਿਚ ਸੰਤ ਗੁਰਦੀਪ ਸਿੰਘ ਚੋਡਾ ਮਿਲਿਆ। ਇਸ ਨੇ ਦੱਸਿਆਂ ਕਿ ਇਹ ਜਨ-ਸੇਵਾ ਨੂੰ ਮੁਖ ਰਖ ਕੇ 40 ਨਵੇਂ ਬਿਸਤਰੇ ਹੋਰ ਬਣਵਾ ਰਿਹਾ ਹੈ। ਨਾਲ ਹੀ ਉਛਾੜ ਵੀ ਤਾਕਿ ਸਫਾਈ ਦਾ ਪ੍ਰਬੰਧ ਨਾਲੋ ਨਾਲ ਹੋ ਸਕੇ। ਏਨੇ ਹੀ ਮੰਜੇ ਅਤੇ ਬਰਤਨ ਵੀ ਤਾਕਿ 50 ਸਰੀਰ ਧਰਮਸਾਲਾ ਵਿਚ ਅਨੰਦ ਨਾਲ ਰਹਿ ਸਕਣ।

ਸੰਤ ਗੁਰਦੀਪ ਸਿੰਘ ਧਰਮਸਾਲਾ ਸਕੱਤਰ ਨੇ ਦੱਸਿਆ ਕਿ ਹਾਕੀ ਟੀਮ ਜਦੋਂ ਦੀ ਆਈ ਹੈ ਕੇਵਲ ਤਿੰਨ ਲੰਗਰ ਹੀ ਨਿੱਜੀ ਤੌਰ ਤੇ ਹੋਏ ਹਨ, ਨਹੀਂ ਤਾਂ ਧਰਮਸਾਲਾ ਹੀ ਸੇਵਾ ਕਰਦੀ ਰਹੀ ਹੈ। ਇਹਨਾਂ ਸੱਜਣਾਂ ਲੰਗਰ ਦੀ ਨਿੱਜੀ ਸੇਵਾ ਕੀਤੀ :

1. ਸੰਤ ਅਮਰ ਸਿੰਘ ਨਿਰਮਾਣ-ਪਰਿਵਾਰ ਨਾਰਾਇਣਾ, ਇਕ ਲੰਗਰ
2. ਸੰਤ ਦਲੀਪ ਸਿੰਘ ਪੰਨਵ ਨਾਮਧਾਰੀ ਕਾਲੋਨੀ, ਇਕ ਲੰਗਰ

3. ਬੀਬੀ ਇੰਦਰ ਕੌਰ ਗੁਰਮੀਤ ਕੌਰ, ਸੋਧਣਾਂ, ਇਕ ਲੰਗਰ

ਉਂਜ ਨਿੱਤ ਦੀ ਸੇਵਾ ਲੰਗਰ ਆਦਿ ਦੀ ਗੁੱਥੀ ਸ੍ਰੀ ਦਸਵਿੰਦਰ ਸਿੰਘ ਅਤੇ ਉਪ੍ਰੋਕਤ ਦੋਹਾਂ ਬੀਬੀਆਂ ਨੇ ਕੀਤੀ । ਸੰਤ ਦਿਆਲ ਸਿੰਘ ਮਾਹੂੰਵਾਲ ਤੇ ਉਨ੍ਹਾਂ ਦੇ ਘਰੋਂ ਲਗਾਤਾਰ ਸੇਵਾ ਵਿਚ ਰਹੇ ।

## 4 ਦਸੰਬਰ 1982, ਸ਼ਨੀਵਾਰ
## ਨਵੀਂ ਦਿੱਲੀ

9.20 ਵਜੇ ਮੈਂ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਗਿਆ । ਏਥੇ ਖਾਸੀ ਰੌਣਕ ਸੀ । ਠਾਕੁਰ ਦਲੀਪ ਸਿੰਘ ਜੀ ਨੇ ਹਾਕੀ ਟੀਮ ਵਿਚ ਭਰਤੀ ਕਰਨ ਲਈ ਦਿੱਲੀ ਦੇ ਨਾਮਧਾਰੀ ਬੱਚਿਆਂ ਨੂੰ ਬੁਲਾਇਆ ਹੋਇਆ ਸੀ । ਇਹ ਵੱਖਰੇ ਸੈਕਸ਼ਨ ਦੀ ਤਿਆਰੀ ਹੈ । ਬੱਚੇ 8 ਤੋਂ 9 ਸਾਲ ਦੇ ਹਨ । ਮਾਪੇ ਵੀ ਆਏ ਹੋਏ ਸਨ । ਬੱਚਿਆਂ ਅਤੇ ਮਾਪਿਆਂ ਦੀ ਮਿਲਵੀਂ ਬੈਠਕ ਕਰ ਕੇ ਸਭ ਨੂੰ ਸੁਚੇਤ ਕੀਤਾ ਗਿਆ ।

## 5 ਦਸੰਬਰ 1982, ਐਤਵਾਰ
## ਨਵੀਂ ਦਿੱਲੀ

### ਸ. ਸੰਤ ਸਿੰਘ ਕੀ ਜੋੜੀ ਕਿਵੇਂ ਬਣੀ

ਅੱਜ ਰਾਤੀਂ 8.20 ਵਜੇ ਸ. ਸੰਤ ਸਿੰਘ ਸਰਕਲ ਮੈਨੇਜਰ ਭਾਰਤ ਹੈਵੀ ਇਲੈਕ-ਟਰੀਕਲ ਲਿਮਟਿਡ ਅਤੇ ਇਨ੍ਹਾਂ ਦੀ ਪਤਨੀ ਬੀਬੀ ਬੇਅੰਤ ਕੌਰ ਪ੍ਰਿੰਸੀਪਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਮੇਰੇ ਘਰ ਆਏ । ਕੁਛ ਤਸਵੀਰਾਂ ਬਾਰੇ ਮੈਨੂੰ ਮਿਲਣਾ ਸੀ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਚਾ ਛਿੜਦਿਆਂ ਹੀ ਸ. ਸੰਤ ਸਿੰਘ ਨੇ ਆਪਣੀ, ਪਿਛਲੇ ਅਪਰੈਲ ਦੀ ਕੁੱਲੂ-ਮਨਾਲੀ ਦੀ ਯਾਦ ਤਾਜ਼ਾ ਕਰਦਿਆਂ ਕਿਹਾ ; ਮੈਂ ਅਤੇ ਸ੍ਰੀਮਤੀ ਬੱਚਿਆਂ ਨਾਲ ਪਹਾੜਾਂ ਦੀ ਯਾਤਰਾ ਲਈ ਚੱਲੇ ਤਾਂ ਪਹਿਲਾਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਭੈਣੀ ਸਾਹਿਬ ਪਹੁੰਚੇ । ਜਦੋਂ ਮੈਂ ਮੰਡੀ ਕਾਲਿਜ ਵਿਚ ਪੜ੍ਹਦਾ ਹੁੰਦਾ ਸਾਂ (ਕੋਈ 35-40 ਸਾਲ ਪਹਿਲਾਂ) ਸਤਿਗੁਰੂ ਜੀ ਵੀ ਕੁਛ ਸਮੇਂ ਲਈ ਪਹਾੜਾਂ ਵਿਚ ਟਿਕੇ ਹੋਏ ਸਨ । ਇਕ ਦਿਨ ਮੈਨੂੰ ਨਾਲ ਲੈ ਕੇ ਖ਼ੂਬ ਯਾਤਰਾ ਕਰਵਾਈ । ਅਸੀਂ ਪੰਡੋਹ, ਭੂੰਤਰ, ਮਨੀਕਰਨ, ਕੁੱਲੂ, ਨਗਰ, ਮਨਾਲੀ ਆਦਿ ਥਾਂਵਾਂ ਤੇ ਗਏ । ਰੁਹਤਾਂਗ ਵੀ ਪਹੁੰਚੇ । ਇਸ ਵਾਰ ਜਦ ਮੈਂ ਦਰਸ਼ਨ ਕਰਕੇ ਪਹਾੜਾਂ ਦੀ ਸੈਰ ਦੀ ਆਗਿਆ ਮੰਗੀ ਤਾਂ ਸਤਿਗੁਰੂ ਜੀ ਬਚਨ ਕੀਤਾ : ਸੰਤ ਸਿੰਘ, ਉਹਨਾਂ ਸਾਰੀ ਥਾਈਂ ਜਾਈਂ ਜਿਥੇ ਜਿਥੇ ਆਪਾਂ ਓਦੋਂ ਗਏ ਸਾਂ ਅਤੇ ਜੋ ਜੋ ਗੱਲਾਂ ਕੀਤੀਆਂ ਜੋ ਜੋ ਵੇਖਿਆ ਸਭ ਯਾਦ ਕਰੀਂ ।

ਸੰਤ ਸਿੰਘ ਹੁਰਾਂ ਭਾਵਨਾ ਭਰੇ ਹਿਰਦੇ ਨਾਲ ਦੱਸਿਆ : ਅਸਲ ਵਿਚ ਸਤਿਗੁਰੂ ਜੀ ਨੇ ਸਦਾ ਈ ਹਿਰਦੇ ਵਿਚ ਆਪਣੀ ਯਾਦ ਰਖਣ ਲਈ ਪ੍ਰੇਰਿਆ ਸੀ । ਸੰਤ ਸਿੰਘ

ਹੁਰਾਂ ਇਕ ਗੱਲ ਹੋਰ ਵੀ ਦੱਸੀ । ਓਦੋਂ ਈ ਸਤਿਗੁਰੂ ਜਗਜੀਤ ਸਿੰਘ ਜੀ ਨੇ ਬੇਅੰਤ ਕੌਰ ਜੀ ਨਾਲ ਫੇਰੇ ਲੈਣ ਲਈ ਵੀ ਤਿਆਰ ਕੀਤਾ ਸੀ । ਮੈਂ ਚਿੱਤੋਂ ਅਜੇ ਵਿਆਹ ਕਰਨ ਦੀ ਇੱਛਾ ਨਹੀਂ ਸਾਂ ਰਖਦਾ । ਸਤਿਗੁਰੂ ਜੀ ਨੇ ਮੈਨੂੰ ਮੋੜ ਘੇੜ ਕੇ ਏਥੇ ਲੈ ਆਂਦਾ ਕਿ ਮੈਂ ਉਨ੍ਹਾਂ ਦੀ ਇੱਛਾ ਅੱਗੇ ਸਿਰ ਝੁਕਾ ਬੈਠਾ ਅਤੇ ਬੇਅੰਤ ਕੌਰ ਜੀ ਨਾਲ ਲਾਵਾਂ ਲੈਣ ਦਾ ਮਨ ਬਣਾ ਬੈਠਾ ।

## 8 ਦਸੰਬਰ 1982, ਬੁੱਧਵਾਰ
## ਨਵੀਂ ਦਿੱਲੀ

### ਅਕਾਲੀਆਂ ਦਾ ਕਿਰਦਾਰ

ਕੱਲ੍ਹ ਦੀ ਡਾਕ ਵਿਚ 'ਸੱਚਖੰਡ' ਮਾਸਿਕ ਪੱਤਰ, ਨਾਂਦੇੜ, ਮਹਾਂਰਾਸ਼ਟਰ ਤੋਂ ਆਇਆ ਸੀ । ਅੱਜ ਮੈਂ ਉਸ ਨੂੰ ਵੇਖ ਉਹਦੇ 100ਵੇਂ ਅੰਕ ਲਈ, ਜਿਸ ਨੂੰ ਪ੍ਰਬੰਧਕ ਜੁਬਲੀ ਅੰਕ ਵਜੋਂ ਪ੍ਰਕਾਸ਼ਤ ਕਰ ਰਹੇ ਸਨ, ਸੰਪਾਦਕ ਸ. ਨਿਰਵੈਰ ਸਿੰਘ ਅਰਸ਼ੀ ਦੀ ਪ੍ਰਾਰਥਨਾ ਤੇ ਚੰਦ ਸ਼ਬਦ ਲਿਖ ਕੇ ਭੇਜਣ ਲੱਗਾ ਤਾਂ ਮੈਂ ਦਸੰਬਰ ਪਰਚੇ ਦਾ ਸੰਪਾਦਕੀ ਪੜ੍ਹ ਕੇ ਸਤੱਬਧ ਰਹਿ ਗਿਆ । ਸੰਪਾਦਕ ਅਰਸ਼ੀ ਨੇ ਵਰਤਮਾਨ ਅਕਾਲੀ ਸਿਆਸਤ ਉਤੇ ਜ਼ਬਰਦਸਤ ਕੁਠਾਰਾਘਾਤ ਕੀਤਾ ਸੀ । ਉਸ ਨੇ ਲਿਖਿਆ, ਮਾ: ਤਾਰਾ ਸਿੰਘ ਅਤੇ ਸੰਤ ਫਤਹਿ ਸਿੰਘ ਆਪਣੀ ਲੀਡਰੀ ਚਮਕਾਣ ਖਾਤਰ ਹੀ ਪੰਥ ਨੂੰ ਬੁਖਾਰ ਚਾੜ੍ਹੀ ਰਖਦੇ ਰਹੇ, ਜਿਉਂ ਹੀ ਉਨ੍ਹਾਂ ਦੀ ਜਾਨ ਨੂੰ ਬਣੀ ਪੰਥ ਦੇ ਸਾਰੇ ਮਸਲੇ ਹਲ ਹੋਣੋਂ ਰਹਿ ਗਏ । ਵਰਤਮਾਨ ਲੀਡਰਸ਼ਿਪ ਵੀ ਏਸੇ ਮਰਜ਼ ਦਾ ਸ਼ਿਕਾਰ ਹੈ । ਅਕਾਰਨ ਹੀ ਇਹਨਾਂ ਸਾਰੀ ਦੁਨੀਆਂ ਦੇ ਸਿੱਖਾਂ ਨੂੰ ਆਪਣੇ ਮੋਰਚਿਆਂ ਨਾਲ ਸ਼ਰਮਸਾਰ ਕੀਤਾ ਹੈ । ਇਹ ਓਦੋਂ ਪੰਜਾਬ ਵਿਚ ਹਾਕਮ ਸਨ ਤੇ ਸੈਂਟਰ ਵਿਚ ਵੀ ਇਹਨਾਂ ਦੀ ਸਜਾਈ ਮਨਿਸਟਰੀ ਸੀ, ਓਦੋਂ ਕਿਉਂ ਨ ਇਹਨਾਂ ਉਹ ਸਾਰੇ ਮਸਲੇ ਹੱਲ ਕੀਤੇ ਜਿਨ੍ਹਾਂ ਬਾਰੇ ਹੁਣ ਪਰੇਸ਼ਾਨੀਆਂ ਪੈਦਾ ਕਰ ਰਹੇ ਹਨ ।

## 9 ਦਸੰਬਰ 1982, ਵੀਰਵਾਰ
## ਨਵੀਂ ਦਿੱਲੀ

ਮੇਰੇ ਪਿਛਲੇ ਪਿੰਡ ਡਫਰਕੇ, ਜ਼ਿਲ੍ਹਾ ਲਾਹੌਰ ਦਾ ਇਕ ਨਾਈ ਸੱਜਣ ਸ਼੍ਰੀ ਖੁਸ਼ਹਾਲ ਸਿੰਘ ਦਾ ਲੜਕਾ ਸ. ਬਲਕਾਰ ਸਿੰਘ, ਅਰਸਾ 20 ਸਾਲ ਤੋਂ ਰਾਜ ਸਭਾ ਦੇ ਇਕ ਡਰਾਇਵਰ ਦੇ ਤੌਰ ਤੇ ਕੰਮ ਕਰ ਰਿਹਾ ਹੈ । ਬਚਪਨ ਵਿਚ ਇਹ ਬੱਚੇ ਮੇਰੇ ਨਾਲ ਕਾਫੀ ਮੋਹ ਰਖਦੇ ਸਨ । ਅੱਜ ਤੋਂ 2 ਸਾਲ ਪਹਿਲਾਂ ਤੋਂ ਮੈਨੂੰ ਸ. ਅਮਰ ਸਿੰਘ ਗਾਡੀ (ਇਹ ਵੀ ਮੇਰੇ ਪਿੰਡ ਦਾ ਇਕ ਖੱਤਰੀ ਸੱਜਣ ਹੈ) ਨੇ ਬਲਕਾਰ ਸਿੰਘ ਬਾਰੇ ਦੱਸਿਆ ਸੀ । ਅੱਜ ਮੈਂ ਅਤੇ ਸ਼੍ਰੀਮਤੀ ਗੁਰਬਚਨ ਕੌਰ ਇਸ ਪਰਿਵਾਰ ਨੂੰ ਮਿਲਣ ਲਈ ਸਵੇਰੇ ਹੀ ਕਾਲੀ ਬਾੜੀ ਮੰਦਰ (ਬਿਰਲਾ ਮੰਦਰ) ਪਾਸ ਜਾ ਉਤਰੇ । ਪਰਸਪਰ ਮਿਲਣੀ ਉਪਰੰਤ, ਕੋਈ ਘੰਟਾ ਭਰ ਠਹਿਰ ਕੇ, ਅਸੀਂ ਵਲਿੰਗਡਨ ਹਸਪਤਾਲ ਪਹੁੰਚੇ ।

## ਕਰਤਾਰ ਸਿੰਘ ਦੀ ਪੁੱਤਰੀ ਹਸਪਤਾਲ ਵਿਚ

ਏਥੇ ਮੇਰੇ ਮਿੱਤਰ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਛੋਟੇ ਸਪੁੱਤਰ ਸ. ਕਰਤਾਰ ਸਿੰਘ ਪ੍ਰਾਗ੍ਰੇਸ ਪ੍ਰਿੰਟਰਜ਼ ਬਾਲੀ ਨਗਰ ਵਾਲੇ ਦੀ ਛੋਟੀ ਪੁੱਤਰੀ ਜ਼ਿੰਦਗੀ ਅਤੇ ਮੌਤ ਵਿਚਕਾਰ ਲਟਕੀ ਹੋਈ, ਜੀਵਨ ਲਈ ਤਾਂਘਦੀ, ਗੁਲੂਕੋਜ਼ ਦੀ ਬੋਤਲ ਲੁਆਈ ਪਈ ਸੀ। ਕਰਤਾਰ ਸਿੰਘ ਪਹਿਲਾਂ ਪਤਨੀ ਦੀ ਟੀ. ਬੀ. ਨਾਲ ਮੌਤ ਵੇਖ ਬੈਠਾ ਹੈ। ਹੁਣ ਉਸ ਦੀ ਪੁੱਤਰੀ ਦਿਨ ਤੇ ਰਾਤ ਦੇ ਧਿਆਨ ਦੀ ਮੰਗ ਕਰ ਰਹੀ ਏ। ਖਰਚ ਤੇ ਖੇਚਲ ਬੇਓੜਕਾ ਹੈ ਅਤੇ ਕਰਤਾਰ ਸਿੰਘ ਦਾ ਧੀਰਜ ਵੀ। ਬਿਨਾਂ ਥੋੜ੍ਹੀ ਜਿਹੀ ਅਸ਼ਾਂਤੀ ਦੇ ਵੀ ਉਹ ਆਪਣੀ ਬਚੜੀ 'ਸਵਾਂਤੀ' ਦੇ ਜੀਵਨ ਸੰਘਰਸ਼ ਵਿਚ ਸਹਾਇਕ ਹੋ ਰਿਹਾ ਹੈ। ਡਾਕਟਰਾਂ ਉਸ ਦਾ ਹਾਰਨੀਆਂ ਦਾ ਓਪਰੇਸ਼ਨ ਕੀਤਾ ਹੈ। ਸਰੀਰ ਵਿਚ ਇਕ ਫਟੀ ਨਾਲੀ ਨੂੰ ਠੀਕ ਕਰ ਕੇ, ਉਹਦੀਆਂ ਹੋਰ ਮੁਸ਼ਕਲਾਂ ਵੀ ਠੀਕ ਕੀਤੀਆਂ ਹਨ।

ਅਸੀਂ ਅੱਜ ਸਾਹਿਬਾਬਾਦ (ਯੂ. ਪੀ.) ਵੀ ਗਏ। ਏਥੇ ਸੰਤ ਅਵਤਾਰ ਸਿਘ ਨੂੰ ਦੋਬਾਰਾ ਹਾਰਟ ਅਟੈਕ ਦਾ ਹਮਲਾ ਸੁਣਿਆ ਸੀ, ਪਰ ਉਹ ਘਰ ਨਹੀਂ ਮਿਲੇ, ਹਸਪਤਾਲ ਵਿਚ ਚੈੱਕ ਅਪ ਲਈ ਗਏ ਹੋਏ ਹਨ।

5 ਵਜੇ ਤਕ ਮੁੜ ਕੇ ਘਰ ਆਏ ਤਾਂ ਠਾਕੁਰ ਦਲੀਪ ਸਿੰਘ ਦਾ ਸੁਨੇਹਾ ਲੈ ਕੇ ਸ. ਸੁਰਿੰਦਰ ਸਿੰਘ ਰਮੇਸ਼ ਨਗਰ ਮਿਲਿਆ। ਇਹ ਸੰਤ ਹਰਬੰਸ ਸਿੰਘ ਘੁੱਲਾ-ਸੰਤ ਖਜ਼ਾਨ ਸਿੰਘ ਦੇ ਸ਼ਬਦਾਂ ਦਾ ਰੀਕਾਰਡ ਕਵਰ ਤਿਆਰ ਕਰਵਾ ਕੇ ਸ਼ੁੱਧੀ ਕਰਨ ਲਈ ਮੇਰੇ ਪਾਸ ਲਿਆਇਆ। ਇਹ ਸਵੇਰੇ ਮੈਨੂੰ ਨਾਲ ਲੈ ਕੇ ਸ. ਨਿਰਮਲ ਸਿੰਘ ਆਰ-ਟਿਸਟ ਪਾਸ ਜਾਵੇਗਾ।

## ਸੰਤ ਗੁਰਮੁਖ ਸਿੰਘ ਆਇਆ

ਰਾਤ ਦੇ 7.30 ਹੋਏ ਤਾਂ ਸੂਬਾ ਮੀਹਾਂ ਸਿੰਘ ਜੀ ਦਾ ਵਡਾ ਲੜਕਾ ਸੰਤ ਗੁਰਮੁਖ ਸਿੰਘ (73) ਆ ਮਿਲਿਆ। ਉਹ ਅੱਜ ਹੀ ਕੋਠੀ ਮਸਤਾਨ ਗੜ੍ਹ ਤੋਂ ਆਇਆ ਸੀ। ਉਸ ਨੂੰ ਸਕੱਤਰ ਤਰਸੇਮ ਸਿੰਘ ਨੇ ਭੇਜਿਆ ਸੀ ਤਾਂਕਿ ਸੂਬਾ ਮੀਹਾਂ ਸਿੰਘ ਜੀ ਬਾਰੇ ਕੁਛ ਲਿਖਣ ਵਾਸਤੇ ਮੈਨੂੰ ਇਹ ਜਾਣਕਾਰੀ ਦੇਣ ਵਾਸਤੇ ਸਹਾਇਕ ਹੋਵੇ। ਗੁਰਮੁਖ ਸਿੰਘ ਹੁਰਾਂ ਇਕ ਰੁੱਕਾ ਮੈਨੂੰ ਦਿੱਤਾ। ਸੰਤ ਤਰਸੇਮ ਸਿੰਘ ਨੇ ਲਿਖਿਆ ਸੀ : ਸੂਬਾ ਜੀ ਦਾ ਭੋਗ ਇਕ ਮਹੀਨੇ ਤਕ ਪਾਇਆ ਜਾਏਗਾ। ਜਦੋਂ ਤੁਹਾਡੀ ਤਿਆਰੀ ਹੋ ਜਾਵੇ ਤਾਂ ਸੂਚਿਤ ਕਰ ਦੇਣਾ ਜੀ। ਸ੍ਰੀ ਸਤਿਗੁਰੂ ਜੀ 5.12.82 ਨੂੰ ਦੁਆਈ ਮਸਤਾਨ ਗੜ੍ਹ ਵਿਖੇ ਸ਼ੁਰੂ ਕਰ ਦਿੱਤੀ ਹੈ ਅਤੇ 40 ਦਿਨ ਦੁਆਈ ਛਕਣੀ ਹੈ। ਅਜੇ ਤਾਂ ਦੁਆਈ ਦਾ ਕੋਈ ਖਾਸ ਅਸਰ ਨਹੀਂ ਹੋਇਆ। ਤੁਸੀਂ ਕਦੋਂ ਦਰਸ਼ਨ ਦੇ ਰਹੇ ਹੋ ?

(8.12.82)

## ਚਿੱਠੀ ਜਗਦੀਸ਼ ਸਿੰਘ ਦੀ

ਇਕ ਚਿੱਠੀ ਅੱਜ ਜਗਦੀਸ਼ ਸਿੰਘ ਜਲੰਧਰ ਦੀ ਵੀ ਮਿਲੀ ਜਿਸ ਵਿਚ ਉਸ ਨੇ

ਨਾਰਾਇਣ ਸਿੰਘ ਆਪਣੇ ਛੋਟੇ ਭਾਈ ਦੇ ਘਰ ਦੂਜੀ ਲੜਕੀ ਹੋਣ ਦੀ ਖ਼ਬਰ ਇਹਨਾਂ ਸ਼ਬਦਾਂ ਨਾਲ ਦਿੱਤੀ :

"4 ਤਾਰੀਖ਼ ਸਵੇਰੇ ਘਰ ਪੁੱਜਾ । ਅੱਗੇ ਨਰੈਣ ਸਿੰਘ ਘਰ ਇਕ ਹੋਰ ਕੰਨਿਆਂ ਆਈ ਹੋਈ ਸੀ । ਇਸ ਤਰ੍ਹਾਂ ਉਸ ਪਾਸਿਓਂ ਸਭ ਕਿਆਸ ਅਰਾਈਆਂ ਦਾ ਹਾਲ ਵੀ ਹਾਕੀ ਫ਼ਾਈਨਲ (ਏਸ਼ੀਆਡ ਵਿਚ) ਵਾਲਾ ਹੋ ਗਿਆ ।

...'ਵਰਿਆਮ' 15 ਨੂੰ ਜਾਵੇਗਾ ਪਰ ਪੈੜਾਂ ਦਾ ਕੋਈ ਥਹੁ ਪਤਾ ਨਹੀਂ ।

...ਅੱਗੇ ਚਲ ਕੇ 7.12.82 ਨੂੰ ਅਜੀਤ ਭਵਨ ਜਲੰਧਰ ਵਿਚ ਇਕ ਛੋਟੇ ਸਾਹਿਤਕ ਇਕੱਠ ਜਿਸ ਵਿਚ ਪਾਕਿਸਤਾਨੀ ਤ੍ਰਿੰਜਣ ਪ੍ਰੋਗਰਾਮ ਇਨਚਾਰਜ ਬੀਬੀ ਸ਼ਕੀਲਾ ਜਮਾਲ ਵੀ ਸ਼ਾਮਲ ਸੀ । ਜਗਦੀਸ਼ ਸਿੰਘ ਨੇ ਲਿਖਿਆ : ਮਹਿੰਦਰ ਸਿੰਘ (ਠੁਮਰੀ ਗਾਇਕ) ਦੀ ਵਾਕਫ਼ੀਅਤ ਕਰਵਾਂਦਿਆਂ, ਉਸ ਬਾਰੇ ਕਾਫ਼ੀ ਕੁਝ ਦੱਸਦਿਆਂ ਮੈਂ ਕਿਹਾ : ਮੇਰੀ ਇਹ ਖ਼ਾਹਸ਼ ਅਜੇ ਪੂਰੀ ਨਹੀਂ ਹੋਈ ਕਿ ਜਲੰਧਰ ਵਿਚ ਮਹਿੰਦਰ ਸਿੰਘ ਨਾਈਟ ਦਾ ਪ੍ਰਬੰਧ ਕੀਤਾ ਜਾਵੇ ।...ਉਥੇ ਸ. ਸਾਧੂ ਸਿੰਘ ਹਮਦਰਦ ਨੇ ਐਲਾਨ ਕੀਤਾ ਕਿ (ਹਮਦਰਦ ਹੋਰਾਂ ਦੇ ਬਾਰੇ) ਪੰਜਾਬ ਸਾਹਿਤ ਕਲਾ ਤੇ ਸਭਿਆਚਾਰ ਮੰਚ ਵਲੋਂ ਮਹਿੰਦਰ ਸਿੰਘ ਨਾਈਟ ਮਨਾਈ ਜਾਏਗੀ ਜਿਥੇ ਮੁਖ ਪ੍ਰਬੰਧਕ ਜਗਦੀਸ਼ ਸਿੰਘ ਵਰਿਆਮ ਹੋਣਗੇ ।

ਇੰਜ ਸਾਡਾ ਜਗਦੀਸ਼ ਸਿੰਘ ਜਲੰਧਰ ਦੇ ਸਭਿਆਚਾਰਕ ਖੇਤਰ ਵਿਚ ਆਪਣਾ ਪ੍ਰਭਾਵ ਰਖਦਾ ਹੈ ।

## 10 ਦਸੰਬਰ 1982, ਸ਼ੁਕਰਵਾਰ
## ਨਵੀਂ ਦਿੱਲੀ

### ਖ਼ੂਬਸੂਰਤ ਖ਼ਬਰ

9.12.82 ਦਾ ਰੋਜ਼ਾਨਾ ਨਵਾਂ ਜ਼ਮਾਨਾ ਮੈਨੂੰ ਡਾਕ ਦੁਆਰਾ ਅੱਜ ਮਿਲਿਆ । ਇਸ ਦੇ ਤੀਜੇ ਪੇਜ ਤੇ ਸੰਪਾਦਕੀ "ਇਕ ਖ਼ੂਬਸੂਰਤ ਖ਼ਬਰ" ਵਿਚ ਨਾਮਧਾਰੀਆਂ ਨੂੰ ਇਹਨਾਂ ਸ਼ਬਦਾਂ ਨਾਲ ਯਾਦ ਕੀਤਾ ਗਿਆ ਹੈ :

"ਇਸ ਸਿਲਸਿਲੇ ਵਿਚ ਨਾਮਧਾਰੀ ਸੰਪਰਦਾਇ ਵਲੋਂ ਪਾਇਆ ਜਾ ਰਿਹਾ ਹਿੱਸਾ ਚੋਖੀ ਮਹੱਤਤਾ ਰਖਦਾ ਹੈ । ਉਸ ਸੰਪਰਦਾਇ ਵਲੋਂ ਵਿਆਹ ਇਸ ਤਰ੍ਹਾਂ ਵਿਉਂਤੇ ਤੇ ਜਥੇਬੰਦ ਕੀਤੇ ਜਾਂਦੇ ਹਨ ਕਿ ਵਿਆਹ ਉਤੇ ਉੱਕਾ ਹੀ ਨਾਂ-ਮਾਤਰ ਖਰਚ ਹੁੰਦਾ ਹੈ ਤੇ ਦਾਜ ਦਹੇਜ ਦੀ ਕੋਈ ਰਸਮ ਨਹੀਂ ਹੁੰਦੀ । ਨਾਮਧਾਰੀ ਸੰਪਰਦਾਇ ਦੇ ਸਤਿਗੁਰੂ ਇਸ ਗੱਲ ਨੂੰ ਯਕੀਨੀ ਬਣਾਈ ਰਖਣ ਲਈ ਬੜੀ ਕਰੜਾਈ ਤੋਂ ਕੰਮ ਲੈਂਦੇ ਰਹੇ ।..." ਖ਼ਬਰ ਦੱਸਦਿਆਂ ਕਿਹਾ ਹੈ ਕਿ ਬੁਲੰਦ ਸ਼ਹਿਰ ਵਿਚ ਸ਼ੋਸ਼ਿਤ ਮੁਕਤੀ ਮੋਰਚੇ ਨੇ ਬਿਨਾ ਦਾਜ ਦਹੇਜ ਤੋਂ ਇਕੋ ਵੇਲੇ ਇਕ ਸੌ ਛੇ ਵਿਆਹ ਕੀਤੇ ਹਨ ।

ਸੰਤ ਗੁਰਮੁਖ ਸਿੰਘ ਸਪੁੱਤਰ ਸੂਬਾ ਮੀਹਾਂ ਸਿੰਘ ਮਾੜੀ ਗੁੱਗੇ ਦੀ (ਰਾਜਸਥਾਨ) ਨੇ ਦੋ ਘਟਨਾਵਾਂ ਆਪਣੇ ਨਾਲ ਵਾਪਰੀਆਂ ਤੇ ਸਾਂਹਮਣੇ ਹੋਈਆਂ ਸੁਣਾਈਆਂ : 1940

ਈ: ਵਿਚ ਮੈਂ ਆਪਣੇ ਪਿਤਾ ਜੀ ਨਾਲ ਨੌਹਰ ਵਿਖੇ ਜ਼ਿਮੀਂਦਾਰਾ ਕਰ ਰਿਹਾ ਸਾਂ ਕਿ ਸਾਡੇ ਆਲੇ ਦੁਆਲੇ ਵਿਚ ਚੇਚਕ ਦਾ ਪ੍ਰਕੋਪ ਹੋ ਗਿਆ ਅਤੇ ਮੇਰੇ ਤਿੰਨੇ ਲੜਕਿਆਂ, ਅਮਰਜੀਤ ਸਿੰਘ, ਗੁਰਚਰਨ ਸਿੰਘ ਤੇ ਕਾਕੇ ਛੋਟੇ ਨੂੰ ਮਾਤਾ ਨਿਕਲ ਆਈ। ਛੋਟਾ ਕਾਕਾ ਮੌਤ ਨੂੰ ਪਿਆਰਾ ਹੋ ਗਿਆ। ਅਰਥਾਤ ਚਲਾਣਾ ਕਰ ਗਿਆ। ਉਹ ਉਸ ਵੇਲੇ 5 ਸਾਲ ਦਾ ਸੀ। ਉਸ ਨੂੰ ਸਸਕਾਰ ਕੇ ਆਉਂਦਿਆਂ ਗੁਰਚਰਨ ਸਿੰਘ ਦੇ ਸਵਾਸ ਵੀ ਮੁੱਕ ਗਏ। ਇਹ ਉਸ ਵੇਲੇ 8 ਸਾਲ ਦਾ ਸੀ। ਇਹ ਵੇਖ ਕੇ ਮੇਰੇ ਮਨ ਤੇ ਗਹਿਰੀ ਚੋਟ ਪਈ, ਜਾਪਿਆ ਜਿਵੇਂ ਤੀਜਾ ਵੀ ਸਵਾਸ ਦੇ ਜਾਇਗਾ ਕਿ ਸ੍ਰੀ ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ ਦਾ ਬਚਪਨ ਦਾ ਨਾਂ) ਪਾਸ ਗਿਆ। ਮੇਰਾ ਲਟਕਿਆ ਮੂੰਹ ਵੇਖ ਕੇ ਕਹਿਣ ਲਗੇ : ਗੁਰਮੁਖ ਸਿੰਘਾ! ਤੂੰ ਤਾਂ ਚੰਗਾ ਭਲਾ ਸੈਂ, ਤੈਨੂੰ ਕੀ ਹੋ ਗਿਆ। ਹੁਣ ਤੇਰੀ ਸ਼ਕਲ ਨਹੀਂ ਵੇਖੀ ਜਾਂਦੀ। ਮੈਂ ਦੱਸਿਆ : ਪਹਿਲਾਂ ਛੋਟਾ ਚਲ ਵੱਸਿਆ, ਹੁਣ ਗੁਰਚਰਨ ਵੀ ਚਲਾਣਾ ਕਰ ਗਿਆ ਏ। ਬੇਅੰਤ ਜੀ ਨੂੰ ਇਹ ਖ਼ਬਰ ਗਹਿਰਿਆਂ ਚੋਟ ਕਰ ਗਈ। ਕਹਿਣ ਲਗੇ : ਕਿਥੇ ਹੈ ?

"ਘਰ ਏ ਜੀ!"

"ਚਲੋ ਚਲਦੇ ਹਾਂ, ਸਤਿਗੁਰੂ ਭਲੀ ਕਰਨਗੇ।"

ਅਤੇ ਜਾ ਕੇ ਪ੍ਰਾਣਹੀਨ ਬੱਚੇ ਨਮਿਤ ਇਕ ਵਰਨੀ ਚੌਪਈ, 'ਹਮਰੀ ਕਰਹੁ ਹਾਥ ਦੈ ਰੱਛਾ" ਦੀ ਤੁਰਤ ਕਰਵਾ ਦਿੱਤੀ। ਸਮੁੱਚੇ ਸ਼ਹਿਰ ਦੇ ਸਿੰਘ ਇਕੱਠੇ ਹੋ ਗਏ (18 ਘਰ ਸਨ)। ਜਿਉਂ ਜਿਉਂ ਵਰਨੀ ਦਾ ਸਿਮਰਨ ਹੋਣ ਲਗਾ, ਤਿਉਂ ਤਿਉਂ ਬੱਚੇ ਅੰਦਰ ਮੁੜ ਤੋਂ ਹਰਕਤ ਜਾਰੀ ਹੋਣ ਲਗੀ। ਵਰਨੀ ਦਾ ਭੋਗ ਪੈਣ ਵੇਲੇ ਤਕ ਬੱਚਾ ਅੱਖਾਂ ਪੁੱਟ ਆਇਆ। ਸਾਰੇ ਕਸਬੇ ਵਿਚ ਚਰਚਾ ਫੈਲ ਗਈ। ਸੁਭਾਵਕ ਸੀ ਮੈਂ ਖਿੜ ਉਠਦਾ ਅਤੇ ਸਤਿਗੁਰੂ ਜੀ ਦੀ ਇਸ ਪ੍ਰਤੱਖ ਸ਼ਕਤੀ ਤੋਂ ਪ੍ਰਭਾਵਤ ਹੁੰਦਾ।

ਸੰਤ ਗੁਰਮੁਖ ਸਿੰਘ ਨੇ ਇਕ ਘਟਨਾ ਇਸ ਤੋਂ ਵੀ ਪਹਿਲਾਂ ਦੀ ਸੁਣਾਈ। ਉਹਦਾ ਖਿਆਲ ਸੀ, 'ਹਰਿ ਬਿਨੁ ਕੋਈ ਮਾਰ ਜੀਵਾਲਿ ਨ ਸਕਈ ਕੋਈ ਲਾਗਿ ਸਕੈ ਨ (ਰੋਗ) ਬਿਨੁ ਹਰਿ ਕਾ ਲਾਇਆ' ਗੁਰਬਾਣੀ ਦੀ ਤੁਕ ਅਸਲੋਂ ਸੱਚੀ ਹੈ। ਉਸ ਨੇ ਦੱਸਿਆ : ਵਿਆਹ ਤੋਂ ਬਾਅਦ ਮੇਰੇ ਘਰ ਉਤੋੜਿੱਤੀ 5 ਬੱਚੇ ਹੋ ਹੋ ਕੇ ਮਰ ਜਾਂਦੇ ਰਹੇ। ਪਤਨੀ ਦਾ ਸਰੀਰ ਖਿੰਘਰ ਹੋ ਗਿਆ। ਗ੍ਰਿਹਸਤੀਆਂ ਦਾ ਸੁਖ ਹੀ ਬੱਚਿਆਂ ਨਾਲ ਹੁੰਦਾ ਹੈ। ਮੈਂ ਵੀ ਨਿਰਾਸ ਮੇਰੀ ਪਤਨੀ ਵੀ ਉਦਾਸ। ਮੈਂ ਕਿਤੋਂ ਸੁਣਿਆ ਕਿ ਪਿੰਡ ਚੰਡਾਲੀਏ ਦੀ ਇਕ ਮੁਸਲਮਾਨੀ ਅਠਰਾਹ ਦੇ ਖ਼ਿਲਾਫ਼ ਤਾਵੀਜ਼ ਦਿੰਦੀ ਹੈ। ਬੱਚੇ ਬਚਣੇ ਸ਼ੁਰੂ ਹੋ ਜਾਂਦੇ ਹਨ। ਮੈਂ ਚੁਪ ਕਰ ਕੇ ਇਕ ਦਿਨ ਉਸ ਮੁਸਲਮਾਨੀ ਪਾਸ ਚਲਾ ਗਿਆ ਅਤੇ ਤਾਵੀਜ਼ ਤਿਆਰ ਕਰਵਾ ਲਿਆਂਦਾ। ਤਵੀਤ ਬਣਾਉਣ ਵਾਲੀ ਨੇ ਮੈਨੂੰ ਦੱਸਿਆ ਕਿ ਜਦੋਂ ਮੇਰੀ ਪਤਨੀ ਪਹਿਲੀ ਵਾਰ ਰਜੱਸਵਲਾ ਹੋਈ ਤਾਂ ਉਸ ਦੇ ਪੈਰ ਦੇ ਅੰਗੂਠੇ ਹੇਠ ਕਿਤੇ ਮੁਰਦੇ ਦੀ ਹੱਡੀ ਆ ਗਈ ਹੈ। ਇਹ ਉਸੇ ਠੀਕਰੀ ਤੇ ਰਖੇ ਪੈਰ ਦਾ ਹੀ ਪੁਆੜਾ ਹੈ ਜੁ ਬੱਚੇ ਹੋ ਹੋ ਕੇ ਮਰ ਜਾਂਦੇ ਹਨ।

"ਮੈਂ ਬੜੀ ਦ੍ਰਿੜ੍ਹਤਾ ਨਾਲ ਤਵੀਤ ਲੈ ਕੇ ਆ ਗਿਆ। ਪਤਨੀ ਨੂੰ ਗਲ ਪਾਉਣ

ਲਈ ਕਿਹਾ ਤਾਂ ਉਸ ਨੇ ਛਟੀ ਨਾਲ ਪਰ੍ਹਾਂ ਚਲਾਅ ਮਾਰਿਆ। ਉਸ ਕਿਹਾ, ਮੈਂ ਨਾਮਧਾਰੀ ਘਰ ਦੀ ਬੱਚੀ ਹਾਂ। ਨਾਮਧਾਰੀਆਂ ਘਰ ਵਿਆਹੀ ਆਈ ਹਾਂ। ਮੈਂ ਏਨੀ ਬੱਚੀ ਨਹੀਂ ਕਿ ਤਵੀਤਾਂ ਤੇ ਪਤੀਜ ਜਾਵਾਂ। ਇਹ ਅਰਜ਼ ਕਰਨੀ ਹੈ ਤਾਂ ਸਤਿਗੁਰਾਂ ਪਾਸ ਕਰੋ। ਬਖਸ਼ਿਸ਼ ਹੋਣੀ ਹੋਈ ਤਾਂ ਗੁਰੂ ਘਰੋਂ ਹੀ ਹੋਵੇਗੀ। ਪਤਨੀ ਦੀ ਗੱਲ ਸੁਣ ਕੇ ਮੈਨੂੰ ਆਪਣੀ ਕਰਨੀ ਤੇ ਸ਼ਰਮਿੰਦਗੀ ਹੋਈ।

"ਕੁਛ ਦਿਨਾਂ ਪਿਛੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੋਹਰ ਆਏ। ਦੀਵਾਨ ਲੱਗਾ ਤਾਂ ਉਸ ਨੇ ਆਪਣੇ ਵਲੋਂ ਲਿਖੀ ਚਿੱਠੀ ਵੀ ਗੁਰੂ ਚਰਨਾਂ ਵਿਚ ਰਖ ਦਿੱਤੀ। ਸਤਿਗੁਰੂ ਜੀ ਨੇ ਚਿੱਠੀ ਪੜ੍ਹ ਕੇ ਖੁਸ਼ੀਆਂ ਬਖਸ਼ੀਆਂ, ਦੀਵਾਨ ਵਿਚ ਅਰਦਾਸ ਕਰਵਾ ਦਿੱਤੀ। ਉਸ ਤੋਂ ਉਪਰੰਤ ਜੋ ਵੀ ਬੱਚੇ ਹੋਏ ਉਹ ਅੱਜ ਤਕ ਹਰੀ ਕਾਇਮ ਨੇ। ਭਾਵੇਂ ਛੋਟਾ ਬੱਚਾ ਮਾਤਾ ਦੀ ਜ਼ਿਆਦਤੀ ਨਾਲ ਪ੍ਰਾਣ ਗਵਾ ਬੈਠਾ। ਅੱਜ ਮੇਰੇ ਪਾਸ ਤਿੰਨ ਬੱਚੇ ਹਨ ਜਿਨ੍ਹਾਂ ਘਰ ਦੇ ਕਾਰਜ ਸੰਭਾਲੇ ਹੋਏ ਹਨ।"

ਮੈਂ ਵੀ ਅੱਜ ਹੀ ਸੂਬਾ ਜੀ ਨਾਲ ਸੰਬੰਧਤ ਗੱਲਬਾਤ ਕਰ ਕੇ ਸੰਤ ਗੁਰਮੁਖ ਸਿੰਘ ਨੂੰ ਛੁੱਟੀ ਦੇ ਦਿੱਤੀ।

## 12 ਦਸੰਬਰ 1982, ਐਤਵਾਰ
## ਨਵੀਂ ਦਿੱਲੀ

### ਰਕਮਾਂ ਸ਼ਹੀਦ ਬਿਸ਼ਨ ਸਿੰਘ ਸਕੂਲ ਨੂੰ

ਮੈਂ ਆਪਣੇ ਘਰ ਲੇਖਣ-ਮਗਨ ਸਾਂ ਕਿ ਮੇਰੇ ਘਰ ਕਰਮਪੁਰੇ ਵਾਲੇ ਸੰਤ ਕਿਰਪਾਲ ਸਿੰਘ ਆ ਗਏ। 10 ਵਜ ਚੁੱਕੇ ਸਨ। ਉਹਨਾਂ ਦੱਸਿਆ ਕਿ ਅੱਜ ਕੋਈ ਮੀਟਿੰਗ ਹੈ ਤੇ ਹੰਸਪਾਲ ਜੀ ਨੇ ਮੈਨੂੰ ਵੀ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲੇ ਬੁਲਾਇਆ ਹੈ। ਮੈਂ ਮਨਧੀਰ ਸਿੰਘ ਨਾਲ ਸਕੂਲ ਗਿਆ। ਅੱਗੇ ਦਰੀਆਂ ਵਿਛੀਆਂ ਹੋਈਆਂ ਸਨ ਅਤੇ ਕੋਈ 25-30 ਸਰੀਰ ਬੈਠੇ ਹੋਏ ਸਨ। ਦਿੱਲੀ ਦੇ ਧਨਪਾਤਰੀ, ਫ਼ੈਕਟਰੀ ਮਾਲਿਕ ਤੇ ਹੋਰ ਕਾਰੋਬਾਰੀ। ਸੰਤ ਰਤਨ ਸਿੰਘ ਚਾਨਾ ਰਮੇਸ਼ ਨਗਰ ਨੇ ਇਕ ਦੋ ਵਿਆਹਾਂ ਦੇ ਮਸਲੇ ਸਾਹਮਣੇ ਰਖੇ। ਇਹ ਵੀ ਮਸਲਾ ਸਾਹਮਣੇ ਆਇਆ ਕਿ ਮਾਨਸਰੋਵਰ ਗਾਰਡਨ ਵਿਚ ਸ: ਮਾਨ ਸਿੰਘ ਤੋਂ 2000 ਗਜ਼ ਜਗਹ ਮਿਲਦੀ ਹੈ, ਅਸਲੋਂ ਰਿਐਤ ਮੁੱਲੋਂ 250/- ਗਜ਼ ਤੋਂ, ਦੁਆਲੇ ਦੇ ਰੇਟੋਂ ਬਹੁਤ ਸਸਤੀ। 2 ਲੱਖ ਰੁਪਏ ਬਿਆਨਾ ਦੇ ਕੇ ਕਬਜ਼ਾ ਲਿਆ ਜਾ ਸਕਦਾ ਹੈ ਤੇ 3 ਲੱਖ ਹੋਰ ਦੇ ਕੇ ਰਜਿਸਟਰੀ। ਬੜੀ ਮੁਸ਼ਕਲ ਨਾਲ ਉਸ ਨੂੰ 50,000/- ਦੇ ਕੇ ਗੱਲ ਪੱਕੀ ਕੀਤੀ ਹੈ। ਹੁਣ ਤਕ 2,00,000/- ਦਿੱਤਾ ਜਾਣਾ ਚਾਹੀਦਾ ਸੀ। ਇਸ ਰਕਮ ਦਾ ਪ੍ਰਬੰਧ ਕਰਨਾ ਹੈ। ਮੌਕੇ ਉਤੇ ਹੀ 1,00,000/- ਇਕੱਤਰ ਹੋ ਗਿਆ। ਸੇਠ ਤਰਲੋਕ ਸਿੰਘ ਦੇ ਥਾਂ ਸੇਠ ਧਰਮ ਸਿੰਘ-ਸ਼ੇਰ ਸਿੰਘ ਹਾਜ਼ਰ ਸਨ। ਉਹ ਪੰਥਕ ਫੰਡ ਵਿਚ ਹਰ ਮਹੀਨੇ 500/- ਦਿੰਦੇ ਸਨ, ਉਹਨਾਂ ਐਲਾਨ ਕੀਤਾ ਕਿ ਉਹ ਹਰ ਮਹੀਨੇ 1000/- ਦਿਆ ਕਰਨਗੇ। ਇੰਜ ਹੀ ਸਭ ਤੋਂ ਪਿਛੋਂ ਆਏ ੜੇ ਕੱਦ ਵਲੋਂ ਸਭ ਤੋਂ ਉੱਚੇ. ਸ. ਰਮਣੀਕ ਸਿੰਘ

ਨੇ ਕਿਹਾ : ਮੈਂ ਪਹਿਲਾਂ ਹਰ ਮਹੀਨੇ 500/- ਦਿੰਦਾ ਸਾਂ ਹੁਣ 1000/- ਦਿਆਂ ਕਰਾਂਗਾ ਅਤੇ 10,000/- ਸਕੂਲ ਬਣਾਉਣ ਦੇ ਫੰਡ ਵਿਚ ਹੁਣੇ ਦੇ ਦਿਆਂਗਾ ਅਤੇ ਰਕਮ ਉਸ ਕਢ ਕੇ ਪ੍ਰਬੰਧਕਾਂ ਨੂੰ ਫੜਾਈ। ਇੰਜ ਹੀ ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਵਾਲੇ ਨੇ ਸਾਲ ਭਰ ਦੀ ਰਕਮ 6000/- ਯਕਮੁਸ਼ਤ ਦੇ ਦਿੱਤੀ। ਸ. ਮਨਮੋਹਨ ਸਿੰਘ ਸਪੁੱਤਰ ਮਾ: ਨਿਹਾਲ ਸਿੰਘ ਵਲੋਂ ਵੀ 6000/- ਦਿਵਾ ਦਿੱਤੇ। ਅਤੇ ਆਪਣੇ ਸਪੁੱਤਰਾਂ ਬਲਵੰਤ ਸਿੰਘ-ਸੰਤੋਖ ਸਿੰਘ ਵਲੋਂ 2000/- ਰੁਪਏ ਤੁਰਤ ਜਮ੍ਹਾਂ ਕਰਵਾ ਦਿੱਤੇ। ਮੀਟਿੰਗ ਦੇ ਅਖੀਰ ਤਕ 31-22 ਸਰੀਰਾਂ ਨੇ ਹੋਰ ਰਕਮਾਂ ਜਮ੍ਹਾਂ ਕਰਵਾ ਦਿੱਤੀਆਂ। ਸਕੂਲ ਦੇ ਕਰਤੇ ਧਰਤਿਆਂ ਸੰਤ ਬਲਵੰਤ ਸਿੰਘ-ਮਹਿੰਦਰ ਸਿੰਘ ਬਾਲੀ ਨਗਰ ਨੇ 33000/- + 60000/- ਪਹਿਲਾਂ ਤੋਂ ਹੀ ਸਕੂਲ ਵਾਸਤੇ ਵਰਤਿਆ ਗਿਆ ਹੈ। ਅਤੇ ਪੰਥਕ ਫੰਡ ਦੀ ਰਕਮ ਜੋ ਹਰ ਮਹੀਨੇ ਦਿੰਦੇ ਹਨ, ਉਸ ਨੂੰ ਸਾਲ ਸਾਲ ਭਰ ਦੀ ਇਕੱਠੀ ਦੇਣ ਦਾ ਬਚਨ ਕੀਤਾ।

ਇਸ ਫੰਡ ਵਿਚ ਸ. ਸੁਰਿੰਦਰ ਸਿੰਘ ਮੱਲੂਵਾਲੀ ਨੇ ਇਕ ਟਰੱਕ ਇੱਟਾਂ ਦਾ ਅਤੇ ਇਕ ਟਰੱਕ ਬਜਰੀ ਤੇ ਇਕ ਟਰੱਕ ਬਦਰਪੁਰ ਦਾ ਦੇਣਾ ਮੰਨਿਆਂ। ਸੰਤ ਮੋਹਣ ਸਿੰਘ ਰਮੇਸ਼ ਨਗਰ ਨੇ ਵੀ ਇਕ ਟਰੱਕ ਇੱਟਾਂ ਦਾ ਦੇਣਾ ਮੰਨਿਆਂ। ਮਾੜਿਆਂ ਵਿਚੋਂ ਮੈਂ ਵੀ ਪਹਿਲ ਕਰ ਦਿੱਤੀ, ਜਨਵਰੀ 83 ਨੂੰ 500/- ਦੇਣ ਦਾ ਇਕਰਾਰ ਕੀਤਾ। ਗੁਰਦੇਵ ਸਿੰਘ ਸਰੋਦ ਨੇ ਵੀ 500/- ਤੇ ਹਰਭਜਨ ਸਿੰਘ ਸਿਤਾਰ ਨੇ 200/- ਅਦਾ ਕਰ ਦਿੱਤਾ। ਸ. ਰਣਜੀਤ ਸਿੰਘ ਚਾਵਲਾ ਇੰਫਾਲ ਤੋਂ 11000/- ਦੇ ਦਿੱਤਾ।

ਹੋਰ ਰਕਮ ਦੀ ਫਹਿਰਿਸਤ ਨਹੀਂ ਮਿਲੀ। ਇਹ ਮੀਟਿੰਗ 2.30 ਤਕ ਚੱਲੀ ਅਤੇ ਮਨੋਰਥ ਪੂਰਾ ਹੋ ਗਿਆ।

## 13 ਦਸੰਬਰ 1982, ਸੋਮਵਾਰ
## ਨਵੀਂ ਦਿੱਲੀ

ਕੱਲ੍ਹ ਜਦੋਂ ਮੈਂ ਸਕੂਲ ਮੀਟਿੰਗ ਤੋਂ ਵਿਹਲਾ ਹੋ ਨਾਮਧਾਰੀ ਕਾਲੋਨੀ ਗਿਆਂ ਤਾਂ ਸੰਤ ਬਾਲ ਸਿੰਘ ਦੇ ਘਰ ਸਾਹਮਣੇ ਸੋਗ ਦੀਆਂ ਸਫ਼ਾਂ ਵਿਛੀਆਂ ਹੋਈਆਂ ਤੇ ਭਾਰੀ ਗਿਣਤੀ ਵਿਚ ਅਫਸੋਸ ਦੀ ਮੁਦਰਾ ਵਿਚ ਸਿੰਘ ਬੈਠੇ ਵੇਖੇ। ਮੈਨੂੰ ਹਰਭਜਨ ਸਿੰਘ ਸਿਤਾਰ ਨੇ ਦੱਸਿਆ ਕਿ ਬਾਲ ਸਿੰਘ ਕੱਲ੍ਹ ਰਾਤ ਤਕ ਜੂ ਚੰਗੇ ਭਲੇ ਸਨ ਤੇ ਸਵੇਰੇ ਨਾਮਧਾਰੀ ਧਰਮਸਾਲਾ ਵਿਚ ਪਾਠ ਕਰਨ ਦੇ ਮੂਡ ਵਿਚ ਗਏ ਸਨ, ਅਚਾਨਕ ਉਹਨਾਂ ਦੇ ਦਿਲ ਦੀ ਹਰਕਤ ਬੰਦ ਹੋ ਗਈ। ਇਸ ਨਾਮਧਾਰੀ ਪਰਿਵਾਰ ਦਾ ਸਾਧੂ ਪੁਰਸ਼ ਜੀਵਨ ਵਿਚੋਂ ਵਿਦਾ ਹੋ ਗਿਆ। ਇਹ ਸੱਜਣ ਪਿਛੋਂ ਨਾਰੋਵਾਲ ਦਾ ਸੀ ਅਤੇ ਪਾਕਿਸਤਾਨ ਬਣ ਜਾਣ ਪਿਛੋਂ ਦਿੱਲੀ ਵਿਚ ਸੈਟਲ ਹੋ ਗਿਆ।

### ਪ੍ਰਾਰਥੀ ਵੀ ਨ ਰਿਹਾ

ਅੱਜ 'ਨਵਭਾਰਤ ਟਾਈਮਜ਼' ਰੋਜ਼ਾਨਾ ਵਿਚੋਂ ਇਹ ਖ਼ਬਰ ਪੜ੍ਹੀ ਕਿ ਹਿਮਾਚਲ

ਪ੍ਰਦੇਸ਼ ਦੇ ਪ੍ਰਸਿੱਧ ਕਵੀ, ਭੂਤਪੂਰਵ ਮੰਤਰੀ ਸ਼੍ਰੀ ਲਾਲ ਚੰਦ ਪ੍ਰਾਰਥੀ ਦਾ ਕੱਲ੍ਹ ਰਾਤ ਕੁੱਲੂ ਵਿਚ ਲੰਮੀ ਬਿਮਾਰੀ ਪਿਛੋਂ ਅੰਤ ਹੋ ਗਿਆ। ਉਹ ਅਜੇ 66 ਵਰ੍ਹਿਆਂ ਦੇ ਹੀ ਸਨ। ਪਿਛੇ ਪਰਿਵਾਰ ਵਿਚ ਪਤਨੀ, ਦੋ ਪੁੱਤਰੀਆਂ ਅਤੇ ਪੁੱਤਰ ਹਨ।

ਪ੍ਰਾਰਥੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦੇ ਭੌਰੇ ਸਨ। ਆਪ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਪੁਰਖਾ ਤੋਂ ਭਜਨ ਪੁੱਛਿਆ ਹੋਇਆ ਸੀ। ਉਨ੍ਹਾਂ ਨੇ ਨਿਰੰਤਰ ਸਤਿਗੁਰੂ ਜੀ ਨਾਲ ਸੰਬੰਧ ਬਣਾਈ ਰਖੇ। ਮੇਰਾ ਦਾਮਾਦ ਕੇਹਰ ਸਿੰਘ ਧਮਰਾਂਹੀ ਵੀ ਉਸ ਨਾਲ ਤਾਲਮੇਲ ਦਾ ਮਾਧਿਅਮ ਸੀ। ਸਾਨੂੰ ਇਕ ਨਾਮਧਾਰੀ ਦੇ ਪੂਰੇ ਹੋਣ ਦਾ ਦੁਖ ਹੈ।

## 16 ਦਸੰਬਰ 1982, ਵੀਰਵਾਰ
## ਸਰਸਾ-ਰਾਣੀਆਂ

ਸ਼੍ਰੀ ਸਤਿਗੁਰੂ ਜੀ ਦਾ ਲਗਾਤਾਰ 40 ਦਿਨ ਮਸਤਾਨ ਗੜ੍ਹ ਵਿਚ ਹੀ ਰਹਿਣਾ ਮੇਰੇ ਲਈ ਪ੍ਰੇਰਨਾ ਸੀ ਕਿ ਮੈਂ ਕੁਛ ਦਿਨ ਜੀਵਨ ਨਗਰ ਦੇ ਇਲਾਕੇ ਵਿਚ ਜਾ ਕੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਭ ਪ੍ਰਾਪਤ ਕਰਾਂ। ਅਤੇ ਕੱਲ੍ਹ ਹੀ ਮੈਂ ਮਨ ਬਣਾ ਲਿਆ ਕਿ ਅੱਜ ਸਵੇਰੇ ਦਿੱਲੀ-ਫਾਜ਼ਲਕਾ ਬੱਸ 7 ਵਜੇ ਜਨਰਲ ਸਟੋਰ ਪੰਜਾਬੀ ਬਾਗ ਤੋਂ ਜਾ ਫੜਾਂਗਾ।

### ਸ. ਬਲੀ ਸਿੰਘ ਬੁਢੀਮਾੜੀ

ਅਤੇ ਮੇਰਾ ਸਫਰ ਜੀਵਨ ਨਗਰ ਨੂੰ ਸ਼ੁਰੂ ਹੋ ਗਿਆ। 11 ਵਜੇ ਹਿਸਾਰ ਪਹੁੰਚਾ ਤਾਂ ਮੇਰੇ ਵਾਲੀ ਬੱਸ ਵਿਚ ਹੀ ਸ. ਤੇਗਾ ਸਿੰਘ ਬੁਢੀਮਾੜੀ ਦਾ ਭਤੀਜਾ ਬਲੀ ਸਿੰਘ ਆਣ ਚੜ੍ਹਿਆ। ਇਹ ਵੀ ਸਤਿਗੁਰੂ ਜੀ ਦਾ ਪ੍ਰੇਮੀ ਹੈ। ਉਸ ਤੋਂ ਪਤਾ ਲੱਗਾ ਕਿ ਉਸ ਦੇ ਹਿੱਸੇ 30 ਏਕੜ ਜ਼ਮੀਨ ਆਉਂਦੀ ਹੈ। ਉਸ ਨੇ ਐਲਨਾਬਾਦ ਵਿਚ ਇਕ ਆੜ੍ਹਤ ਦੀ ਦੁਕਾਨ ਵਿਚ ਵੀ ਅੱਧਾ ਹਿੱਸਾ ਕਿਸੇ ਬਣੀਏ ਨਾਲ ਪਾਇਆ ਹੋਇਆ ਹੈ। ਇਸ ਤੋਂ ਬਿਨਾ ਡੇਢ ਟ੍ਰੱਕ ਵੀ ਇਸੇ ਦਾ ਹੈ ਜਿਸ ਤੋਂ 5000/- ਟਰੱਕ ਦੀ ਕਿਸ਼ਤ ਦੇ ਕੇ 5000/- ਘਰ-ਪਰਿਵਾਰ ਦੇ ਖਰਚਾਂ ਲਈ ਨਿਕਲ ਆਉਂਦਾ ਹੈ। ਇਸ ਦਾ ਛੋਟਾ ਭਰਾ ਇਕਬਾਲ ਸਿੰਘ ਵੀ 30 ਏਕੜ ਦਾ ਮਾਲਕ ਤੇ ਬਾਕੀ ਕੰਮਾਂ ਵਿਚ ਇਸ ਦਾ ਭਾਈਵਾਲ ਹੈ।

### ਸ: ਜੁਗਿੰਦਰ ਸਿੰਘ ਸਰਹੰਦ

ਸਰਸੇ ਆਇਆਂ ਮਹੰਤ ਚੇਤ ਸਿੰਘ ਦਾ ਪੋਤਰਾ ਵਰਿਆਮ ਸਿੰਘ ਕਰੀਵਾਲਾ ਅਤੇ ਸ਼੍ਰੀ ਜੁਗਿੰਦਰ ਸਿੰਘ (ਗਿਆਨੀ) ਬਹਾਦਰ ਗੜ੍ਹ (ਸਰਹੰਦ) ਵਾਲੇ ਮਿਲੇ। ਜੁਗਿੰਦਰ ਸਿੰਘ ਹੋਰੀਂ ਸਾਰੇ ਭਰਾ ਅਜਕਲ੍ਹ ਲੁਧਿਆਣੇ ਰਹਿੰਦੇ ਹਨ ਅਤੇ ਮੋਟਰ ਬਾਡੀਆਂ ਨਾਲ ਸੰਬੰਧਤ ਕੁਛ ਫਰੇਮ ਆਦਿ ਬਣਾਂਦੇ ਹਨ ਅਤੇ ਸੌਖੇ ਹਨ। ਜਦੋਂ ਇਹਨਾਂ ਨੂੰ ਅੱਜ ਤੋਂ ਡੇਢ ਸਾਲ ਪਹਿਲਾਂ ਇੰਡਸਟ੍ਰੀਅਲ ਏਰੀਏ ਵਿਚ ਇਕ ਉਸਰਿਆ ਮਕਾਨ ਮਿਲ

ਗਿਆ ਤਾਂ ਇਹਨਾਂ ਸਤਿਗੁਰੂ ਜੀ ਦੇ ਚਰਨ ਪੁਆਏ, ਤਦ ਤੋਂ ਕਾਰੋਬਾਰ ਐਸਾ ਫਲ-ਦਾਈ ਹੋਇਆ ਕਿ ਚਿੰਤਾ ਫਿਕਰ ਸਭ ਮੁੱਕ ਗਏ।

ਸ. ਜੁਗਿੰਦਰ ਸਿੰਘ ਨੇ ਕਿਹਾ : ਸਤਿਗੁਰਾਂ ਸਾਡੇ ਤੇ ਇਕ ਹੋਰ ਬੜੀ ਕਿਰਪਾ ਕੀਤੀ ਹੈ ਕਿ ਸਰਹੰਦ ਵਿਚ ਜੋ ਹਰ ਸਾਲ ਸਾਹਿਬਜ਼ਾਦਿਆਂ ਦਾ ਮੇਲਾ 25-26 ਤੇ 27 ਦਸੰਬਰ ਨੂੰ ਲਗਦਾ ਹੈ, ਉਸ ਵਿਚ ਨਾਮਧਾਰੀ ਵੀ ਆਪਣਾ ਮੇਲਾ ਕਰਦੇ ਹਨ। ਪਿਛਲੇ ਤਿੰਨ ਸਾਲ ਤੋਂ ਸਤਿਗੁਰੂ ਜੀ ਨੇ ਸਾਡੇ ਤੇ ਬਖਸ਼ਿਸ਼ ਕੀਤੀ ਹੈ ਨਾਮਧਾਰੀ ਮੇਲਾ ਕਰਵਾਣ ਦੀ। ਲਗਭਗ 15000/- ਖਰਚ ਆਉਂਦਾ ਹੈ ਦੋ ਦਿਨਾਂ ਮੇਲੇ ਤੇ। ਅਤੇ ਨਾਮਧਾਰੀ ਤਾਂ ਆਉਂਦੇ ਹੀ ਹਨ, ਦੂਜੇ ਸੱਜਣ ਵੀ ਕਾਫ਼ੀ ਆ ਜਾਂਦੇ ਹਨ। ਇਸ ਵਾਰ ਦੇ ਮੇਲੇ ਬਾਰੇ ਮੈਂ ਫਿਰ ਸਤਿਗੁਰੂ ਜੀ ਦੇ ਚਰਨਾਂ ਵਿਚ ਦਰਸ਼ਨ ਦੇਣ ਦੀ ਅਰਜ਼ ਕਰਨ ਚੱਲਿਆ ਹਾਂ, ਪਰ ਸਤਿਗੁਰੂ ਜੀ ਤਾਂ ਸ਼ਾਇਦ ਇਸ ਵਾਰ ਦਰਸ਼ਨ ਨ ਹੀ ਦੇਣ। ਪ੍ਰੰਤੂ ਸਤਿਗੁਰੂ ਜੀ ਜਿਸ ਨੂੰ ਵੀ ਹੁਕਮ ਦੇਣਗੇ, ਉਹੋ ਹੀ ਠੀਕ ਰਹੇਗਾ। ਅਤੇ ਜੁਗਿੰਦਰ ਸਿੰਘ ਨੇ ਮੈਨੂੰ ਵੀ ਆਗ੍ਰਹਿ ਕੀਤਾ ਕਿ ਮੈਂ ਇਸ ਵਾਰ ਸਾਹਿਬਜ਼ਾਦਿਆਂ ਦੇ ਮੇਲੇ ਤੇ ਜ਼ਰੂਰ ਆਵਾਂ। ਸ. ਜੁਗਿੰਦਰ ਸਿੰਘ ਨੇ ਇਹ ਵੀ ਦੱਸਿਆ ਕਿ ਉਹ ਹਰ ਸਾਲ ਇਕ ਮਹੀਨਾ ਗੁਰੂ ਘਰ ਜਾ ਕੇ ਲੱਕੜੀ ਦੇ ਕੰਮ ਦੀ ਸੇਵਾ ਕਰਦਾ ਹੈ।

ਅੱਜ ਦੇ 'ਪੰਜਾਬੀ ਟ੍ਰਿਬਿਊਨ' ਵਿਚ (16.12.82) ਤੀਜੇ ਪੇਜ ਵਿਚ ਫੀਰੋਜ਼ਪੁਰ ਜ਼ਿਲ੍ਹੇ ਦੇ ਪਿੰਡ 'ਖੋਟੇ' ਦਾ ਜ਼ਿਕਰ ਹੈ, ਜਿਸ ਵਿਚ ਹੇਠ ਲਿਖੇ ਸ਼ਬਦ ਨਾਮਧਾਰੀਆਂ ਬਾਰੇ ਵੀ ਹੈਨ :

"ਇਹ ਪਿੰਡ ਕੂਕਿਆਂ ਦਾ ਗੜ੍ਹ ਰਿਹਾ ਹੈ। 1862 ਈ: ਵਿਚ ਕੂਕਿਆਂ ਦੇ ਸਤਿਗੁਰੂ ਬਾਬਾ ਰਾਮ ਸਿੰਘ ਜੀ ਨੇ ਇਸ ਪਿੰਡ ਵਿਚ ਅਨੰਦ ਕਾਰਜ ਦੀ ਰਸਮ ਸ਼ੁਰੂ ਕੀਤੀ। ਜਿਸ ਦੇ ਬਦਲੇ ਅੰਗਰੇਜ਼ਾਂ ਨੇ ਗੁੱਸੇ ਵਿਚ ਆ ਕੇ ਇਨ੍ਹਾਂ ਨੂੰ ਜਲਾਵਤਨ ਕਰ ਦਿੱਤਾ। 1962 ਈ: ਵਿਚ ਕੂਕਿਆਂ ਨੇ ਸੌ ਸਾਲਾ ਅਨੰਦ ਕਾਰਜ ਸ਼ਤਾਬਦੀ ਮਨਾਈ ਤੇ 144 ਅਨੰਦ ਕਾਰਜ ਸਵਾ ਸਵਾ ਰੁਪਏ ਨਾਲ ਕਰ ਕੇ ਇਸ ਪਿੰਡ ਦਾ ਨਾਂ 'ਹਰੀਪੁਰ' ਰਖ ਦਿੱਤਾ। ਉਪਰੋਕਤ ਅਨੰਦ ਕਾਰਜ ਦਾ ਮੇਲਾ ਚਾਰ ਦਿਨ ਤਕ ਚਲਦਾ ਰਿਹਾ। ਬਾਹਰੋਂ ਆਈਆਂ ਸੰਗਤਾਂ ਨੂੰ ਅਟੁੱਟ ਲੰਗਰ ਵਰਤਦਾ ਰਿਹਾ। ਅਨੰਦ ਕਾਰਜ ਵਾਲੀ ਜਗਹ ਤੇ ਨਾਮਧਾਰੀ ਗੁਰਦੁਆਰਾ ਉਸਰਿਆ ਹੋਇਆ ਹੈ। ਏਥੋਂ ਦਾ ਬਾਬਾ ਹਰਨਾਮ ਸਿੰਘ ਨਾਮਧਾਰੀ ਜੋ ਸਭ ਤੋਂ ਵੱਧ ਪੁਰਾਣਾ ਵਿਅਕਤੀ ਦੱਸਿਆ ਜਾਂਦਾ ਹੈ, ਦੀ ਉਮਰ 108 ਸਾਲ ਦੇ ਇਰਦ ਗਿਰਦ ਹੈ। ਬਾਬਾ ਹਰਨਾਮ ਸਿੰਘ ਹਰ ਰੋਜ਼ ਡੇਢ ਕਿਲੋਮੀਟਰ ਤੇ ਸੁਬਹ ਸ਼ਾਮ ਆਪਣੇ ਖੇਤਾਂ ਨੂੰ ਗੇੜਾ ਮਾਰ ਕੇ ਆਉਂਦਾ ਹੈ। ਇਨ੍ਹਾਂ ਦੇ ਦੱਸਣ ਮੁਤਾਬਿਕ ਇਨ੍ਹਾਂ ਦੀ ਏਨੀ ਲੰਮੀ ਉਮਰ ਦਾ ਹੋਣਾ ਸਾਰੀ ਉਮਰ ਚਾਹ ਨੂੰ ਤਿਆਗਣਾ ਅਤੇ ਦੁੱਧ ਦਹੀਂ ਦਾ ਇਸਤੇਮਾਲ ਕਰਨਾ ਹੈ। ਬਾਬਾ ਹਰਨਾਮ ਸਿੰਘ 55 ਸਾਲ ਤੋਂ ਪੈਨਸ਼ਨ ਲੈ ਰਿਹਾ ਹੈ।"

ਗੁਰਦੇਵ ਸਿੰਘ ਸਰੋਦ ਨੇ ਮੈਨੂੰ ਕੱਲ੍ਹ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਨੇ ਪੰ: ਗੋਪਾਲ ਸਿੰਘ ਜੀ ਦੇ ਭੈਣੀ ਸਾਹਿਬ ਦੇ ਰਹਿਣ ਦੇ ਸਮੇਂ, ਜਦੋਂ ਸਤਿਗੁਰੂ ਜੀ ਵੀ

ਉਥੋਂ ਸਨ ਪੰਡਤ ਜੀ ਨੂੰ ਪਿਛਲੇ ਦਿਨੀਂ ਇਕ ਟਰੈਕਟਰ ਖੇਤੀਬਾੜੀ ਕਰਨ ਲਈ ਬਖਸ਼ਿਸ਼ ਕਰ ਦਿੱਤਾ ਹੈ। ਪੰਡਿਤ ਜੀ ਨੂੰ ਸਤਿਗੁਰੂ ਜੀ ਨੇ ਕਿਤੇ ਪੁੱਛ ਲਿਆ ਸੀ ਕਿ ਉਹਨਾਂ ਦਾ ਪਰਿਵਾਰਕ ਤੇ ਆਰਥਿਕ ਜੀਵਨ ਕੈਸਾ ਹੈ। ਪੰਡਿਤ ਜੀ ਨੇ ਦੱਸਿਆ ਕਿ ਹੋਰ ਤਾਂ ਸਭ ਠੀਕ ਹੈ ਪਰ ਲੋਕਾਂ ਦੇ ਟਰੈਕਟਰ ਲੈ ਕੇ ਖੇਤੀ ਕਰਦਿਆਂ ਵੱਤਰ ਤੋਂ ਕੁਵੱਤਰ ਹੋ ਜਾਂਦਾ ਹੈ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਟਰੈਕਟਰ ਤੁਹਾਨੂੰ ਲੈ ਦਿਆਂਗੇ।

## 17 ਦਸੰਬਰ 1982, ਸ਼ੁਕਰਵਾਰ
## ਮਸਤਾਨ ਗੜ੍ਹ (ਸਰਸਾ)

### ਘਰੌਂਡੇ ਦੀ ਸਿੰਘ ਸਭਾ

ਮੈਂ ਰਾਤੀਂ 7.30 ਵਜੇ ਤਕ, ਸੰਤ ਨਗਰ, ਸੰਤ ਰਣਜੀਤ ਸਿੰਘ ਬਾਜਵਾ ਦੇ ਘਰ ਜਾ ਪਹੁੰਚਾ। ਅਤੇ ਜਦੋਂ 8 ਵਜੇ ਸਵੇਰੇ ਕੋਠੀ ਮਸਤਾਨ ਗੜ੍ਹ ਜਾਣ ਵਾਸਤੇ ਨਿਕਲਿਆ ਤਾਂ ਸੜਕ ਤੇ ਪਹੁੰਚਦਿਆਂ ਸ. ਇਕਬਾਲ ਸਿੰਘ ਅਤੇ ਇਕ ਹੋਰ ਸੱਜਣ ਦੇ ਨਾਲ ਮੈਨੂੰ ਘਰੌਂਡੇ (ਜੀ. ਟੀ. ਰੋਡ ਕਰਨਾਲ) ਦੇ ਇਕ ਨੌਜੁਆਨ ਸ. ਗੁਰਦਰਸ਼ਨ ਸਿੰਘ (30) ਮਿਲਿਆ, ਇਕ ਖ਼ੂਬਸੂਰਤ ਨੌਜੁਆਨ। ਉਸ ਮੈਨੂੰ ਆਪਣੇ ਨਾਲ ਮਸਤਾਨ ਗੜ੍ਹ ਲੈ ਜਾਣ ਦਾ ਨਿਸਚਾ ਕੀਤਾ। ਉਸ ਦੇ ਨਾਲ ਗਿਆਂ, ਰਸਤੇ ਵਿਚ ਮਾਲੂਮ ਹੋਇਆ ਕਿ ਉਸ ਨੂੰ ਘਰੌਂਡੇ ਦੇ ਸਿੰਘ ਸਭੀਆਂ ਅਤੇ ਨਾਮਧਾਰੀਆਂ ਗੁਰੂ ਕੀ ਸੇਵਾ ਵਿਚ ਭੇਜਿਆ ਹੈ ਤਾਕਿ 22.12.82 ਨੂੰ ਦਸਮੇਸ਼ ਪੁਰਬ ਰਲ ਕੇ ਮਨਾਇਆ ਜਾਇ ਅਤੇ ਇਸ ਤੇ ਨਾਮਧਾਰੀ ਜਥੇਦਾਰ ਆ ਕੇ ਦੋ ਦਿਨ ਦੀਵਾਨ ਸਜਾਣ। ਉਸ ਨੇ ਮੈਨੂੰ ਦੋ ਚਿੱਠੀਆਂ ਵੀ ਵਖਾਈਆਂ ਸ੍ਰੀ ਸਤਿਗੁਰੂ ਜੀ ਨੂੰ ਬੇਨਤੀ ਕਰਦੀਆਂ। ਇਕ ਚਿੱਠੀ ਦੇ ਲੇਖਕ, ਗੁਰਦੁਆਰਾ ਸਿੰਘ ਸਭਾ ਦੇ ਪ੍ਰੈਜ਼ੀਡੈਂਟ ਸ. ਜਗਤਾਰ ਸਿੰਘ ਮਾਲਿਕ ਘਰੌਂਡਾ ਟ੍ਰਾਂਸਪੋਰਟ ਕੰਪਨੀ, ਵਾਈਸ ਪ੍ਰੈਜ਼ੀਡੈਂਟ ਸ. ਪ੍ਰਤਾਪ ਸਿੰਘ, ਜਨਰਲ ਸਕੱਤਰ ਸ. ਗੁਰਦਰਸ਼ਨ ਸਿੰਘ (ਇਹੋ ਸੱਜਣ), ਸ. ਜਾਗੀਰ ਸਿੰਘ ਮੈਂਬਰ, ਸ. ਚਰਨਜੀਤ ਸਿੰਘ ਹੈੱਡ ਗਰੰਥੀ, ਜਸਦੇਵ ਸਿੰਘ ਨਾਮਧਾਰੀ।

ਦੂਸਰੀ ਪ੍ਰਾਰਥਨਾ ਪੱਤ੍ਰਿਕਾ ਨਾਮਧਾਰੀ ਗਰੁੱਪ ਵਲੋਂ ਸੀ। ਇਸ ਦੇ ਪ੍ਰਾਰਥਕ ਸਨ : ਸ. ਬਲਦੇਵ ਸਿੰਘ ਓਵਰਸੀਅਰ, ਇਹਨਾਂ ਦੇ ਮਾਤਾ ਜੀ ਅਤੇ ਧਰਮਪਤਨੀ, ਸ. ਪਰਮਜੀਤ ਸਿੰਘ ਤੇ ਇਹਨਾਂ ਦੇ ਮਾਤਾ ਜੀ, ਸ. ਟਹਿਲ ਸਿੰਘ, ਸ. ਗੁਰਨਾਮ ਸਿੰਘ, ਸ. ਸੁਰਿੰਦਰ ਸਿੰਘ, ਸ. ਗੁਲਾਬ ਸਿੰਘ, ਸ. ਭਗਵਾਨ ਸਿੰਘ ਤੇ ਉਹਨਾਂ ਦੀ ਪਤਨੀ।

ਸ. ਗੁਰਦਰਸ਼ਨ ਸਿੰਘ ਨੇ ਦੱਸਿਆ ਕਿ ਉਸ ਦੇ ਪਰਯਤਨਾਂ ਨਾਲ ਇਸ ਵੇਲੇ ਘਰੌਂਡਾ ਵਿਖੇ 12-13 ਨਾਮਧਾਰੀ ਪਰਿਵਾਰ ਵਧੀਆ ਸਿੱਖੀ ਜੀਵਨ ਵਿਚ ਪਰਵਿਰਤ ਹਨ। ਇਹ ਮਿਲ ਕੇ ਰੋਜ਼ਾਨਾ ਨਿਤਨੇਮ ਕਰਦੇ ਹਨ। ਜਿਹੜੇ ਪਹਿਲਾਂ ਸ਼ਰਾਬ ਕੱਢਦੇ ਤੇ ਵੇਚਦੇ ਸਨ, ਪੀਂਦੇ ਤੇ ਪਿਆਂਦੇ ਸਨ ਅੱਜ ਦੇਵੱਤਵ ਪਦ ਪਾਈ ਬੈਠੇ

ਹਨ ਤੇ ਇਹਨਾਂ ਨੂੰ ਸਿੱਖੀ ਜੀਵਨ ਧਾਰਨ ਕੀਤਿਆਂ ਡੇਢ ਸਾਲ ਹੋ ਗਿਆ ਹੈ। ਇਹ ਲੋਕ ਜੁ ਮਹੀਨਾ ਮਹੀਨਾ ਭਰ ਨਹਾਂਦੇ ਨਹੀਂ ਸਨ, ਹੁਣ ਪਰਿਵਾਰਾਂ ਸਮੇਤ ਰੋਜ਼ ਅੰਮ੍ਰਿਤ ਵੇਲੇ ਸਕੇਸ਼ ਇਸ਼ਨਾਨ ਕਰਦੇ ਹਨ, ਭਜਨ ਕਰਦੇ ਹਨ ਅਤੇ ਬਾਣੀ ਪੜ੍ਹਦੇ ਹਨ। ਗੁਰਦਰਸ਼ਨ ਸਿੰਘ ਦੀ ਰੀਝ ਸੀ ਕਿ ਘਰੌਂਡੇ ਵਿਚ ਘੱਟੋ ਘੱਟ 60 ਨਾਮਧਾਰੀ ਰਹਿਤ ਬਹਿਤ ਵਾਲੇ ਘਰ ਚਾਹੀਦੇ ਹਨ।

ਅਸੀਂ ਜਦੋਂ ਮਸਤਾਨ ਗੜ੍ਹ ਨੇੜੇ ਵਗਦੀ, ਮਿਰਜ਼ਾਪੁਰ ਬੇੜ੍ਹ ਨੂੰ ਜਾਂਦੀ ਨਹਿਰ ਦੇ ਪੁਲੋਂ ਪਾਰ ਹੋਏ ਤਾਂ ਸਤਿਗੁਰੂ ਜੀ ਦੇ ਖੇਤਾਂ ਵਿਚ ਲੱਗੇ ਸਫ਼ੈਦੇ (ਇਕ ਪ੍ਰਕਾਰ ਦਾ ਰੁੱਖ) ਦਾ ਜੰਗਲ ਸ਼ੁਰੂ ਹੋ ਗਿਆ। ਸੜਕੇ ਸੜਕ ਜਾਂਦਿਆਂ ਸਾਹਮਣਿਓਂ ਆਉਂਦਾ ਇਕ ਮੋਟਰ ਸਾਈਕਲ, ਸਾਡੇ ਪਾਸ, ਸਾਡੇ ਸਤਿਕਾਰ ਵਜੋਂ ਰੁਕਿਆ। ਇਸ ਤੇ ਸ੍ਰੀ ਨਿਰਮਲ ਸਿੰਘ ਮਦਾਰ ਅਤੇ ਸ੍ਰੀ ਦਰਸ਼ਨ ਸਿੰਘ ਅੰਗ ਰਖਿਅਕ ਸਨ।

ਥੋੜੇ ਕੁ ਹੋਰ ਅਗਾਂਹ ਹੋਏ ਤਾਂ ਸ੍ਰੀ ਰਘੁਬੀਰ ਸਿੰਘ ਡਰਾਈਵਰ ਦੁਆਰਾ ਚਲਾਈ ਜਾ ਰਹੀ ਕਾਰ ਤੇ ਸੰਤ ਤਰਸੇਮ ਸਿੰਘ ਤੇ ਸ੍ਰੀ ਜੁਗਿੰਦਰ ਸਿੰਘ ਲੁਧਿਆਣਾ ਆਉਂਦੇ ਮਿਲੇ। ਕਾਰ ਰੁਕਵਾ ਕੇ ਸਕੱਤਰ ਤਰਸੇਮ ਸਿੰਘ ਨੇ ਵੀ ਸਾਨੂੰ ਮਾਣ ਦਿੱਤਾ। ਉਸ ਦੱਸਿਆ : ਸੱਚੇ ਪਾਤਸ਼ਾਹ ਜੀ ਵੀ ਆ ਰਹੇ ਹਨ, ਤੁਹਾਨੂੰ ਰਾਹ ਵਿਚ ਹੀ ਮਿਲਣਗੇ। 9.30 ਹੋਣਗੇ ਕਿ ਕੋਠੀ ਦੇ ਦੁਆਰ ਅੱਗੇ ਸਾਨੂੰ ਰੌਣਕ ਦਿੱਸੀ।

## ਦਰਸ਼ਨ ਸ੍ਰੀ ਸਤਿਗੁਰੂ ਜੀ ਦੇ

ਨੇੜੇ ਹੋਏ ਤਾਂ ਸ੍ਰੀ ਸਤਿਗੁਰੂ ਜੀ, ਸ੍ਰੀ ਮਾਤਾ ਜੀ, ਠਾਕੁਰ ਦਲੀਪ ਸਿੰਘ ਜੀ, ਤੇਜਾ ਸਿੰਘ-ਮੁਖਤਾਰ ਸਿੰਘ ਖਾਰਾ, ਸੰਤ ਕਰਨੈਲ ਸਿੰਘ-ਖਜ਼ਾਨ ਸਿੰਘ ਖਾਰਾ ਅਤੇ ਪਰਿਵਾਰ ਸੰਤ ਹਰਦਿਆਲ ਸਿੰਘ ਐਲਨਾਬਾਦ ਸਮੇਤ ਜੀਪ, ਉਸਤਾਦ ਨੱਥਾ ਸਿੰਘ ਆਦਿ ਨਜ਼ਰ ਪਏ ਨਾਲ ਬਲਕਾਰ ਸਿੰਘ ਸੇਵਕ ਸੀ। ਦੀਨ ਦਿਆਲ ਜੀ ਨੇ ਸਾਡੀ ਨਮਸਕਾਰ ਪਰਵਾਨ ਕੀਤੀ। ਉਹ ਗੱਮ ਬੂਟ ਪਾਈ ਬਚਨ ਬਿਲਾਸ ਕਰ ਰਹੇ ਸਨ। ਮੇਰੇ ਸਵੈਟਰ ਅਤੇ ਕੁਰਤੇ ਨੂੰ ਹੱਥ ਲਾ ਸਤਿਗੁਰੂ ਜੀ ਮੁਦਿਤ ਹੋਏ। ਮੈਨੂੰ ਸੁਖ ਬਖਸ਼ਨ ਲਈ ਇਹ ਬਹਾਨਾਮਾਤਰ ਸੀ। ਸੱਚੇ ਪਾਤਸ਼ਾਹ ਜੀ ਬਚਨ ਕੀਤਾ : ਪੰਡਿਤ ਗੋਪਾਲ ਸਿੰਘ ਅਤੇ ਗਿਆਨੀ ਮੋਹਰ ਸਿੰਘ ਕਾਨ੍ਹਪੁਰੀ ਵੀ ਆਏ ਹੋਏ ਹਨ। ਉਹ ਬਿਹੰਗਮਾਂ ਦੇ ਡੇਰੇ ਹਨ। ਚਲੋ, ਤੁਸੀਂ ਵੀ ਆ ਗਏ, ਚੰਗਾ ਹੋਇਆ। ਅਤੇ ਮੁਖ਼ਤਾਰ ਸਿੰਘ ਅੰਬਰਸਰ ਵਡੇ ਵਾਲੇ ਨੂੰ ਸਾਨੂੰ ਨਾਲ ਲਿਜਾ ਕੇ ਪ੍ਰਸ਼ਾਦ ਛਕਾਣ ਦੀ ਆਗਿਆ ਹੋਈ।

## ਥੋੜੇ ਵਿਚ ਬਹੁਤਾ ਕੁਝ

ਮੈਂ ਸਤਿਗੁਰੂ ਜੀ ਨੂੰ ਹੱਸਿਆ ਅਤੇ ਹੱਸਦਿਆਂ ਅਰਜ਼ ਕੀਤੀ। ਸਤਿਗੁਰੂ ਜੀ ਵਿਗਸੇ : ਕੋਈ ਨ ਕੋਈ ਦਿਲਚਸਪੀ ਤਾਂ ਬਣਾਣੀ ਹੋਈ ਨ, ਇਹ ਸਾਰਾ ਸੰਸਾਰ ਤਾਂ ਦਿਲਚਸਪ ਹੈ ਹੀ, ਇਹਦੀਆਂ ਉਲਝਣਾਂ-ਸੁਲਝਣਾਂ ਨੂੰ ਜੇ ਦਿਲਚਸਪੀ ਦੀ ਦ੍ਰਿਸ਼ਟੀ ਤੋਂ ਦੇਖੀਏ ਤਾਂ ਇਹ ਸਚਮੁਚ ਦਿਲਚਸਪ ਲਗਦੀਆਂ ਹਨ। ਅਤੇ ਜੇ ਰਊਂ ਰਊਂ ਕਰਦੇ ਰਹੀਏ ਤਾਂ ਸਾਰੀ ਦੁਨੀਆਂ ਹੀ ਰਊਂ ਰਊਂ ਹੈ।

ਬੰਡੇ ਵਿਚ ਬਹੁਤਾ ਦੱਸ ਕੇ ਸਤਿਗੁਰੂ ਜੀ ਤਾਂ ਹਰਦਿਆਲ ਸਿੰਘ ਹੁਰਾਂ ਵਾਲੀ ਜੀਪ ਤੇ ਸੀਟ ਰਖਵਾ, ਆਪ ਬੈਠ, ਸੜਕੇ ਪੈ ਗਏ। ਨਾਲ ਉਨ੍ਹਾਂ ਦੀ ਆਪਣੀ ਗੱਡੀ ਵੀ ਤੁਰ ਪਈ ਅਤੇ ਅਸੀਂ ਕੋਠੀ ਆ ਗਏ।

ਮਸਤਾਨ ਗੜ੍ਹ ਆਇਆਂ ਵੇਖਿਆ ਕਿ ਏਥੇ ਗੁਰੂ ਪਰਿਵਾਰ ਤੇ ਇਸ ਦੇ ਪ੍ਰੇਮੀਆਂ ਦੀ ਖਾਸੀ ਰੌਣਕ ਹੈ। ਬੇਬੇ ਦਲੀਪ ਕੌਰ ਜੀ ਪਤਾ ਨਹੀਂ ਕਿਸ ਗੱਲੋਂ, ਸਾਡੇ ਲੰਗਰ ਛਕਦਿਆਂ ਪਾਸ ਆ ਕੇ ਹੱਸੇ : ਅਸੀਂ ਨਹੀਂ ਕਿਸੇ ਨੂੰ ਸਮਝਦੇ। ਸਭ ਨੂੰ ਹੀ ਟਿੱਚ ਜਾਣਦੇ ਹਾਂ, ਸਾਨੂੰ ਨਹੀਂ ਕਿਸੇ ਦਾ ਡਰ। ਇਹ ਗੱਲ ਅਮਰ ਸਿੰਘ ਨੰਬਰਦਾਰ ਨੂੰ ਸੁਣਾ ਕੇ ਕੀਤੀ ਜਾ ਰਹੀ ਸੀ।

## ਕੁਛ ਜ਼ਰੂਰੀ ਗੱਲਾਂ ਮੇਰੇ ਨਾਲ ਵੀ

ਪਰਸ਼ਾਦ ਪਾਣੀ ਛਕ ਜਾਂ ਮੈਂ ਅਤੇ ਸ. ਗੁਰਦਰਸ਼ਨ ਸਿੰਘ ਕੋਠੀ ਦੀਆਂ ਦੀਵਾਰਾਂ ਤੋਂ ਬਾਹਰ ਨਿਕਲੇ ਤਾਂ ਸਤਿਗੁਰੂ ਜੀ ਦੀ ਕਾਰ ਵਾਪਸ ਪਰਤ ਰਹੀ ਸੀ। ਸੱਚੇ ਪਾਤਸ਼ਾਹ ਸਾਡੇ ਪਾਸ ਆ, ਗੱਡੀ ਰੁਕਵਾ, ਉਤਰੇ। ਅਤੇ ਸਭ ਨੂੰ ਜਾਂ ਅੱਗੇ ਚਲੇ ਜਾਣ ਜਾਂ ਪਿਛੇ ਦੂਰ ਹਟ ਕੇ ਆਉਣ ਲਈ ਕਹਿ ਕੇ ਮੈਨੂੰ ਨਾਲ ਲੈ ਲਿਆ। ਇਕਾਂਤ ਮਿਲ ਗਈ ਜਾਣ ਪਹਿਲਾਂ ਤਾਂ ਭਮਰੋ ਦਾ ਭੇਜਿਆ ਸ. ਨਿਰਮਲ ਸਿੰਘ ਦਾ ਮੱਥਾ ਟੇਕਿਆ। ਸ. ਪਿਆਰਾ ਸਿੰਘ ਦੀ ਦਵਾਈ ਦੀ ਗੱਲ ਦੱਸੀ। ਸਤਿਗੁਰੂ ਜੀ ਬਚਨ ਕੀਤਾ : ਪਿਆਰਾ ਸਿੰਘ ਇੰਜ ਹੀ ਕੀਤਾ ਕਰਦਾ ਹੈ। ਦਵਾਈ ਦੇ ਪਰਹੇਜ਼ਾਂ ਵਿਚ ਦਸਵੰਧ ਜ਼ਰੂਰ ਕੱਢਦਾ ਹੈ। ਸਵੇਰੇ ਉਠਣਾ, ਇਸ਼ਨਾਨ ਕਰ ਕੇ ਭਜਨ ਕਰਨਾ ਅਤੇ ਦਸਵੰਧ ਕੱਢਣਾ ਜ਼ਰੂਰਤਮੰਦਾਂ ਨੂੰ ਦੱਸਿਆ ਕਰਦਾ। ਸਤਿਗੁਰੂ ਜੀ ਨੇ ਦੱਸਿਆ : ਕਿਰਪਾ ਹੋ ਜਾਂਦੀ ਹੈ, ਮੁੰਡਾ ਜਨਮਦਾ ਹੈ। ਖੁਸ਼ੀਆਂ ਸਭ ਪਾਸੇ ਹੋ ਜਾਂਦੀਆਂ ਹਨ। ਸੰਤ ਤਰਸੇਮ ਸਿੰਘ ਨੇ ਰਕਮ ਉਠਾ ਲਈ। ਰਕਮ ਮਿੰਟਾਂ ਵਿਚ ਹੀ ਵੰਡੀ ਗਈ। ਤਰਸੇਮ ਸਿੰਘ ਅੱਜ ਭੈਣੀ ਸਾਹਿਬ ਜਾ ਰਿਹਾ ਹੈ।

ਦੂਜੀ ਗੱਲ ਮੈਂ ਸਤਿਗੁਰੂ ਜੀ ਦੀ ਸਿਹਤ ਬਾਰੇ ਪੁੱਛੀ। ਸਤਿਗੁਰੂ ਜੀ ਫ਼ਰਮਾਇਆ : ਨੌਹਰ ਵਾਲੇ ਵੈਦ ਦੀ ਦਵਾਈ ਮੰਗਵਾਈ ਸੀ। ਉਸ ਨੇ 60 ਦਿਨ ਦਵਾਈ ਖਾਣੀ ਲਾਜ਼ਮੀ ਦੱਸੀ ਹੈ। ਸਾਨੂੰ ਕੱਤਕ ਜਾਂ ਸਾਵਣ-ਭਾਦਰੋਂ ਦੇ ਮਹੀਨੇ ਦਵਾਈ ਖਾਣ ਦੀ ਗੱਲ ਕਰਦਾ ਸੀ। ਅੱਸੂ ਦੇ ਮੇਲੇ ਦੌਰਾਨ ਉਸ ਨੇ ਦਵਾਈ ਤਿਆਰ ਕੀਤੀ। ਵੱਡੇ ਕਾਕੇ ਨੂੰ ਦਵਾਈ ਦੇ, ਪਰਹੇਜ਼ ਤੇ ਲਾਭ ਸਮਝਣ ਲਈ ਚਿਤੌੜ ਗੜ੍ਹ ਭੇਜਿਆ ਸੀ। ਵੈਦ ਨੇ ਦਵਾਈ ਚਿਤੌੜ ਗੜ੍ਹ ਹੀ ਤਿਆਰ ਕੀਤੀ ਸੀ ਅਤੇ ਗੁਲਜ਼ਾਰ ਸਿੰਘ ਲੈ ਕੇ ਆਇਆ ਸੀ। ਪਹਿਲਾਂ ਜਦੋਂ ਮੈਂ 1960 ਵਿਚ ਖਾਧੀ ਸੀ, ਓਦੋਂ ਮੇਰਾ ਵਜ਼ਨ ਵਧ ਗਿਆ ਸੀ। ਰੋਜ਼ਾਨਾ 7 ਕਿਲੋ ਦੁੱਧ ਵੀ ਪੀਂਦਾ ਹੁੰਦਾ ਸਾਂ। ਵੈਦ ਨੇ ਜਿਵੇਂ ਐਤਕਾਂ ਦੱਸਿਆ ਸੀ। ਦਵਾਈ ਦਸੰਬਰ ਤੋਂ ਪੂਰੇ ਪਰਹੇਜ਼ਾਂ ਨਾਲ ਸ਼ੁਰੂ ਕੀਤੀ ਹੈ। ਪਹਿਲਾਂ 200 ਗ੍ਰਾਮ ਦੁੱਧ 5 ਵਜੇ ਸਵੇਰ ਤੋਂ ਲੈ ਕੇ ਰਾਤ 9 ਵਜੇ ਤਕ। ਡੇਢ ਡੇਢ ਘੰਟੇ ਬਾਅਦ। ਹੁਣ ਪਰਸੋਂ ਤੋਂ 250 ਗ੍ਰਾਮ ਪੀਤਾ ਜਾ ਰਿਹਾ ਹੈ। ਦਵਾਈ ਦਾ ਪ੍ਰਭਾਵ ਤਾਂ ਹੈ ਹੀ ਕਿ 3 ਕਿਲੋ 300 ਗ੍ਰਾਮ

ਰੋਜ਼ਾਨਾ ਦੁੱਧ ਪੀਤਾ ਜਾ ਰਿਹਾ ਹੈ। ਪਰ ਏਨਾ ਦੁੱਧ ਨਿਰੰਤਰ ਪੀਣ ਨਾਲ ਵੀ ਵਜ਼ਨ ਨਹੀਂ ਵਧਿਆ। ਭੈਣੀ ਸਾਹਿਬੋਂ ਵਜ਼ਨ ਤੋਲ ਕੇ ਆਇਆ ਸਾਂ 56 ਕੇ. ਜੀ. 750 ਗ੍ਰਾਮ ਸੀ। ਹੁਣ 52 ਕੇ. ਜੀ. ਰਹਿ ਗਿਆ ਹੈ। ਦਵਾਈ ਤਾਂ ਖਾਵਾਂਗਾ ਹੀ। ਦਿਨ ਵਿਚ ਇਕ ਵਾਰ ਦੁੱਧ ਦੀ ਥਾਂ ਮੁਸੰਮੀ ਦਾ ਰਸ ਵੀ ਪੀਵੀਦਾ ਹੈ।

ਜ਼ਰਾ ਕੁ ਵਕਫ਼ਾ ਦੇ ਕੇ ਸਤਿਗੁਰੂ ਜੀ ਬੋਲੇ: ਮੇਰੇ ਬਾਰੇ ਕਿਸੇ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਦੱਸਿਆ ਕਿ ਮੈਂ 100 ਡੰਡ ਅਤੇ ਬੈਠਕਾਂ ਕਢਦਾ ਹਾਂ। ਉਹਨਾਂ ਦੇ ਮੰਨਣ ਵਿਚ ਨਹੀਂ ਸੀ ਆਉਂਦਾ। ਮਹਾਰਾਜ ਜੀ ਮੈਨੂੰ ਕਹਿਣ ਲੱਗੇ: ਗੱਲ ਗ਼ਲਤ ਜਾਪਦੀ ਹੈ। ਮੈਂ ਕਿਹਾ: ਗੱਲ ਉੱਕਾ ਹੀ ਗ਼ਲਤ ਹੈ ਮੈਂ 100 ਡੰਡ ਨਹੀਂ 200 ਡੰਡ ਬੈਠਕ ਰੋਜ਼ਾਨਾ ਲਗਾਂਦਾ ਹਾਂ। ਫਿਰ ਕਹਿਣ ਲਗੇ: ਸਿਹਤ ਕੁਛ ਅੱਛੀ ਹੋ ਗਈ ਲਗਦੀ ਹੈ। ਉਹਨਾਂ ਨੂੰ ਜਿਵੇਂ ਯਕੀਨ ਨਹੀਂ ਆਉਂਦਾ ਕਿ ਮੈਂ ਏਨੀ ਚੰਗੀ ਸਿਹਤ ਦਾ ਮਾਲਿਕ ਹੋ ਸਕਦਾ ਹਾਂ।

## ਸੂਬਾ ਮੀਹਾਂ ਸਿੰਘ ਜੀ ਬਾਰੇ ਸੁਣਿਆ

ਜਦੋਂ ਕੋਠੀ ਆ ਕੇ ਅਸੀਂ ਬੈਠ ਗਏ। ਓਦੋਂ ਸਾਡੇ ਪਾਸ ਸੰਤ ਮਨੋਹਰ ਸਿੰਘ, ਸੰਤ ਉਦੇ ਸਿੰਘ ਚੂੰਨ੍ਹੀ, ਸ. ਗੁਰਦਰਸ਼ਨ ਸਿੰਘ ਘਰੋਂਡਾ ਵੀ ਆ ਬੈਠੇ। ਮੈਂ ਸੂਬਾ ਮੀਹਾਂ ਸਿੰਘ ਜੀ ਵਾਲਾ ਆਪਣਾ ਲੇਖ ਸੁਣਾਇਆ। ਪਰਵਾਨਗੀ ਵੀ ਕੁਝ ਸੁਝਾਉ ਵੀ ਮਿਲੇ।

ਅਸਾਂ ਇਹ ਸਾਰਾ ਸਮਾਂ ਕੋਠੀ ਦੇ ਘਾਹ ਕਿਤੇ ਵਿਚ ਬੈਠ ਕੇ ਬਿਤਾਇਆ। ਇਕ ਵੱਜਿਆ ਤਾਂ ਸਤਿਗੁਰੂ ਜੀ ਮਾਲਿਸ਼ ਕਰਵਾਣ ਲਈ ਕੋਠੀ ਦੀ ਛੱਤ ਉਤੇ ਪਧਾਰੇ। 2 ਤੋਂ 3 ਵਜੇ ਤਕ ਅਰਜ਼ਾਂ ਬੇਨਤੀਆਂ ਜਾਂ ਦਰਸ਼ਨ ਯਾਚਕਾਂ ਦੀ ਤ੍ਰਿਪਤੀ ਕਰਦੇ ਹਨ। ਅਤੇ ਰੋਜ਼ਾਨਾ 3 ਤੋਂ 6 ਤਕ ਰੋਝ ਨਸਾਉ ਮੁਹਿੰਮ ਦੀ ਅਗਵਾਈ ਕਰਦੇ ਹਨ।

## ਸੁਆਮੀ ਹਰਨਾਮ ਦਾਸ ਜੀ ਦਾ ਗ੍ਰੰਥ

ਪਰਸੋਂ ਤੋਂ ਏਥੇ ਘਾਹ ਕਿਤੇ ਤੇ ਧੁੱਪੇ ਬੈਠ ਕੇ ਸੁਆਮੀ ਹਰਨਾਮ ਦਾਸ ਉਦਾਸੀ ਕ੍ਰਿਤ ਟੀਕਾ ਦਸਮ ਗ੍ਰੰਥ ਸਾਹਿਬ ਦੇ ਖਰੜੇ ਦੇ ਪਾਠ ਦੀ ਸੁਣਵਾਈ ਕੀਤੀ ਜਾਂਦੀ ਹੈ। ਅੱਜ 1 ਤੋਂ 4 ਵਜੇ ਤਕ ਇਹ ਪਰਕਿਰਿਆ ਜਾਰੀ ਸੀ। ਸਤਿਗੁਰੂ ਜੀ ਨੇ 1.45 ਤੋਂ 2.45 ਤਕ ਦਰਸ਼ਨ ਦਿੱਤੇ। ਇਸ ਮੌਕੇ ਪੰ: ਗੋਪਾਲ ਸਿੰਘ, ਗਿਆਨੀ ਮੋਹਰ ਸਿੰਘ ਕਾਨ੍ਹਪੁਰੀ, ਮਾ: ਦਰਸ਼ਨ ਸਿੰਘ ਸੰਤ ਨਗਰ, ਸੰਤ ਕਰਤਾਰ ਸਿੰਘ ਮਹਿਸਮਪੁਰੇ ਵਾਲੇ। ਜਦੋਂ ਸਤਿਗੁਰੂ ਜੀ ਦਰਸ਼ਨ ਦਿੰਦੇ ਹਨ ਓਦੋਂ ਟੀਕੇ, ਕੋਸ਼ ਅਤੇ ਪਾਠ ਆਦਿ ਦੀ ਖ਼ੂਬ ਪੁਣਛਾਣ ਹੁੰਦੀ ਹੈ। ਸੁਆਮੀ ਹਰਨਾਮ ਦਾਸ ਜੀ ਨੇ ਵਿਦਵਤ੍ਰਾ ਪੂਰਣ ਟੀਕਾ ਕੀਤਾ ਹੈ।

ਜਦੋਂ ਸਤਿਗੁਰੂ ਜੀ ਸਾਨੂੰ ਛੱਡ ਕੇ ਛੱਤ ਉਪਰ ਮਾਲਿਸ਼ ਲਈ ਪਧਾਰੇ ਤਦੋਂ ਮੈਨੂੰ ਸੰਤ ਉਦੇ ਸਿੰਘ ਨੇ ਇਕ ਪੁਰਾਣੀ ਘਟਨਾ ਸੁਣਾਈ:

ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਘੋੜਿਆਂ ਤੇ ਮਾਘੀ ਮੁਕਤਸਰ ਗਿਆ। ਵਾਪਸੀ ਤੇ ਜਦੋਂ ਭੈਣੀ ਸਾਹਿਬ ਨੂੰ ਆ ਰਹੇ ਸਨ ਤਾਂ ਸੜਕ ਤੇ ਪੈਂਦੇ ਨਾਮਧਾਰੀ ਸਿੰਘ ਪਿੰਡ ਦੇ ਹੋਰ ਬੰਦਿਆਂ ਨਾਲ ਸੁਆਗਤ ਹਿਤ ਖਲੋਤੇ ਮਿਲਦੇ। ਸੜਕਾਂ ਸਾਫ਼, ਬਸਤਰ ਸੋਹਣੇ ਪਾ ਕੇ ਨਰ ਨਾਰ ਸਤਿਗੁਰੂ ਜੀ ਦੀ ਉਡੀਕ ਕਰਦੇ। ਪਿੰਡ ਸੈਂਪਲੀ ਰਿਆਸਤ ਪਟਿਆਲਾ ਦਾ ਇਕ ਠਾਣੇਦਾਰ ਸ. ਸੁਰਜਣ ਸਿੰਘ ਊਠਣੀ ਤੇ ਚੜ੍ਹਿਆ ਸਾਫ਼ ਸੜਕ ਉਤਦੀ ਆਇਆ ਤਾਂ ਇਕ ਪਿੰਡ ਊਠਣੀਓਂ ਉਤਰ, ਊਠਣੀ ਦੇ ਗੋਡੇ ਬੰਨ੍ਹ, ਬਹਾ, ਸਿੰਘਾਂ ਨੂੰ ਪੁੱਛਣ ਲੱਗਾ : ਕੀ ਗੱਲ ਹੈ ਅੱਜ ਤੁਹਾਡੇ ਵਰਗੇ ਲੋਕ ਪਿੰਡ ਪਿੰਡ ਸੜਕ ਤੇ ਬਾਹਰ ਨਿਕਲੇ ਹੋਏ ਹਨ, ਕਿਸ ਨੇ ਆਉਣਾ ਹੈ ?

"ਸਤਿਗੁਰੂ ਜੀ ਨੇ ਆਉਣਾ ਹੈ, ਉਹਨਾਂ ਦੇ ਸੁਆਗਤ ਲਈ ਇਹ ਤਿਆਰੀਆਂ ਹਨ।"

"ਅਜੇ ਵੀ ਕੋਈ ਸਤਿਗੁਰੂ ਹੈ ? ਗੁਰਿਆਈ ਤਾਂ ਦਸਮੇ ਪਾਤਸ਼ਾਹ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇ ਗਏ ਹਨ।"

"ਇਹ ਐਵੇਂ ਗੱਲ ਹੀ ਬਣਾ ਲਈ ਗਈ ਹੈ। ਜੁਗ ਜੁਗ ਪੀੜ੍ਹੀ ਚਲੈ ਸਤਿਗੁਰ ਕੀ। ਸਤਿਗੁਰੂ ਦੇਹਧਾਰੀ ਹੁੰਦਾ ਹੈ। ਅਸੀਂ ਗੁਰੂ ਗੋਬਿੰਦ ਸਿੰਘ ਤੋਂ ਅੱਗੇਂ ਵੀ ਗੁਰੂ ਮੰਨਦੇ ਹਾਂ।"

"ਕੀ ਨਾਂ ਹੈ ਤੁਹਾਡੇ ਸਤਿਗੁਰੂ ਦਾ ?"

"ਸਤਿਗੁਰੂ ਪ੍ਰਤਾਪ ਸਿੰਘ ਜੀ।"

"ਚਲੋ, ਮੈਂ ਵੀ ਉਡੀਕਦਾ ਹਾਂ। ਜੇ ਤਾਂ ਮੈਨੂੰ ਉਹਨਾਂ ਕੋਲ ਬੁਲਾ ਲਿਆ ਤਾਂ ਮੰਨਾਂਗਾ ਕਿ ਗੁਰੂ ਸ਼ਕਤੀ ਵਾਲਾ ਹੈ। ਜੇ ਉਂਜ ਹੀ ਕੋਲੋਂ ਲੰਘ ਗਏ ਤਾਂ ਝੂਠੇ ਗੁਰੂ ਹੋਣਗੇ।"

ਅਤੇ ਜਦੋਂ ਸਤਿਗੁਰੂ ਜੀ ਤੇ ਨਾਲ ਦੇ ਸਿੰਘਾਂ ਦੇ ਘੋੜਿਆਂ ਦੀ ਧੂੜ ਉਡਦੀ ਜਾਪੀ ਤਾਂ ਸਾਰੇ ਹੀ ਸਾਵਧਾਨ ਹੋ ਗਏ।

ਸਤਿਗੁਰੂ ਜੀ ਪਾਸ ਆਏ ਤਾਂ ਘੋੜੀ ਰੋਕ ਕੇ ਕਹਿਣ ਲੱਗੇ : ਠਹਿਰ ਜਾ ਘੋੜੀਏ, ਮੈਨੂੰ ਗੁਰੂ ਕੇ ਸਿੰਘਾਂ ਦੇ ਦਰਸ਼ਨ ਕਰ ਲੈਣ ਦੇ ਅਤੇ ਆਪ ਜੀ ਸ. ਸੁਰਜਨ ਸਿੰਘ ਕੋਲ ਆ ਖਲੋਤੇ। ਸ. ਸੁਰਜਨ ਸਿੰਘ ਦਰਸ਼ਨ ਕਰ, ਬਚਨ ਸੁਣ, ਨਿਹਾਲ ਹੋ ਗਿਆ। ਸਤਿਗੁਰਾਂ ਪ੍ਰਤੀ ਸ਼ਰਧਾ ਭਾਵ ਨਾਲ ਭਰ ਗਿਆ।

ਸੰਤ ਉਦੇ ਸਿੰਘ ਨੇ ਦੱਸਿਆ : ਇਹ ਵਾਰਤਾ ਸ. ਸੁਰਜਨ ਸਿੰਘ ਨੇ ਆਪਣੇ ਪਿੰਡ ਇਕ ਭੋਗ ਮੌਕੇ ਇਕੱਤਰ ਹੋਏ ਲੋਕਾਂ ਨੂੰ ਸੁਣਾਈ।

ਆਸਾ ਦੀ ਵਾਰ ਦੇ ਕੀਰਤਨ ਸਮੇਂ ਏਥੋਂ ਜੀਵਨ ਨਗਰੋਂ ਸੰਤ ਹਰਬੰਸ ਸਿੰਘ ਘੁੱਲਾ ਆ ਜਾਂਦਾ ਹੈ। ਸੁਖਵਿੰਦਰ ਸਿੰਘ ਪਿੰਕੀ ਤਾਂ ਰਹਿੰਦਾ ਹੀ ਏਥੇ ਹੈ। ਸਵੇਰੇ ਮਿਲ ਕੇ ਕੀਰਤਨ ਕਰ ਲੈਂਦੇ ਹਨ। ਦਿੱਲੀ ਨੂੰ ਸੁਨੇਹਾ ਭੇਜ ਦਿੱਤਾ ਹੈ ਕਿ ਮੋਹਨ ਸੁਖਦੇਵ ਮਸਤਾਨ ਗੜ੍ਹ ਆ ਜਾਣ।

## 18 ਦਸੰਬਰ 1982, ਸ਼ਨੀਵਾਰ
## ਮਸਤਾਨ ਗੜ੍ਹ

ਜੁਆਤਰੇ ਕੇਹਰ ਸਿੰਘ ਦੇ ਭਰਾ ਸ. ਅਜਮੇਰ ਸਿੰਘ ਤੋਂ ਸੰਤ ਨਗਰੋਂ ਸਾਈਕਲ ਲੈ ਕੇ ਜਾਂ ਮਸਤਾਨ ਗੜ੍ਹ ਨੂੰ ਚੱਲਿਆ ਤਾਂ ਵੈਦ ਗੁਰਦੇਵ ਸਿੰਘ ਨੇ ਮੈਨੂੰ ਵੇਖ, ਆਪਣੇ ਘਰ ਆਉਣ ਦਾ ਇਸ਼ਾਰਾ ਕੀਤਾ। ਇਹ ਵੀ ਭੈਣੀ ਸਾਹਿਬੋਂ ਆ ਗਿਆ ਹੈ, ਸਤਿਗੁਰੂ ਜੀ ਦੇ ਓਥੇ ਨ ਹੋਣ ਕਰਕੇ ਜੀ ਕਿਵੇਂ ਲੱਗੇ ?

ਸਵੇਰ ਦੇ 10.30 ਸਨ ਜਦੋਂ ਮੈਂ ਮਸਤਾਨ ਗੜ੍ਹ ਕੋਠੀ ਦੇ ਨਜ਼ਦੀਕ ਪਹੁੰਚਾ। ਇਕ ਕਾਰ ਸਹਿਜ ਨਾਲ ਹੀ ਕੋਲੋਂ ਲੰਘ ਗਈ। ਕੋਠੀ ਵਿਚ ਗਿਆਂ ਪਤਾ ਲੱਗਾ ਕਿ ਸ. ਜਗਤਾਰ ਸਿੰਘ ਪਨਿਹਾਰੀ, ਬੀਬਾ ਸਾਹਿਬ ਕੌਰ ਜੀ, ਉਨ੍ਹਾਂ ਦੇ ਜੇਠ ਤੇ ਜੇਠਾਣੀ ਆਏ ਹਨ। ਸਤਿਗੁਰੂ ਜੀ ਚਿੱਟੀ ਮਾਟਾਡੋਰ ਤੇ ਹਜ਼ੂਰੀ ਸੇਵਕਾਂ ਤੇ ਬਾਡੀਗਾਰਡਾਂ ਨਾਲ ਫਾਰਮ ਵਲ ਚੱਲੇ ਸਨ।

ਮੈਨੂੰ ਏਥੇ ਸ. ਰਣਜੀਤ ਸਿੰਘ ਖੰਡਪੁਰੀ (ਬੈਂਕੋਕ ਥਾਈਲੈਂਡ), ਉਨ੍ਹਾਂ ਦੀ ਸੁਪਤਨੀ ਬੀਬੀ ਮਹਿੰਦਰ ਕੌਰ, ਛੋਟੀ ਭੈਣ ਬੀਬੀ ਜਸਵੰਤ ਕੌਰ ਅਤੇ ਬੀਬੀ ਰਾਜਿੰਦਰਪਾਲ ਕੌਰ ਨਜ਼ਰ ਪਏ। ਪੁੱਛਣ ਤੇ ਪਤਾ ਲੱਗਾ ਕਿ ਇਹ ਟੈਕਸੀ ਕਰ ਕੇ ਸਵੇਰੇ ਹੀ ਏਥੇ ਆਏ ਹਨ, ਦਰਸ਼ਨ ਕਰਨ ਵਾਸਤੇ। 12-13 ਦਸੰਬਰ ਕਿਤੇ ਸ. ਗੁਰਚਰਨ ਸਿੰਘ 'ਚੰਨੇ' ਦੀ ਮਿਰਤੂ ਹੋ ਗਈ। ਇਹ ਇਕ ਹਾਦਸੇ ਦੀ ਮੌਤ ਸੀ।

### ਗੁਰੂ ਰਾਮ ਸਿੰਘ ਜੀ ਦੇ ਵੇਲੇ ਦੀਆਂ ਵਹੀਆਂ

ਠਾਕੁਰ ਜੀ ਵੱਡੇ ਜੀਵਨ ਨਗਰੋਂ ਕੁਝ ਵਹੀਆਂ ਲੈ ਕੇ ਆਏ। ਇਹ ਇਕ ਪਲਾਸਟਿਕ ਟੱਬ ਵਿਚ ਪਈਆਂ ਸਨ। ਉਨ੍ਹਾਂ ਮੈਨੂੰ ਕਿਹਾ ਕਿ ਮੈਂ, ਪੰਡਿਤ ਗੋਪਾਲ ਸਿੰਘ, ਗਿਆਨੀ ਮੋਹਰ ਸਿੰਘ ਕਾਨ੍ਹਪੁਰੀ ਹੋਰੀਂ ਅਸੀਂ ਉਨ੍ਹਾਂ ਨੂੰ ਵੇਖੀਏ, ਤੇ ਉਸ ਵਿਚੋਂ ਜੋ ਵੀ ਲੱਭੇ ਪ੍ਰਾਪਤ ਕਰੀਏ। ਇਹ ਵਹੀਆਂ ਗੁਰੂ ਰਾਮ ਸਿੰਘ-ਗੁਰੂ ਹਰੀ ਸਿੰਘ ਜੀ ਦੇ ਸਮੇਂ ਦੀਆਂ ਸਨ।

1.00 ਵਜੇ ਮੈਂ, ਪੰਡਿਤ ਜੀ ਤੇ ਗਿਆਨੀ ਮੋਹਰ ਸਿੰਘ ਦੇ ਡੇਰੇ ਗਿਆ।

### ਪੰਡਿਤ ਗੋਪਾਲ ਸਿੰਘ ਜੀ ਨੂੰ ਟਰੈਕਟਰ ਮਿਲਿਆ

ਮੈਨੂੰ ਪੰਡਿਤ ਗੋਪਾਲ ਸਿੰਘ ਜੀ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਉਹਨਾਂ ਨੂੰ ਮੈਸੀ ਫਰਗੁਸਨ, ਮਾਡਲ 1981 ਜਿਸ ਨੂੰ ਕੇਵਲ ਇਕ ਸਾਲ ਉਗਰਾਹੀ ਲਈ ਵਰਤਿਆ ਸੀ 5 ਦਸੰਬਰ ਨੂੰ ਬਖਸ਼ਿਆ ਹੈ। ਪਿਛਲੇ ਸਾਲ ਮੇਰੀ ਇਹ ਮਦਦ ਕਰਨ ਦਾ ਬਚਨ ਸਤਿਗੁਰੂ ਜੀ ਨੇ ਦਿੱਤਾ ਸੀ। ਮੈਂ ਕਿਹਾ ਸੀ ਕਿ ਮੈਂ ਘੜੀ ਮੁੜੀ ਨਹੀਂ ਜੇ ਚੇਤਾ ਕਰਵਾਣਾ। ਕਿਸੇ ਲਈ ਭਾਵੇਂ 50 ਵਾਰ ਚੇਤਾ ਕਰਵਾ ਦੇਈਦੇ ਆਪਣੇ ਲਈ ਤਾਂ ਇਕ ਵਾਰ ਦੀ ਯਾਦ ਕਰਵਾਣਾ ਮੁਸ਼ਕਲ ਹੁੰਦਾ ਹੈ। ਜਦੋਂ ਮੈਂ ਪਿਛਲੇ ਦਿਨੀਂ ਦੁਬਾਰਾ ਯਾਦ ਕਰਵਾਇਆ ਤਾਂ ਸਤਿਗੁਰੂ ਜੀ ਨੇ ਪੂਰਬੇ ਨੂੰ ਨਿਰੰਤਰ ਯਾਦ ਕਰਵਾਂਦੇ ਰਹਿਣ ਲਈ

ਆਖਿਆ। ਪਰ ਅਗਲੇ ਦਿਨ ਹੀ ਸਤਿਗੁਰੂ ਜੀ ਨੇ ਮੈਨੂੰ ਬੁਲਵਾ ਕੇ ਕਿਰਪਾ ਕਰ ਦਿੱਤੀ : ਪੰਡਿਤ ਜੀ, ਆਪਣਾ ਟਰੈਕਟਰ ਸੰਭਾਲ ਲਓ ! ਜਦੋਂ ਸੇਵਕ ਟਰੈਕਟਰ ਲੈ ਜਾਣ ਲਈ ਬੁਲਵਾ ਰਹੇ ਸਨ, ਹੁਕਮ ਹੋ ਗਿਆ, ਤਪੇ ਜਾ ਕੇ ਛੱਡ ਆਓ। ਪੰਡਿਤ ਜੀ ਨੇ ਸਾਰਾ ਬਿਰਤਾਂਤ ਸੁਣਾ ਕੇ ਦੱਸਿਆ ਕਿ ਇਸ ਵਾਰ ਉਹਨਾਂ ਆਪਣੀ 12 ਏਕੜ ਅਤੇ 5 ਏਕੜ ਠੇਕੇ ਲੈ ਕੇ, ਦੋ ਕਿਲੇ ਗਹਿਣੇ ਵਾਲੀ ਪਾ ਕੇ 19 ਕਿੱਲਿਆਂ ਦੀ ਬੜੀ ਵੇਲੇ ਸਿਰ ਬਿਜਾਈ ਕਰਵਾ ਲਈ ਹੈ।

ਨਾਲ ਲਗਦਿਆਂ ਪੰਡਿਤ ਜੀ ਨੇ ਇਕ ਪੌਰਾਣਿਕ ਕਥਾ ਵੀ ਸੁਣਾਈ। ਸਤਿਗੁਰਾਂ ਤਾਂ ਉਹ ਕਰ ਦਿੱਤੀ ਜਿਹੜੀ ਇਕ ਵਾਰ ਵਿਸ਼ਵਕਰਮਾਂ ਨੇ ਸ਼ਿਵਾਂ ਨਾਲ ਕੀਤੀ ਸੀ। ਸ਼ਿਵ ਜੀ ਨੇ ਸ੍ਰੀ ਵਿਸ਼ਵਕਰਮਾਂ ਨੂੰ ਮਿਲ ਕੇ ਕਿਹਾ ਸੀ ਕਿ ਮੈਨੂੰ ਇਕ ਕੜਾ ਬਣਾ ਦਿਓ। ਇਕ ਸਾਲ ਲੰਘ ਗਿਆ। ਸ਼ਿਵਾਂ ਨੇ ਫ਼ਿਰ ਵਿਸ਼ਵਕਰਮਾਂ ਨੂੰ ਚੇਤੇ ਕਰਵਾਇਆ। ਉਹਨਾਂ ਕਿਹਾ, ਬਣਾ ਦਿਆਂਗੇ। ਕੋਈ ਫ਼ਿਕਰ ਨਾ ਕਰੋ। ਇਕ ਸਾਲ ਹੋਰ ਬੀਤ ਗਿਆ ਤਾਂ ਸ਼ਿਵ ਜੀ ਨੇ ਫਿਰ ਕੜਾ ਜਾ ਮੰਗਿਆ। ਵਿਸ਼ਵਕਰਮਾ ਬੋਲੇ : ਕਿੰਨੇ ਕੁ ਸਾਈਜ਼ ਦਾ ਚਾਹੀਦਾ ਹੈ ? "ਧਰਤੀ ਦੇ ਗੋਲਾਕਾਰ ਜਿੰਨਾ ਬਣਾ ਦਿਓ।" ਸ਼ਿਵਾ ਨੇ ਲਕੀਰ ਮਾਰ ਦਿੱਤੀ ਤਾਂ ਵਿਸ਼ਵਕਰਮਾਂ ਨੇ ਇਕ ਸੰਦ ਨਾਲ ਉਸੇ ਲਕੀਰ ਨੂੰ ਉਠਾ ਲਿਆ। ਇਹ ਕੜਾ ਸੀ ਤੇ ਭਗਵਾਨ ਸ਼ਿਵ ਦੇ ਹਵਾਲੇ ਕੀਤਾ ਗਿਆ। ਸਤਿਗੁਰਾਂ ਵੀ ਇੰਜ ਹੀ ਕੀਤਾ, ਜੋ ਯਾਦ ਕਰਵਾਇਆ ਤਾਂ ਕਰਵਾਂਦਿਆਂ ਹੀ ਕਿਰਪਾ ਕਰ ਦਿੱਤੀ।

## ਪੁਰਾਣੀਆਂ ਵਹੀਆਂ ਦੀ ਦੇਖ ਭਾਲ

ਅਸੀਂ ਦੋ ਵਜੇ ਘਾਹ ਕਿਤੇ ਤੇ ਵਿਛੀਆਂ ਹੋਈਆਂ ਸਫ਼ਾਂ ਤੇ ਬੈਠ ਕੇ ਪੁਰਾਤਨ ਵਹੀਆਂ ਦੀ ਦੇਖ ਰੇਖ ਕਰਨ ਲਗੇ। ਇਹ ਬਿਕ੍ਰਮੀ ਸੰਮਤ 1927 ਤੋਂ 1967 ਬਿ: ਤਕ ਦੀਆਂ ਸਨ। ਗਿਣਤੀ ਵਿਚ 8, ਸਿਉਂਕ ਖਾਧੀਆਂ, ਸਿੱਲ੍ਹ ਨਾਲ ਜੁੜੀਆਂ ਹੋਈਆਂ। ਗੁਰੂ ਰਾਮ ਸਿੰਘ-ਗੁਰੂ ਹਰੀ ਸਿੰਘ ਜੀ ਨਾਲ ਸੰਬੰਧਤ ਹੱਟੀ ਦੀਆਂ ਰਕਮਾਂ ਇਨ੍ਹਾਂ ਵਿਚ ਦਰਜ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੱਦੀ ਨਸ਼ੀਨ ਹੋਣ ਉਪਰੰਤ ਹਿਸਾਬ ਵੀ ਇਹਨਾਂ ਵਿਚ ਦਰਜ ਸੀ। ਉਗਰਾਹੀਆਂ ਦੇ ਪੈਸੇ, ਗੁਰੂ ਘਰ ਲਈ ਪਸ਼ੂਆਂ ਦੇ ਪੈਸੇ, ਦੁਕਾਨ ਵਿਚ ਲਿਆਂਦੀਆਂ ਚੀਜ਼ਾਂ ਵਸਤਾਂ ਦੀ ਰਕਮ, ਲੋਕਾਂ ਨੂੰ ਨਕਦ ਜਾਂ ਉਧਾਰ ਦਿੱਤੇ ਦਾਣਿਆਂ ਦਾ ਹਿਸਾਬ। ਦਰਜ਼ੀਆਂ, ਤੇਲੀਆਂ ਆਦਿ ਦੇ ਲੇਖੇ ਪੱਤੇ ਇਹਨਾਂ ਵਿਚ ਦਰਜ ਸਨ। 1927-28 ਬਿ: ਵਿਚ 'ਗੁਰੂ' ਰਾਮ ਸਿੰਘ ਜੀ ਬਾਰੇ 'ਸਤਿਗੁਰੂ' ਸ਼ਬਦ ਹੀ ਪਰਯੋਗ ਹੋਇਆ ਹੈ।

3.30 ਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਆ ਦਰਸ਼ਨ ਦਿੱਤੇ। ਸੇਵਕ ਪੂਰਬਾ ਨਾਲ ਸੀ। ਬੇਬੇ ਜੀ ਵੀ ਆ ਬੈਠੇ। ਅੱਜ ਅਸੀਂ ਦਸਮ ਦਾ ਟੀਕਾ ਪਾਠ ਨਹੀਂ ਕਰ ਸਕੇ। ਕਿਉਂਕਿ ਮਾ: ਦਰਸ਼ਨ ਸਿੰਘ ਅਤੇ ਸੰਤ ਕਰਤਾਰ ਸਿੰਘ ਏਥੇ ਨਹੀਂ ਸਨ। ਇਸ ਲਈ ਅੱਜ ਕੇਵਲ ਵਹੀਆਂ ਦੀ ਦੇਖ ਭਾਲ ਹੀ ਸੀ। ਸੰਤ ਮੇਹਰ ਸਿੰਘ ਹੁਰੀਂ ਵਹੀਆਂ ਬਾਰੇ ਕਾਫ਼ੀ ਸਿਆਣੇ ਹਨ। ਉਹ ਢੂੰਡ ਭਾਲ ਕਰਦੇ ਰਹੇ। ਪੰਡਿਤ ਜੀ ਪੁਰਾਣੇ ਸਿੱਖਾਂ ਦੇ ਨਾਂ ਥਾਂ ਤਸਦੀਕ ਕਰਦੇ ਰਹੇ ਜਿਨ੍ਹਾਂ ਦਾ ਇਹਨਾਂ ਵਿਚ

ਫਿਕਰ ਸੀ।

ਸ੍ਰੀ ਸਤਿਗੁਰੂ ਜੀ ਨੇ ਆ ਕੇ ਆਪਣੀ ਸ਼ੈਲੀ ਵਿਚ ਦੱਸਿਆ ਕਿ ਬਹੁਤ ਵਾਰ ਮਹਾਰਾਜ (ਬੀਰ ਸਿੰਘ) ਜੀ ਨੂੰ ਕਿਹਾ ਸੀ ਕਿ ਉਹ ਇਹਨਾਂ ਕੀਮਤੀ ਵਹੀਆਂ ਨੂੰ ਵੇਖਣ, ਸੰਭਾਲਣ। ਇਹਨਾਂ ਵਲ ਧਿਆਨ ਦੇਣ ਪਰ ਉਹ ਬੇਪਰਵਾਹੀ ਵਰਤਦੇ ਰਹੇ, ਫਿਰ ਜਦੋਂ ਕਦੇ ਨਾਮ ਸਿਮਰਨ ਸਮੇਂ ਯਾਦ ਆਉਂਦਾ ਤਾਂ ਠਾਕਰ ਜੀ ਨੂੰ ਲਿਖ ਲਿਖਾ ਕੇ ਦਿੰਦੇ ਰਹੇ ਤਾਂ ਕਿਤੇ ਅੱਜ ਇਹ ਵਹੀਆਂ ਵੇਖਣੀਆਂ ਨਸੀਬ ਹੋਈਆਂ। ਇਸ ਤੋਂ ਪਹਿਲੋਂ ਸਤਿਗੁਰੂ ਜੀ ਨੇ ਆਪ ਇਨ੍ਹਾਂ ਨੂੰ ਲੱਗੀ ਸਿਉਂਕ ਲਾਹ ਲਾਹ ਕੇ ਸੰਭਾਲਿਆ। ਸੌ ਸਾਲ ਪਹਿਲਾਂ ਦੀਆਂ ਵਹੀਆਂ ਖਾਧੀਆਂ ਤੇ ਭੁਰਭੁਰੀਆਂ ਹੋਈਆਂ ਪਈਆਂ ਹਨ। 4.00 ਵਜੇ ਤਾਂ ਆਪ ਜੀ ਨੇ ਸੁਝਾਉ ਦਿੱਤਾ ਕਿ ਗੁਰੂ ਰਾਮ ਸਿਘ ਜੀ ਦੇ ਵੇਲੇ ਦੀ ਵਹੀ ਗਿਆਨੀ ਮੋਹਰ ਸਿੰਘ ਜੀ ਨਾਲ ਡੇਰੇ ਲੈ ਜਾਣ ਅਤੇ ਇਕ ਇਕ ਰਕਮ ਧਿਆਨ ਨਾਲ ਵੇਖ ਕੇ, ਲੱਭਣ ਵਾਲੀਆਂ ਗੱਲਾਂ ਲੱਭ ਲੈਣ।

ਸੱਚੇ ਪਾਤਸ਼ਾਹ ਏਥੋਂ ਉਠ ਕੇ, ਫਿਰ ਸਾਧ ਸੰਗਤ ਨੂੰ ਨਾਲ ਲੈ ਕੇ ਪੈਦਲ ਹੀ ਬਾਹਰ ਨੂੰ ਚਲ ਪਏ। ਮੇਰਾ ਜੀ ਤਾਂ ਕਰਦਾ ਸੀ ਕਿ ਮੈਂ ਵੀ ਨਾਲ ਜਾਵਾਂ ਪਰ ਉਹਨਾਂ ਨਾਲ ਪੈਦਲ ਦੁੜਕੀਆਂ ਲਗਾਣ ਦੀ ਮੇਰੀ ਵਾਹ ਨਹੀਂ।

### ਮਨਧੀਰ ਦੀ ਭੈਣ ਮਨਜੀਤ ਨਹੀਂ ਰਹੀ

ਮੈਂ ਸੰਤ ਨਗਰ ਆਇਆ ਤਾਂ ਮਲੂਮ ਹੋਇਆ ਮੇਰੇ ਮਿੱਤਰ ਬਾਵਾ ਸਿੰਘ ਨਕੌੜੇ ਦੇ ਭਤੀਜੇ ਸੰਤ ਮਨਧੀਰ ਸਿੰਘ ਦੀ ਭੈਣ ਮਨਜੀਤ ਕੌਰ ਜੁ ਚੰਗੀ ਪੜ੍ਹੀ ਲਿਖੀ ਤੇ ਸਿਆਣੀ ਕੁੜੀ ਸੀ ਵਿਆਹ ਤੋਂ 9ਵੇਂ ਦਿਨ ਪਿਛੋਂ (13.12.82) ਪੂਰੀ ਹੋ ਗਈ। ਸਿਆਣਪ ਦਾ ਚਮਤਕਾਰ ਵਖਾ ਕੇ ਦੇਹ ਤਿਆਗ ਗਈ। ਹਿੰਦੁਸਤਾਨ ਵਿਚ ਏਸੇ ਗੱਲ ਤੋਂ ਹੀ 'ਲਹਿਣੀਆਂ ਦੇਣੀਆਂ ਦਾ ਸੰਬੰਧ' ਕਿਹਾ ਜਾਂਦਾ ਹੈ।

### ਇਕ ਸਦਮਾ ਹੋਰ

ਇਕ ਅਜਿਹੀ ਖ਼ਬਰ ਬੀਬੀ ਮਹਿੰਦਰ ਕੌਰ ਸੁਪਤਨੀ ਸੰਤ ਰਣਜੀਤ ਸਿੰਘ ਨੇ ਸੁਣਾ ਦਿਤੀ ਕਿ ਪੁਰਦਲ ਨੰਗਲ ਵਾਲਿਆਂ ਦੇ ਜੁਆਤਰੇ ਸ. ਕਰਨਜੀਤ ਸਿੰਘ-ਬਲਬੀਰ ਕੌਰ ਦਾ ਵਡਿਓਂ ਛੋਟਾ ਲੜਕਾ ਜੁ ਮਾਂ ਨਾਲ ਚਹੁੰ ਦਿਨਾਂ ਤਕ ਕੈਨੇਡਾ ਨੂੰ ਉੱਡਣ ਵਾਲਾ ਸੀ, ਜਲੰਧਰ ਵਿਖੇ ਮੋਟਰ ਸਾਈਕਲ ਦੇ ਐਕਸੀਡੈਂਟ ਹੋ ਜਾਣ ਨਾਲ ਮਿਰਤੂ ਦਾ ਸ਼ਿਕਾਰ ਹੋ ਗਿਆ ਹੈ। ਵਿਦੇਸ਼ ਜਾਣ ਦਾਂ ਚਾਅ ਸਾਰਾ ਹੀ ਸੋਗ ਵਿਚ ਬਦਲ ਗਿਆ ਹੈ। ਕੱਲ੍ਹ ਉਸ ਨਮਿਤ ਜਲੰਧਰ ਵਿਖੇ ਭੋਗ ਪੈਣਾ ਹੈ।

## 19 ਦਸੰਬਰ 1982, ਐਤਵਾਰ
## ਮਸਤਾਨ ਗੜ੍ਹ (ਸਰਸਾ)

### ਉਗਰਾਹੀ ਚੰਡੀਗੜ੍ਹ ਧਰਮਸਾਲਾ ਦੀ

ਮੈਂ ਸਵੇਰੇ 10.00 ਵਜੇ ਹੀ ਮਸਤਾਨ ਗੜ੍ਹ ਪਹੁੰਚਾ। ਭਾਵੇਂ ਅੱਜਕਲ੍ਹ ਠਿੱਚ

ਆਸਾ ਦੀ ਵਾਰ ਮਸਤਾਨ ਗੜ੍ਹ ਹੀ ਸਜਦੀ ਹੈ ਅਤੇ ਰਾਤੀਂ 7 ਵਜੇ ਕੀਰਤਨ ਵੀ ਏਥੇ ਹੀ ਹੁੰਦਾ ਹੈ, ਪਰ ਬੀਤੀ ਸ਼ਾਮੀਂ ਕੀਰਤਨ ਅਤੇ ਪਹਿਲਾਂ ਘੰਟਾ ਭਰ ਨਾਮ ਸਿਮਰਨ ਸੰਤ ਸੁੰਦਰ ਸਿੰਘ ਫਰੀਦ ਦੇ ਡੇਰੇ ਕੀਤਾ ਗਿਆ। ਏਥੋਂ ਦੀ ਸੰਗਤ ਨੂੰ ਮਹਾਰਾਜ ਜੀ ਨੇ ਪ੍ਰੇਰਨਾ ਦਿੱਤੀ ਕਿ ਉਹ ਚੰਡੀਗੜ੍ਹ ਵਿਚਲੀ ਧਰਮਸਾਲਾ ਵਾਸਤੇ ਉਗਰਾਹੀ ਦੇਵੇ ਕਿਉਂਕਿ ਉਹ ਸਾਧ ਸੰਗਤ 31 ਸੈਕਟਰ ਚੰਡੀਗੜ੍ਹ ਨਾਲ ਮਿਲ ਕੇ ਨਾਮਧਾਰੀ ਧਰਮਸਾਲਾ ਨੂੰ ਵਿਸਤਾਰ ਦੇਣਾ ਚਾਹ ਰਹੇ ਹਨ। ਵੱਡੇ ਹਾਲ ਦੀ ਉਸਾਰੀ ਕਰਨੀ ਹੈ।

## ਪੈਲੀਆਂ ਵੱਲ ਫੇਰੀ ਦੀ ਸ਼ੁਰਆਤ

ਮੇਰੇ ਮਸਤਾਨ ਗੜ੍ਹ ਪਹੁੰਚਣ ਵੇਲੇ ਤਕ ਸੱਚੇ ਪਾਤਸ਼ਾਹ ਪੈਲੀਆਂ ਵੱਲ ਫੇਰਾ ਮਾਰਨ ਲਈ ਮਾਟਾਡੋਰ ਤੇ ਜਾਣ ਨੂੰ ਤਿਆਰ ਸਨ। ਮੇਰੀ ਨਮਸਕਾਰ ਪਰਵਾਨ ਕਰ ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਸ. ਨਿਰਵੈਰ ਸਿੰਘ ਅਰਸ਼ੀ ਦੇ ਉਸ ਮਜ਼ਮੂਨ ਬਾਰੇ ਦੱਸਿਆ ਜਿਸ ਦਾ ਮੈਂ ਪਿਛਲੇ ਪੰਨਿਆਂ ਵਿਚ ਜ਼ਿਕਰ ਕਰ ਆਇਆ ਹਾਂ। ਅੱਜ ਸਤਿਗੁਰੂ ਜੀ ਮੈਨੂੰ ਵੀ ਨਾਲ ਲੈ ਗਏ। ਦੀਨ ਦਇਆਲ ਜੀ ਨਾਲ ਇਸ ਸਮੇਂ ਸੰਤ ਜਗਤਾਰ ਸਿੰਘ ਜੀ, ਬੀਬਾ ਸਾਹਿਬ ਕੌਰ ਜੀ, ਕਾਕੂ ਬਲਦੇਵ ਸਿੰਘ ਅਤੇ ਸੇਵਕ ਬਲਦੇਵ ਸਿੰਘ ਸੀ। ਅੱਗੇ ਜਾਂਦਿਆਂ ਨੂੰ ਸੜਕ ਵਿਚ ਸੰਤ ਮਹਿੰਦਰ ਸਿੰਘ ਪੂਰਬਾ, ਤੇਜਾ ਸਿੰਘ, ਹਰਦਿਆਲ ਸਿੰਘ ਆਦਿ 5 ਸਿੰਘ ਹੋਰ ਮਿਲੇ। ਆਪ ਜੀ ਸੰਤ ਨਗਰ ਵਲੇ ਦੂਰ ਤਕ ਜਾ ਕੇ 15 ਮਿੰਟ ਵਿਚ ਵਾਪਸ ਵੀ ਆ ਗਏ। ਦੂਰ ਦੇ ਸੇਵਕਾਂ ਨੂੰ ਲਿਆਉਣ ਗੱਡੀ ਭੇਜੀ।

## ਰੋਝ ਭਜਾਉਣ ਤੋਂ ਜੀਵਨ ਪ੍ਰਤੀ ਸਿੱਖਿਆ ਕੀ ?

ਅਤੇ ਮੇਰੇ ਨਾਲ ਬਚਨ ਕੀਤਾ : ਮਨੁੱਖਾ ਸਰੀਰ ਵੀ ਇਕ ਜੰਗਲ ਹੈ। ਇਸ ਵਿਚ ਵਿਸ਼ੇ ਵਿਕਾਰ ਆਦਿ ਰੋਝ ਦਾਖ਼ਲ ਹੋਇ ਰਹਿੰਦੇ ਹਨ। ਸੂਝ ਵਾਲੇ ਆਦਮੀ ਇਹਨਾਂ ਨੂੰ ਦੂਰ ਭਜਾਣ ਦਾ, ਸਾਡੇ ਰੋਝ ਭਜਾਣ ਵਾਂਗ ਹੀ, ਯਤਨ ਕਰਦੇ ਰਹਿੰਦੇ ਹਨ। ਇਸ ਵਿਚ ਸੰਦੇਹ ਨਹੀਂ ਕਿ ਸਾਡਾ ਸਰੀਰ ਇਹਨਾਂ ਲਈ ਸੁਖਦਾਈ ਆਰਾਮ-ਘਰ ਹੈ ਅਤੇ ਫਿਰ ਇਨ੍ਹਾਂ ਦੁਆਰਾ ਉਜਾੜਾ ਵੀ ਇੰਜ ਹੀ ਹੁੰਦਾ ਹੈ ਜਿਵੇਂ ਇਹ ਸਾਡੀਆਂ ਫਸਲਾਂ ਚਰਦੇ ਤੇ ਉਜਾੜਦੇ ਹਨ ਤੇ ਸਾਡੇ ਸਫੈਦਿਆਂ ਨੂੰ ਚੱਕ ਮਾਰ ਮਾਰ ਉਪਰਲੀ ਛਿੱਲ ਵਿਹੀਨ ਕਰਦੇ ਹਨ। ਪਰੰਤੂ ਨਿਰੰਤਰ ਜਤਨ ਕੀਤਿਆਂ ਹੌਲੀ ਹੌਲੀ ਦੂਰ ਭਜਾਏ ਜਾ ਸਕਦੇ ਹਨ ਤਾਂ ਵੀ ਮਨੁੱਖ ਨੂੰ ਆਪਣੇ ਅੰਦਰ ਝਾਤੀ ਮਾਰਦੇ ਹੀ ਰਹਿਣਾ ਚਾਹੀਦਾ ਹੈ।

ਨਾਲ ਹੀ ਸਤਿਗੁਰੂ ਜੀ ਨੇ ਫਰਮਾਇਆ : ਜੇ ਮੈਂ ਕਿਸੇ ਦੇ ਅਨੁਕੂਲ ਗੱਲ ਕਰਾਂ ਤਾਂ ਕਿਸੇ ਦੂਜੇ ਨੂੰ ਕ੍ਰੈਡਿਟ ਨਹੀਂ ਦਿੱਤਾ ਜਾਂਦਾ ਪਰ ਜੇ ਮੈਂ ਹੀ ਪ੍ਰਤੀਕੂਲ ਗੱਲ ਕਰ ਰਿਹਾ ਹੋਵਾਂ ਤਾਂ ਕਿਸੇ ਹੋਰ ਦੇ ਜ਼ਿੰਮੇ ਗੱਲ ਲਾ ਦਿੱਤੀ ਜਾਂਦੀ ਹੈ ਕਿ ਅਮਕੇ ਨੇ ਮੈਨੂੰ ਇਹ ਆਖਣ ਲਈ ਪ੍ਰੇਰਿਆ ਹੈ।

ਇਹ ਬਚਨ ਸਤਿਗੁਰਾਂ, ਸਿੰਘਾਂ ਨੂੰ ਲਿਆਉਣ ਲਈ ਮਾਟਾਡੋਰ ਭੇਜਦਿਆਂ ਕੀਤਾ। ਇਸ ਦਾ ਭਾਵ ਇਹ ਸੀ ਕਿ ਜੇ ਕੋਠੀ ਅੰਦਰ ਹੀ ਮਾਟਾਡੋਰ ਸ੍ਰੀ ਜੀ ਦੇ ਹੁਕਮ ਅਨੁਸਾਰ ਚਲੀ ਜਾਂਦੀ ਤਾਂ ਕਿਹਾ ਜਾਣਾ ਸੀ ਅਮਕੇ ਨੇ ਗੱਡੀ ਘਲਵਾਣ ਦੀ ਕੋਸ਼ਸ਼ ਕੀਤੀ।

## ਠਾਕੁਰ ਦਲੀਪ ਸਿੰਘ ਜੀ ਨਾਲ ਡਿੱਘੀ ਵੇਖੀ

ਮੇਰੇ ਆਉਂਦਿਆਂ ਨੂੰ ਠਾਕੁਰ ਦਲੀਪ ਸਿੰਘ ਜੀ, ਬੀਬੀ ਗੁਰਮੀਤ ਕੌਰ ਜੀ ਅਤੇ ਇਨ੍ਹਾਂ ਦਾ ਸੇਵਕ ਗੁਰਦੇਵ ਸਿੰਘ ਸਚਿਆਰਾ, ਗੁਰਮੁਖ ਸਿੰਘ ਜੂਨੀਅਰ ਜੀਵਨ ਨਗਰ ਵੱਲ ਜਾਣ ਲਈ ਤਿਆਰ ਸਨ। ਠਾਕੁਰ ਦਲੀਪ ਸਿੰਘ ਜੀ ਮੈਨੂੰ ਵੀ ਲੈ ਕੇ ਤੁਰ ਪਏ ਤੇ ਜੀਵਨ ਨਗਰੋਂ ਹੋ, ਮੈਨੂੰ ਲੈ ਕੇ ਟਿੱਬੇ ਵਾਲੇ ਖੂਹ ਤੇ ਵੀ ਗਏ। ਏਥੇ ਉਹ ਡਿੱਘੀ ਮੁਕੰਮਲ ਹੋਈ ਪਈ ਸੀ ਤੇ ਇਸ ਵਿਚ 5 ਫੁਟ ਤਕ ਪਾਣੀ ਹੀ ਸੀ ਜਦੋਂ ਕਿ ਕੱਲ੍ਹ ਸਾਢੇ ਅੱਠ ਫੁਟ ਤਕ ਪਾਇਆ ਗਿਆ ਸੀ। ਡਿੱਘੀ ਹੀ ਸਾਢੇ ਤਿੰਨ ਫੁਟ ਪਾਣੀ ਜੀਰ ਗਈ। ਮੈਨੂੰ ਦੱਸਿਆ ਗਿਆ ਕਿ ਪਰਸੋਂ ਦੋ ਫੁਟ ਪਾਣੀ ਭਰਿਆ ਸੀ ਉਹ ਠੀਕ ਹੀ ਰਿਹਾ।

ਏਥੇ ਨਾਲ ਹੀ ਸਰਕਾਰੀ ਟਿਊਬਵੈਲ ਵੀ ਸਤਿਗੁਰੂ ਜੀ ਦੀ ਉੱਚੀ ਜ਼ਮੀਨ ਵਿਚ ਸਥਿਤ ਹੈ। ਠਾਕੁਰ ਜੀ ਨੇ ਡਿੱਘੀ ਦੀ ਅਵਸਥਾ, ਬੀਜੀ ਹੋਈ ਖੇਤੀ ਦਾ ਉਗਾਅ ਅਤੇ ਸਫੈਦਿਆਂ ਦਾ ਨਿਰੀਖਿਅਣ ਕੀਤਾ।

ਠਾਕੁਰ ਜੀ ਨੂੰ ਮੈਂ ਪੁੱਛਿਆ ਕਿ ਸਪ੍ਰਿੰਕਲਰ ਵਾਲੀ ਸਕੀਮ ਦਾ ਕੀ ਬਣਿਆ? ਉਹਨਾਂ ਦੱਸਿਆ ਕਿ ਸਪ੍ਰਿੰਕਲਰ ਖ਼ਰੀਦ ਲਏ ਗਏ ਹਨ ਅਤੇ ਉਹ ਸਕੀਮ ਏਥੇ ਹੀ ਪਰਵਾਨ ਚੜ੍ਹਗੀ।

## ਮਸਤਾਨ ਗੜ੍ਹ ਵਿਖੇ

ਅੱਜ ਮਸਤਾਨ ਗੜ੍ਹ ਤੂੜੀ ਖਿਲਾਰਨ ਲਈ ਠਾਕੁਰ ਜੀ ਨੇ ਕੁਛ ਸਿੰਘਾਂ ਦੇ ਟ੍ਰੈਕਟਰ ਤੇ ਟ੍ਰਾਲੀਆਂ ਮੰਗਵਾਏ ਅਤੇ ਕਈ ਸਿੰਘਾਂ ਨੂੰ ਬੁਲਵਾਇਆ। ਏਥੋਂ ਦੀਆਂ ਪੈਲੀਆਂ ਵਿਚਦੀ ਲੰਘਦਿਆਂ ਮੈਂ ਠਾਕੁਰ ਜੀ ਨੂੰ ਪੁੱਛਿਆ : ਐਤਕਾਂ ਛੋਨੇ ਦੀ ਫਸਲ ਕਿਸ ਤਰ੍ਹਾਂ ਅਰਥਾਤ ਕਿੰਨੀ ਕੁ ਉਪਜਾਊ ਹੋਈ ਹੈ ਤਾਂ ਮੈਨੂੰ ਦੱਸਿਆ ਗਿਆ ਕਿ ਆਮਦਨ ਪ੍ਰਤੀ ਏਕੜ ਦੇ ਹਿਸਾਬ ਛੋਨੇ ਤੋਂ ਪ੍ਰਾਪਤੀ ਹੋਈ ਹੈ।

ਜੀਵਨ ਨਗਰ ਦੀ ਕੋਠੀ ਦੀ ਉਸਾਰੀ, ਮੇਰੇ ਪਹਿਲਾਂ ਵੇਖਣ ਤੋਂ ਏਨਾ ਹੀ ਫ਼ਰਕ ਰਖਦੀ ਹੈ ਕਿ ਹੁਣ ਕੋਠੀ ਦੇ ਚੁਗਿਰਦੇ ਵਾਧਾ ਛੱਡਿਆ ਗਿਆ ਹੈ ਤੇ ਗੱਡੀਆਂ ਰੋਕਣ ਲਈ ਲਾਂਜ ਬਣਾਈ ਗਈ ਹੈ, ਪਰ ਅਜੇ ਕੰਮ ਅਧੂਰਾ ਪਿਆ ਹੈ।

ਮਸਤਾਨ ਗੜ੍ਹ ਸਤਿਗੁਰੂ ਜੀ ਨੇ ਆਪਣਾ ਡੇਰਾ ਕੋਠੀ ਦੇ ਹੇਠਾਂ ਹੀ, ਰਸੋਈ ਨਾਲ ਦੇ ਕਮਰੇ ਵਿਚ ਰਖਿਆ ਹੈ। ਉਹਨਾਂ ਦਾ ਸਫੈਦ ਬਸਤਰਾਂ ਨਾਲ ਸੁਸੱਜਿਤ ਪਲੰਘ ਅਤੇ ਕੁਝ ਯੋਗ ਕਿਰਿਆਵਾਂ ਲਈ, ਟਾਹਲੀ ਰੁਖ ਦਾ ਇਕ ਤਖ਼ਤਪੋਸ਼, ਰੇਲਵੇ ਸੀਟ ਜਿੰਨਾ ਚੌੜਾ ਵੀ ਨਾਲ ਹੀ ਬਸਤਰ ਕੱਜਿਆ ਪਿਆ ਸੀ।

ਟਿੱਬੇ ਵਾਲੇ ਖੂਹ ਤੋਂ ਮੁੜਦਿਆਂ ਮੈਂ ਠਾਕੁਰ ਜੀ ਨਾਲ, ਨਾਮਧਾਰੀ ਜਿਨਿੰਗ ਮਿਲ ਅਤੇ ਰਾਈਸ ਮਿਲ ਵਿਚ ਵੀ ਗਿਆ। ਅਸੀਂ ਕਾਰ ਵਿਚ ਹੀ ਬੈਠੇ ਰਹੇ। ਏਥੇ ਹੁਣੇ ਹੀ (ਸਵੇਰ ਦੇ 11.15 ਵਜੇ) ਸੇਠ ਤਰਲੋਕ ਸਿੰਘ, ਸ਼ੇਰ ਸਿੰਘ ਚਾਵਲਾ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਵੀ ਆਏ, ਮਿਲੇ।

## ਟੀਕਾ ਖਰੜਾ ਦਸਮ ਗ੍ਰੰਥ ਜੀ ਦਾ

ਜਦੋਂ ਅਸੀਂ ਦਸਮ ਟੀਕਾ ਪਾਠ ਵਾਸਤੇ, ਡੇਢ ਵਜੇ, ਮਿਲ ਬੈਠਣ ਲਗੇ (ਪੰ: ਗੋਪਾਲ ਸਿੰਘ, ਗਿਆਨੀ ਮੇਹਰ ਸਿੰਘ, ਮਾ: ਦਰਸ਼ਨ ਸਿੰਘ ਅਤੇ ਮੈਂ) ਤਾ ਉਸਤਾਦ ਨੱਥਾ ਸਿੰਘ, ਉਨ੍ਹਾਂ ਦਾ ਪੋਤਰਾ, ਗੁਰਦੇਵ ਸਿੰਘ ਵੈਦ ਆਦਿ ਠਾਕੁਰ ਤਲੀਪ ਸਿੰਘ ਜੀ ਵੀ ਬੈਠੇ ਤਾਂ ਸਤਿਗੁਰੂ ਜੀ ਨੇ ਵੀ 3.30 ਵਜੇ ਆ ਦਰਸ਼ਨ ਦਿੱਤੇ ਅਤੇ ਪਾਠ ਅਰਥ ਦੀ ਵਲ ਸ਼ੁੱਧੀ ਪੂਰੀ ਤਵੱਜੋ ਦੇ ਕੇ 4 ਵਜੇ ਉਠ ਕੇ ਤੁਰ ਪਏ। ਸਤਿਗੁਰੂ ਜੀ ਸਾਨੂੰ ਕੇਵਲ ਦਰਸ਼ਨ ਅਤੇ ਮਾਣ ਬਖਸ਼ਣ ਹੀ ਆਉਂਦੇ ਹਨ।

ਜਾਂ ਏਥੋਂ ਵਿਹਲਾ ਹੋ ਕੋਠੀ ਦੇ ਨਾਲ ਦੇ ਪੱਛਮੀ ਇਹਾਤੇ ਵਿਚੋਂ ਲੰਘਿਆ ਤਾਂ ਵੇਖਿਆ ਕਿ 3-4 ਦਰਜਨਾਂ ਸਿੰਘ ਤੇ ਸਿੰਘਣੀਆਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਹਿਤ ਆਏ ਬੈਠੇ ਸਨ। ਪਾਸ ਹੀ ਇਕ ਮੰਜਾ ਵੀ ਵਿਛਿਆ ਹੋਇਆ ਸੀ।

ਇਕ ਗੱਲ ਮੇਰੇ ਧਿਆਨ ਵਿਚ ਆਈ ਹੈ ਕਿ ਜੀਵਨ ਨਗਰ ਇਲਾਕੇ ਦੇ ਲੋਕ ਆਮ ਕਰ ਕੇ ਸੁੱਕੀ ਨਮਸਕਾਰ ਕਰਦੇ ਹਨ, ਕੋਈ ਵਿਰਲਾ ਹੀ ਰੁਪਏ ਰਖ ਕੇ ਮੱਥਾ ਟੇਕਦਾ ਹੈ। ਅੱਜ ਸਵੇਰੇ ਮੈਂ ਪ੍ਰਥਮ ਨਮਸਕਾਰ 2/- ਦਾ ਨਵਾਂ ਨੋਟ ਰਖ ਕੀਤੀ। ਤਾਂ ਸਤਿਗੁਰੂ ਜੀ ਬਚਨ ਕੀਤਾ: ਕਵੀ ਜੀ ਨੇ 6/- ਵਰਗਾ ਨੋਟ ਰਖ ਕੇ ਮੱਥਾ ਟੇਕਿਆ ਹੈ।

ਦਿੱਲੀ ਵਾਲੇ ਸੰਗੀਤਕਾਰ ਬੱਚੇ ਵੀ ਅੱਜ ਏਥੇ ਪਹੁੰਚ ਗਏ ਹਨ, ਜਿਵੇਂ ਸੰਤ ਬਲਜੀਤ ਸਿੰਘ ਤਾਰ ਸ਼ਹਿਨਾਈ, ਸ੍ਰੀ ਮੋਹਣ ਸਿੰਘ-ਸੁਖਦੇਵ ਸਿੰਘ ਰਾਜਨ ਸਾਜਨ ਦੇ ਸ਼ਾਗਿਰਦ। ਸੁਖਵਿੰਦਰ ਸਿੰਘ ਪਿੰਕੀ ਆਦਿ।

ਢੰਡਣ ਵਢਦੇ, ਤੂੜੀ ਢੋਂਦੇ ਅਤੇ ਖੇਤਾਂ ਵਿਚ ਖਿਲਾਰਦੇ ਸਿੰਘਾਂ ਦੇ ਦਰਸ਼ਨ ਵੀ ਹੋਏ। ਮਾ: ਅਮਰੀਕ ਸਿੰਘ ਅੰਮ੍ਰਿਤਸਰ ਕਲਾਂ ਵਾਲੇ ਆਏ ਹੋਏ ਸਨ। ਉਹਨਾਂ ਦਾ ਇਸਰਾਰ ਸੀ ਕਿ ਮੈਂ ਅੱਜ ਦੀ ਰਾਤ ਉਹਨਾਂ ਕੋਲ ਚੱਲਾਂ, ਮੈਂ ਕੱਲ੍ਹ ਦਾ ਇਕਰਾਰ ਕੀਤਾ।

ਦੁਪਹਿਰੇ ਜਦੋਂ ਅਸੀਂ ਜੀਵਨ ਨਗਰੋਂ ਆ ਰਹੇ ਸੀ ਤਾਂ ਸਤਿਗੁਰੂ ਜੀ ਨੂੰ ਧੁੱਪੇ, ਪਾਰਕ ਵਿਚ ਬੈਠੇ-ਲੇਟੇ ਵੇਖਿਆ। ਸਿਰ ਉਪਰ ਇਕ ਸੁੰਦਰ ਛੱਤਰ ਸੀ। ਆਪ ਜੀ ਮੰਜੇ ਉਤੇ ਸੁਸ਼ੋਭਤ ਸਨ। ਕੋਲ ਹੀ ਇਕ ਸਫ਼ ਉਤੇ ਉਸਤਾਦ ਨੱਥਾ ਸਿੰਘ, ਉਹਨਾਂ ਦਾ ਪੋਤਰਾ, ਸ. ਬਲਜੀਤ ਸਿੰਘ ਕੋਠਾ ਗੁਰੂ ਕਾ (ਮਾਤਾ ਚੰਦ ਕੌਰ ਜੀ ਦਾ ਭਾਣਜਾ) ਸ. ਚੰਦ ਸਿੰਘ ਕੋਠਾ ਗੁਰੂ ਕਾ ਵੀ ਅੱਜ ਆਏ ਬੈਠੇ ਸਨ।

## ਦਵਾਈ ਛੱਡ ਹੀ ਦਿਓ

ਸਤਿਗੁਰੂ ਜੀ ਨੇ ਅੱਜ ਬਚਨ ਕੀਤਾ : ਮੈਂ ਚਾਹੁੰਦਾ ਹਾਂ ਦਵਾਈ ਛੱਡ ਦਿੱਤੀ ਜਾਵੇ । ਉਸ ਤੋਂ ਪਿਛੋਂ ਇਕ ਹਫ਼ਤਾ ਮਸਤਾਨ ਗੜ੍ਹ ਸਰ੍ਹੋਂ ਦਾ ਸਾਗ ਖਾਧਾ ਅਤੇ ਗੰਨੇ ਰੱਜ ਕੇ ਚੂਪੇ ਜਾਣ । ਤਾਂ ਬੀਬਾ ਸਾਹਿਬ ਕੌਰ ਜੀ ਬੋਲੇ : ਮੈਂ ਕਹਿੰਦੀ ਹਾਂ, ਦਵਾਈ ਛੱਡ ਹੀ ਦਿਓ । ਕਿਸੇ ਹੋਰ ਵੀ ਇਹੋ ਸ਼ਬਦ ਦੁਹਰਾਏ । ਇਹੋ ਗੱਲ ਕਿਸੇ ਹੋਰ ਸ਼ਕਲ ਵਿਚ ਮਹਾਰਾਜ ਦੇ ਕੰਨੀਂ ਵੀ ਪੈ ਗਈ । ਕਿਤੇ ਮਹਾਰਾਜ ਜੀ ਨੇ ਇਸ ਬਾਰੇ ਸਤਿਗੁਰੂ ਜੀ ਨੂੰ ਪੁੱਛਿਆ ਹੋਵੇਗਾ । ਸਤਿਗੁਰੂ ਜੀ ਪਤਾ ਕਰਨਾ ਚਾਹੁੰਦੇ ਸਨ ਕਿ ਇਹ ਗੱਲ ਕਿਧਰੋਂ ਆਈ ? ਇਹ ਗੱਲ ਕਿਸੇ ਤਰ੍ਹਾਂ ਬੀਬਾ ਜੀ ਪਾਸੋਂ ਨਿਕਲ ਗਈ ਸੀ । ਸਤਿਗੁਰੂ ਜੀ ਨੇ ਲੱਭ ਹੀ ਲਿਆ ਉਹ ਵਿਅਕਤੀ । ਸਤਿਗੁਰੂ ਜੀ ਨੇ ਪੂਰਬਾ ਨੂੰ ਦੱਸਿਆ ।

ਮੈਂ 4.30 ਵਜੇ ਵਾਪਸ ਜਾ ਰਿਹਾ ਸਾਂ ਕਿ ਦਿੱਲੀਓਂ ਟੈਕਸੀ ਕਰ ਕੇ ਆਏ ਸੰਤ ਮਹਿੰਦਰ ਸਿੰਘ ਬੈਂਕੋਕ ਅਤੇ ਸ. ਬਖਸ਼ੀਸ਼ ਸਿੰਘ ਘੜੀਸਾਜ਼ ਚੰਡੀਗੜ੍ਹ ਮਿਲ ਪਏ । ਇਹ ਆਪਣੀ ਪਤਨੀ ਤੇ ਬੱਚਿਆਂ ਨਾਲ ਆਏ ਸਨ । ਮਨੋਰਥ ਸੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨੇ । ਅਤੇ ਗੁਰਚਰਨ ਸਿੰਘ ਚੰਨੀ ਬਾਰੇ ਕੁਆਣ ਬੁਲਾਣ ਵੀ ।

## 20 ਦਸੰਬਰ 1982, ਐਤਵਾਰ
## ਮਸਤਾਨ ਗੜ੍ਹ

ਮੈਂ ਪੈਦਲ ਸੜਕ ਮਾਰਚ ਕਰਦਿਆਂ ਜਦੋਂ ਨਹਿਰੋਂ ਪਾਰ ਹੋਇਆ ਤਾਂ ਵੇਖਿਆ ਕਿ ਮਾਟਾਡੋਰ ਲਈ ਸ੍ਰੀ ਜਸਪਾਲ ਸਿੰਘ ਹੁਸ਼ਿਆਰਪੁਰੀ ਖਲੋਤਾ ਹੈ । ਬੀਬਾ ਜੀ ਕਾਕੇ ਨੂੰ ਦੁੱਧ ਪਿਲਾ ਰਹੇ ਸਨ । ਸਤਿਗੁਰੂ ਜੀ 18-20 ਸਿੰਘਾਂ ਨਾਲ ਅੰਦਰਲੀਆਂ ਸੜਕਾਂ ਵਿਚੋਂ ਹੋ ਕੇ ਆ ਰਹੇ ਸਨ ।

ਬੀਬਾ ਜੀ ਨੇ ਦੱਸਿਆ : ਸਤਿਗੁਰੂ ਜੀ ਦਵਾਈ ਛਕਣ ਦੇ ਮੂਡ ਵਿਚ ਨਹੀਂ ਹਨ । ਕੱਲ੍ਹ ਲਉਢੇ ਵੇਲੇ ਸੇਠ ਤਰਲੋਕ ਸਿੰਘ ਹੁਰਾਂ ਦੀ ਜਿਨਿੰਗ ਮਿੱਲ ਵਿਚ ਚਰਨ ਪਾਉਣ ਦੀ ਬੇਨਤੀ ਮੰਨ ਕੇ ਸਤਿਗੁਰੂ ਜੀ ਸੇਵਕਾਂ ਨਾਲ ਮਿਲ ਤੇ ਦਰਸ਼ਨ ਦੇਣ ਗਏ ਸਨ ।

ਬੀਬਾ ਜੀ ਨੇ ਹੀ ਦੱਸਿਆ : ਸਤਿਗੁਰੂ ਜੀ ਬਹੁਤ ਕਮਜ਼ੋਰੀ ਅਨੁਭਵ ਕਰ ਰਹੇ ਹਨ ਕਿਉਂਕਿ ਅੰਦਰ ਵੀ ਕੋਈ ਨਿੱਗਰ ਖ਼ੁਰਾਕ ਨਹੀਂ ਜਾਂਦੀ । ਭਾਵੇਂ ਡੇਢ ਡੇਢ ਘੰਟੇ ਬਾਅਦ ਦੁੱਧ ਛਕਦੇ ਹੀ ਹਨ ਪਰ ਹੋਰ ਸਭ ਕਾਸੇ ਦਾ ਤਿਆਗ ਹੋਣ ਕਾਰਨ ਅਤੇ ਖੇਚਲ ਬਰਾਬਰ ਰਖਣ ਕਰ ਕੇ ਵਜ਼ਨ ਘਟਿਆ ਹੈ ਅਤੇ ਕਮਜ਼ੋਰੀ ਆਈ ਹੈ । ਬੀਬਾ ਜੀ ਦਾ ਅੰਦਾਜ਼ਾ ਹੈ ਕਿ ਇਕ ਦੋ ਦਿਨਾਂ ਵਿਚ ਦਵਾਈ ਛੱਡੀ ਹੀ ਜਾਇਗੀ ।'

ਅੱਜ ਸਤਿਗੁਰੂ ਜੀ ਵਾਹਵਾ ਹੀ ਪੈਦਲ ਚੱਲੇ । ਬੰਦੂਕਧਾਰੀ ਅਤੇ ਸੇਵਕ ਸੱਜਣ ਅਤੇ ਮਸਤਾਨ ਗੜ੍ਹ ਦੇ ਹੋਰ ਸਿੰਘ ਵੀ, ਪਿੱਛੇ ਪਿੱਛੇ ਤੇਜ਼ ਚਲਦੇ, ਸਤਿਗੁਰੂ

ਜੀ ਨਾਲ ਕਦਮ ਮਿਲਾਣ ਦਾ ਜਤਨ ਕਰਦੇ ਹਨ। ਖੱਦਰ ਦੇ ਬਸਤਰ, ਬਿਨਾਂ ਸਵੇਟਰੋਂ, ਗੰਮ ਬੂਟਾਂ ਨਾਲ ਪੈਦਲ। ਸੰਤ ਕਸ਼ਮੀਰ ਸਿੰਘ ਦਾ ਹਰਪਾਲ ਸਿੰਘ, ਹਰਦਿਆਲ ਸਿੰਘ ਆਦਿ ਘੋੜਿਆਂ ਤੇ ਦੁੜਕੀਆਂ ਮਾਰਦੇ ਰਹੇ। ਇਕ ਇਕ ਘੋੜੇ ਤੇ ਸਕੱਤਰ ਤਰਸੇਮ ਸਿੰਘ ਤੇ ਹਜ਼ੂਰੀ ਸੇਵਕ ਬਲਦੇਵ ਸਿੰਘ ਵੀ ਵਾਹਣਾਂ ਵਿਚ ਘੁੜਦੌੜ ਕਰਦੇ ਸਤਿਗੁਰੂ ਜੀ ਪਾਸ ਆ ਪਹੁੰਚੇ। ਆਮ ਕਰ ਕੇ ਆਨੰਦ ਦਾ ਮੂਡ ਹੈ। ਗੰਨਿਆਂ ਦੇ ਖੇਤ ਪਾਸ ਆ ਕੇ ਮਾਟਾਡੋਰ ਨੂੰ ਸਵਾਰੀ ਦਾ ਮਾਣ ਬਖ਼ਸ਼ਿਆ।

ਏਨੇ ਕੁ ਚੱਲਣ ਚਲਾਣ ਪਿਛੋਂ ਕੋਠੀ ਆ ਕੇ ਸਤਿਗੁਰੂ ਜੀ ਬਿਰਾਜੇ। 12 ਵਜੇ ਤਕ ਆਰਾਮ ਕਰ ਕੇ ਫਿਰ ਸਕੱਤਰ ਦੇ ਕਮਰੇ ਦੇ ਬਾਹਰ ਓਹਲੇ ਵਿਚ ਨਿਰਵਸਤਰ ਹੋ ਮਾਲਿਸ਼ ਆਦਿ ਕਰਵਾਣ ਵਿਚ ਘੰਟੇ ਭਰ ਲਈ ਰੁੱਝ ਗਏ।

ਅੱਜ ਰਘੁਬੀਰ ਸਿੰਘ ਰਾਹੀਂ ਚਲਾਈ ਜਾਂਦੀ ਕਾਰ ਦੇ ਘਸੇ ਹੋਏ ਟਾਇਰਾਂ ਦਾ ਜ਼ਿਕਰ ਕੀਤਾ। ਕਿਉਂਕਿ ਉਸ ਨੂੰ ਬੀਤੀ ਰਾਤੀਂ ਸਰਸੇ ਜਾ ਕੇ ਸ. ਸੁਰਿੰਦਰ ਸਿੰਘ-ਸ. ਜਸਬੀਰ ਸਿੰਘ ਨੂੰ ਲੁਧਿਆਣੇ ਤੋਂ ਲਿਆਉਣ ਦਾ ਹੁਕਮ ਸੀ। ਪਰ ਇਸ ਦੀ ਕਾਰ ਦਾ ਸਰਸੇ ਜਾ ਕੇ ਇਕ ਟਾਇਰ ਫੇਲ੍ਹ ਹੋ ਗਿਆ ਤੇ ਸਬੱਬ ਨਾਲ ਇਹ ਦੋਵੇਂ ਤਦ ਤਕ ਕਿਸੇ ਹੋਰ ਗੱਡੀ ਤੇ ਪਹੁੰਚ ਗਏ। ਅਤੇ ਇਹ ਕਾਰ ਨੂੰ ਚੱਲਣ ਜੋਗ ਕਰ ਕੇ ਲੈ ਆਇਆ। ਸਤਿਗੁਰਾਂ ਨਵੇਂ ਟਾਇਰ ਖਰੀਦਣ ਦਾ ਹੁਕਮ ਤਾਂ ਕੀਤਾ ਹੈ। ਪਰ ਇਸ ਨੇ ਮਾਤਾ ਜੀ ਨੂੰ ਵੀ ਕਹਿ ਰਖਿਆ ਹੈ।

ਸ. ਪਰਮਿੰਦਰ ਸਿੰਘ ਜੁਆਤਰਾ ਸੰਤ ਕਪੂਰ ਸਿੰਘ ਭੈਣੀ ਸਾਹਿਬ ਵੀ ਅੱਜ ਏਥੇ ਨਜ਼ਰ ਪਿਆ। ਸੰਗੀਤਕਾਰਾਂ 'ਚੋਂ ਬਲਜੀਤ ਸਿੰਘ ਨੇ ਦੱਸਿਆ: ਸਤਿਗੁਰੂ ਜੀ ਰਾਤੀਂ 8.45 ਤੋਂ ਜਾਂ ਤੇ ਆਪ ਦਿਲਰੁਬਾ ਵਜਾਂਦੇ ਹਨ ਜਾਂ ਸਾਥੋਂ ਕੁਛ ਨ ਕੁਛ ਸੁਣਦੇ ਹਨ। ਘੰਟਾ ਕੁ ਤਾਂ ਇਸ ਤਰ੍ਹਾਂ ਲਗ ਹੀ ਜਾਂਦਾ ਹੋਵੇਗਾ।

ਮੀਂਹ ਕਦੇ ਵੇਖਿਆ ਨਹੀਂ, ਧੁੱਪ ਅੱਜ ਕਰਾਰੀ ਲੱਗੀ ਹੈ। ਸੇਵਕ ਅਤੇ ਸੇਵਕ ਪਤਨੀਆਂ ਕਪੜੇ ਧੋ ਕੇ ਡੋਰੀਆਂ ਭਰੀ ਖਲੋਤੇ ਹਨ। ਕੋਠੀ ਦੇ ਵਾਤਾਵਰਣ ਵਿਚ ਫੁਲ ਅਤੇ ਖੇੜਾ ਹੈ।

ਦਸਮ ਗ੍ਰੰਥ ਦੇ ਖਰੜਾ-ਪਾਠੀਆਂ ਵਿਚ ਮੈਂ ਵੀ ਰੋਜ਼ਾਨਾ ਭਾਗ ਲੈਂਦਾ ਹਾਂ। ਠਾਕੁਰ ਦਲੀਪ ਸਿੰਘ ਜੀ ਤਾਂ ਭਲਾ ਨਿੱਤ ਆਉਂਦੇ ਹੀ ਹਨ। ਅੱਜ ਤੋਂ 300 ਸਫੇ ਤੋਂ ਅਗਲੀ ਸੁਧਾਈ ਜਾਰੀ ਹੈ। ਅੱਜ ਵੀ ਸਤਿਗੁਰੂ ਜੀ 20 ਮਿੰਟ ਤਕ ਦਰਸ਼ਨ ਦੇ ਗਏ।

ਇਸ ਵਾਰ ਮੈਂ ਉਠ ਕੇ ਉਹਨਾਂ ਸਿੰਘਾਂ ਨੂੰ ਵੇਖ-ਮਿਲ ਨਹੀਂ ਸਕਿਆ ਜੁ ਰੋਜ਼ ਸ਼ਾਮੀਂ 3 ਕੁ ਵਜੇ ਦੇ ਨੇੜੇ ਤੇੜੇ ਪਿੰਡਾਂ 'ਚੋਂ ਦਰਸ਼ਨਾਂ ਨੂੰ ਆਉਂਦੇ ਹਨ। ਸ੍ਰੀ ਸਤਿਗੁਰੂ ਜੀ ਘੰਟਾ ਭਰ ਉਹਨਾਂ ਨਾਲ ਬਚਨ ਬਿਲਾਸ ਕਰਦੇ ਹਨ।

ਮੈਨੂੰ ਅੱਜ ਮਾ: ਅਮਰੀਕ ਸਿੰਘ ਅਮਰਾਸਰ ਕਲਾਂ ਲਈ ਨਾਲ ਖੜਨ ਵਾਸਤੇ ਆ ਗਏ। ਉਹਨਾਂ ਨਾਲ ਜਾ ਰਿਹਾ ਸਾਂ ਕਿ 4.15 ਝਿਝੱਣ ਦੇ ਖੇਤਾਂ ਕੋਲ ਸਤਿਗੁਰੂ ਜੀ ਦੀ ਕਾਰ ਖਲੋਤੀ ਦਿੱਸੀ। ਅਸੀਂ ਵੇਖਿਆ ਕਿ ਅੰਮ੍ਰਿਤਸਰ ਕਲਾਂ ਵਾਲੀ ਬਾਹੀ ਦੇ ਸਫੈਦਿਆਂ ਵਿਚੋਂ ਨੀਲ ਗਊਆਂ (ਰੋਝ) ਨਜ਼ਰ ਪਏ।

7 ਵਜੇ ਤਕ ਮੈਂ ਅਤੇ ਮਾਸਟਰ ਜੀ, ਇਹਨਾਂ ਦੇ ਘਰੋਂ ਪ੍ਰਸ਼ਾਦਾ ਛਕ ਕੇ ਪੈਦਲ ਮਾਰਚ ਕਰਦੇ ਹੋਏ ਬੁਢੀਮਾੜੀ ਦੇ ਸੰਤ ਤਰਨ ਸਿੰਘ ਪਰਿਵਾਰ ਨੂੰ 'ਆਨੰਦਿਤ' ਕੀਤਾ। ਰਾਤ 9 ਵਜੇ ਤਕ ਫਿਰ ਮਾ: ਅਮਰੀਕ ਸਿੰਘ ਦੇ ਘਰ ਨੂੰ ਆ 'ਨਿਵਾਜਿਆ'।

## 21 ਦਸੰਬਰ 1982, ਮੰਗਲਵਾਰ
## ਮਸਤਾਨ ਗੜ੍ਹ

### ਮਾ: ਅਮਰੀਕ ਸਿੰਘ

ਰਾਤ ਸੁਖ ਪੂਰਵਕ ਮਾ: ਅਮਰੀਕ ਸਿੰਘ ਦੇ ਘਰ ਕੱਟੀ। ਉਹਨਾਂ ਦੇ ਪਿਤਾ ਸੰਤ ਕਰਤਾਰ ਸਿੰਘ ਲਾਲੇਪੁਰ, ਭਰਾ ਸ. ਸੁਦਰਸ਼ਨ ਸਿੰਘ, ਮਾਨ ਸਿੰਘ, ਸੁਰਜੀਤ ਸਿੰਘ ਅਤੇ ਪੁੱਤਰ ਅਮੋਲਕ ਸਿੰਘ, ਨਰਿੰਦਰ ਸਿੰਘ, ਮੰਗਲ ਸਿੰਘ ਨੂੰ ਮਿਲਿਆ। ਸਵੇਰੇ ਮਾਸਟਰ ਜੀ ਤੋਂ ਪਤਾ ਲੱਗਾ ਕਿ ਉਹ ਗੁਰੂ ਬਾਲਕ ਸਿੰਘ ਜੀ ਦੇ ਇਤਿਹਾਸ ਨੂੰ ਕਵਿਤਾ ਦਾ ਰੂਪ ਦੇਈ ਬੈਠੇ ਹਨ। ਕੇਵਲ 40 ਸਫ਼ੇ ਕਵਿਤਾ ਵਿਚ ਕਰਨ ਵਾਲੇ ਰਹਿ ਗਏ ਹਨ। ਬਹੁਤ ਵਧੀਆ ਉੱਦਮ ਕੀਤਾ ਨੇ। ਮੈਂ ਕੁਛ ਬਾਵਾਂ ਸੁਣੀਆਂ ਅਤੇ ਸ਼ਲਾਘਾ ਕੀਤੀ ਕਿ ਉਨ੍ਹਾਂ ਨੇ ਇਹ ਬਹੁਤ ਚੰਗੀ ਗੱਲ ਕੀਤੀ ਹੈ।

### ਸੱਚ ਸੁਣਨ ਨੂੰ ਕੋਈ ਤਿਆਰ ਨਹੀਂ

ਮਾ: ਅਮਰੀਕ ਸਿੰਘ ਨੇ ਮੈਨੂੰ ਇਕ ਘਟਨਾ 1960 ਈ: ਦੀ ਸੁਣਾਈ : ਗੁਰੂ ਗੋਬਿੰਦ ਸਿੰਘ ਜੀ ਦੀ ਤੀਜੀ ਜਨਮ ਸ਼ਤਾਬਦੀ ਸਮੇਂ ਮੰਡੀ ਹਿਮਾਚਲ ਦੇ ਆਮ ਸਿੰਘਾਂ ਨੇ ਗੁਰਪੁਰਬ ਮਨਾਣ ਲਈ ਨਾਮਧਾਰੀਆਂ ਨਾਲ ਮਿਲ ਕੇ, ਸਾਂਝਾ ਪ੍ਰੋਗਰਾਮ ਬਣਾਇਆ। ਇਸ ਲਈ ਆਮ ਸਿੱਖਾਂ ਦੇ ਪਲੇਟਫਾਰਮ ਤੇ ਨਾਮਧਾਰੀਆਂ ਵੀ ਹੱਲੇ ਦੇ ਦੀਵਾਨ ਸਜਾਏ। ਇਕ ਦੀਵਾਨ ਜਥੇਦਾਰ ਗਿਆਨ ਸਿੰਘ ਵੀਰੋ ਕੇ ਵਾਲਿਆਂ ਲਾਇਆ ਤੇ ਇਹ ਕਿਹਾ ਕਿ ਅੱਜਕੱਲ੍ਹ ਦੀ ਦੁਨੀਆਂ ਸੱਚ ਦੀ ਵਿਰੋਧੀ ਹੈ। ਸੱਚ ਸੁਣਨ ਨੂੰ ਕੋਈ ਤਿਆਰ ਨਹੀਂ। ਸੱਚ ਸਭਨਾਂ ਨੂੰ ਹੀ ਕੌੜਾ ਲੱਗਦਾ ਹੈ। ਅਜਿਹਾ ਪੈਂਤੜਾ ਬੰਨ੍ਹ ਕੇ ਜਥੇਦਾਰ ਗਿਆਨ ਸਿੰਘ ਨੇ ਗੁਰਬਾਣੀ ਅਨੁਸਾਰ ਦੇਹਧਾਰੀ ਗੁਰੂ ਦਾ ਪਰਚਾਰ ਕਰਨਾ ਆਰੰਭ ਦਿੱਤਾ।

### ਸ. ਮਹਿੰਦਰ ਸਿੰਘ ਬੱਲ ਦੁਆਰਾ

ਮਾ: ਅਮਰੀਕ ਸਿੰਘ ਘਰੋਂ ਚੱਲ ਕੇ ਮੈਂ ਸ. ਮਹਿੰਦਰ ਸਿੰਘ ਬੱਲ ਦੇ ਪਿੰਡ ਨਕੋੜੇ ਗਿਆ। 9.35 ਵਜੇ। ਮੇਰੀ ਜ਼ਰੂਰਤ ਸੀ ਕਿ ਸੂਬਾ ਮੀਹਾਂ ਸਿੰਘ ਜੀ ਦੇ ਬਾਰੇ ਆਪਣੇ ਲਿਖੇ ਪੈਂਫਲਿਟ ਦੀ ਸ਼ੁੱਧੀ ਕਰਵਾ ਲਵਾਂ। ਅਜੇ ਇਸ ਘਰ ਵਿਚ ਇਕ ਨਵਾਂ ਬਚਾ (ਪੋਤਰਾ) 4 ਦਿਨ ਪਹਿਲਾਂ ਹੀ ਆਇਆ ਸੀ। ਮੁਬਾਰਕਬਾਦ ਪਿਛੋਂ ਸੂਬਾ ਜੀ ਦੀ ਛੋਟੀ ਸਪੁੱਤਰੀ ਬੀਬੀ ਬਸੰਤ ਕੌਰ ਸੁਪਤਨੀ ਸ. ਮਹਿੰਦਰ ਸਿੰਘ ਨਾਲ ਬੈਠ ਕੇ ਆਪਣੀ ਕਿਰਤ ਪੜ੍ਹੀ। ਇਸ ਮੌਕੇ ਸ. ਇਕਬਾਲ ਸਿੰਘ, ਬਲਬੀਰ ਸਿੰਘ ਅਤੇ

ਜਸਬੀਰ ਸਿੰਘ ਬੱਲ ਦੇ ਸਪੁੱਤਰਾਂ ਨੇ ਵੀ ਮੇਰੇ ਸ਼ਬਦ ਸੁਣੇ ।

ਸ. ਬੱਲ ਨੇ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੀਵਨ ਨਗਰ ਕਾਲਿਜ ਸਥਾਪਤੀ ਲਈ ਆਗਿਆ ਦੇ ਦਿੱਤੀ ਹੈ। ਇਸ ਦੀ ਉਸਾਰੀ ਲਈ 4,00 000 ਦੀ ਵੀ ਪਰਵਾਨਗੀ ਮਿਲ ਗਈ ਏ । ਇਹ ਤਾਂ ਸਤਿਗੁਰੂ ਜੀ ਚਾਂਹਦੇ ਹੀ ਸਨ ਕਿ ਸਰਕਾਰੀ ਦਖ਼ਲ ਬਿਲਕੁਲ ਨਾ ਹੋਵੇ । ਪਰ ਜਦੋਂ ਇਹ ਮਾਲੂਮ ਹੋ ਗਿਆ ਕਿ ਯੂਨੀਵਰਸਿਟੀ ਰਾਹੀਂ ਸਰਕਾਰੀ ਦਖ਼ਲ ਹੋਵੇਗਾ ਹੀ ਤਾਂ ਸਰਕਾਰੀ ਗ੍ਰਾਂਟ ਲੈਣ ਦਾ ਵੀ ਹੁਕਮ ਹੋ ਗਿਆ । ਨਹੀਂ ਤਾਂ ਗ੍ਰਾਂਟ ਪ੍ਰਾਪਤ ਕਰਨ ਦੀ ਵੀ ਆਗਿਆ ਨਹੀਂ ਸੀ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਸ. ਮਹਿੰਦਰ ਸਿੰਘ ਬੱਲ ਗੁਰੂ ਹਰੀ ਸਿੰਘ ਮਹਾਵਿਦਿਆਲਾ ਦੀ ਪ੍ਰਬੰਧਕ ਕਮੇਟੀ ਦੇ ਪ੍ਰੈਜ਼ੀਡੈਂਟ ਹਨ ਅਤੇ ਕਾਲਿਜ ਦੀ ਪ੍ਰਬੰਧ ਕਮੇਟੀ ਦੇ ਵੀ ਆਪ ਹੀ ਆਗੂ ਹਨ ।

ਬੱਲ ਸਾਹਿਬ ਦੇ ਵਡੇ ਲੜਕੇ ਸ. ਇਕਬਾਲ ਸਿੰਘ ਨੇ ਮੇਰੀ ਮਦਦ ਕੀਤੀ ਬਾਰਾਂ ਵਜਦੇ ਨੂੰ ਮੈਨੂੰ ਸੰਤ ਨਗਰ ਛਡ ਗਿਆ । ਏਥੇ ਅੱਜ ਬੜੇ ਸੁਆਗਤੀ ਗੇਟ ਬਣੇ ਹੋਏ ਸਨ । ਦਰਜਨਾਂ ਮੋਟਰਾਂ ਸੜਕ ਕਿਨਾਰੇ ਰੁਕੀਆਂ ਹੋਈਆਂ ਸਨ । ਸਟੇਟ ਬੈਂਕ ਦੀ ਸੰਤ ਨਗਰ ਸ਼ਾਖਾ ਵਲੋਂ, ਇੰਦਰਾ ਗਾਂਧੀ 20 ਸੂਤਰੀ ਪ੍ਰੋਗਰਾਮ ਅਧੀਨ ਗਰੀਬਾਂ ਦੀ ਮਦਦ ਕਰਨ ਲਈ ਚੈੱਕ ਦੇਣ ਵਾਸਤੇ ਜਲਸਾ ਹੋ ਰਿਹਾ ਸੀ। ਇਸ ਵਿਚ ਮਹਾਰਾਜ ਬੀਰ ਸਿੰਘ ਜੀ ਤੇ ਸ. ਹਰਵਿੰਦਰ ਸਿੰਘ ਹੰਸਪਾਲ ਹੁਰਾਂ ਦੀ ਵੀ ਸ਼ਮੂਲੀਅਤ ਸੀ। ਪਰ ਮੈਂ ਤਾਂ ਝਲਕਮਾਤਰ ਤੱਕ ਕੇ ਮਸਤਾਨ ਗੜ੍ਹ ਚਲਾ ਗਿਆ ।

ਲੰਗਰ ਵਿਚ ਸਾਗ ਦਾ ਢੇਰ ਚੀਰਿਆ ਜਾ ਰਿਹਾ ਸੀ । ਮਾਤਾ ਜੀ ਤੇ ਕੁਝ ਬੀਬੀਆਂ ਦਾ ਰੁਝੇਵਾਂ ਏਥੇ ਸੀ । ਸਤਿਗੁਰੂ ਜੀ ਬਿਰਾਜੇ ਹੋਏ ਸਨ ।

ਬੀਬਾ ਸਾਹਿਬ ਕੌਰ ਜੀ ਨੇ ਦੱਸਿਆ : ਰਾਤ ਦੀ ਦੀਨ ਦਿਆਲ ਜੀ ਨੇ ਦਵਾਈ ਬੰਦ ਕਰ ਦਿੱਤੀ ਹੈ। ਜੰਗਲ ਬਹੁਤ ਆਏ ਸਨ। ਕਮਜ਼ੋਰੀ ਏਨੀ ਵਧ ਗਈ ਹੈ ਕਿ ਬਾਜੂਆਂ ਨੂੰ ਨੱਪ ਨੱਪ ਕੇ ਉਹਨਾਂ ਦੀ ਥਕਾਵਟ ਦੂਰ ਕੀਤੀ ਜਾ ਰਹੀ ਹੈ।

## ਵਜ਼ੀਰਾਂ ਦਾ ਦਰਸ਼ਨਾਂ ਖਾਤਰ ਚੱਲ ਕੇ ਆਉਣਾ

ਇਕ ਵਜੇ ਸਤਿਗੁਰੂ ਜੀ ਉਠ ਕੇ ਰਵਾਂ ਰਵੀਂ ਉਸ ਖੇਤ ਵਿਚ ਪਧਾਰੇ ਜਿਥੇ ਸੰਤ ਮਨੋਹਰ ਸਿੰਘ ਸੰਤ ਨਗਰ ਦਾ ਟਰੈਕਟਰ ਚਲ ਰਿਹਾ ਸੀ ।

ਸੰਤ ਸ. ਦਰਸ਼ਨ ਸਿੰਘ ਅੰਮ੍ਰਿਤਸਰ ਕਲਾਂ ਮੋਟਰ ਸਾਈਕਲ ਤੇ ਆਇਆ । ਨਮਸਕਾਰ ਕਰ ਸੰਦੇਸ਼ ਦਿੱਤਾ : ਕੇਂਦਰੀ ਮੰਤਰੀ ਚੌਧਰੀ ਦਲਬੀਰ ਸਿੰਘ ਅਤੇ ਦੂਸਰੇ ਹਰਿਆਣਾ ਸਰਕਾਰ ਦੇ ਮੰਤਰੀ ਆਪ ਜੀ ਦੇ ਦਰਸ਼ਨਾਂ ਨੂੰ ਆ ਰਹੇ ਹਨ। ਇਹ ਸੁਣ ਕੇ ਸੇਵਕਾਂ ਨੇ ਤੁਰਤ ਧੁੱਪੇ ਲਾਅਨ ਵਿਚ ਸਫ਼ਾਂ ਤੇ ਕਪੜਾ ਵਿਛਾ ਦਿੱਤਾ। ਕੋਲ ਹੀ ਸਤਿਗੁਰੂ ਜੀ ਲਈ ਆਸਣ ਵਿਛ ਗਿਆ । ਤਿਆਰੀ ਦਾ ਸਮਾਂ ਸਤਿਗੁਰੂ ਜੀ ਨੇ ਦਸਮ-ਟੀਕਾ-ਪਾਠੀਆਂ ਵਿਚ ਬੈਠ ਕੇ ਬਿਤਾਇਆ।

3.10 ਹੋਏ ਤਾਂ ਜੀਪਾਂ ਕਾਰਾਂ ਦਾ ਕਾਫਲਾ ਕੋਠੀ ਦੇ ਖੇਤਰ ਵਿਚ ਆ ਗਿਆ। ਗੱਡੀਆਂ ਵਿਚੋਂ 30 ਜਣੇ ਆ ਕੇ ਮੁਨਾਸਬ ਥਾਂਵਾਂ ਤੇ ਬੈਠ ਗਏ ਜਾਂ ਬੈਠਣ ਨੂੰ ਤਿਆਰ ਸਨ ਕਿ ਸਤਿਗੁਰੂ ਜੀ ਨੇ ਆ ਦਰਸ਼ਨ ਦਿੱਤੇ। ਸਭ ਨੇ ਚਰਨਾਂ ਵਲ ਝੁਕ ਕੇ ਆਦਰ ਸਤਿਕਾਰ ਦਿੱਤਾ। ਸਤਿਗੁਰੂ ਜੀ ਵਲੋਂ ਉਸ ਵੇਲੇ ਹੇਠ ਲਿਖੇ ਸਰੀਰ ਬੈਠੇ : ਮਹਾਰਾਜ ਜੀ, ਸੰਤ ਜਗਤਾਰ ਸਿੰਘ ਜੀ, ਸਕੱਤਰ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੁਰਬਾ, ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਨੰਬਰਦਾਰ ਅਮਰ ਸਿੰਘ ਜੀਵਨ ਨਗਰ, ਸ. ਮਹਿੰਦਰ ਸਿੰਘ ਬੱਲ, ਸੰਤ ਮਨੋਹਰ ਸਿੰਘ, ਸੰਤ ਬਲਦੇਵ ਸਿੰਘ ਆਦਿ ਕੋਈ 20-22 ਸਰੀਰ। ਏਧਰ ਸ. ਗੁਰਚਰਨ ਸਿੰਘ ਚੰਨਾ, ਸਿੱਧੀ ਦਸਤਾਰ ਅਤੇ ਕੋਟ ਪੈਂਟ ਸਜਾਈ ਬੈਠਾ ਸੀ।

ਦੂਜੇ ਪਾਸੇ ਚੌਧਰੀ ਦਲਬੀਰ ਸਿੰਘ ਭਾਰਤ ਸਰਕਾਰ ਦਾ ਪੈਟਰੋਲੀਅਮ ਮੰਤਰੀ, ਸ੍ਰੀ ਜਗਦੀਸ਼ ਨਹਿਰਾ ਹਰਿਆਣਾ ਸਰਕਾਰ ਦਾ ਵਿੱਦਿਆ ਮੰਤਰੀ ਅਤੇ ਡੀ. ਸੀ. ਸ੍ਰੀ ਸਵਾਮੀ ਦੇ ਪਿਛੇ ਅਧਿਕਾਰੀਆਂ ਦੀ ਇਕ ਟੀਮ। ਸ੍ਰੀ ਕੇਸਰਾ ਰਾਮ ਦਾ ਲੜਕਾ ਅਤੇ 3-4 ਹੋਰ ਕਾਂਗ੍ਰਸੀ ਜਾਪਦੇ ਲੋਕ।

ਆਏ ਹੋਏ ਲੀਡਰਾਂ ਸਤਿਗੁਰੂ ਜੀ ਦੀ ਸਿਹਤ ਬਾਰੇ ਜਾਣਿਆਂ। ਸੰਖੇਪ ਜਿਹੀ ਜਾਣਕਾਰੀ ਦੇਣ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਕੇਂਦਰੀ ਮੰਤਰੀ ਅਤੇ ਹਰਿਆਣੇ ਦੇ ਵਜ਼ੀਰ ਨੂੰ ਕਿਹਾ ਕਿ ਜੀਵਨ ਨਗਰ ਇਲਾਕੇ ਦੀਆਂ ਸੜਕਾਂ ਦਾ ਬੁਰਾ ਹਾਲ ਹੈ, ਇਹਨਾਂ ਵਲ ਧਿਆਨ ਦਿੱਤਾ-ਦੁਆਇਆ ਜਾਵੇ। ਸਤਿਗੁਰਾਂ ਨੇ ਰਾਜ ਕਰਮਚਾਰੀਆਂ ਨੂੰ ਵੀ ਧਿਆਨ ਦੁਆਇਆ ਕਿ ਸੜਕਾਂ ਦੀ ਨਿੱਘਰਦੀ ਹਾਲਤ ਲੋਕਾਂ ਨੂੰ ਇਹ ਸੋਚਣ ਤੇ ਮਜਬੂਰ ਕਰੇਗੀ ਕਿ ਖਰਚਾ ਕਿਧਰ ਹੋ ਰਿਹਾ ਹੈ। ਵੱਖਵਾਦ ਵੀ ਅਜਿਹੀਆਂ ਗੱਲਾਂ ਤੋਂ ਪੈਦਾ ਹੁੰਦਾ ਹੈ ਜਦੋਂ ਕਿਸੇ ਇਲਾਕੇ ਵਲ ਜਾਣ ਕੇ ਕੋਤਾਹੀ ਕੀਤੀ ਜਾਵੇ ਜਾਂ ਸਹਿਬਨ ਬੇਧਿਆਨਾ ਰਖਿਆ ਜਾਵੇ। ਸਤਿਗੁਰੂ ਜੀ ਨੇ ਆਪਣੀ ਵਿਲੱਖਣ ਸ਼ੈਲੀ ਵਿਚ ਦੱਸਿਆ ਕਿ ਜਦੋਂ ਲੋਕ ਦੂਜਿਆਂ ਇਲਾਕਿਆਂ ਵਿਚ ਵਧੀਆ ਸੜਕਾਂ ਵੇਖ ਕੇ ਆਉਂਦੇ ਹਨ ਤਾਂ ਉਹਨਾਂ ਨੂੰ ਝੂਠੀਆਂ ਦਲੀਲਾਂ ਪੋਂਹਦੀਆਂ ਨਹੀਂ। ਤੁਸੀਂ ਸੜਕਾਂ ਵਲ ਧਿਆਨ ਦਿਓ।

ਚੌਧਰੀ ਦਲਬੀਰ ਸਿੰਘ ਦਾ ਕਹਿਣਾ ਸੀ : ਸੜਕਾਂ ਵਾਸਤੇ 7 ਕਰੋੜ ਰੁਪਏ ਦੀ ਜ਼ਰੂਰਤ ਹੈ ਪਰ ਪਰਵਾਨ ਹੋ ਕੇ ਕੁਲ 1.50 ਕਰੋੜ ਆਇਆ ਹੈ। ਕੀ ਬਣੇ ਅਤੇ ਕੀ ਨਾ ਬਣੇ। ਸਤਿਗੁਰੂ ਜੀ ਨੇ ਫਿਰ ਇਲਾਕੇ ਦੇ ਲੋਕਾਂ ਦੀ ਮੁਖ ਲੋੜ ਤੇ ਜ਼ੋਰ ਦਿੱਤਾ ਅਤੇ ਕਿਹਾ ਵੱਖਵਾਦ ਤੋਂ ਬਚਣ ਦਾ ਇਹੋ ਤਰੀਕਾ ਹੈ ਕਿ ਸਾਰੇ ਲੋਕਾਂ ਦੇ ਪ੍ਰਮੁੱਖ ਹਿਤਾਂ ਨੂੰ ਸਾਹਵੇਂ ਰਖਿਆ ਜਾਵੇ।

ਅਤੇ ਫਿਰ ਗੱਲ ਚੌਧਰੀ ਦੇਵੀ ਲਾਲ ਵਲ ਮੁੜ ਆਈ। ਜਿਥੇ ਦੂਜੇ ਲੋਕ ਉਹਦੀਆਂ ਗੱਲਾਂ ਕਰ ਕਰ ਮੌਜੂ ਉਡਾਂਦੇ ਰਹੇ ਓਥੇ ਸਤਿਗੁਰੂ ਯਾਦ ਕਰਵਾਂਦੇ ਸਨ ਕਿ ਉਸ ਦੇ ਇਸ ਇਲਾਕੇ ਵਿਚ ਕੀਤੇ ਹੋਏ ਕੰਮ ਨੂੰ ਝੁਠਲਾਇਆ ਨਹੀਂ ਜਾ ਸਕਦਾ। ਉਸ ਦੀ ਕਾਂਸਟੀਚਿਊਐਂਸੀ ਦੇ ਲੋਕਾਂ ਨੂੰ ਜੇ ਧਿਆਨ ਮਿਲੇਗਾ ਤਾਂ ਵਿਰੋਧ ਵਿਚ ਵੋਟਾਂ ਘੱਟ ਜਾਣਗੀਆਂ।

ਪਰਸਪਰ ਵਿਚਾਰ ਵਟਾਂਦਰੇ ਉਪਰੰਤ 3.30 ਤੇ ਚੌਧਰੀ ਦਲਬੀਰ ਸਿੰਘ ਨੇ ਜਾਣ ਦੀ ਆਗਿਆ ਲੈ ਲਈ ਅਤੇ ਇਹ ਸਾਰਾ ਸਮਾਜ ਜੀਵਨ ਨਗਰ ਨੂੰ ਹੋ ਤੁਰਿਆ।

ਇਸ ਗਰੁੱਪ ਦੇ ਆਉਣ ਤੋਂ ਪਹਿਲੋਂ ਪੰ: ਗੋਪਾਲ ਸਿੰਘ ਨੇ ਸਤਿਗੁਰੂ ਜੀ ਦੀ ਸੇਹਤ ਬਾਰੇ ਪੁੱਛਿਆ। ਆਪ ਨੇ ਦਵਾਈ ਛੱਡ ਦੇਣ ਬਾਰੇ ਦੱਸ ਕੇ ਕਿਹਾ : ਕਾਫ਼ੀ ਕਮਜ਼ੋਰ ਕੀਤਾ ਸੂ। ਜੰਗਲ ਵਲੋਂ ਕਬਜ਼ ਰਹੀ ਹੈ। ਅਚਵੀ ਜਿਹੀ ਵੀ ਹੁੰਦੀ ਰਹੀ। ਕੋਈ ਗੱਲ ਤਸੱਲੀ ਵਾਲੀ ਨਹੀਂ। ਹੁਣ ਹਫ਼ਤਾ ਭਰ ਸੰਤਰੇ ਅਤੇ ਗੰਨੇ ਚੂਪ ਚੁਪਾ ਕੇ ਤਾਕਤ ਬਹਾਲ ਕਰਨੀ ਹੈ, ਫੇਰ ਹੀ ਕਿਧਰੇ ਨਿਕਲਾਂਗੇ।

ਪੰਡਿਤ ਜੀ ਨੇ ਖੁਸ਼ੀ ਪਰਗਟ ਕੀਤੀ ਕਿਉਂਕਿ ਉਹਨਾਂ ਦਾ ਜੀ ਜੀਵਨ ਨਗਰ ਇਲਾਕੇ ਵਿਚ ਨਹੀਂ, ਭੈਣੀ ਸਾਹਿਬ ਲਗਦਾ ਹੈ।

ਸਤਿਗੁਰੂ ਜੀ ਪਾਸ ਕਿਸੇ ਤਰ੍ਹਾਂ ਵਿਆਹਾਂ ਦੀ ਗੱਲ ਵੀ ਚੱਲੀ ਤਾਂ ਆਪ ਨੇ ਬਚਨ ਕੀਤਾ : ਮੈਂ ਪਿੰਡਾਂ ਵਿਚੋਂ ਦਾਜ ਵਿਰੋਧੀ ਸ਼ਕਤੀਆਂ ਨੂੰ ਇਕੱਤਰ ਕਰਨਾ ਚਾਹੁੰਦਾ ਹਾਂ। ਏਧਰ ਦਾਜ ਦੀ ਬਿਮਾਰੀ ਵਧ ਚੱਲੀ ਹੈ। ਮੈਂ ਪਿੰਡ ਪਿੰਡ ਵਿਚੋਂ ਉਹਨਾਂ ਬੰਦਿਆਂ ਦੀਆਂ ਲਿਸਟਾਂ ਮੰਗੀਆਂ ਹਨ ਜੁ ਦਾਜ ਦੇ ਖ਼ਿਲਾਫ਼ ਡਟ ਕੇ ਲੜਨ। ਘਰਦਿਆਂ ਨਾਲ ਵੀ ਤੇ ਦੂਜਿਆਂ ਨਾਲ ਵੀ। ਇਹ ਮੁਹਿੰਮ ਏਧਰ ਤੋਰਨੀ ਹੀ ਪਵੇਗੀ। ਕੁਛ ਪਿੰਡਾਂ ਦੇ ਸਤਿਗੁਰੂ ਜੀ ਨੇ ਨਾਮ ਵੀ ਗਿਣੇ ਜਿਨ੍ਹਾਂ 'ਚੋਂ ਹੁੰਗਾਰਾ ਮਿਲਿਆ ਹੈ।

## ਇਹ 'ਚੰਨ' ਕੌਣ ਹੈ

ਜਦੋਂ ਵਜ਼ੀਰ ਲੋਕ ਵਿਦਾ ਹੋ ਗਏ ਤਾਂ ਸ. ਹੰਸਪਾਲ ਨੇ ਸਤਿਗੁਰੂ ਜੀ ਨੂੰ 'ਚੰਨੇ' ਬਾਰੇ ਪੁੱਛਿਆ ਕਿ ਉਹ ਕੌਣ ਹੈ ? ਸਤਿਗੁਰੂ ਜੀ ਨੇ ਦੱਸਿਆ : 'ਚੰਨ' ਉਹ ਸੀ ਜੁ ਮੋਟਾ ਸਾਰਾ ਤੇ ਸਿੱਧੀ ਪੱਗ ਬੰਨ੍ਹੀ ਕੋਟ-ਪੈਂਟ ਵਿਚ ਹੁੰਦਾ ਸੀ। ਇਹ ਰੋਡਵੇਜ਼ ਵਿਚ ਮੁਲਾਜ਼ਮ ਹੈ। ਕਦੇ ਅੱਡਾ ਇਨਚਾਰਜ, ਕਦੇ ਡਰਾਈਵਰ ਅਤੇ ਕਦੇ ਹੋਰ ਡਿਊਟੀਆਂ ਤੇ। ਨਿਡਰ ਤਾਂ ਪੁੱਜ ਕੇ ਹੈ। ਜਿਥੇ ਵੀ ਕੋਈ ਸਰਕਾਰੀ ਆਦਮੀ ਅੜਿਆ, ਖੜ੍ਹਿਆ, ਇਸ ਨੇ ਖੂਬ ਬੇਪਰਦ ਕੀਤਾ ! ਆਪਣਾ ਲੋਹਾ ਸਦਾ ਹੀ ਮੰਨਵਾਇਆ। ਕਰੀਵਾਲੇ ਦਾ ਵਸਨੀਕ ਹੈ।

ਹੋਰ ਗੱਲਾਂ ਬਾਤਾਂ ਕਰ ਸੁਣ ਕੇ ਸੱਚੇ ਪਾਤਸ਼ਾਹ ਜੀ 4 ਵਜੇ ਰੋਝ ਭਜਾਊ ਮੁਹਿੰਮ ਲਈ ਉਠ ਖੜੇ ਹੋਏ।

ਜਦੋਂ ਮੈਂ ਵੈਦ ਗੁਰਦੇਵ ਸਿੰਘ ਨਾਲ ਵਾਪਸ ਹੋ ਰਿਹਾ ਸਾਂ ਕਰੀਵਾਲੇ ਦਾ ਸ. ਬਲਦੇਵ ਸਿੰਘ ਭੱਬਰ ਜੀਪ ਉਤੇ ਸਤਿਗੁਰਾਂ ਦੇ ਦਰਸ਼ਨਾਂ ਨੂੰ ਆ ਰਿਹਾ ਸੀ। ਸਤਿਗੁਰੂ ਜੀ ਨਾਲ ਇਸ ਨੇ ਦਰਸ਼ਨ ਮੇਲਾ ਕੀਤਾ, ਸਤਿਗੁਰੂ ਜੀ 4.30 ਤੇ ਜੀਵਨ ਨਗਰ ਨੂੰ ਮਾਟਾਡੋਰ ਤੇ ਗਏ ਜਿਥੇ ਅੱਜ ਸੰਤਰਾ ਯੱਗ ਚਲੇਗਾ। ਇਸ ਵਾਰ ਜੀਵਨ ਨਗਰ ਬਾਗ ਵਿਚ ਸੰਤਰੇ ਨੂੰ ਫਲ ਬਹੁਤ ਲੱਗਾ ਹੈ।

ਸਾਰਾ ਸੰਤਰਾ ਬਾਗ ਠੇਕੇ ਤੇ ਦੇ ਰਖਿਆ ਹੈ। ਜਦੋਂ ਲੋੜ ਪੈਂਦੀ ਹੈ ਕੀਮਤ ਦੇ ਕੇ

ਖਰੀਦ ਲੈਂਦੇ ਹਨ।

## 22 ਦਸੰਬਰ 1982, ਬੁੱਧਵਾਰ
## ਮਸਤਾਨ ਗੜ੍ਹ (ਸਰਸਾ)

ਰਾਤੀਂ ਸ. ਨਰਿੰਦਰ ਸਿੰਘ ਬਾਜਵਾ ਨੇ ਸੰਤ ਨਗਰ ਵਿਚ ਪਿੰਡ ਵਾਸੀਆਂ ਨੂੰ ਬਾਰ ਬਾਰ ਇਹ ਚੇਤਾਇਆ ਕਿ ਸਵੇਰੇ ਸੰਤ ਫਰੀਦ ਜੀ ਦੇ ਡੇਰੇ ਸ੍ਰੀ ਸਤਿਗੁਰੂ ਜੀ ਕੀਰਤਨ ਸਮੇਂ ਦਰਸ਼ਨ ਦੇਣਗੇ। ਅਤੇ ਅੱਜ ਸਵੇਰੇ ਫਰੀਦ ਜੀ ਦੇ ਡੇਰੇ ਰੌਣਕਾਂ ਸਨ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੇਠ ਲਿਖੇ ਵਿਅਕਤੀ ਕੀਰਤਨ ਕਰ ਰਹੇ ਸਨ : ਸੰਤ ਹਰਭਜਨ ਸਿੰਘ ਪਰਵਾਨਾ, ਜਥੇਦਾਰ ਦਲੀਪ ਸਿੰਘ, ਸੰਤ ਗੁਰਦਿਆਲ ਸਿੰਘ, ਸੰਤ ਗੁਰਬਖਸ਼ ਸਿੰਘ ਹਰਸ਼ੈ, ਸੰਤ ਵਰਿਆਮ ਸਿੰਘ ਖਾਰਾ, ਸੰਤ ਗੁਰਮੁਖ ਸਿੰਘ ਖਾਰਾ। ਸਤਿਗੁਰੂ ਜੀ ਦਾ ਆਲਾ ਦੁਆਲਾ ਸੰਤ ਜਨਾਂ ਨਾਲ ਭਰਪੂਰ ਸੀ। ਅੰਦਰ ਹਾਲ ਵਿਚ ਤਿਲ ਧਰਨ ਨੂੰ ਜਗਹ ਨਹੀਂ ਸੀ। ਬਾਹਰ ਵੀ ਬਹੁਤ ਸੰਗਤ ਸੀ।

7.00 ਵਜੇ ਵਾਰ ਦੀ ਅਰਦਾਸ ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੇਸੀ ਸ਼ਨਾਨ ਦੀ ਮਹਾਨਤਾ ਦੱਸਦਿਆਂ ਪ੍ਰੇਰਨਾ ਦਿੱਤੀ ਕਿ ਅੰਮ੍ਰਿਤ ਵੇਲੇ ਦਾ ਇਸ਼ਨਾਨ ਕਰ ਕੇ ਹੀ ਆਸਾ ਦੀ ਵਾਰ ਦਾ ਕੀਰਤਨ ਸੁਣਨਾ ਬਣਦਾ ਹੈ। ਅਧੂਰੇ ਇਸਨਾਨ ਦੀ ਕੋਈ ਮਹਾਨਤਾ ਨਹੀਂ। ਪ੍ਰਤੀਤ ਹੁੰਦਾ ਹੈ ਜਿਵੇਂ ਅੱਜ ਕੁਝ ਭੱਦਰ ਪੁਰਸ਼ ਅਧੂਰੇ ਇਸ਼ਨਾਨ ਨਾਲ ਦੀਵਾਨ ਵਿਚ ਪਹੁੰਚੇ ਸਨ।

ਇੰਜ ਹੀ, ਵਿਆਹ ਸ਼ਾਦੀਆਂ ਸਮੇਂ ਦਾਜ ਲੈਣ ਦੇਣ ਦੀ ਇੱਛਾ ਨੂੰ ਵੀ ਆਪ ਨੇ ਸਮਾਜ ਘਾਤਕ ਦੱਸਿਆ। ਏਸੇ ਕਰ ਕੇ ਨਾਮਧਾਰੀਆਂ ਦਾ ਨੁਕਸ ਦੱਸ ਕੇ ਪ੍ਰੇਰਨਾ ਕੀਤੀ ਕਿ ਦੂਜਿਆਂ ਦੇ ਧਨ ਉਤੇ ਲਾਲਚ ਭਰੀ ਨਜ਼ਰ ਰਖਿਆਂ ਵਿਵਾਹਿਤ ਜੀਵਨ ਨਰਕੀ ਬਣਿਆਂ ਰਹਿੰਦਾ ਹੈ। ਸਾਡੀ ਮਹਾਨਤਾ, ਸਾਡੇ ਵਿਆਹਾਂ ਦੀ ਸਾਦਗੀ ਦੀ ਚਰਚਾ ਚੁਫੇਰੇ ਹੈ ਤੇ ਜੇ ਅਸੀਂ ਖ਼ੁਦ ਦੁਨੀਆਂ ਵਾਲੇ ਚਿੱਕੜ ਵਿਚ ਫਸੀ ਜਾਈਏ ਤਾਂ ਏਦੂੰ ਵੱਡਾ ਦੁਰਭਾਗ ਕੀ ਹੋ ਸਕਦਾ ਹੈ।

10 ਮਿੰਟ ਤਕ ਦਾਜ ਵਿਰੋਧ ਵਿਚ ਬਚਨ ਕਰਦਿਆਂ ਸਤਿਗੁਰੂ ਜੀ ਨੇ ਇਸ ਮੁਹਿੰਮ ਵਿਚ ਸਭਨਾਂ ਦਾ ਸਾਥ ਮੰਗਿਆ ਅਤੇ ਚਾਹਿਆ ਕਿ ਸਾਡੇ ਪਿੰਡਾਂ ਦੇ ਲੋਕ ਅਜਿਹੇ ਬੰਦਿਆਂ ਦੀ ਫਹਿਰਿਸਤ ਬਣਾ ਕੇ ਦੇਣ ਜੁ ਦਾਜ ਨਾ ਆਪ ਲੈਣ ਨਾ ਦੂਜਿਆਂ ਨੂੰ ਲੈਣ ਦੇਣ।

ਤੀਜੀ ਪ੍ਰੇਰਨਾ ਇਸ ਗੱਲ ਦੀ ਸੀ ਕਿ ਸਾਰਾ ਨਗਰ ਹੀ ਨਾਮ ਸਿਮਰਨ ਇਕੱਠਿਆਂ ਹੋ ਕੇ ਕਰੇ। ਨਾਮ ਸਿਮਰਨ ਹੀ ਸਾਡਾ ਹਰ ਤਰ੍ਹਾਂ ਸਹਾਇਕ ਹੈ।

ਸਤਿਗੁਰੂ ਜੀ ਦੇ ਉਪਰੰਤ ਸ. ਹੀਰਾ ਸਿੰਘ ਸਰਪੰਚ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਗੁਣਾਨਵਾਦ ਗਾਉਂਦਿਆਂ ਦੱਸਿਆ ਕਿ ਅਸਾਂ ਪਾਕਿਸਤਾਨ ਬਣਨ ਤੋਂ ਪਹਿਲਾਂ ਜੋ ਹੁਕਮ ਵੋਟਾਂ ਬਾਰੇ ਸਤਿਗੁਰੂ ਜੀ ਦਾ ਮੰਨਿਆ, ਓਸੇ ਨੇ ਇਸ ਧਰਤੀ ਦੇ ਭਾਗ ਜਗਾਏ। ਹੁਣ ਵੀ ਸਾਨੂੰ ਨਾਮਧਾਰੀ ਦਰਬਾਰ ਅਤੇ ਸਤਿਗੁਰੂ ਜੀ ਦੇ ਕਥਨ ਤੇ ਹੀ

ਵੱਲ ਚਾੜ੍ਹਨੇ ਚਾਹੀਦੇ ਹਨ। ਸਾਡੀ ਮੁਕਤੀ ਏਸੇ ਵਿਚ ਹੈ।

ਫਿਰ ਮਹਾਰਾਜ ਬੀਰ ਸਿੰਘ ਜੀ ਨੇ ਚੰਡੀਗੜ੍ਹ ਵਿਚ ਨਾਮਧਾਰੀ ਧਰਮਸਾਲਾ ਬਣਵਾਣ ਖ਼ਾਤਰ ਉਗਰਾਹੀ ਬਾਰੇ ਸੰਗਤ ਨੂੰ ਪ੍ਰੇਰਨਾ ਦਿੱਤੀ। ਅਤੇ ਦੀਵਾਨ ਦੀ ਸਮਾਪਤੀ ਹੋ ਗਈ।

ਸ. ਨਰਿੰਦਰ ਸਿੰਘ ਬਾਜਵਾ ਨੇ 'ਸਪਤਾਹਿਕ ਹਿੰਦੁਸਤਾਨ' ਹਿੰਦੀ, ਨਵੀਂ ਦਿੱਲੀ ਮਿਤੀ 7 ਤੋਂ 13 ਨਵੰਬਰ 1982 ਦਾ 23ਵਾਂ ਪੇਜ ਮੇਰੇ ਹਵਾਲੇ ਕੀਤਾ ਜਿਸ ਵਿਚ "ਇਨ ਕੇ ਸ਼ਰੀਰ ਸੇ ਪ੍ਰਕਾਸ਼ ਫੂਟਤਾ ਥਾ" ਨਾਮੀ ਸਿਰਲੇਖ ਨਾਲ ਲਿਖ ਕੇ, ਲੇਖ ਦੇ ਹੇਠਾਂ ਸਰਸਵਤੀ, ਰਾਧਾ ਕ੍ਰਿਸ਼ਨਨ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਚਿਤਰ ਛਾਪੇ ਸਨ ਜਿਨ੍ਹਾਂ ਦੇ ਸਿਰ ਉਤੇ ਪ੍ਰਕਾਸ਼ ਮੰਡਲ ਦੀ ਆਭਾ ਸੀ।

ਅੱਜ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪੁਰਬ ਹੈ। ਸੰਤ ਨਗਰ ਦੇ ਨਾਮ-ਧਾਰੀਆਂ ਏਸੇ ਕਰਕੇ ਅੱਜ ਆਸਾ ਦੀ ਵਾਰ ਦੇ ਕੀਰਤਨ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ, ਰਾਤੀਂ ਪੰ: ਗੋਪਾਲ ਸਿੰਘ ਜੀ ਦਾ ਦੀਵਾਨ ਅਤੇ ਫਿਰ ਕਵੀ ਦਰਬਾਰ ਕਰ ਕੇ ਮਨਾਣਾ ਹੈ।

ਮੈਂ 10 ਵਜੇ ਮਸਤਾਨ ਗੜ੍ਹ ਗਿਆ। ਸਤਿਗੁਰੂ ਜੀ ਸਫ਼ੈਦਿਆਂ ਦੇ ਜੰਗਲ ਅਤੇ ਨਹਿਰ ਦੇ ਪੁਲ ਨਾਲ ਲਗਦੇ ਇਲਾਕੇ ਵਿਚ, ਮਾਟਾਡੋਰ ਵਿਚ ਬੈਠੇ ਹੋਇਆਂ ਦੇ ਦਰਸ਼ਨ ਹੋਏ। ਸੰਤ ਜਗਤਾਰ ਸਿੰਘ ਜੀ ਪਨਿਹਾਰੀ ਤੇ ਬੀਬਾ ਜੀ ਆਦਿ ਇਕ ਦੋ ਹੋਰ ਵਿਅਕਤੀ ਨਾਲ ਸਨ। ਮੈਂ ਨਮਸਕਾਰ ਕਰ ਸ. ਨਰਿੰਦਰ ਸਿੰਘ ਨਾਲ ਕੋਠੀ ਵਲ ਵਧ ਗਿਆ।

ਮੈਂ ਨੋਟ ਕੀਤਾ ਕਿ ਇਲਾਕੇ ਵਿਚੋਂ ਦੋ-ਦੋ ਤਿੰਨ-ਤਿੰਨ ਨਾਮਧਾਰੀ ਨੌਜਵਾਨ ਮੋਟਰ ਸਾਈਕਲਾਂ ਤੇ ਆ, ਇਕੱਤਰ ਹੋ ਰਹੇ ਸਨ। ਏਥੇ ਟਰੱਕ ਯੂਨੀਅਨ ਵਾਲਿਆਂ ਦੀ ਵੀ ਮੀਟਿੰਗ ਸੀ। ਹੇਠ ਲਿਖੇ ਸੱਜਣ ਮੇਰੀ ਯਾਦ ਵਿਚ ਹਨ: ਸੰਤ ਮਨੋਹਰ ਸਿੰਘ ਸੰਤ ਨਗਰ, ਸੰਤ ਸਤਨਾਮ ਸਿੰਘ ਮੁਕਤਾ, ਸੰਤ ਮੋਹਣ ਸਿੰਘ ਰਾਣੀਆਂ, ਸੰਤ ਗੁਰਦੇਵ ਸਿੰਘ ਨੰਬਰਦਾਰ, ਸੰਤ ਹਰਬੰਸ ਸਿੰਘ ਫੌਜੀ, ਸ. ਦੀਦਾਰ ਸਿੰਘ ਰਾਣੀਆਂ, ਸੰਤ ਰਤਨ ਸਿੰਘ ਮਿੱਲ ਮੈਨੇਜਰ ਤੇ ਸੰਤ ਅਵਤਾਰ ਸਿੰਘ ਘੁੰਮਣ ਹੋਰ ਵੀ ਕਈ ਸਿੰਘ ਸਨ। ਇਹਨਾਂ ਸਭਨਾਂ ਨੂੰ ਲੈ ਕੇ ਸਤਿਗੁਰੂ ਜੀ ਦਾ ਸਕੱਤਰ ਸੰਤ ਤਰਸੇਮ ਸਿੰਘ ਇਕ ਪਾਸੇ ਨੂੰ ਤੁਰ ਪਿਆ।

ਸਤਿਗੁਰੂ ਜੀ ਨੇ ਬਾਹਰੋਂ ਆ ਕੇ ਕੋਠੀ ਦੇ ਆਪਣੇ ਕਮਰੇ ਵਿਚ ਜਾ ਕੇ ਥੋੜ੍ਹਾ ਚਿਰ ਵਿਸ਼ਰਾਮ ਕੀਤਾ।

10.45 ਹੋਏ ਤਾਂ ਸ੍ਰੀ ਸਤਿਗੁਰੂ ਜੀ ਨੇ ਕੋਠੀ ਦੇ ਘਾਹ ਕਿੱਤੇ ਵਿਚ ਧੁੱਪੇ ਬੈਠ ਕੇ ਸੰਤ ਸਤਨਾਮ ਸਿੰਘ ਮੁਕਤਾ, ਨੰਬਰਦਾਰ ਗੁਰਦੇਵ ਸਿੰਘ, ਸੰਤ ਰਤਨ ਸਿੰਘ ਅਤੇ ਸੰਤ ਅਵਤਾਰ ਸਿੰਘ ਘੁੰਮਣ ਨਾਲ ਕੁਛ ਵਿਚਾਰ ਵਟਾਂਦਰਾ ਕੀਤਾ। ਇਹ ਮਾਲੂਮ ਨਹੀਂ ਹੋਇਆ ਕਿ ਗੱਲਬਾਤ ਦਾ ਵਿਸ਼ਾ ਕੀ ਸੀ।

ਕੋਠੀ ਦਾ ਮਾਹੌਲ ਅੱਜ ਸੰਗੀਤਮਈ ਹੈ। ਹਾਲ ਅੰਦਰ ਮੋਹਣ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਆਦਿ ਸੰਗੀਤਕਾਰ ਬੱਚੇ

ਅਭਿਆਸ ਹਿਤ ਗਾ ਰਹੇ ਸਨ। ਤਬਲੇ ਅਤੇ ਹਰਮੋਨੀਅਮ ਉਤੇ ਵਿਵਿਧ ਧੁਨਾਂ ਵਜ ਰਹੀਆਂ ਸਨ। ਇਸ ਲਈ ਦੂਰ ਦੂਰ ਤਕ ਛਣਵੀਂ ਆਵਾਜ਼ ਜਾਂਦੀ ਕੰਨਾਂ ਨੂੰ ਭਲੀ ਲੱਗ ਰਹੀ ਸੀ।

## ਦਾਜ ਵਿਰੋਧੀ ਮੁਹਿੰਮ

11.30 ਹੋਏ ਤਾਂ ਘਾਹ ਕਿੱਤੇ ਵਿਚ ਚੜ੍ਹਦੇ ਪਾਸੇ ਸਤਿਗੁਰੂ ਜੀ ਦੇ ਅਚਾਨਕ ਦਰਸ਼ਨ ਹੋਏ ਅਤੇ ਇਕ ਦੋ ਮਿੰਟ ਵਿਚ ਹੀ, ਕੁਰਸੀ 'ਤੇ ਸੁਸ਼ੋਭਿਤ ਹੋ, ਸੇਵਕਾਂ ਤੋਂ ਬਿਨਾ ਸੰਤ ਨਗਰ ਦੇ ਬਹੁਤ ਸਾਰੇ ਸਿੰਘ ਇਕੱਤਰ ਹੋ ਬੈਠੇ। ਉਹਨਾਂ ਦੇ ਨਾਮ ਵੀ ਗਿਣ ਲਈਏ : ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਸਤਨਾਮ ਸਿੰਘ ਲਾਂਗਰੀ, ਸੰਤ ਜਗਤਾਰ ਸਿੰਘ ਜੀ ਪਨਿਹਾਰੀ, ਸ. ਜਸਵੰਤ ਸਿੰਘ ਕੱਲ੍ਹਾ, ਸੰਤ ਰਘੁਬੀਰ ਸਿੰਘ ਡਰਾਈਵਰ, ਸੰਤ ਬਲਦੇਵ ਸਿੰਘ ਹਜ਼ੂਰੀ ਸੇਵਕ, ਸ. ਹਰਚਰਨ ਸਿੰਘ ਚੀਮਾ ਖੂਹ ਅੰਬਰਸਰੀਆਂ। ਸੰਤ ਨਗਰ ਦੇ ਵਿਅਕਤੀ। ਸ. ਹੀਰਾ ਸਿੰਘ ਸਰਪੰਚ, ਸੰਤ ਮਨੋਹਰ ਸਿੰਘ, ਸੰਤ ਗੁਰਬਖਸ਼ ਸਿੰਘ ਹਰਸ਼ੇ, ਸੰਤ ਰਤਨ ਸਿੰਘ ਮਿੱਲ ਮੈਨੇਜਰ, ਸੰਤ ਹਰਬੰਸ ਸਿੰਘ ਮੈਂਬਰ, ਜਥੇਦਾਰ ਅਰੂੜ ਸਿੰਘ, ਸ. ਗੁਰਦੇਵ ਸਿੰਘ ਚੋਟੀਆਂ, ਨੰਬਰਦਾਰ ਗੁਰਦੇਵ ਸਿੰਘ, ਡਾ: ਇਕਬਾਲ ਸਿੰਘ, ਹੋਰ ਵਿਅਕਤੀ : ਸ. ਸੁਰੰਮ੍ਰਿਤ ਸਿੰਘ ਹੰਸਪਾਲ, ਸੇਠ ਭੂਪਿੰਦਰ ਸਿੰਘ ਚਾਵਲਾ, ਸੰਤ ਅਵਤਾਰ ਸਿੰਘ ਘੁੰਮਣ, ਸੰਤ ਨਗਰ ਦੇ ਹੋਰ : ਸੰਤ ਸਤਨਾਮ ਸਿੰਘ ਮੁਕਤਾ, ਸੰਤ ਕਿਸ਼ਨ ਸਿੰਘ, ਸੰਤ ਗੁਰਚਰਨ ਸਿੰਘ, ਸੰਤ ਬਲਕਾਰ ਸਿੰਘ, ਸੰਤ ਦਰਸ਼ਨ ਸਿੰਘ, ਸੰਤ ਮੱਲ ਸਿੰਘ ਦਾ ਭਰਾ ਸ. ਗੁਰਬਖਸ਼ ਸਿੰਘ ਵਡਾਲਾ, ਸੰਤ ਦਲੀਪ ਸਿੰਘ ਸਰਗੋਧਾ ਮੈਂਬਰ, ਸੰਤ ਪੁਰਸ਼ੋਤਮ ਸਿੰਘ, ਸੰਤ ਗੁਰਬਖਸ਼ ਸਿੰਘ, ਸੰਤ ਹਰਮੀਤ ਸਿੰਘ, ਸੰਤ ਸਰਦੂਲ ਸਿੰਘ ਜੋਤਸ਼ੀ, ਸੰਤ ਦਲੀਪ ਸਿੰਘ ਜਥੇਦਾਰ ਸੰਤ ਨਗਰ ਤੋਂ।

ਇਸ ਮੌਕੇ ਠਾਕੁਰ ਜੀ ਤੋਂ ਪ੍ਰੇਰਿਤ ਸੰਤ ਗੁਰਮੁਖ ਸਿੰਘ ਲੁਹਾਰਾਂ ਵੀਡੀਓ ਫੋਟੋ ਲੈ ਰਿਹਾ ਹੈ।

ਸਤਿਗੁਰੂ ਜੀ ਨੇ ਦਾਜ ਵਿਰੋਧੀ ਮੁਹਿੰਮ ਦਾ ਆਗਾਜ਼ ਕੀਤਾ। ਪ੍ਰੇਰਨਾ ਭਰਪੂਰ ਅੰਦਾਜ਼ ਨਾਲ ਦੱਸਿਆ ਕਿ ਜਿਨ੍ਹਾਂ ਗੱਲਾਂ ਤੋਂ ਲੋਕੀਂ ਸਾਡੀ ਪ੍ਰਸੰਸਾ ਕਰਦੇ ਹਨ, ਅਸੀਂ ਛੱਡੀ ਜਾਣ ਵਲ ਵਧ ਰਹੇ ਹਾਂ। ਸਤਿਗੁਰੂ ਜੀ ਬਚਨ ਕੀਤਾ : ਅੱਜ ਮੈਂ ਤੁਹਾਨੂੰ ਭਜਨ ਕਰਨ ਤੇ ਬਾਣੀ ਪੜ੍ਹਨ ਜਾਂ ਸੋਧ ਰਖਣ ਲਈ ਕਹਿਣ ਵਾਸਤੇ ਨਹੀਂ ਬੁਲਾਇਆ। ਸੱਜਣੋਂ, ਅਸੀਂ ਨਿਘਰਦੇ ਚਲੇ ਜਾ ਰਹੇ ਹਾਂ, ਇਸੇ ਗੱਲ ਦਾ ਚੇਤਾ ਕਰਵਾਣਾ ਚਾਹ ਰਿਹਾ ਹਾਂ। ਭਜਨ ਬੰਦਗੀ ਬਾਰੇ ਤਾਂ ਲੋਕਾਂ ਨੂੰ ਪਤਾ ਹੈ ਜਾਂ ਨਹੀਂ ਪਰ ਇਹ ਸਭੋ ਜਾਣਦੇ ਹਨ ਕਿ ਨਾਮਧਾਰੀਆਂ ਦੇ ਵਿਆਹ ਸਾਦੇ ਅਤੇ ਦਾਜ ਦਹੇਜ ਬਿਨਾਂ ਹੁੰਦੇ ਹਨ ਅਤੇ ਵੋਟਾਂ ਇਹ ਸਾਰੇ ਇਕੋ ਤਰਫ ਦਿੰਦੇ ਹਨ। ਹੁਣ ਅਸੀਂ ਇਸ ਪਾਸਿਓਂ ਵੀ ਰਹਿ ਚੁੱਕੇ ਹਾਂ।

ਸਤਿਗੁਰੂ ਜੀ ਨੇ ਬਹੁਤ ਸਾਰੀਆਂ ਉਦਾਹਰਣਾਂ ਦੇ ਕੇ ਸਿੰਘਾਂ ਨੂੰ ਚੋਰ ਦਿੱਤਾ : ਇਸ ਇਲਾਕੇ ਵਿਚ ਦਾਜ ਨ ਕੋਈ ਲਵੇ ਨ ਦੇਵੇ। ਸੰਤ ਅਰੂੜ ਸਿੰਘ ਜਥੇਦਾਰ ਨੇ

ਉਠ ਕੇ ਕਿਹਾ ਕਿ ਸਾਡੇ ਵਿਚੋਂ ਕਈ ਉਹ ਹਨ ਜੁ ਠੀਕ ਨਹੀਂ । ਪਰ ਫੇਰ ਆਖਿਆ : ਜਿਵੇਂ ਆਪ ਹੁਕਮ ਕਰੋਗੇ ਤਿਵੇਂ ਕਰਾਂਗੇ । ਸੰਤ ਹਰਬੰਸ ਸਿੰਘ ਮੈਂਬਰ ਅਤੇ ਸਰਪੰਚ ਹੀਰਾ ਸਿੰਘ ਨੇ ਇਸ ਵੇਲੇ ਸਤਿਗੁਰੂ ਜੀ ਦੇ ਹੁਕਮ ਮੁਤਾਬਕ ਜਥੇਬੰਦ ਹੋ ਕੇ ਲੋਕਾਂ ਨੂੰ ਸਮਾਜ ਲਈ ਇਸ ਦੁਖਦਾਈ ਟੈਕਸ ਦੇ ਖ਼ਿਲਾਫ਼ ਲੜਾਈ ਲੜਨ ਲਈ ਕਿਹਾ ।

ਸਤਿਗੁਰੂ ਜੀ ਨੇ ਯਾਦ ਕਰਵਾਇਆ । ਅੱਜ ਸਵੇਰੇ ਕੁਝ ਵਿਆਹ ਹੋਏ ਹਨ । ਕੁਛ ਨ ਲਿਆ ਜਾਵੇ ਨ ਕੁਛ ਦਿੱਤਾ ਜਾਵੇ । ਸਾਡੀ ਗੱਲ ਤਾਂ ਇਹ ਹੈ ਕਿ ਕੁੜੀ ਦੇ ਗਲ ਦੇ ਕਪੜਿਆਂ ਦਾ ਮੁੱਲ ਵੀ ਸਹੁਰਾ ਘਰ ਅਦਾ ਕਰੇ । ਕੀ ਨਹੀਂ ਹੁੰਦਾ ਸਹੁਰੇ ਘਰ ? ਜੁ ਲੜਕੀ ਵਾਲੇ ਘਰ ਵਲ ਟੇਕ ਰਖੀ ਜਾਂਦੀ ਹੈ । ਪੰਦਰਾਂ ਦਿਨ ਕੁੜੀ ਪਹਿਲੀ ਵਾਰ ਆਈ ਹੀ ਸਹੁਰੇ ਘਰ ਰਹੇ, ਇਹ ਵੀ ਇਕ ਠੱਡਾ ਈ ਹੈ, ਕੋਈ ਰਸਮ ਨਹੀਂ । ਕੋਈ ਵੀ ਰਸਮ ਅਸੀਂ ਵਿਆਹਾਂ ਬਾਰੇ ਪਰਵਾਨ ਨਹੀਂ ਕਰਦੇ ।

ਗ਼ਲਤ ਵਿਆਹਾਂ ਤੋਂ ਰੋਕਣ, ਦਾਜ ਦਹੇਜ ਦੀ ਲਾਅਨਤ ਤੋਂ ਛੁਟਕਾਰਾ ਪਾਉਣ ਆਦਿ ਬਾਰੇ 20 ਕੁ ਮਿੰਟ ਦੀ ਗੱਲ ਬਾਤ ਬਾਅਦ ਸਿੰਘਾਂ ਤੋਂ ਡਟ ਕੇ ਇਸ ਬਾਰੇ ਜਦੋਜਹਿਦ ਦੇ ਬਚਨ ਲੈ ਕੇ ਮੀਟਿੰਗ ਸਮਾਪਤ ਹੋ ਗਈ ।

ਉਪਰੰਤ ਮਾਲਿਸ਼ ਕਰਵਾ ਕੇ, ਫਿਰ ਇਸ਼ਨਾਨ ਕਰ ਕੇ, ਸਤਿਗੁਰੂ ਜੀ ਨੇ ਪ੍ਰਸ਼ਾਦਾ ਛਕਿਆ । ਅੱਜ ਦੂਜਾ ਦਿਨ ਹੈ ਪ੍ਰਸ਼ਾਦ ਛਕਦਿਆਂ । ਥੋੜਾ ਚਿਰ ਆਰਾਮ ਲਈ ਇਕਾਂਤ ਹੋ ਗਏ ।

ਦੋ ਵਜੇ ਉਠ ਕੇ ਇਸ਼ਨਾਨ ਕਰ ਤਿਆਰ ਹੋ ਕੋਠੀਓਂ ਬਾਹਰ ਆਏ । ਧੁੱਪੇ ਘਾਹ ਕਿੱਤੇ ਵਿਚ, ਵਿਛੇ ਮੰਜੇ ਤੇ ਬੈਠੇ ਤਾਂ ਕੇਸਾਂ ਨੂੰ ਕੰਘਾ ਕਰ ਦਸਤਾਰ ਸਜਾਈ । ਜਾਪਦਾ ਸੀ ਲੰਮੇ ਪੈਣਗੇ ਪਰ ਆਪ ਇਤ ਵਾਰਗੀ ਹੀ ਲੱਕ ਸਿੱਧਾ ਕਰ ਕੇ ਉਠ ਬੈਠੇ । ਅਜਿਹੇ ਮੌਕੇ ਜਿਹੜਾ ਸੇਵਕ ਵੀ ਕੋਲ ਹੁੰਦਾ ਹੈ ਉਹੀ ਕੇਸਾਂ ਨੂੰ ਸੰਭਾਲਣ ਦਾ ਕੰਮ ਕਰਦਾ ਹੈ । ਕਿਸੇ ਇਕ ਕੇਸ ਦੀ ਬੇਅਦਬੀ ਵੀ ਨਾ ਹੋਵੇ, ਇਹਦਾ ਧਿਆਨ ਰਖਦਾ ਹੈ ।

## ਲੈਣ ਦੇਣ ਦਾ ਫੇਰ ਸਵਾਲ

ਸੱਚੇ ਪਾਤਸ਼ਾਹ ਛੇਤੀ ਹੀ ਕਿਤੇ ਜਾਣ ਦਾ ਵਿਚਾਰ ਕਰ ਕੇ ਉਠਣ ਲਗੇ ਤਾਂ ਇਕ ਸਾਂਵਲੇ ਸਲੋਨੇ, ਉੱਚੇ ਲੰਮੇ ਸਿੰਘ, ਸੰਤ ਨਿਰੰਜਨ ਸਿੰਘ ਦਮਦਮਾ ਨੇ ਹੱਥ ਜੋੜ ਕੇ ਅਰਜ਼ ਗੁਜ਼ਾਰੀ । ਦੂਰ ਪਰ੍ਹਾਂ ਉਸ ਦੀ ਸੁਪਤਨੀ ਜਸਬੀਰ ਕੌਰ ਵੀ ਹੱਥ ਜੋੜੀ ਖੜੀ ਸੀ । ਸਿੰਘ ਦਾ ਕਹਿਣਾ ਸੀ : ਦੀਨ ਦਿਆਲ ਜੀ, ਸਾਧ ਸੰਗਤ ਵਿਚਾਰਦੀ ਹੈ, ਜਿਹੜੀ ਲੜਕੀ ਵੀਹ ਸਾਲ ਘਰ ਵਿਚ ਰਹਿੰਦੀ, ਕਿਰਤਕਾਰ ਕਰਦੀ ਹੈ, ਉਸ ਨੂੰ ਘਰ ਵਿਚੋਂ ਕੁਛ ਨ ਕੁਛ ਤਾਂ ਮਿਲਣਾ ਹੀ ਚਾਹੀਦਾ ਹੈ । ਖਾਲੀ ਹੱਥੀਂ ਘਰੋਂ ਕਿਉਂ ਜਾਵੇ ?

ਸ੍ਰੀ ਸਤਿਗੁਰੂ ਜੀ : ਉਸ ਨੂੰ ਖਾਲੀ ਘਰੋਂ ਕਿਉਂ ਤੋਰਨਾ ਚਾਹੀਦਾ ਹੈ, ਨਾਲ ਭਰਾ ਵੀ ਤੁਰ ਪਏ, ਮਾਂ-ਬਾਪ ਵੀ ਚਲੇ ਜਾਣ । ਇਹੋ ਹੀ ਗੱਲ ਹੈ ਜੁ ਦਾਜ ਦੀ

ਲਾਅਨਤ ਨੂੰ ਛੁਟ ਦਿੰਦੀ ਹੈ, ਇਹ ਬਿਮਾਰੀ ਬਣ ਕੇ ਲੋਕਾਂ (ਦੁਨੀਆਂ) ਨੂੰ ਚੰਬੜੀ ਹੋਈ ਹੈ। ਸਾਡੀ ਤਾਂ ਇਹ ਧਾਰਨਾ ਹੈ ਕਿ ਅਸੀਂ ਲੜਕੀ ਵਾਲਿਆਂ ਨੂੰ ਪੱਕੀ ਕਰਦੇ ਹਾਂ ਕਿ ਲੜਕੀ ਦੇ ਗਲ ਦੇ ਤਿੰਨਾਂ ਕਪੜਿਆਂ ਦੀ ਵੀ ਕੀਮਤ ਅਦਾ ਕਰੋ। ਕੀ ਅਗਲੇ ਘਰ ਵਿਚ ਕੁਝ ਨਹੀਂ ਹੁੰਦਾ ?

ਨਿਰੰਜਨ ਸਿੰਘ : ਸੱਚੇ ਪਾਤਸ਼ਾਹ, ਹੁੰਦਾ ਤਾਂ ਸਭ ਕੁਛ ਹੈ, ਪਰ ਘਰੋਂ ਸੱਸਾਂ ਦੀ ਲੋੜ ਤਾਂ ਬਣੀ ਹੀ ਰਹਿਣੀ ਹੈ ? ਇਹਦਾ ਕੀ ਇਲਾਜ ??

ਸ੍ਰੀ ਸਤਿਗੁਰੂ ਜੀ : ਇਹ ਗੱਲ ਇਸ ਤਰ੍ਹਾਂ ਬਣਦੀ ਹੈ ਕਿ ਜਦੋਂ ਕੋਈ ਸੱਸ ਇਸ ਤਰ੍ਹਾਂ ਮੰਗਤੀ ਬਣੇ, ਉਹਦੇ ਘਰ ਵਾਲਾ ਉਹਨੂੰ ਪੇਕੇ ਤੋਰ ਦੇਵੇ ਕਿ ਇਹ ਘਰ ਵਾਲੇ ਬਰਤਨ ਤਾਂ ਏਸੇ ਕੁੜੀ ਦੇ ਹਨ ਜੁ ਨੂੰਹ ਬਣ ਕੇ ਸਾਡੇ ਘਰ ਆਈ ਹੈ। ਜਾਪਦਾ ਹੈ, ਜਿਵੇਂ ਤੇਰੀ 'ਸਾਧ ਸੰਗਤ' ਵੀ ਤੇਰੇ ਘਰਦੀ ਹੈ। ਉਸ ਨੂੰ ਵੀ ਕੋਲ ਸੱਦ ਲੈ। (ਹੁਣ ਬੀਬੀ ਵੀ ਕੋਲ ਆ ਖਲੋਤੀ। ਸ਼ਾਇਦ ਇਹਨਾਂ ਲੜਕੀ ਦੀ ਸ਼ਾਦੀ ਕੀਤੀ ਹੋਵੇ। ਏਥੇ ਸਤਿਗੁਰੂ ਜੀ ਨੇ ਇਕ ਹੋਰ ਗੱਲ ਸਪੱਸ਼ਟ ਕੀਤੀ) ਵਿਆਹ ਤੋਂ ਬਾਅਦ ਲੜਕੀ ਦਾ ਸਹੁਰੇ ਘਰ ਰਹਿਣਾ ਕੋਈ ਰਸਮ ਨਹੀਂ, ਸਗੋਂ ਇਹ ਤਾਂ ਇਕ ਠੱਡਾ ਹੀ ਹੈ। ਏਨੇ ਕੁ ਦਿਨ ਤਾਂ ਜ਼ਰੂਰ ਰਿਹਾ ਜਾਏ, ਵੱਧ ਜਿੰਨੇ ਮਰਜ਼ੀ ਹੋਣ।

ਸਤਿਗੁਰੂ ਜੀ ਨੇ ਫੇਰ ਕਿਹਾ : ਮਾਪੇ ਆਪਣੇ ਵਤੀਰੇ ਨਾਲ ਹੀ ਲੜਕੀ ਦੀ ਸਥਿਤੀ ਅਜਿਹੀ ਬਣਾਈ ਰਖਦੇ ਹਨ ਕਿ ਉਹ ਪੇਕੇ ਘਰ ਦੀ ਝਾਕ ਨ ਛੱਡੇ। ਏਸੇ ਲਈ ਕਈ ਕੁੜੀਆਂ ਸਹੁਰੇ ਘਰ ਨਾਲ ਐਡਜਸਟ ਨਹੀਂ ਕਰਦੀਆਂ।

ਅੰਤ ਨੂੰ, ਸਿੱਖ ਤੇ ਸਿੱਖਣੀ ਨੇ ਸਤਿਗੁਰੂ ਜੀ ਦੀ ਸਿੱਖਿਆ ਅਨੁਸਾਰ ਚਲਣ ਦਾ ਬਚਨ ਦਿੱਤਾ। ਸਤਿਗੁਰੂ ਜੀ ਉਠ ਕੇ ਤੁਰਨ ਹੀ ਵਾਲੇ ਸਨ ਕਿ ਸੰਤ ਮਹਿੰਦਰ ਸਿੰਘ ਪੁਰਬਾ ਦੀ ਪਤਨੀ ਸੁਖਵਿੰਦਰ ਕੌਰ ਹੱਥ ਜੋੜ ਕੇ ਸਨਮੁਖ ਆ ਖਲੋਤੀ। ਉਹ ਕੋਈ ਗੁਪਤ ਗੱਲ ਹੀ ਕਰਨਾ ਚਾਹੁੰਦੀ ਸੀ। ਭਾਵੇਂ ਉਸ ਨੂੰ ਸਤਿਗੁਰੂ ਜੀ 'ਫੇਰ ਬਚਨ ਕਰਨ' ਲਈ ਕਿਹਾ। ਪਰ ਫ਼ਿਰ ਵੀ ਉਸ ਨਾਲ ਪਸਿੱਤੇ ਹੋ ਗਏ। ਪੁਰਬਾ ਪਹਿਲਾਂ ਵੀ ਸਤਿਗੁਰੂ ਜੀ ਪਾਸ ਹੀ ਸੀ, ਹੁਣ ਵੀ ਕੋਲ ਕੋਲ ਰਿਹਾ।

ਇਹ ਗੱਲ ਬਾਤ ਮੁਕਾ ਦੀਨ ਦਿਆਲ ਜੀ ਤਿਆਰ ਖਲੋਤੀ ਮੋਟਾਰਕਾਰ ਵਿਚ ਆ ਚੜ੍ਹੇ। ਸੰਤ ਜਗਤਾਰ ਸਿੰਘ ਜੀ, ਬੀਬਾ ਜੀ, ਸ. ਕੱਲ੍ਹਾ ਆਦਿ ਪਹਿਲਾਂ ਹੀ ਮੋਟਰ ਵਿਚ ਸਨ। ਜ਼ਰਾ ਦੂਰ ਖਲੋਤੇ ਗੁਰਦੇਵ ਸਿੰਘ ਬੁਢੀਮਾੜੀ ਨੂੰ ਆਵਾਜ਼ ਦਿੱਤੀ : ਗੱਡੀ ਫੇਰ ਭੇਜਦੇ ਹਾਂ। ਤੂੰ ਵੀ ਆ ਜਾਵੀਂ।

ਅਤੇ ਇਹ ਗੱਡੀ ਜੀਵਨ ਨਗਰ ਨੂੰ ਤੁਰ ਪਈ। ਹੁਣ ਸੰਤਰੇ ਛਕਣ ਦੀ ਮੁਹਿੰਮ ਆਰੰਭ ਹੋ ਗਈ। ਗੱਡੀਆਂ ਫੇਰ ਆਈਆਂ ਤੇ ਬਕਾਇਆਂ ਸਿੰਘਾਂ ਨੂੰ ਚੁੱਕ ਲੈ ਗਈਆਂ।

ਸ੍ਰੀ ਠਾਕੁਰ ਜੀ, ਪੰਡਿਤ ਗੋਪਾਲ ਸਿੰਘ, ਗਿਆਨੀ ਮੇਹਰ ਸਿੰਘ ਕਾਨਪੁਰੀ, ਮਾ: ਦਰਸ਼ਨ ਸਿੰਘ ਅਤੇ ਮੈਂ, ਦਸਮ ਗ੍ਰੰਥ ਦੇ ਟੀਕਾ ਪਾਠ ਵਿਚ ਜੁਟੇ ਰਹੇ।

ਸ. ਗੁਰਦੇਵ ਸਿੰਘ ਬੁਢੀਮਾੜੀ ਨੇ ਮੈਨੂੰ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ

ਸਿੰਘ ਜੀ ਨੇ ਉਸ ਨੂੰ ਰੋਚਾਨਾ ਮਸਤਾਨ ਗੜ੍ਹ ਆਉਣ ਲਈ ਹੁਕਮ ਕੀਤਾ ਹੋਇਆ ਹੈ। ਸਤਿਗੁਰੂ ਜੀ ਨੇ ਸਿੱਖ ਨੂੰ ਆਪਣੇ ਸਨੇਹ ਦੀ ਬਖਸ਼ਸ਼ ਇਸ ਕਰ ਕੇ ਕੀਤੀ ਹੈ ਕਿ ਡਰਨ ਸਿੰਘ ਵਹਿਮੀ ਦਾ ਪਰਿਵਾਰ ਗੁਰੂ ਕੇ ਨਜ਼ਦੀਕ ਰਹੇ ।

## 23 ਦਸੰਬਰ 1982, ਵੀਰਵਾਰ
## ਮਸਤਾਨ ਗੜ੍ਹ (ਸਰਸਾ)

ਸ੍ਰੀ ਸਤਿਗੁਰੂ ਜੀ ਨੇ ਅੱਜ ਆਸਾ ਦੀ ਵਾਰ ਦਾ ਕੀਰਤਨ ਜੀਵਨ ਨਗਰ ਜਾ ਕੇ ਸੁਣਿਆ। ਇਕ ਜੋੜੇ ਦਾ ਅਨੰਦ ਕਾਰਜ ਵੀ ਹੋਇਆ। ਅਨੰਦ ਕਾਰਜ ਨਗਰਾਣਾ ਥੇੜ੍ਹ ਦੇ ਸੰਤ ਕਿਰਪਾਲ ਸਿੰਘ-ਜਾਗੀਰ ਕੌਰ ਦੇ ਭਣੇਵੇਂ ਦਾ ਸੀ।

### ਸਗਨ ਅਪਸਗਨ ਤਿਸ ਕਉ ਲਗੈ

ਚੇਤੇ ਰਖਣ ਵਾਲੀ ਗੱਲ ਇਹ ਹੈ ਕਿ ਸ੍ਰੀ ਸਤਿਗੁਰੂ ਜੀ ਸ਼ਗਨ ਅਪਸ਼ਗਨ ਜਾਂ ਦਿਨ ਵਾਰ, ਚੇਤਰ ਕੁਨੇਤਰ ਦੀ ਵਿਚਾਰ ਨਹੀਂ ਕਰਦੇ। ਆਮ ਆਦਮੀ ਅਜਿਹੇ ਵਹਿਮਾਂ ਦਾ ਸ਼ਿਕਾਰ ਰਹਿੰਦਾ ਹੈ। ਜੀਵਨ ਨਗਰ ਇਲਾਕੇ ਵਿਚ ਆਪ ਜੀ ਵਲੋਂ ਇਹ ਐਲਾਨ ਹੈ ਕਿ ਜਿਨ੍ਹਾਂ ਪਰਿਵਾਰਾਂ ਦੇ ਵਿਆਹੁਣਯੋਗ ਬੱਚੇ ਪੋਹ ਦੇ ਮਹੀਨੇ ਵਿਆਹ ਕਰਵਾਣ ਤੋਂ ਡਰਨਗੇ, ਅਰਥਾਤ ਉਹਨਾਂ ਦੇ ਮਾਪੇ ਇਹਨੀਂ ਦਿਨੀਂ ਬੱਚਿਆਂ ਦੇ ਵਿਆਹ ਨਹੀਂ ਕਰਵਾਣਗੇ, ਉਹ ਮਨਮਤ ਹੀ ਕਰਨਗੇ। ਪੰਡਤਾਂ ਤੋਂ ਸਾਹੇ ਕਢਵਾਉਣੇ, ਸ਼ੁਭ ਵਾਰ ਲੱਭਣੇ ਗੁਰਮਤ ਤੋਂ ਉਲਟ ਹੈ। ਚੇਤੇ ਰਖੋ ਗੁਰਮਤ ਵਿਚ ਸਾਰੇ ਥਿਤ ਵਾਰ ਇਕੋ ਪ੍ਰਭੂ ਦੇ ਬਣਾਏ ਹੋਏ ਹਨ ਤੇ ਇਕੋ ਜਿਹੇ ਹਨ।

### ਬਿਰਧਾਂ ਨੂੰ ਦਰਸ਼ਨ

ਮੈਂ ਜਦੋਂ ਜਾ ਕੇ ਦੀਨ ਦਿਆਲ ਜੀ ਦੇ ਦਰਸ਼ਨ ਕੀਤੇ ਤਾਂ ਸਤਿਗੁਰੂ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਮਾਨਤਾ ਪ੍ਰਾਪਤ ਸੰਤ ਗੋਪਾਲ ਸਿੰਘ ਜੀ ਲਾਲੇਪੁਰੀਏ ਨੂੰ ਦਰਸ਼ਨ ਦੇ ਕੇ ਅੰਮ੍ਰਿਤਸਰ ਕਲਾਂ ਵਲੋਂ ਆ ਰਹੇ ਸਨ। ਉਹ ਕਾਫ਼ੀ ਬਿਰਧ ਹੋ ਚੁੱਕੇ ਹਨ। ਦੂਜੇ ਸੰਤ ਚਤਰ ਸਿੰਘ 'ਚੁੱਪ' ਹਨ। ਕਾਫ਼ੀ ਉੱਚੀ ਬਿਰਤੀ ਵਾਲੇ ਸੰਤ। ਮਧਰੇ, ਮੰਝੁਕੇ, ਸਵੱਛ ਅਤੇ ਚੁੱਪ ਕੀਤੇ। ਇਹਨਾਂ ਨੂੰ ਪਿਛਲੇ ਦਿਨੀਂ ਕਿਸੇ ਕੁੱਤੇ ਨੇ ਕੱਟ ਖਾਧਾ ਸੀ। ਇਹ ਜ਼ੇਰਿ-ਇਲਾਜ ਹਨ। ਸਤਿਗੁਰੂ ਜੀ ਨੇ ਇਹਨਾਂ ਦੀ ਖ਼ਬਰ ਸੁਰਤ ਵੀ ਪੁੱਛੀ।

ਸਤਿਗੁਰੂ ਜੀ ਮੇਰੇ ਜ਼ਿੰਮੇ ਇਕ ਕੰਮ ਲਾਇਆ ਕਿ ਗਿਆਨੀ ਜਸਵੰਤ ਸਿੰਘ ਰਾਜੋਰੀ ਗਾਰਡਨ, ਨਵੀਂ ਦਿੱਲੀ ਵਾਲਿਆਂ ਨੂੰ ਕਹਿ ਕੇ, ਬੰਬਈ ਸ਼ਾਸਤਰੀ ਸੰਗੀਤ ਸੰਮੇਲਨ ਵਿਚ ਵਜਾਏ ਸੁਖਵਿੰਦਰ ਸਿੰਘ ਪਿੰਕੀ ਦੇ ਤਬਲੇ ਦੀ ਰੀਕਾਰਡਿੰਗ ਪਿੰਕੀ ਨੂੰ ਜਾ ਕੇ ਦਿਵਾਵਾਂ।

### ਸ਼ੀਲਾ ਦੇ ਬੱਚੇ ਨੂੰ ਦਸਤਾਰ

ਅੱਜ ਏਥੇ ਮੈਨੂੰ ਕੁਛ ਨਵੇਂ ਆਏ ਸਿੱਖ ਮਿਲੇ। ਸੰਤ ਦਿਆਲ ਸਿੰਘ, ਸੰਤ

ਵਿਰਸਾ ਸਿੰਘ, ਸ. ਨਿਰਮਲ ਸਿੰਘ ਪਿੰਡ ਸੰਢਾਂ ਵਾਲ (ਸ਼ਾਹ ਕੋਟ ਜ਼ਿਲ੍ਹਾ ਜਲੰਧਰ ਦੇ ਨੇੜੇ) ਬਰਮਿੰਘਮ ਯੂ. ਕੇ. ਦੇ ਸ੍ਰੀ ਸੁਰਜੀਤ ਸਿੰਘ, ਇਹਨਾਂ ਦੀ ਪਤਨੀ ਸ਼ੀਲਾ ਅਤੇ ਬੱਚਾ ਗੁਰਮੁਖ ਸਿੰਘ। ਇਹ ਸਾਰੇ ਗੁਰੂ ਕੇ ਦਰਸ਼ਨਾਂ ਦੀ ਕਾਮਨਾ ਲੈ ਕੇ ਆਏ ਸਨ।

ਸੰਤ ਸੁਰਜੀਤ ਸਿੰਘ-ਬੀਬੀ ਸ਼ੀਲਾ ਆਪਣੇ ਬੱਚੇ ਗੁਰਮੁਖ ਸਿੰਘ ਨੂੰ ਦਸਤਾਰ ਸ੍ਰੀ ਸਤਿਗੁਰੂ ਜੀ ਦੁਆਰਾ ਬਨ੍ਹਾਣਾ ਚਾਹੁੰਦੇ ਸਨ। ਸ੍ਰੀ ਸਤਿਗੁਰੂ ਜੀ ਜਦੋਂ ਬਾਹਰੋਂ ਆਏ ਤਾਂ ਵਲਾਇਤੋਂ ਆਏ ਸਿੱਖਾਂ ਨਾਲ ਕੁਛ ਬਚਨ ਬਿਲਾਸ ਕੀਤੇ ਅਤੇ ਸ. ਸੁਰਜੀਤ ਸਿੰਘ ਦੀ ਬੇਨਤੀ ਤੇ ਉਹਨਾਂ ਦੇ ਲੜਕੇ ਨੂੰ ਦਸਤਾਰ ਸਜਾਈ। ਇਹ ਪਰਿਵਾਰ ਗੁਰੂ ਕੇ ਦਰਸ਼ਨ ਕੋਠੀ ਮਸਤਾਨ ਗੜ੍ਹ ਕਰ ਕੇ ਵਧੇਰੇ ਚਾਅ ਮਹਿਸੂਸ ਕਰ ਰਿਹਾ ਸੀ। ਸਿੰਘ ਨੇ ਵਲਾਇਤੀਏ ਸਿੱਖਾਂ ਦੇ ਹਾਲ ਚਾਲ ਸਤਿਗੁਰੂ ਜੀ ਨੂੰ ਦੱਸੇ ਅਤੇ ਕੁੱਛ ਸਿੰਘਾਂ ਵਲੋਂ ਕੀਤੀ ਗਈ ਭੇਟਾ ਸ੍ਰੀ ਚਰਨਾਂ ਤੇ ਰਖ ਨਮਸਕਾਰ ਕੀਤੀ। ਸ. ਨਿਰਮਲ ਸਿੰਘ ਸੰਢਾਂ ਵਾਲੀ ਵੀ ਇਨ੍ਹਾਂ ਦੇ ਨਾਲ ਆਇਆ ਸੀ।

ਲਊਢੇ ਪਹਿਰ ਤਕ ਸਿੰਘਾਂ ਦੀ ਵਾਪਸੀ ਦਾ ਪ੍ਰਬੰਧ ਕੀਤਾ ਗਿਆ। ਸੁਰਜੀਤ ਸਿੰਘ ਚਾਨਾ, ਤਾਰਾ ਸਿੰਘ ਚਾਨਾ ਅਤੇ ਨਿਰਮਲ ਸਿੰਘ ਚਾਨਾ ਬਰਮਿੰਘਮ ਵਿਚ ਵਸਦੇ ਤਿੰਨੇ ਭਾਈ ਹਨ।

ਮੇਰਾ ਵੀ ਅੱਜ ਪੰਜਾਬ ਜਾਣ ਦਾ ਪ੍ਰੋਗਰਾਮ ਹੈ।

ਸੰਤ ਤਰਸੇਮ ਸਿੰਘ ਸਕੱਤਰ ਨੇ ਸ੍ਰੀ ਸਤਿਗੁਰੂ ਜੀ ਦੀ ਗਰੀਬਾਂ ਵਲ ਪਹੁੰਚ ਦਾ ਜ਼ਿਕਰ ਕੀਤਾ : ਇਕ ਗਰੀਬ ਸਿੱਖ ਸੰਤ ਪ੍ਰੀਤਮ ਸਿੰਘ ਰੰਗਲੂਟ ਦੀ ਲੜਕੀ ਸੰਤੋ ਗੁਰਬਚਨ ਸਿੰਘ ਦੇਸੀ ਵਲ ਵਿਆਹੀ ਹੋਈ ਹੈ। ਪਿਛਲੇ ਦਿਨੀਂ ਸੱਚੇ ਪਾਤਸ਼ਾਹ ਸੰਤ ਗੁਰਬਚਨ ਸਿੰਘ ਦੇ ਘਰ ਪਧਾਰੇ। ਬੀਬੀ ਦੇ ਅਧੂਰੇ ਕਪੜੇ ਤੱਕ ਕੇ ਚਕ੍ਰਿਤ ਹੋਏ। ਬੀਬੀ ਨੂੰ ਉਹਦਾ ਹਾਲ ਚਾਲ ਪੁੱਛਿਆ। ਉਹ ਬੀਬੀ ਗੁਰੂ ਦੀ ਰਜ਼ਾ ਵਿਚ ਸੰਤੁਸ਼ਟ ਸੀ। ਉਸ ਨੇ ਹਾਲ ਚਾਲ 'ਠੀਕ' ਦੱਸਿਆ। ਪਰ ਸਤਿਗੁਰੂ ਜੀ ਤਾਂ ਸਭ ਕੁਛ ਜਾਣਦੇ ਹੀ ਸਨ। ਉਹਦਾ ਛਿੱਜਿਆ ਹੋਇਆ ਸ਼ਾਲ ਵੇਖ ਕੇ ਮੈਨੂੰ ਹੁਕਮ ਕੀਤਾ : ਦਿੱਲੀਓਂ ਲਿਆਂਦਾ ਹੋਇਆ ਵਿਸ਼ੇਸ਼ ਸ਼ਾਲ ਇਸ ਬੀਬੀ ਨੂੰ ਦੇ ਦਿਓ।

ਬੀਬੀ ਕਿਉਂ ਨ ਆਪਣੇ ਸਤਿਗੁਰੂ ਤੋਂ ਵਾਰੇ ਵਾਰੇ ਜਾਵੇ। ਨਵੇਂ ਸ਼ਾਲ ਦੀ ਖ਼ੂਬਸੂਰਤੀ, ਮਹਿੰਗ ਅਤੇ ਨਿੱਘ ਨੇ ਬੀਬੀ ਦੀਆਂ ਅੱਖਾਂ ਵਿਚ ਕ੍ਰਿਤਗਤਾ ਦੇ ਹੰਝੂ ਛਲਕਾ ਦਿੱਤੇ।

12.30 ਵਜੇ ਮੈਂ ਮਸਤਾਨ ਗੜ੍ਹੋਂ ਚਲ ਪਿਆ ਤੇ 2.30 ਤਕ ਜੀਵਨ ਨਗਰ ਮੋੜ ਤੇ ਪੁੱਜ ਗਿਆ। ਦੱਬ ਵਾਲੀ ਨੂੰ ਬੱਸ ਲੈਣੀ ਸੀ ਪਰ ਉਹ ਤਾਂ ਆ ਨਹੀਂ ਸੀ ਰਹੀ।

## ਪ੍ਰੀਤਮ ਸਿੰਘ ਲਖਪਤੀ ਹੋ ਗਿਆ

ਮੇਰੇ ਪਾਸ ਮੇਰਾ ਪੁਰਾਣਾ ਜਾਣੂੰ ਸੱਜਣ ਪ੍ਰੀਤਮ ਸਿੰਘ ਸਪੁੱਤਰ ਸੰਤ ਪ੍ਰੇਮ ਸਿੰਘ ਖੋਟਿਆਂ ਦਾ ਆ ਬੈਠਾ। ਇਸ ਨੇ ਇਕ ਲੰਮਾ ਅਰਸਾ ਊਠਾਂ ਤੇ ਊਠਰਾਹੀ ਦੀ ਗੁਰੂ

ਘਰ ਸੇਵਾ ਕੀਤੀ ਹੈ। ਇਸ ਕਿਰਤੀ ਸਿੱਖ ਦੇ ਤਨ ਦੇ ਕਪੜੇ ਪੂਰੇ, ਮਨ ਸਾਧਿਆ ਹੋਇਆ ਅਤੇ ਵਿਚਾਰਾਂ ਵਿਚ ਵਿਹਾਰ ਸ਼ੁੱਧਤਾ ਸੀ।

ਪ੍ਰੀਤਮ ਸਿੰਘ ਖੋਟਿਆਂ ਵਾਲੇ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਤੀ ਜਿੰਨੀ ਕ੍ਰਿਤਗਤਾ ਸੀ ਉਤਨੀ ਹੀ ਸਤਿਗੁਰੂ ਜਗਜੀਤ ਸਿੰਘ ਪ੍ਰਤੀ ਹੈ। ਉਸ ਦੱਸਿਆ : ਨਾ ਉਸ ਪਾਸ ਕੋਈ ਪੈਸਾ ਟਕਾ ਤੇ ਨਾ ਹੀ ਜ਼ਮੀਨ ਦਾ ਕੋਈ ਟੁਕੜਾ ਸੀ। ਗਰੀਬ ਕਿਸਾਨ ਵਾਂਗ ਥੋੜ੍ਹੀ ਜ਼ਮੀਨ ਹੀ ਉਸ ਨੂੰ ਖਾ ਗਈ ਸੀ। ਪਰ ਜੀਵਨ ਨਗਰ ਵਿਚ ਰਹਿੰਦਿਆਂ ਪ੍ਰੀਤਮ ਸਿੰਘ ਨੂੰ ਸਤਿਗੁਰੂ ਜੀ ਨੇ ਚਾਰ ਏਕੜ ਧਰਤੀ ਦਾ ਮਾਲਿਕ ਬਣਾ ਦਿੱਤਾ। ਇਸ ਨੇ ਹੋਰ ਸਾਰੇ ਪਾਸਿਓਂ ਮਨ ਮੋੜ ਕੇ ਜ਼ਮੀਨ ਦੀ ਖ਼ਿਦਮਤ ਕੀਤੀ। ਚੰਗੀ ਮਿਹਨਤ ਅਤੇ ਸੰਜਮੀ ਜੀਵਨ ਜਾਚ ਦਾ ਇਹ ਸਿੱਟਾ ਨਿਕਲਿਆ ਕਿ ਅੱਜ ਇਸ ਕੋਲ 11 ਏਕੜ ਜ਼ਮੀਨ ਹੈ। ਇਸ ਦਾ ਕਹਿਣਾ ਹੈ ਕਿ ਪੰਜ ਏਕੜ ਜ਼ਮੀਨ ਚੋਂ ਹੀ ਇਹ ਸਾਲਾਨਾ 25000/- ਪੈਦਾ ਕਰਦਾ ਹੈ। ਤਿੰਨਾਂ ਲੜਕਿਆਂ 'ਚੋਂ ਵਡੇ ਜੀਤ ਸਿੰਘ (28) ਨੂੰ ਡਰਾਈਵਰੀ ਸਿਖਾ ਕੇ, ਇਕ ਟਰੱਕ ਵਿਚ ਭਾਈਵਾਲੀ ਲੈ ਦਿੱਤੀ ਹੈ। ਉਹ ਹੁਣ ਆਪਣਾ ਟਰੱਕ ਖਰੀਦਣ ਨੂੰ ਤਿਆਰ ਹੈ। ਭਾਈਵਾਲੀ ਖ਼ਤਮ ਕਰ ਕੇ ਇਸ ਨੇ ਆਪਣੇ ਪੁਤਰ ਨੂੰ ਟਰੱਕ ਬਣਾ ਕੇ ਦੇਣ ਲਈ 80,000/- ਟ੍ਰੇਡਰਜ਼ ਬੈਂਕ ਜੀਵਨ ਨਗਰ ਵਿਚ ਜਮ੍ਹਾਂ ਕਰਵਾ ਦਿੱਤਾ ਹੈ। ਦੂਜਾ ਲੜਕਾ ਮਲਕੀਅਤ ਸਿੰਘ 22 ਸਾਲ ਦਾ ਹੈ, ਜੋ ਪੂਰੇ ਧਿਆਨ ਨਾਲ ਖੇਤੀ ਦੀਆਂ ਜ਼ਿੰਮੇਵਾਰੀਆਂ ਨਿਭਾਉਂਦਾ ਹੈ। ਤੀਜਾ ਸੁਰਜੀਤ ਸਿੰਘ ਅਜੇ ਕੇਵਲ 10 ਸਾਲ ਦਾ ਹੈ। ਸੰਤ ਕੌਰ ਅਤੇ ਮਲਕੀਅਤ ਕੌਰ ਦੋ ਧੀਆਂ ਹਨ। ਵੱਡਾ ਕਾਕਾ ਬੀੜ ਮਰਾਰੜ੍ਹ ਵਿਚ ਵਿਵਾਹਿਤ ਹੈ। ਨੂੰਹ ਦਾ ਨਾਂ ਹੈ ਗੁਰਦੇਵ ਕੌਰ। ਪ੍ਰੀਤਮ ਸਿੰਘ ਦੀ ਜੀਵਨ ਸਾਥਣ ਕੁਹੜੋ ਛਾਪੇ ਦੀ ਬੀਬੀ ਗੁਰਦਿਆਲ ਕੌਰ ਹੈ।

ਪ੍ਰੀਤਮ ਸਿੰਘ ਦਾ ਵਿਚਾਰ ਹੈ ਕਿ ਜਿਸ ਕਿਸੇ ਕੋਲ 5 ਏਕੜ ਆਪਣੀ ਜ਼ਮੀਨ ਹੈ ਉਹ ਚੰਗੀ ਰੋਟੀ ਖਾ ਸਕਦਾ ਹੈ।

ਅੱਜ ਰਾਤ ਨੂੰ ਮੈਂ ਆਪਣੇ ਛੋਟੇ ਭਰਾ ਸ. ਖਜ਼ਾਨ ਸਿੰਘ ਪਿੰਡ ਪੰਜਾਵਾ ਜ਼ਿਲ੍ਹਾ ਫੀਰੋਜ਼ਪੁਰ (ਦੱਬ ਵਾਲੀ ਤੋਂ 12 ਕਿਲੋਮੀਟਰ ਪੱਛਮ) ਵਲ ਜਾ ਰਿਹਾ ਅਤੇ ਕੁਛ ਘੜੀਆਂ ਪਰਿਵਾਰਕ ਜੀਵਨ ਦੀਆਂ ਗੱਲਾਂ ਕਰਦਿਆਂ ਸਵੇਰੇ ਉਠਣ ਲਈ ਅੱਖਾਂ ਮੀਟ ਲਈਆਂ।

## 26 ਦਸੰਬਰ 1982, ਐਤਵਾਰ
### ਜਲੰਧਰ

24.12.82 ਨੂੰ ਬੱਸਾਂ ਦੁਆਰਾ ਸਫ਼ਰ ਕਰਦਿਆਂ ਦੋ ਘੰਟੇ ਲਗੇ ਆਪਣੀ ਦੂਜੀ ਲੜਕੀ ਅਵਿਨਾਸ਼ ਅਤੇ ਜੁਆਤਰੇ ਸ. ਸੂਰਤ ਸਿੰਘ ਹੁਰਾਂ ਪਾਸ, ਲੋਹਗੜ੍ਹ ਠਾਕਰਾਂ ਦੇ ਠਹਿਰ ਰਾਤ ਨੂੰ ਜਗਦੀਸ਼ ਸਿੰਘ ਹੁਰਾਂ ਪਾਸ ਪਹੁੰਚ ਗਿਆ ਅਤੇ ਕੱਲ੍ਹ ਕੰਮ ਦੱਸ ਦਸਾ ਕੇ ਬਟਾਲੇ ਦੇ ਆਪਣੇ ਮਿੱਤਰ ਫ਼ੋਟੋਗ੍ਰਾਫ਼ਰ ਹਰਭਜਨ ਸਿੰਘ ਬਾਜਵਾ ਨੂੰ ਮਿਲਣ ਬਟਾਲੇ ਚਲਾ ਗਿਆ। ਰਾਤ ਸਾਗਰਪੁਰ ਸ. ਗੁਰਦਿਆਲ ਸਿੰਘ-ਹੰਸੋ ਹੁਰਾਂ ਘਰ ਜਾ

ਕੱਟੀ । ਏਥੇ ਬੁਢੀਮਾੜੀ ਦੇ ਬਲੀ ਸਿੰਘ ਹੁਰੀਂ ਆਪਣੀਆਂ ਪੁੱਤਰੀਆਂ ਨਾਲ ਆਪਣਾ ਟਰੱਕ ਲੈ ਕੇ ਪੁੱਜੇ ਹੋਏ ਸਨ ।

ਅੱਜ ਬਾਜਵੇ ਦੇ ਨਾਲ ਹੀ ਜਲੰਧਰ ਆ ਗਿਆ ।

## ਸ. ਕਰਤਾਰ ਸਿੰਘ ਢਾਲਾ ਵੀ ਗਏ

ਏਥੇ ਸ. ਜਗਦੀਸ਼ ਸਿੰਘ ਦੇ ਘਰ ਪਹੁੰਚਦਿਆਂ ਉਸ ਦੀ ਪਤਨੀ ਬੀਬੀ ਬਖਸ਼ੀਸ਼ ਨੇ ਦੱਸਿਆ ਕਿ ਲਕਸਰ (ਯੂ. ਪੀ.) ਵਿਚ ਇਕ ਹੋਰ ਲੋਹੜਾ ਵੱਜ ਗਿਆ ਹੈ। ਸ. ਸੁਰਾਇਣ ਸਿੰਘ ਬੇਟਰੀਆਂ ਵਾਲੇ ਜਲੰਧਰ ਦਾ ਕੁੜਮ ਸ. ਕਰਤਾਰ ਸਿੰਘ ਢਾਲਾ 24 12.82 ਨੂੰ ਹਾਰਟ ਅਟੈਕ ਨਾਲ ਪੂਰਾ ਹੋ ਗਿਆ ਹੈ । ਜਦੋਂ ਮੈਂ ਅਤੇ ਜਗਦੀਸ਼ ਸਿੰਘ ਅਤੇ ਉਸ ਦੇ ਮਾਮੇ ਗਿਆਨ ਸਿੰਘ ਹੋਰੀਂ ਸ. ਸੁਰਾਇਣ ਸਿੰਘ ਨੂੰ ਕੁਆਣ ਗਏ ਤਾਂ ਉਹਨਾਂ ਦੱਸਿਆ ਕਿ ਸ. ਕਰਤਾਰ ਸਿੰਘ ਦੀ ਮਿਰਤੂ ਹਰਦੁਆਰ ਦੇ ਹਸਪਤਾਲ ਵਿਚ ਹੋਈ ਹੈ । ਇਨ੍ਹਾਂ ਦਾ ਲੜਕਾ ਆਪਣੇ ਧਰਮ ਪਿਤਾ ਬਾਰੇ ਜਾਣਨ ਗਿਆ ਓਥੇ ਹੀ ਰਹਿ ਪਿਆ, ਅਜੇ ਤਕ ਨਹੀਂ ਪਰਤਿਆ ।

ਸ. ਕਰਤਾਰ ਸਿੰਘ ਢਾਲਾ ਸ੍ਰੀ ਸਤਿਗੁਰੂ ਜੀ ਦਾ ਪ੍ਰੇਮੀ ਸਿੱਖ ਸੀ ।

## ਸੰਤ ਵਿਨੋਬਾ ਜੀ ਬਾਰੇ ਤਾਰ

ਰਾਤੀਂ ਸ. ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਨੇ ਮੈਨੂੰ ਇਕ ਤਾਰ ਦੇ ਅੱਖਰ ਦਿੱਤੇ । ਸੰਤ ਵਿਨੋਬਾ ਭਾਵੇ ਦੀ ਮਿਰਤੂ ਬਾਰੇ ਅਖ਼ਬਾਰਾਂ 'ਚੋਂ ਪੜ੍ਹ ਕੇ ਸ੍ਰੀ ਸਤਿਗੁਰੂ ਜੀ ਨੇ ਜਗਦੀਸ਼ ਸਿੰਘ ਨੂੰ ਆਗਿਆ ਕੀਤੀ ਕਿ ਉਹ ਸ੍ਰੀ ਰਾਧਾ ਕ੍ਰਿਸ਼ਨ ਬਜਾਜ, ਪਵਨਾਰ ਆਸ਼ਰਮ, ਵਰਧਾ ਨੂੰ ਨਾਮਧਾਰੀ ਦਰਬਾਰ ਵਲੋਂ, ਵਿਨੋਬਾ ਜੀ ਦੇ ਨਿਧਨ ਬਾਰੇ ਤਾਰ ਦੇਵੇ । ਹੇਠ ਲਿਖੇ ਸ਼ਬਦਾਂ ਦੁਆਰਾ 15.11.82 ਨੂੰ ਤਾਰ ਦਿੱਤੀ ਗਈ :

His Holiness Satguru Jagjit Singh Ji Maharaj and Namdhari Darbar Shri Bhaini Sahib (Punjab) are deeply grieved on the Demise of Great Saint Philospher Shri Vinobha Bhave Ji and sends heart felt condolences on this irrepairable loss of nation.

Jagdish Singh
Secretary Namdhri Darbar

15.11.82

## 28 ਦਸੰਬਰ 1982, ਮੰਗਲਵਾਰ
### ਜਲੰਧਰ

ਜਗਦੀਸ਼ ਸਿੰਘ ਸੂਰ ਹੋਇਆ ਮਿੱਤਰ ਵੀ ਹੈ ਤੇ ਬੱਚਾ ਵੀ। ਇਸ ਦੇ ਸਾਥ ਵਿਚ ਸਦਾ ਹੀ ਜਗਜੀਤ ਸਿੰਘ ਅਰਥਾਤ ਅਨੰਦ ਰਹਿੰਦਾ ਹੈ। ਦੋ ਦਿਨਾਂ ਤੇ

ਵਿਚੱਠੇ ਹੀ ਆਉਂਦੇ ਜਾਂਦੇ ਹਾਂ। ਕੰਪੋਜ਼ੀਟਰਾਂ ਨੇ ਦੋ ਦਿਨਾਂ ਦਾ ਨੁਕਸਾਨ ਕਰ ਦਿੱਤਾ ਹੈ।

ਬੀਤੀ ਰਾਤੀਂ ਛੋਟੀ ਲੜਕੀ ਇੰਦੂ-ਸੁੱਚਾ ਸਿੰਘ ਪਾਸ, ਕੋਟ ਬਾਦਲ ਖਾਂ ਠਹਿਰ ਕੇ ਆ ਕੇ ਵੇਖਿਆ ਤਾਂ ਯਕੀਨ ਹੋ ਗਿਆ ਕਿ ਮੇਰਾ 28 ਦਸੰਬਰ ਵਾਲਾ ਦਿਨ ਵੀ ਜਲੰਧਰ ਹੀ ਬੀਤੇਗਾ।

**ਦੇਸ਼ ਦੇ ਹਾਲਾਤ**

ਬੀਤੀ ਰਾਤੀਂ ਅਚਾਨਕ ਏਨੇ ਜ਼ੋਰ ਦੀ ਬਾਰਸ਼ ਲੱਥੀ ਕਿ ਸਾਰੇ ਹੀ ਮੌਸਮ ਵਿਚ ਠੰਢ ਵਿਆਪਤ ਹੋ ਗਈ। ਇਸ ਮੌਸਮ ਦੀ ਇਹ ਪਹਿਲੀ ਬਰਸਾਤ ਹੈ। ਇਸ ਨਾਲ ਧੁਰ ਉੱਤਰ ਤੋਂ ਲੈ ਕੇ ਦਿੱਲੀ ਤਕ ਤਾਂ ਜ਼ਰੂਰ ਰੌਣਕ ਹੋ ਗਈ ਹੈ। ਸਹਿਕਦੇ ਕਿਸਾਨਾਂ ਨੂੰ ਅੰਮ੍ਰਿਤ ਮਿਲ ਗਿਆ ਹੈ। ਪੰਜਾਬ ਦੇ ਬਿਜਲੀ ਬੋਰਡ ਨੇ ਤਾਂ ਐਲਾਨ ਕਰ ਦਿੱਤਾ ਸੀ ਕਿ ਉਹ ਬਰਖਾ ਨ ਹੋਣ ਕਾਰਨ, ਘੱਟ ਹੋਏ ਜਲ ਭੰਡਾਰਾਂ ਕਰ ਕੇ ਲੋੜੀਂਦੀ ਬਿਜਲੀ ਨਹੀਂ ਮੁਹੱਈਆ ਕਰ ਸਕੇਗਾ। ਉਸ ਦਾ ਐਲਾਨ ਸੀ ਕਿ ਕਿਸਾਨਾਂ ਨੂੰ ਕੇਵਲ 50 ਫ਼ੀਸਦੀ ਬਿਜਲੀ ਹੀ ਮਿਲ ਸਕੇਗੀ। ਪਰ ਇਸ ਵੇਲੇ ਸਿਰ ਹੋ ਗਈ ਤਕੜੀ ਬਾਰਸ਼ ਨੇ ਕਿਸਾਨਾਂ, ਕਣਕ ਵਪਾਰੀਆਂ ਅਤੇ ਆਮ ਲੋਕਾਂ ਦੇ ਚਿਹਰਿਆਂ ਤੇ ਰੌਣਕ ਲੈ ਆਂਦੀ ਹੈ।

ਸਾਰਾ ਦਿਨ ਹੀ ਕਿਣਮਿਣ ਜਾਰੀ ਰਹੀ, ਪਰ ਸ਼ਾਮੀਂ 4.15 ਤੇ ਫਿਰ ਮੋਹਲੇਧਾਰ ਬਰਖਾ ਹੋ ਗਈ।

**ਖ਼ਬਰਾਂ ਹਾਕੀ ਟੀਮ ਦੀਆਂ**

ਸ਼ਾਮ ਤਕ ਜਗਦੀਸ਼ ਸਿੰਘ ਨੇ ਮੈਨੂੰ ਉਹ ਕਟਿੰਗਜ਼ ਦਿੱਤੇ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਨਾਮਧਾਰੀ ਵਿੱਦਿਅਕ ਜਥਾ ਭੈਣੀ ਸਾਹਿਬ ਦੀ ਹਾਕੀ ਟੀਮ ਨੇ 14ਵੇਂ ਆਲ ਇੰਡੀਆ ਮਹਾਰਾਜਾ ਰਣਜੀਤ ਸਿੰਘ ਗੋਲਡ ਕੱਪ ਹਾਕੀ ਟੂਰਨਾਮੈਂਟ ਵਿਚ 25।2.82 B. E. G. ਸਿਰੜੀ ਨੂੰ 1-3 ਗੋਲਾਂ ਤੇ ਹਰਾਇਆ ਅਤੇ ਏਸੇ ਟੂਰਨਾਮੈਂਟ ਵਿਚ ਨਾਮਧਾਰੀ ਵਿੱਦਿਅਕ ਜਥੇ ਨੇ B. S. F. ਤੋਂ 1 ਦੇ ਮੁਕਾਬਲੇ 2 ਗੋਲਾਂ ਨਾਲ ਹਾਰ ਖਾਧੀ।

## 29 ਦਸੰਬਰ 1982, ਬੁੱਧਵਾਰ

### ਸਫ਼ਰ ਵਿਚ

ਰਾਤ 10 ਵਜੇ ਤਕ ਕੰਮ ਕਰ ਕੇ ਦਫਤਰੀ ਸ੍ਰੀ ਰਾਮ ਪ੍ਰਕਾਸ਼ ਉੱਪਲ ਨੇ ਸੂਬਾ ਮੀਹਾਂ ਸਿੰਘ ਵਾਲਾ ਪੈਂਫਲਿਟ ਤਿਆਰ ਕਰ ਲਿਆ ਪਰ ਉਸ ਵਿਚ ਪਿੰਨਾਂ ਦਾ ਕੰਮ ਅੱਜ ਸਵੇਰੇ ਹੋਣਾ ਸੀ ਅਤੇ ਅੱਜ 10 ਵਜੇ ਤਕ ਮੈਨੂੰ ਸਾਰਾ ਸਾਮਾਨ ਮਿਲ ਗਿਆ। 1000 ਕਾਪੀ ਪੈਂਫਲਿਟ ਦੀ ਲੈ ਕੇ, ਸ. ਜਗਦੀਸ਼ ਸਿੰਘ ਦੇ ਸਹਿਯੋਗ ਨਾਲ 11.15 ਵਾਲੀ ਪਠਾਨਕੋਟ-ਬਠਿੰਡਾ ਦੀ ਬੱਸ ਤੇ ਸਫ਼ਰ ਜਾਰੀ ਕਰ ਦਿੱਤਾ। ਅਸਮਾਨ

ਨਿਰਮਲ ਸੀ । ਸਾਰੀ ਬਨਸਪਤੀ ਨਹਾਤੀ ਧੋਤੀ ਹੋਈ ਤੇ ਧਰਤੀ ਵੀ ਰੱਜੀ ਰੱਜੀ ਜਾਪਦੀ ਸੀ ।

ਬਰਨਾਲੇ ਪਹੁੰਚਾ ਤਾਂ ਜਗਜੀਤ ਨਗਰ (ਸਰਸਾ) ਦਾ ਸੰਤ ਮੱਖਣ ਸਿੰਘ ਸਮੇਤ ਪਰਿਵਾਰ ਮਿਲ ਪਏ । ਰਾਤ ਲਹਿਣ ਤਕ ਅਸੀਂ ਮਾਨਸਾ ਪਹੁੰਚ ਗਏ । ਲੁਧਿਆਣੇ ਵੇਖਿਆ ਸੰਤ ਰੁਬਲ ਸਿੰਘ, ਪਿਛੋਂ ਆਈ ਸਾਡੀ ਜ਼ਰੂਰਤ ਦੀ ਬੱਸ ਤੇ ਮਿਲ ਗਿਆਂ ਅਤੇ ਰਾਤੀਂ ਪੌਣੇ ਅੱਠ ਵਜੇ ਹੀ ਸਰਸੇ ਪਹੁੰਚਣ ਵਿਚ ਕਾਮਯਾਬ ਹੋ ਸਕੇ । ਰਾਣੀਆਂ ਤਕ ਜਾਣਾ ਚਾਹੁੰਦਾ ਸਾਂ, ਪਰ ਗੱਲ ਨਾ ਬਣੀ ।

ਮੈਂ ਅਤੇ ਸੰਤ ਰੁਬਲ ਸਿੰਘ (ਸੂਬਾ ਅਮਰੀਕ ਸਿੰਘ ਜੀ ਜਲੰਧਰ ਦਾ ਜੁਆਂਤਰਾ) ਨਾਮਧਾਰੀ ਧਰਮਸਾਲਾ, ਸੂਰਤ ਗੜ੍ਹ ਬਾਜ਼ਾਰ ਜਾਂ ਬੰਦ ਦਰਵਾਜ਼ਾ ਸੜਕ ਤੇ 8.30 ਤਕ ਰਾਤੀਂ ਪਹੁੰਚ ਗਏ । ਅੱਗੇ ਧਰਮਸ਼ਾਲਾ ਦਾ ਗ੍ਰੰਥੀ ਸੰਤ ਰਘੁਬੀਰ ਸਿੰਘ ਰਹਿਰਾਸ ਪੜ੍ਹ ਕੇ ਕੀਰਤਨ ਸੋਹਿਲੇ ਦਾ ਪਾਠ ਮੁਕਾ ਕੇ, ਲਾਊਡ ਸਪੀਕਰ ਤੇ ਅਰਦਾਸ ਕਰ ਰਿਹਾ ਸੀ ।

ਥੋੜੇ ਜਿਹੇ ਸਰੋਤੇ ਅਤੇ ਕੁਛ ਅੰਞਾਣੇ ਰਹਿਰਾਸ ਆਦਿ ਦੇ ਪਾਠ ਦਾ ਲਾਭ ਪ੍ਰਾਪਤ ਕਰ ਰਹੇ ਸਨ । ਏਥੇ ਹੀ ਰਾਣੀਆਂ (ਸਰਸਾ) ਦੇ ਇਕ ਪੁਰਾਣੇ ਜਾਣੂੰ ਸ. ਅਮੀਰ ਸਿੰਘ ਵਕੀਲ ਮਿਲ ਪਏ । ਇਨ੍ਹਾਂ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਹੁਕਮ ਕੀਤਾ ਹੋਇਆ ਹੈ ਕਿ ਮੈਂ ਹਫ਼ਤੇ ਵਿਚ ਦੋ ਕੁ ਚੱਕਰ ਧਰਮਸਾਲਾ ਵਿਚ ਮਾਰ ਜਾਇਆ ਕਰਾਂ, ਸੋ ਅੱਜ ਤੁਹਾਡੇ ਦਰਸ਼ਨ ਹੋ ਗਏ । ਸਾਡੀ ਕੁਵੇਲੇ ਦੀ ਸੇਵਾ ਹਿਤ ਕੁਛ ਸੇਬ ਲਿਆ ਕੇ ਦਿੱਤੇ ।

ਸੰਤ ਰਘੁਬੀਰ ਸਿੰਘ ਨੇ ਸਾਡੀ ਤਾਜ਼ੇ ਪ੍ਰਸ਼ਾਦਿਆਂ ਅਤੇ ਮੰਜੇ ਬਿਸਤਰੇ ਨਾਲ ਸੇਵਾ ਕੀਤੀ । ਸੰਤ ਰਘੁਬੀਰ ਸਿੰਘ ਨੇ ਇਹ ਵੀ ਦੱਸਿਆ ਕਿ ਬੀਤੇ ਕੱਲ੍ਹ ਆਸਾ ਦੀ ਵਾਰ ਦਾ ਆਯੋਜਨ ਸ. ਸੇਵਾ ਸਿੰਘ ਦੇ ਘਰ ਸਰਸੇ ਸੀ । ਸ੍ਰੀ ਸਤਿਗੁਰੂ ਜੀ ਦੇ ਸੰਗਤ ਨੂੰ ਦਰਸ਼ਨ ਹੋਏ । ਸ. ਸੇਵਾ ਸਿੰਘ ਜੀ ਦੇ ਚਾਚਾ ਸ. ਮੱਖਣ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪੈਣਾ ਸੀ । ਇਸ ਸਮੇਂ ਨੂੰ ਵੀ ਸੇਵਕਾਂ ਦੀ ਬੇਨਤੀ ਤੇ ਸ੍ਰੀ ਸਤਿਗੁਰੂ ਜੀ ਨੇ ਸੁਭਾਇਮਾਨ ਕੀਤਾ ।

### 30 ਦਸੰਬਰ 1982, ਵੀਰਵਾਰ
### ਜੀਵਨ ਨਗਰ (ਸਰਸਾ)

### ਉੱਤਮ ਨਮੂਨਾ ਨਾਮਧਾਰੀ ਪਾਠ ਦਾ

ਸੰਤ ਰੁਬਲ ਸਿੰਘ ਤਾਂ ਸਵੇਰੇ 4 ਵਜੇ ਹੀ ਇਸ਼ਨਾਨ ਪਾਠ ਕਰ ਕੇ ਭਜਨ ਕਰਨ ਅਤੇ ਫਿਰ ਬਾਣੀ ਪੜ੍ਹਨ ਸਰਸਾ ਨਾਮਧਾਰੀ ਧਰਮਸ਼ਾਲਾ ਹਾਲ ਵਿਚ ਚਲੇ ਗਿਆ ਜਿਥੇ ਸੰਤ ਰਘੁਬੀਰ ਸਿੰਘ ਦੀ ਅਗਵਾਈ ਵਿਚ ਆਸਾ ਦੀ ਵਾਰ ਗਾਈ ਜਾ ਰਹੀ ਸੀ । ਨਾਮਧਾਰੀ ਜੀਵਨ ਦਾ ਉੱਤਮ ਨਮੂਨਾ । ਮੈਂ ਵੀ ਨਹਾ ਧੋ ਕੇ ਵਾਰ ਦੇ ਕੀਰਤਨ ਵਿਚ ਜਾ ਬੈਠਾ । 70 ਕੁ ਸਰੀਰਾਂ ਦੀ ਹਾਜ਼ਰੀ ਨੇ ਕੀਰਤਨ ਦਾ ਆਨੰਦ ਮਾਣਿਆ । ਵਾਰਦਾ

ਭੋਗ ਸੂਰਜ ਚੜ੍ਹਨ ਤੋਂ ਰਤੀ ਕੁ ਪਹਿਲਾਂ ਹੀ ਪੈ ਜਾਂਦਾ ਹੈ।

ਗਹਿਰੀ ਧੁੰਦ ਵਿਚ ਚਲਦੇ ਅਸੀਂ 7 ਕੁ ਵਜੇ ਤਕ ਬੱਸ ਫੜਨ ਵਿਚ ਕਾਮਯਾਬ ਹੋ ਗਏ। ਮੈਂ 8 ਤੋਂ 10 ਤਕ ਰਾਣੀਆਂ ਉਤਰ ਆਪਣੀ ਪੁੱਤਰੀ ਉਪਮੇਸ਼ ਅਤੇ ਜੁਆਈ ਸ. ਬਲਬੀਰ ਸਿੰਘ ਢਿੱਲੋਂ ਤੋਂ ਪ੍ਰਸ਼ਾਦ ਛਕ ਕੇ ਜੀਵਨ ਨਗਰ ਜਾ ਉਤਰਿਆ। ਸੰਗਤ ਅਜੇ ਕਾਫ਼ੀ ਨਜ਼ਰ ਆ ਰਹੀ ਸੀ। ਸੂਬਾ ਮੀਹਾਂ ਸਿੰਘ ਜੀ ਭਾਵੇਂ 26.11.82 ਦੇ ਪੂਰੇ ਹੋਏ ਹੋਏ ਹਨ ਪਰ ਉਹਨਾਂ ਨਮਿਤ ਭੋਗ ਅੱਜ ਹੀ ਪੈਣਾ ਸੀ।

ਅੱਜ ਵੀ ਇਕ ਜੋੜ ਦਾ ਆਨੰਦ ਕਾਰਜ ਸੀ। ਨਗਰਾਣੇ ਥੇੜ੍ਹ ਦੇ ਸੰਤ ਲਾਲ ਸਿੰਘ ਪਰਿਵਾਰ ਵਿਚੋਂ, ਸ਼ਾਇਦ ਲੜਕੀ ਦੇ ਬੱਚੇ ਦੀ ਸ਼ਾਦੀ ਸੀ।

## ਸੂਬਾ ਮੀਹਾਂ ਸਿੰਘ ਜੀ ਨਮਿਤ ਭੋਗ

ਸਾਧ ਸੰਗਤ ਵਿਚ ਇਕ ਵਜੇ ਤੋਂ ਨਾਮ ਸਿਮਰਨ ਜਾਰੀ ਹੋ ਗਿਆ। ਜਿਸ ਵਿਚ ਸ੍ਰੀ ਸਤਿਗੁਰੂ ਜੀ ਅਤੇ ਆਪ ਦੇ ਸਾਰੇ ਪਰਿਵਾਰ ਨੇ ਦਰਸ਼ਨ ਦਿੱਤੇ। ਕਾਫੀ ਸਮੇਂ ਤੋਂ ਹੱਲੇ ਦ ਦੀਵਾਨ ਜਾਰੀ ਸਨ ਜਿਨ੍ਹਾਂ ਦੀ ਸਮਾਪਤੀ ਨਾਮ ਸਿਮਰਨ ਕਰ ਕੇ ਹੀ ਹੋਈ। ਮੇਰੇ ਜਾਣ ਤੋਂ ਥੋੜ੍ਹਾ ਚਿਰ ਬਾਅਦ ਆਦਿ ਗ੍ਰੰਥ ਸਾਹਿਬ ਜੀ ਦੇ ਭੋਗ ਪੈਣੇ ਸ਼ੁਰੂ ਹੋ ਗਏ। ਦੋ ਪਾਠ ਸੂਬਾ ਮੀਹਾਂ ਸਿੰਘ ਜੀ ਨਮਿਤ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਨਮਿਤ ਸੰਤ ਗੁਰਮੁਖ ਸਿੰਘ ਸੂਬਾ ਜੀ ਦੇ ਵਡੇ ਬੇਟੇ ਨੇ ਕਰਵਾਏ ਹੋਏ ਸਨ। ਦੋ ਪਾਠ ਸ. ਮਹਿੰਦਰ ਸਿਘ ਬੱਲ ਨਕੋੜਾ ਨੇ ਸੂਬਾ ਜੀ ਅਤੇ ਸਤਿਗੁਰੂ ਜੀ ਨਮਿਤ ਕਰਵਾਏ ਤੇ ਇਕ ਪਾਠ ਦਾ ਸੂਬਾ ਜੀ ਨਮਿਤ ਹੀ ਹੋਰ ਭੋਗ ਪਾਇਆ ਗਿਆ।

ਸੂਬਾ ਜੀ ਦੇ ਸਾਰੇ ਪੁੱਤਰ, ਨੂੰਹਾਂ, ਧੀਆਂ, ਪੋਤਰੇ ਅਤੇ ਦੂਹਤੇ ਦੂਹਤੀਆਂ ਪਹੁੰਚੇ ਹੋਏ ਸਨ। ਬਸਤਰ, ਬਰਤਨ, ਬਿਸਤਰ ਅਤੇ ਮਾਇਆ ਆਦਿ ਭੇਟਾ ਹੋ ਚੁੱਕੀ ਸੀ। ਜਦੋਂ ਅਰਦਾਸ ਹੋ ਚੁੱਕੀ ਤਾਂ ਗ੍ਰੰਥ ਸਾਹਿਬ ਜੀ ਤੋਂ ਹੁਕ ਪਾਠ ਸੁਣ ਕੇ ਸ੍ਰੀ ਸਤਿਗੁਰੂ ਜੀ ਨੇ, ਸੂਬਾ ਜੀ ਦੇ ਵਡੇ ਸਪੁੱਤਰ ਸੰਤ ਗੁਰਮੁਖ ਸਿੰਘ (78) ਨੂੰ ਜ਼ਿੰਮੇਵਾਰੀਆਂ ਦੀ ਦਸਤਾਰ ਸਜਾਈ।

ਇਸ ਦਸਤਾਰ ਨੂੰ ਮਾਇਆ ਲੱਗੀ ਹੋਈ ਸੀ। ਸਤਿਗੁਰੂ ਜੀ ਨੇ 23.12.82 ਨੂੰ ਵੀ ਏਸੇ ਗੱਲ ਦਾ ਸਾਹਮਣਾ ਕਰਨਾ ਪਿਆ ਸੀ। ਦਸਤਾਰ ਲੋਕ ਮਾਇਆ ਵਾਲੀ ਹੀ ਸਿਰ ਤੇ ਸਜਾਣ ਲਈ ਲਿਆਉਂਦੇ ਹਨ ਜਦੋਂ ਕਿ ਸਤਿਗੁਰੂ ਜੀ ਨੂੰ ਮਾਇਆ ਵਾਲੀ ਪੱਗ ਪਰਵਾਨ ਨਹੀਂ ਹੁੰਦੀ। ਉਹਨਾਂ ਆਪਣੇ ਸਕੱਤਰ ਤਰਸੇਮ ਸਿੰਘ ਨੂੰ ਬਚਨ ਕੀਤਾ : ਤੁਸੀਂ ਮਲਮਲ ਦੀਆਂ ਪੱਗਾਂ ਲੈ ਰਖੋ ਜਿਸ ਦੇ ਸਿਰ ਵਾਸਤੇ, ਮਾਇਆ ਵਾਲੀ ਪੱਗ ਆਵੇਗੀ, ਅਸੀਂ ਆਪਣੀ ਪੱਗ ਬਿਨਾ ਮਾਇਆ ਤੋਂ ਬੰਨ੍ਹ ਦਿਆ ਕਰਾਂਗੇ।

## ਪਰਵਚਨ ਸਤਿਗੁਰੂ ਜੀ ਦਾ

ਅੱਜ ਸ੍ਰੀ ਸਤਿਗੁਰੂ ਜੀ ਦੇ ਪਰਵਚਨ ਦਾ ਵਿਸ਼ਾ ਸੀ, ਸੂਬਾ ਮੀਹਾਂ ਸਿੰਘ ਜੀ ਦਾ ਜੀਵਨ ਅਤੇ ਨਾਮਧਾਰੀਆਂ ਯੋਗ ਪਰੇਰਨਾ। ਸਤਿਗੁਰੂ ਜੀ ਬਚਨ ਕੀਤਾ : ਸਾਡੇ ਬਾਲ-ਸਖਾਈ, ਲੰਮੀ ਉਮਰ ਦੇ ਮਿੱਤਰ ਪਿਆਰੇ ਅਤੇ ਰਿਸ਼ਤੇਦਾਰ, ਆਪਣੇ ਹੱਕ

ਜਤਲਾਂਦੇ ਜ਼ਿਆਦਾਤਰ ਵਿਗੜ ਜਾਂਦੇ ਹਨ ਪਰ ਸੂਬਾ ਮੀਹਾਂ ਸਿੰਘ ਜੀ ਅਤਿ ਨਿਕਟ ਸੰਬੰਧੀ ਹੁੰਦੇ ਹੋਏ ਸਿੱਖੀ ਭਾਵਨਾ ਤੋਂ ਰੱਤੀ ਭਰ ਵੀ ਡੋਲੇ ਥਿੜਕੇ ਨਹੀਂ। ਸਗੋਂ ਸਤਿਗੁਰੂ ਦੇ ਪ੍ਰੇਮ ਵਿਚ ਗੂਹੜੇ ਤੋਂ ਗੂਹੜੇ ਹੁੰਦੇ ਚਲੇ ਗਏ। ਸਤਿਗੁਰੂ ਸੇਤੀ ਰਤਿਆ ਦਰਗਹ ਪਾਈਐ ਠਾਉ।

ਸੂਬਾ ਜੀ ਦੇ ਅੰਤ ਸਮੇਂ ਦੀ ਗੱਲਬਾਤ ਨੂੰ ਦੱਸਦਿਆਂ ਆਪ ਨੇ ਫਰਮਾਇਆ: ਉਹਨਾਂ ਆਪਣੀ ਇੱਛਾ ਨਾਲ ਹੀ ਪਰਲੋਕ ਗਮਨ ਕੀਤਾ। ਇਹ ਕਹਿ ਕੇ ਕਿ ਸਰੀਰਕ ਚੋਲਾ ਬਹੁਤ ਜਰਜਰਾ ਹੋ ਗਿਆ ਹੈ, ਹੁਣ ਬਦਲਣਾ ਹੀ ਚਾਹੀਦਾ ਹੈ। ਆਪਣੇ ਸੇਵਕ ਅਧਾਰ ਸਿੰਘ ਨੂੰ ਪਹਿਲਾਂ ਹੀ 'ਸਤਿ ਸ੍ਰੀ ਅਕਾਲ ਗਜਾ ਦਿਓ' ਜੇ, ਹੁਣ ਚੋਲਾ ਬਦਲਣਾ ਹੀ ਪਵੇਗਾ ਆਖਿਆ। ਸੱਚੇ ਸਿੱਖਾਂ ਦੇ ਹੱਥ ਵਿਚ ਹੀ ਜ਼ਿੰਦਗੀ ਤੇ ਮੌਤ ਹੁੰਦੀ ਹੈ।

ਸਤਿਗੁਰੂ ਜੀ ਨੇ ਸਰੋਤਿਆਂ ਨੂੰ ਪੁੱਛਿਆ: ਦੱਸੋ ਭਲਾ ਸੂਬਾ ਜੀ ਕਿਹੜੇ ਇਲਮ ਨੂੰ ਮੰਨਦੇ ਸਨ। ਸਾਨੂੰ ਵੀ ਉਹੋ ਇਲਮ ਮੰਨਣਾ ਚਾਹੀਦਾ ਹੈ ਜਿਸ ਤੋਂ ਸਾਨੂੰ ਜੀਵਨ ਮਰਨ ਦੀ ਸਹੀ ਸਮਝ ਆਵੇ।

ਅਸੀਂ ਦਾੜ੍ਹੀ ਕੇਸ ਮੁੰਨਣ ਵਾਲਿਆਂ, ਮਾਸ ਸ਼ਰਾਬ ਖਾਣ ਪੀਣ ਵਾਲਿਆਂ, ਦੁਕਾਨਾਂ ਬਾਚਾਰਾਂ ਦਾ ਭੱਖ ਅਭੱਖ ਛਕ ਜਾਣ ਵਾਲਿਆਂ ਤੋਂ ਸਿੱਖਿਆ ਗ੍ਰਹਿਣ ਕਰਦੇ ਹਾਂ, ਸਾਡੀ ਅਧੋਗਤੀ ਦਾ ਇਹੋ ਕਾਰਨ ਹੈ। ਨਾਮਧਾਰੀਆਂ ਵਿਚ ਅਜੇ ਵੀ ਸੰਤ ਪਿਆਰਾ ਸਿੰਘ ਸਮਾਣਾ ਵਰਗੇ ਸਿੱਖ ਹਨ ਜੋ ਦੂਜਿਆਂ ਦੇ ਵਿਆਹਾਂ ਸ਼ਾਦੀਆਂ ਵਿਚ ਸ਼ਾਮਲ ਹੁੰਦੇ ਹਨ ਆਪਣਾ ਰਾਸ਼ਨ ਪਾਣੀ ਨਾਲ ਲੈ ਕੇ ਜਾਂਦੇ ਹਨ ਤੇ ਨਿਗੁਰਿਆਂ ਦੇ ਘਰ ਦਾ ਨਹੀਂ ਖਾਂਦੇ।

ਸਤਿਗੁਰੂ ਜੀ ਆਸ ਪ੍ਰਗਟ ਕੀਤੀ ਕਿ ਜਿਨ੍ਹਾਂ ਦਾ ਅੱਜ ਵਿਆਹ ਕੀਤਾ ਹੈ, ਉਮੀਦ ਹੈ ਉਹ ਅੱਗੇ ਚਲ ਕੇ ਕੋਈ ਗ਼ਲਤ ਗੱਲ ਨਹੀਂ ਕਰਨਗੇ।

ਸਾਰਿਆਂ ਨੂੰ ਹੀ ਸਤਿਗੁਰੂ ਜੀ ਨੇ ਆਦੇਸ਼ ਦਿੱਤਾ ਕਿ ਉਹ ਹਰ ਘਰ ਪ੍ਰਤੀ ਇਕ ਪਾਠ ਆਦਿ ਗ੍ਰੰਥ ਜੀ ਦਾ ਹਰ ਮਹੀਨੇ ਕਰਨਾ ਚਾਹੀਦਾ ਹੈ। ਜੀਅ ਪ੍ਰਤੀ ਇਕ ਘੰਟਾ ਨਾਮ ਸਿਮਰਨ ਕਰਨਾ ਚਾਹੀਦਾ ਹੈ। ਸਾਰੇ ਘਟੋ ਘੱਟ ਇਕ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਨ। ਨਾਲ ਹੀ ਦਸਵੰਧ ਅਦਾਇਗੀ ਦਾ ਜ਼ਰੂਰ ਹੀ ਧਿਆਨ ਰਖਣਾ ਚਾਹੀਦਾ ਹੈ।

### ਇਕ ਫੋਟੋ ਸੂਬਾ ਜੀ ਦੇ ਪਰਿਵਾਰ ਨਾਲ

ਇਸ ਪਰਵਚਨ ਉਪਰੰਤ ਸੂਬਾ ਜੀ ਦੇ ਸਾਰੇ ਪਰਿਵਾਰ ਜਨਾਂ ਵਿਚ ਬੈਠ ਕੇ ਇਕ ਫੋਟੋ ਲੁਹਾਣ ਦੀ ਕਿਰਪਾ ਕੀਤੀ। ਇਸ ਵੇਲੇ ਸੰਤ ਗੁਰਮੁਖ ਸਿੰਘ, ਸੰਤ ਜਿਊਣ ਸਿੰਘ, ਸ. ਜੈ ਸਿੰਘ ਅਤੇ ਸ. ਭੁਪਿੰਦਰ ਸਿੰਘ ਚਾਰੇ ਬੱਚੇ ਅਤੇ ਲੜਕੀਆਂ ਪਰਿਵਾਰਾਂ ਸਮੇਤ ਬੈਠੇ ਸਨ।

ਉਪਰੰਤ ਕੋਠੀ ਦੇ ਇਹਾਤੇ ਵਿਚ ਸਮੁੱਚੀ ਸੰਗਤ ਨੂੰ ਬੈਠਾ ਕੇ ਭਰਪੂਰ ਕੜਾਹ ਪ੍ਰਸ਼ਾਦ ਵਰਤਿਆ, ਸੂਬਾ ਮੀਹਾਂ ਸਿੰਘ ਜੀ ਦੀ ਸਿਮ੍ਰਤੀ ਵਿਚ ਲਿਖਿਆ ਗਿਆ, ਮੇਰੇ ਵਲੋਂ,

ਪੈਂਫਲਿਟ ਦੀਵਾਨ ਦੇ ਆਰੰਭ ਵਿਚ ਹੀ ਵੰਡਿਆ ਗਿਆ ਸੀ।

### ਚਲੇ ਸ੍ਰੀ ਭੈਣੀ ਸਾਹਿਬ ਨੂੰ

ਸ੍ਰੀ ਸਤਿਗੁਰੂ ਜੀ ਤਾਂ ਸੂਬਾ ਜੀ ਨਮਿਤ ਭੋਗ ਪਾ ਕੇ, ਆਪਣੀ ਕਾਰ ਅਤੇ ਮਾਟਾ-ਡੋਰ ਵਿਚ, ਸੇਵਕਾਂ, ਸਹਾਇਕਾਂ ਅਤੇ ਅੰਗ-ਰਖਿਅਕਾਂ ਨਾਲ ਸ੍ਰੀ ਭੈਣੀ ਸਾਹਿਬ ਨੂੰ ਪ੍ਰਸਥਾਨ ਕਰ ਗਏ ਅਤੇ ਇਸ ਤਰ੍ਹਾਂ 25-26 ਦਿਨ ਨਿਰੰਤਰ ਜੀਵਨ ਨਗਰ ਇਲਾਕੇ ਵਿਚ ਰਹਿ ਕੇ, ਦਰਸ਼ਨ ਦਿੰਦੇ ਰਹੇ। ਦੀਵਾਨ ਦੀ ਹਰ ਤਰ੍ਹਾਂ ਸਮਾਪਤੀ 2.40 ਵਜੇ ਹੋ ਗਈ।

### ਲੜਕਾ ਕਵੀਸ਼ਰ ਸੁਰਿੰਦਰ ਸਿੰਘ ਦਾ

ਸਵੇਰੇ ਰਾਣੀਆਂ ਤੋਂ ਆਉਂਦੇ ਹੋਏ ਮੈਨੂੰ ਸੰਤ ਸੁਰਿੰਦਰ ਸਿੰਘ ਕਵੀਸ਼ਰ ਦਾ (ਸੁਰਿੰਦਰ ਸਿੰਘ-ਸੰਤ ਜੀਉਣ ਸਿੰਘ ਦੇ ਕਵੀਸ਼ਰੀ ਜਥੇ ਦਾ ਇਕ ਮੈਂਬਰ) ਲੜਕਾ ਸ੍ਰੀ ਜਸਵੰਤ ਸਿੰਘ ਮੇਰੇ ਨਾਲ ਬੱਸ ਵਿਚ ਜੀਵਨ ਨਗਰ ਨੂੰ ਆਇਆ। ਸੋਹਣੀ ਨਾਮ-ਧਾਰੀ ਰਹਿਣੀ ਬਹਿਣੀ, ਬੀਬਾ ਅਤੇ ਸੁਲੱਗ, ਸੇਵਕ ਅਤੇ ਸਨੇਹੀ। ਉਸ ਨੇ ਦੱਸਿਆ ਕਿ ਪਰਸੋਂ ਸ੍ਰੀ ਸਤਿਗੁਰੂ ਜੀ ਨੇ ਸੰਤ ਗੁਰਦੀਪ ਸਿੰਘ ਸਮਸਾ, ਜਿਸ ਦੀ ਪਿਛਲੇ ਸਾਲ ਗੋਲੇ (ਯੂ. ਪੀ.) ਚੋਲੇ ਤੋਂ ਆਉਂਦਿਆਂ ਟਰੱਕ ਹਾਦਸੇ ਨਾਲ ਮਿਰਤੂ ਹੋ ਗਈ ਸੀ, ਉਸ ਦੇ ਸਾਲਾਨਾ ਭੋਗ ਸਮੇਂ ਦਰਸ਼ਨ ਦਿੱਤੇ ਸਨ। ਗੁਰਦੀਪ ਸਿੰਘ ਸਮਸਾ ਦੀ ਇਹ ਪਹਿਲੀ ਬਰਸੀ ਸੀ।

### ਸੰਮਾ ਸਿੰਘ ਢੋਟੀਆਂ ਸੁਰਗਵਾਸ

ਵਾਪਸੀ ਤੇ ਆਉਂਦਿਆਂ ਇਕ ਹੋਰ ਮਿਰਤੂ ਦੀ ਖ਼ਬਰ ਸੁਣੀ। ਢੋਟੀਆਂ ਦੇ ਪ੍ਰਸਿੱਧ ਨਾਮਧਾਰੀ ਸੰਤ ਆਸਾ ਸਿੰਘ ਜੀ, ਜਿਨ੍ਹਾਂ ਨੇ ਲਾਇਲਪੁਰੋਂ ਆ ਕੇ ਸੰਤ ਨਗਰ (ਸਰਸਾ) ਵਿਖੇ ਆਬਾਦੀ ਕੀਤੀ, ਉਨ੍ਹਾਂ ਦਾ ਇਕ ਸਪੁੱਤਰ ਸ. ਸੰਮਾ ਸਿੰਘ ਪਿਛਲੇ ਦਿਨੀਂ ਅੰਮ੍ਰਿਤਸਰ ਜ਼ਿਲ੍ਹੇ ਵਿਚ ਗਿਆ ਹੋਇਆ ਸ਼ੁਕਰਵਾਰ ਰਾਤੀਂ (24.12.82) ਆਪਣੇ ਘਰ ਪਹੁੰਚਾ ਅਤੇ ਸਵੇਰੇ 4 ਵਜੇ ਸ਼ਨੀਵਾਰ, ਜਦੋਂ ਉਸ ਨੂੰ ਉਠਾਉਣ ਦੀ ਕੋਸ਼ਿਸ਼ ਕੀਤੀ ਗਈ ਤਾਂ ਉਸ ਦੇ ਪ੍ਰਾਣ ਪੰਖੇਰੂ ਉਡ ਚੁੱਕੇ ਸਨ, ਪਤਾ ਨਹੀਂ ਉਹ ਰਾਤ ਕਿਸ ਵੇਲੇ ਦਾ ਮਿਰਤਕ ਸੀ। ਪਤਾ ਓਦੋਂ ਈ ਲੱਗਾ ਜਦੋਂ ਸਵੇਰੇ ਉਹਦੇ ਪਰਿਵਾਰ ਵਾਲੇ ਕੁਛ ਛਕਣ ਛਕਾਣ ਲਈ ਲਿਆਏ। ਸ. ਸੰਮਾ ਸਿੰਘ 70 ਸਾਲ ਦੀ ਉਮਰ ਦੇ ਲਾਗ-ਚਾਗ ਹੋਵੇਗਾ।

### ਬਲਬੀਰ ਸਿੰਘ ਢਿੱਲੋਂ ਨੂੰ ਹੌਂਸਲਾ

ਮੈਂ 6 ਵਜੇ ਰਾਤ ਤਕ ਆਪਣੇ ਜੁਆਤਰੇ ਬਲਬੀਰ ਸਿੰਘ ਘਰ ਰਾਣੀਆਂ ਪੁੱਜ ਗਿਆ। ਉਸ ਨੇ ਦੱਸਿਆ ਕਿ ਦੋ ਦਿਨ ਪਹਿਲਾਂ ਸ੍ਰੀ ਸਤਿਗੁਰੂ ਜੀ ਨੇ ਆਪਣੀ ਗੱਡੀ ਰੋਕ ਕੇ ਮੈਨੂੰ ਟਰੈਕਟਰ ਤੋਂ ਉਤਾਰ ਕੇ ਦਰਸ਼ਨ ਦੇਣ ਦੀ ਕਿਰਪਾ ਕੀਤੀ ਅਤੇ ਨਾਲ ਹੀ

ਮੈਨੂੰ ਬਚਨ ਕੀਤਾ : ਦੱਸ ਫਿਰ ਤੂੰ ਕੀ ਚਾਹੁੰਦਾ ਹੈਂ ? ਕਿਵੇਂ ਫ਼ੈਸਲਾ ਹੋਵੇ ?? ਬਲਬੀਰ ਸਿੰਘ ਨੇ ਬੇਨਤੀ ਕੀਤੀ : ਆਪ ਜੀ ਦੀ ਰਜ਼ਾ ਹੈ ਫ਼ੈਸਲੇ ਬਾਰੇ ਤਾਂ, ਪਰ ਮੈਂ ਜਿਥੇ ਰਹਿੰਦਾ ਹਾਂ, ਇਸ ਥਾਂ ਦਾ ਇਕ ਕਰਾਇਆ ਤਾਂ ਮੈਂ ਸਰਕਾਰ ਦੇ ਵਕਫ਼ ਬੋਰਡ ਨੂੰ ਦਿੰਦਾ ਹਾਂ ਤੇ ਦੂਜਾ ਹਰ ਮਹੀਨੇ 75/- ਤੇ ਹੋਰ ਵੀ ਜੋ ਕੁਛ ਬਣ ਆਵੇ ਮਾਈ ਤੇਜ ਕੌਰ ਨੂੰ ਦਿੰਦਾ ਆ ਰਿਹਾ ਹਾਂ। ਗਰੀਬ ਆਦਮੀ ਹਾਂ। ਜਦੋਂ ਤੋਂ ਜੀਵਨ ਨਗਰੋਂ ਆਇਆ ਹਾਂ ਏਥੇ ਹੀ ਬੈਠਾ ਹਾਂ। ਮੇਰਾ ਤਾਂ ਬਣਿਆਂ ਬਣਾਤਾ ਘਰ ਛੱਡਣ ਤੇ ਜੀ ਨਹੀਂ ਕਰਦਾ !

ਸਤਿਗੁਰੂ ਜੀ ਦੀ ਗੱਡੀ ਵਿਚ ਇਸ ਵੇਲੇ ਸ. ਹਰੀ ਸਿੰਘ ਵਡਾਣੀਆਂ ਵੀ ਸੀ। ਸ. ਹਰੀ ਸਿੰਘ, ਸ. ਇਕਬਾਲ ਸਿੰਘ ਝੱਬਰ ਅਤੇ ਸੰਤ ਹਰਬੰਸ ਸਿੰਘ ਮੈਂਬਰ ਸੰਤ ਨਗਰ, ਉਸ ਕਮਿਸ਼ਨ ਦੇ ਮੈਂਬਰ ਸਨ ਜਿਸ ਨੇ ਬਲਬੀਰ ਸਿੰਘ ਅਤੇ ਮਾ: ਸੰਪੂਰਨ ਸਿੰਘ ਦਾ ਫ਼ੈਸਲਾ ਕਰਨਾ ਸੀ।

ਮੈਨੂੰ ਸਕੱਤਰ ਤਰਸੇਮ ਸਿੰਘ ਨੇ ਦੱਸਿਆ ਕਿ ਬਲਬੀਰ ਸਿੰਘ ਦੇ ਖ਼ਿਲਾਫ਼ ਸਤਿਗੁਰੂ ਜੀ ਨੂੰ ਕਿਸੇ ਗੱਲਾਂ ਦੱਸੀਆਂ ਸਨ। ਸਤਿਗੁਰੂ ਜੀ ਨੇ ਇਸ ਕਮਿਸ਼ਨ ਨੂੰ ਬੁਲਾ ਕੇ ਸਾਰੀ ਹਕੀਕਤ ਜਾਣੀ। ਤੇ ਬਲਬੀਰ ਸਿੰਘ ਨੂੰ ਹੌਸਲਾ ਦੇਣ ਲਈ ਹੀ ਇਹ ਗੱਲਬਾਤ ਕੀਤੀ।

ਮੈਂ ਸਵੇਰੇ ਦਿੱਲੀ ਨੂੰ ਤੁਰ ਜਾਣਾ ਹੈ।

# ਅਤਿਅੰਤ ਮਹੱਤਵ ਦੀ ਚਿੱਠੀ

"ਬੀੜੇ ਦੀਆਂ ਪੈੜਾਂ" ਦੇ ਲੇਖਕ ਨੇ ਇਕ ਇਕਰਾਰ ਕੀਤਾ ਸੀ, ਕਿ ਜੋ ਸੱਜਣ ਵੀ ਇਹ ਪੁਸਤਕ ਛਪਵਾਏਗਾ, ਉਸ ਬਾਰੇ ਸੰਬੰਧਤ ਜਾਣਕਾਰੀ ਇਸ ਪੁਸਤਕ ਦੇ ਅੰਤ ਵਿਚ ਦਿੱਤੀ ਜਾਇਆ ਕਰੇਗੀ। ਪਰ ਇਸ ਵਾਰ ਇੰਜ ਨਹੀਂ ਹੋ ਰਿਹਾ ਕਿਉਂਕਿ ਸੂਬਾ ਮਹਿੰਦਰ ਕੌਰ ਜੀ ਬੈਂਕੋਕ ਵਾਲਿਆਂ ਅਤੇ ਉਨ੍ਹਾਂ ਦੇ ਪਤੀਦੇਵ ਨੇ ਆਪਣੇ ਬਾਰੇ ਕੁਝ ਵੀ ਲਿਖਣਾ ਪਰਵਾਨ ਨਹੀਂ ਕੀਤਾ। ਸੋ ਇਸ ਵਾਰ ਤਾਂ ਅੰਤਕਾ ਵਜੋਂ ਖਿਮਾ ਹੀ ਮੰਗੀ ਜਾ ਸਕਦੀ ਹੈ।

ਮੈਨੂੰ ਸੰਤ ਸੰਤੋਖ ਸਿੰਘ ਜੀ ਡਾਨੀ ਜੀਵ ਨੇ ਇਕ ਚਿੱਠੀ ਡਾਕ ਰਾਹੀਂ ਭੇਜੀ ਹੈ, ਏਸੇ ਨੂੰ ਛਾਪ ਕੇ ਮਨ ਦੀ ਸੱਧਰ ਪੂਰੀ ਕਰ ਰਿਹਾ ਹਾਂ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

Bangkok
23.9.97

ਸਤਿਕਾਰਯੋਗ ਸ਼੍ਰੀਮਾਨ ਕਵੀ ਜੀ,

ਦੋਵੇਂ ਹੱਥ ਜੋੜ ਕੇ ਆਪ ਜੀ ਦੇ ਚਰਨਾਂ ਤੇ ਨਮਸਕਾਰ ਪ੍ਰਵਾਨ ਕਰਨੀ ਜੀ। ਬੇਨਤੀ ਹੈ ਕਿ ਗੁਰੂ ਪਰਮੇਸ਼ਰ ਦਾ ਜੱਸ ਲਿਖਣਾ ਜਾਂ ਕਰਨਾ, ਕਿਸੇ ਉੱਚੇ ਅਥਵਾ ਕਿਸੇ ਵਡੇ ਭਾਗਾਂ ਵਾਲੇ ਨੂੰ ਹੀ ਨਸੀਬ ਹੁੰਦਾ ਹੈ। ਤੁਸੀਂ ਬੜੇ ਵਡੇ ਭਾਗਾਂ ਵਾਲੇ ਹੋ ਜਿਹੜੇ ਕਿ ਹਾਜ਼ਰ ਗੁਰੂ ਸਾਹਿਬ ਜੀ ਦੀਆਂ ਅੱਖੀਂ ਡਿੱਠੀਆਂ ਜਾਂ ਸੰਗਤ ਕੋਲੋਂ ਸੁਣੀਆਂ ਸਾਖੀਆਂ, ਆਪਣੇ ਤਰੀਕੇ ਨਾਲ, ਨਾਲੋ ਨਾਲ ਲਿਖਦੇ ਜਾਂਦੇ ਹੋ। ਇਹ ਸੇਵਾ ਬਹੁਤ ਸ਼ਲਾਘਾਯੋਗ ਹੈ। ਜੱਸ ਜੀਵਨ ਗ੍ਰੰਥ ਵਿਚੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਾਖੀਆਂ ਪੜ੍ਹ ਕੇ ਸ਼ਰਧਾ ਕਿੰਨੀ ਵਧ ਜਾਂਦੀ ਹੈ, ਇਸੇ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਸਾਖੀਆਂ ਪੜ੍ਹ ਕੇ ਹੁਣ ਵੀ ਤੇ ਅੱਗੋਂ ਵੀ ਗੁਰਸਿੱਖਾਂ ਦੇ ਮਨ ਸ਼ਰਧਾ ਨਾਲ ਭਰ ਜਾਣਗੇ ਅਤੇ ਸਤਿਗੁਰੂ ਜੀ ਦੀ ਕਿਰਪਾ ਨਾਲ ਸ਼ਾਇਦ ਸਿਦਕ ਭਰੋਸਾ ਵੀ ਬਣਿਆ ਰਹੇ।

ਹੋਰ ਜੀ, ਜੀਵ ਤਾਂ ਸਦਾ ਹੀ ਭੁੱਲਣਹਾਰ ਹੈ। ਕਾਮ ਕ੍ਰੋਧ ਅਹੰਕਾਰ ਆਦਿ ਆਪਣਾ ਪ੍ਰਭਾਵ ਪਾਈ ਰਖਦੇ ਹਨ। ਦੋ ਪੈਸੇ ਤੇ ਦਾਨ ਕਰਦਾ ਹੈ ਪਰ ਇਸ ਦੇ ਨਾਲ ਹੀ ਹਜ਼ਾਰਾਂ ਮਨ ਅਹੰਕਾਰ ਸਿਰ ਤੇ ਚੁੱਕ ਲੈਂਦਾ ਹੈ। ਜਦੋਂ ਕ੍ਰੋਧ ਦੀ ਵਾਰੀ ਆਉਂਦੀ ਹੈ ਤਾਂ ਫਿਰ ਬੱਸ ਰਹੇ ਰੱਬ ਦਾ ਨਾਮ।

ਧਰਮ ਨੀਤੀਆਂ ਸਭ ਭੁਲ ਜਾਂਦੀਆਂ ਹਨ, ਮੈਂ ਮੈਂ ਦੀ ਹੀ ਰੱਟ ਲੱਗੀ ਰਹਿੰਦੀ ਹੈ।

ਡਰ ਲਗਦਾ ਹੈ ਕਿ ਜੀਵ ਅੱਜ ਇੱਥੇ ਹੈ ਅਤੇ ਕੱਲ੍ਹ ਦਾ ਪਤਾ ਨਹੀਂ ਕਿ ਕਿਹੜੀ ਖੱਡ ਵਿਚ ਜਾ ਡਿਗਦਾ ਹੈ ? ਫਿਰ ਫਾਨੀ ਜੀਵ ਦੇ ਹੱਥ ਵੀ ਕੀ ਹੈ ? ਆਪ ਜੀ ਕਿਰਪਾ ਕਰੋ ਅਤੇ ਅਰਦਾਸ ਕਰੋ ਕਿ ਸਤਿਗੁਰੂ ਜੀ ਸਦਾ ਮਿਹਰ ਕਰਕੇ ਸਾਨੂੰ ਆਪਣੇ ਬਣਾਈ ਰਖਣ, ਸਦਾ ਆਪਣੀ ਸ਼ਰਣ ਵਿਚ ਰਖਣ। ਜੇ ਆਪ ਜੀ ਨੇ ਜ਼ਰੂਰ ਹੀ ਕੁਝ ਲਿਖਣਾ ਹੈ ਤਾਂ ਕਿਰਪਾ ਕਰਕੇ ਇਹ ਲਿਖ ਦਿਉ ਕਿ ਇਸ ਪੁਸਤਕ ਦੀ ਸੇਵਾ ਕਿਸੇ ਗੁਪਤ ਜੀਵ ਵਲੋਂ ਹੋਈ ਹੈ।

ਖਿਮਾ ਕਰਨਾ, ਨਾ ਤਾਂ ਕੋਈ ਗੁੱਸਾ ਮਨਾਉਣਾ ਅਤੇ ਨਾ ਹੀ ਕੋਈ ਸਰਾਪ ਦੇਣਾ, ਹਾਂ ਅਸ਼ੀਰਵਾਦ ਦਾ ਜਾਚਿਕ ਜ਼ਰੂਰ ਹਾਂ।

.........

ਸਭ ਨੂੰ ਸਤਿ ਸ੍ਰੀ ਅਕਾਲ।

ਗਲਤੀਆਂ ਦੀ ਖਿਮਾ ਦਾ
ਜਾਚਿਕ
ਫ਼ਾਨੀ ਜੀਵ

ਇਨ੍ਹਾਂ ਸ਼ਬਦਾਂ ਬਾਅਦ ਮੇਰੀ ਕੁਛ ਹੋਰ ਲਿਖਣ ਦੀ ਵਾਹ ਨਹੀਂ।

— ਪ੍ਰੀਤਮ ਸਿੰਘ ਕਵੀ
23,10,1997

# ਸੰਦਰਭ

### ਕ

22. ਗੁਰਬਚਨ ਸਿੰਘ ਭੁਈ-42
23. ਗੁਰਦੀਪ ਸਿੰਘ ਭੇ: ਸਾ:-46, 90
24. ਗੁਲਜ਼ਾਰ ਸਿੰਘ ਦਮਦਮਾ-48, 49, 129, 141, 160, 162, 166, 385, 405
25. ਗੁਰਬਚਨ ਸਿੰਘ ਰੋਡਾ-49
26. ਗੁਰਬਚਨ ਕੌਰ/ਕਵੀ-49, 70, 72, 112, 173, 301, 515, 317, 331, 442
27. ਗੁਰਬਖਸ਼ ਸਿੰਘ ਅਮਲੀ-52
28. ਗੁਰਮੀਤ ਕੌਰ-ਠਾਕੁਰ ਜੀ-59, 74, 83, 96, 378, 395, 403, 423
29. ਗੁਰਮੀਤ ਸਿੰਘ-ਅੰਮ੍ਰਿਤ-61
30. ਗੁਰਮੁਖ ਸਿੰਘ ਲੁਧਿਆਣਾ-63
31. ਗੁਰਬਖਸ਼ ਸਿੰਘ ਬੈਨੋਆਣਾ-67, 87, 98
32. ਗੁਰਦੇਵ ਸਿੰਘ-ਗਿਆਨ ਸਿੰਘ ਯੂ. ਪੀ.-69
33. ਗੁਰਮੀਤ ਕੌਰ ਜ: ਮੰਡੀ-74
34. ਗੁਰਦਿਆਲ ਸਿਘ ਬਾਜਵਾ/ਹੰਸੋ-77, 474
36. ਗਿਆਨ ਸਿੰਘ ਰਾੜੇਵਾਲਾ-83
37. ਜੀ. ਪੀ. ਸਿੰਘ-83
38. ਗੁਰਸੇਵਕ ਸਿੰਘ/ਮਨਜੀਤ ਕੌਰ/ ਜਸਵੰਤ ਸਿੰਘ-88
39. ਗਿਆਨ ਸਿੰਘ ਸਾਧੂ-88
40. ਗੁਰਦਿਆਲ ਸਿੰਘ-ਸੀਤੋ ਸਰਸਾ-102, 113
41. ਗਿਆਨ ਸਿੰਘ (ਬੀਕਾਨੇਰ)-103, 105, 126
42. ਗੁਰਮੀਤ ਕੌਰ/ਗੁਰਦੇਵ ਸਰੋਦ-113
43. ਗੁਰਦਿਆਲ ਸਿੰਘ ਹਾਕੀ ਕੋਚ-201, 209, 320
43. ਗੁਰਦੀਪ ਸਿੰਘ/ਕਰਮ ਸਿੰਘ ਢੋਡਾ-114, 124, 167, 172, 473, 440
44. ਗਿਆਨ ਸਿੰਘ ਹੰਸਪਾਲ-120
45. ਗੁਰਜੀਤ ਸਿੰਘ ਕਪੂਰਥਲਾ-120
46. ਗੁਰਚਰਨ ਸਿੰਘ ਟੌਹੜਾ-121
47. ਗੁਰਬਖ਼ਸ਼ ਸਿੰਘ-ਸੁਦਰਸ਼ਨ ਸਿੰਘ-ਦਲੀਪ ਸਿੰਘ-125, 156, 157
48. ਗੁਰਦਾਸ ਭਾਈ-131
49. ਗੁਰਬਚਨ ਸਿੰਘ ਠੇਕੇਦਾਰ-154, 287, 314, 371, 387, 406, 407, 417, 418
50. ਗੁਰਬਚਨ ਕੌਰ ਬੈਂਕੋਕ-156
51. ਗੁਰਬਚਨ ਕੌਰ-ਜੀਤ ਕੌਰ ਚੀਫ਼-163, 164, 165
52. ਗੁਰਬਖਸ਼ ਸਿੰਘ/ਜ: ਫੌਜਾ ਸਿੰਘ-165, 177
53. ਗੁਰਮੁਖ ਸਿੰਘ (ਵਹਿਮੀ)-172
54. ਗੁਰਦੇਵ ਸਿੰਘ ਕੌਇਲ-172
55. ਗੁਰਬਖਸ਼ ਸਿੰਘ/ਤਰਸੇਮ ਸਿੰਘ-186
57. ਗੁਰਮੀਤ ਸਿੰਘ ਕੁਮੈਂਟੇਟਰ ਕੋ: ਗੰ: ਰਾਇ-179, 180
58. ਗਿਆਨ ਸਿੰਘ ਮੰਡੀ-181, 291, 349, 392
59. ਗੁਰਚਰਨ ਸਿੰਘ ਰਮੇਸ਼ ਨਗਰ-181, 366
60. ਗੁਰਬਚਨ ਸਿੰਘ/ਲਾਭ ਸਿੰਘ ਹੈ: ਬਾਦ-185
61. ਗੁਰਦੇਵ ਸਿੰਘ ਗਿੱਲ ਡਾਇਰੈਕਟਰ-188, 189, 193
62. ਗਿਆਨ ਚੰਦ ਗੁਪਤਾ-108
63. ਗੁਲਾਬ ਸਿੰਘ ਸੰਤਾਂਵਾਲੀ-190
64. ਗਿਆਨ ਸਿੰਘ ਕੰਡਣਪੁਰੀਆ-193
65. ਗੁਰਚਰਨ ਕੌਰ/ਤਾਰਾ ਸਿੰਘ-194
66. ਗੁਰਦੇਵ ਸਿੰਘ ਹਨੂੰਮਾਨ-197

### ਭ



### ਮ

"ਬੀਤੇ ਦੀਆਂ ਪੈੜਾਂ" (7) ਦੇ ਪਾਠ ਵਿਚੋਂ ਗੁਜ਼ਰਨਾ ਪੰਜਾਬੀ ਪਾਠਕ ਲਈ ਇਕ ਸੱਜਰਾ ਤੇ ਸੁਖਾਵਾਂ ਅਨੁਭਵ ਹੈ। ਕਾਰਨ ਇਹ ਕਿ ਅਸੀਂ ਨਿੱਤ ਪ੍ਰਕਾਸ਼ਤ ਹੁੰਦੇ ਨਾਵਲ ਤੇ ਕਹਾਣੀਆਂ ਪੜ੍ਹ ਪੜ੍ਹ ਕੇ ਇਕ ਪ੍ਰਕਾਰ ਦਾ ਅਕੇਵਾਂ ਮਹਿਸੂਸ ਕਰਨ ਲੱਗ ਪਏ ਹਾਂ...ਇਸ ਪੁਸਤਕ ਵਿਚ ਪ੍ਰੀਤਮ ਸਿੰਘ ਕਵੀ ਨੇ ਆਪਣੇ ਜੀਵਨ ਦੇ ਉਹਨਾਂ ਵਡਮੁੱਲੇ ਪਲਾਂ ਦਾ ਕ੍ਰਮਵਾਰ ਵਰਣਨ ਕੀਤਾ ਹੈ ਜਿਹੜੇ ਉਹਨਾਂ ਨੇ ਨਾਮਧਾਰੀ ਗੁਰੂ ਮਹਾਰਾਜ ਜਗਜੀਤ ਸਿੰਘ ਜੀ ਦੇ ਸੰਗ ਸਾਥ ਵਿਚ ਗੁਜ਼ਾਰੇ ਹਨ...ਇਸ ਲਿਖਤ ਵਿਚ ਕਲਪਨਾ ਦਾ ਕੋਈ ਅੰਸ਼ ਸ਼ਾਮਲ ਨਹੀਂ। ਇਹ ਕੇਵਲ ਤੱਥ ਪੇਸ਼ ਕਰਦੀ ਹੈ ਜਿਨ੍ਹਾਂ ਵਿਚ ਨੰਗਾ ਸੱਚ ਰੂਪਮਾਨ ਹੈ।

— ਕਰਨਜੀਤ ਸਿੰਘ (ਡਾ:)

ਇਸ ਰਚਨਾ ਦੀ ਖ਼ੂਬੀ ਘਟਨਾਵਾਂ, ਮੁਲਾਕਾਤਾਂ, ਸਿਮ੍ਰਤੀਆਂ ਨੂੰ ਇਤਿਹਾਸ-ਕ੍ਰਮ ਵਿਚ ਪੇਸ਼ ਕਰਨਾ ਹੈ।... ਇਸ ਦੇ ਨਾਲ ਹੀ ਲੇਖਕ ਨੇ ਜਿਸ ਬਾਰੀਕੀ, ਸੂਝ ਤੇ ਲਗਨ ਨਾਲ ਅਨੁਭਵ ਨੂੰ ਕਲਮਬੱਧ ਕੀਤਾ ਹੈ, ਉਹ ਆਪਣੇ ਆਪ ਵਿਚ ਲਿਖਤ ਦੀ ਇਕ ਵੱਖਰੀ ਪਛਾਣ ਬਣਾਉਣ ਵਿਚ ਸਹਾਈ ਹੋਇਆ ਹੈ।

— ਅਤੈ ਸਿੰਘ (ਪ੍ਰੋ:)
'ਪੰਜਾਬੀ ਟ੍ਰਿਬਿਊਨ' ਵਿਚ

ਪ੍ਰੀਤਮ ਸਿੰਘ ਕਵੀ ਦਾ ਸਮੁੱਚਾ ਜੀਵਨ ਹੀ ਨਾਮਧਾਰੀ ਲਹਿਰ ਨਾਲ ਸੰਘਣੀ ਤਰ੍ਹਾਂ ਜੁੜਿਆ ਰਿਹਾ ਹੈ ਤੇ ਇਸ ਪੱਖੋਂ ਉਹ ਇਕ ਤਰ੍ਹਾਂ ਨਾਲ ਇਸ ਲਹਿਰ ਦੇ ਚਾਰ-ਪੰਜ ਦਹਾਕਿਆਂ ਦਾ ਜੀਊਂਦਾ ਜਾਗਦਾ ਇਤਿਹਾਸ ਹੈ। ਉਹਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਿਵੇਂ ਵੇਖਿਆ ਕਿਵੇਂ ਚਿਤਰਿਆ ਹੈ।

— ਪਿਆਰਾ ਸਿੰਘ ਸਹਿਰਾਈ
'ਆਰਸੀ' ਦਸੰਬਰ 96 ਵਿਚ

"ਬੀਤੇ ਦੀਆਂ ਪੈੜਾਂ" ਖੰਡ-8 ਤਕ ਪਹੁੰਚਦਿਆਂ ਪ੍ਰੀਤਮ ਸਿੰਘ ਕਵੀ ਨੇ ਲਗਾਤਾਰ ਪੰਜਾਬੀ ਵਾਰਤਕ ਵਿਚ ਇਕ ਵੱਖਰੀ ਵਿਧਾ ਨੂੰ ਸਥਾਪਤ ਕੀਤਾ ਹੈ। ਇਸ ਬਾਰੇ ਪ੍ਰੋ: ਪ੍ਰੀਤਮ ਸਿੰਘ ਤੇ ਹੋਰ ਵਿਦਵਾਨ ਵਿਸ਼ੇਸ਼ ਚਰਚਾ ਵੀ ਕਰ ਚੁੱਕੇ ਹਨ। ਸ਼ਬਦ ਪੈੜਾਂ ਇਸ ਵਿਧਾ ਦੇ ਚਿਹਨ ਦੇ ਤੌਰ ਤੇ ਸਥਾਪਤ ਹੋ ਗਿਆ ਹੈ। ਇਸ ਵਿਧਾ ਦੀ ਵਿਲੱਖਣਤਾ ਨੂੰ ਇਸ ਪੁਸਤਕ ਦੇ ਪ੍ਰਸੰਗ ਵਿਚ ਵੀ ਸਮਝਣਾ ਬਣਦਾ ਹੈ।

— ਸੁਤਿੰਦਰ ਸਿੰਘ ਨੂਰ (ਡਾ:)



ਮੇਰੀ ਕਿਰਤ ਇਹ ਦਾਅਵਾ ਨਹੀਂ ਕਰ ਸਕਦੀ ਕਿ ਮੈਂ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਦੇ ਸਾਰੇ ਪੱਖ ਸੰਜੋਅ ਰਖੇ ਹਨ। ਸਗੋਂ, ਹਕੀਕਤ ਇਹ ਹੈ ਕਿ ਜਦ ਕਦੇ ਸ਼੍ਰੀ ਸਤਿਗੁਰੂ ਜੀ ਦੀ ਨਿਕਟਤਾ ਨਸੀਬ ਹੋਈ ਹੈ, ਉਸ ਵੇਲੇ ਦੇ, ਮੇਰੇ ਸਨਮੁਖ ਬੀਤੇ ਪਲਾਂ ਨੂੰ ਸੰਭਾਲਣ ਦਾ ਹੀ ਯਤਨ ਹੈ ਮੇਰੀ ਇਹ ਲਿਖਤ।

ਸਤਿਗੁਰੂ ਜੀ ਦੀਆਂ ਵਿਸ਼ਾਲ ਸਰਗਰਮੀਆਂ, ਉਨ੍ਹਾਂ ਦਾ ਅਧਿਆਤਮ ਖੇਤਰ ਮੇਰਾ ਵਿਸ਼ਾ ਨਹੀਂ ਰਿਹਾ—ਮੈਂ ਤਾਂ ਉਨ੍ਹਾਂ ਦੀ ਸੰਸਾਰਿਕਤਾ ਹੀ ਸਵੀਕਾਰੀ ਹੈ।

ਥੋੜ੍ਹੇ ਪਲਾਂ ਦੀ ਨਿਕਟਤਾ ਹੀ ਉਨ੍ਹਾਂ ਦੇ ਚਰਿੱਤਰ ਦੇ ਅਨੇਕਾਂ ਪੱਖ ਉਜਾਗਰ ਕਰਦੀ ਹੈ ਤੇ ਇਕ ਇਤਿਹਾਸਿਕਤਾ ਸਿਰਜੀ ਜਾਂਦੀ ਹੈ। ਮੇਰੇ ਕਰਮ ਦਾ ਕੇਂਦਰੀ ਬਿੰਦੂ ਸਤਿਗੁਰੂ ਜੀ ਹਨ, ਫੇਰ ਸਮਾਜ ਅਤੇ ਫਿਰ ਦੀਨ ਦੁਨੀਆਂ। ਮੇਰੀ ਹੋਂਦ ਤਾਂ ਨਾਲ ਨਾਲ ਬਣੀ ਹੀ ਰਹਿੰਦੀ ਹੈ।

—ਪ੍ਰੀਤਮ ਸਿੰਘ ਕਵੀ